ੴ ਸਤਿਗੁਰ ਪ੍ਰਸਾਦਿ॥

ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ

## ਦਰਸ਼ਨ ਨਿਰਣੈ

ਸਟੀਕ

## ਤੁਲਨਾਤਮਿਕ ਅਧਿਐਨ

ਟੀਕਾਕਾਰ

ਗਿ. ਹਰਿਬੰਸ ਸਿੰਘ

ੴ ਸਤਿਗੁਰ ਪ੍ਰਸਾਦਿ ॥
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥
(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਪੰਨਾ ੯੩੫)

## ਆਦਿ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਦਰਸ਼ਨ ਨਿਰਣੈ

## (ਸਟੀਕ)

(ਤੁਲਨਾਤਮਿਕ ਅਧਿਐਨ)

## ਪੋਥੀ ਦੂਜੀ

ਰਾਗੁ ਮਾਝ
(ਪੰਨਾ ੯੪ ਤੋਂ ੧੫੦ ਤੱਕ)

*-ਟੀਕਾਕਾਰ-*

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

# Adi
# Sri Guru Granth Sahib Ji
*Darshan Nirney Steek*
*(Comperetive Study)*
**Vol. II**
*by*
## Giani Harbans Singh



ਸੋਧਿਆ ਹੋਇਆ ਛੇਵਾਂ ਸੰਸਕਰਣ ਸਤੰਬਰ ੨੦੧੦

ਭੇਟਾ : 275/-

*ਪ੍ਰਕਾਸ਼ਕ :*
**ਗੁਰਬਾਣੀ ਸੇਵਾ ਪ੍ਰਕਾਸ਼ਨ,**
17-ਏ ਡੋਗਰਾਂ ਸਟਰੀਟ, ਪਟਿਆਲਾ।

*ਕੰਪਿਊਟਰ ਕੰਪੋਜ਼ਿੰਗ*
**ਸ਼ਰਨਾਗਤ ਸਿੰਘ, ਪਟਿਆਲਾ**

Printed in India

*ਛਾਪਕ :*
**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ**

# ਸਮਰਪਣ

ਟੋਡੀ ਮ: ੫ ॥

ਗਲੀ ਸੈਲ ਉਠਾਵਤ ਚਾਹੈ,

ਓਇ ਊਹਾ ਹੀ ਹੈ ਧਰੇ ॥

ਜੋਰੁ ਸਕਤਿ ਨਾਨਕ ਕਿਛੁ ਨਾਹੀ,

ਪ੍ਰਭ ਰਾਖਹੁ ਸਰਣਿ ਪਰੇ ॥

[ਪੰਨਾ ੭੧੪

ਮਾਰੂ ਮਹਲਾ ੫ ॥

ਕਵਨ ਪਰਾਧ ਬਤਾਵਉ ਅਪੁਨੇ,

ਮਿਥਿਆਮੋਹ ਮਗਨਾਰੇ ॥

ਆਇਓ ਸਾਮ ਨਾਨਕ ਓਟ ਹਰਿ ਕੀ,

ਲੀਜੈ ਭੁਜਾ ਪਸਾਰੇ ॥

[ਪੰਨਾ ੯੯੯

# ਹੁਕਮਨਾਮਾ

ਸਾਰੰਗ ਮਹਲਾ ੫ ॥
ਧਨਵੰਤ ਨਾਮ ਕੇ ਵਣਜਾਰੇ ॥
ਸਾਂਝੀ ਕਰਹੁ ਨਾਮ ਧਨੁ ਖਾਟਹੁ
ਗੁਰ ਕਾ ਸਬਦੁ ਵੀਚਾਰੇ ॥੧॥ ਰਹਾਉ ॥
ਛੋਡਹੁ ਕਪਟੁ ਹੋਇ ਨਿਰਵੈਰਾ
ਸੋ ਪ੍ਰਭੁ ਸੰਗ ਨਿਹਾਰੇ ॥
ਸਚੁ ਧਨੁ ਵਣਜਹੁ ਸਚੁ ਧਨੁ ਸੰਚਹੁ
ਕਬਹੂ ਨ ਆਵਹੁ ਹਾਰੇ ॥ ੧ ॥
ਖਾਤ ਖਰਚਤ ਕਿਛੁ ਨਿਖੁਟਤ ਨਾਹੀ
ਅਗਨਤ ਭਰੇ ਭੰਡਾਰੇ ॥
ਕਹੁ ਨਾਨਕ ਸੋਭਾ ਸੰਗਿ ਜਾਵਹੁ
ਪਾਰਬ੍ਰਹਮ ਕੈ ਦੁਆਰੇ ॥੨॥੫੭॥੮੦॥

[ਪੰਨਾ ੧੨੨੦

ੴ ਸਤਿਗੁਰ ਪ੍ਰਸਾਦਿ ॥

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ (ਸਟੀਕ)

## ਪੋਥੀ ਦੂਜੀ

## ਤਤਕਰਾ


| | | |
|---|---|---|
| ਸਮਰਪਣ | | ੩ |
| ਹੁਕਮਨਾਮਾ | | ੪ |
| ਤਤਕਰਾ | | ੫ |
| ਭਾਈ ਗੋਪਾਲਾ ਅਵਾਰਡ | ਗੁਰਮਤਿ ਗ੍ਰੰਥੀ ਸਭਾ (ਰਜਿ:) ਲੁਧਿਆਣਾ | ੧੩ |
| ਦੋ ਸ਼ਬਦ | ਗਿ. ਲਾਲ ਸਿੰਘ ਜੀ | ੧੫ |
| ਮੁਖ ਬੰਧ | ਭਾ. ਸ. ਜੋਗਿੰਦਰ ਸਿੰਘ ਜੀ ਤਲਵਾੜਾ | ੧੭ |
| ਗੁਰਸਿਖਾਂ ਇਕੋ ਪਿਆਰੁ | ਗਿ. ਜਗਮੋਹਨ ਸਿੰਘ ਜੀ | ੧੯ |
| ਦੂਜਾ ਸੰਸਕਰਣ | ਗਿ. ਹਰਿਬੰਸ ਸਿੰਘ | ੨੨ |
| ਇਕ ਆਦਰਸ਼ | ਟੀਕਾਕਾਰ ਗਿ. ਹਰਿਬੰਸ ਸਿੰਘ | ੨੫ |
| ਬਾਣੀ ਬਿਉਰਾ ਰਾਗੁ ਮਾਝ | " | ੨੯ |
| ਰਾਗ ਮਾਝ | " | ੩੦ |


## ਵਿਸ਼ੇਸ਼ ਵੀਚਾਰ


| ਵਿਸ਼ਾ | ਪੰਨਾ | ਵਿਸ਼ਾ | ਪੰਨਾ |
|---|---|---|---|
| ਗੁਰਮਤਿ ਭਗਤੀ ਦਾ ਸੰਕਲਪ | ੧੪੩ | ਸਤਿਗੁਰੁ ਖੋਟਿਅਹੁ ਖਰੇ ਕਰੇ | ੫੩੪ |
| ਤਿੰਨ ਪ੍ਰਕਾਰ ਦੇ ਗੁਰਮੁਖ ਤੇ ਮਨਮੁਖ | ੩੦੮ | ਪੂਰੇ ਗੁਰ ਕੀ ਕਾਰ ਕਰਮਿ ਕਮਾਈਐ | ੫੪੬ |
| ਬਾਰਹਮਾਹਾ ਦਾ ਪਿਛੋਕੜ | ੩੫੭ | ਪਉਣੁ ਗੁਰੂ ਪਾਣੀ ਪਿਤਾ... | ੫੬੬ |
| ਕਥਾ ਵਾਚਕਾਂ, ਪ੍ਰਬੰਧਕਾਂ ਲਈ ਸੁਝਾਉ | ੩੬੭ | ਰਿਧਿ ਸਿਧਿ ਸਭੁ ਮੋਹੁ ਹੈ | ੫੭੪ |
| ਗੁਰ ਦੀਪਕ | ੪੩੭ | ਦੁੱਖ ਸੁੱਖ ਦਾ ਸੰਕਲਪ | ੫੯੫ |
| ਦਇਆ ਦਾ ਸੰਕਲਪ | ੪੩੮ | ਜੈਨੀ ਸਰੇਵੜਿਆਂ ਦਾ ਮਾਰਗ | ੬੦੯ |
| ਹਕੁ ਪਰਾਇਆ ਨਾਨਕਾ | ੫੦੭ | ਗੁਰ-ਦੀਖਿਆ | ੬੧੪ |
| | | ਢਾਢੀ | ੬੨੨ |

| ਪੰਕਤੀ | ਪੰਨਾ | ਪੰਕਤੀ | ਪੰਨਾ |
|---|---|---|---|
| (ਮਹਲਾ ੪) | | ਹਉ ਗੁਣ ਗੋਵਿੰਦ | ੫੧ |
| ਹਰਿ ਹਰਿ ਨਾਮੁ ਮੈ... | ੩੩ | ਆਵਹੁ ਭੈਣੇ ਤੁਸੀ | ੫੩ |
| ਮਧੁਸੂਦਨ ਮੇਰੇ ਮਨ... | ੩੭ | (ਮਹਲਾ ੫) | |
| ਹਰਿਗੁਣ ਪੜੀਐ | ੪੩ | ਮੇਰਾ ਮਨੁ ਲੋਚੈ ਗੁਰ | ੫੫ |
| ਹਰਿਜਨ ਸੰਤ ਮਿਲਹੁ | ੪੬ | ਸਾ ਰੁਤਿ ਸੁਹਾਵੀ ਜਿਤੁ | ੬੨ |
| ਹਰਿਗੁਰ ਗਿਆਨੁ | ੪੮ | ਅਨਹਦੁ ਵਾਜੈ ਸਹਜਿ | ੬੫ |

| ਪੰਕਤੀ | ਪੰਨਾ | ਪੰਕਤੀ | ਪੰਨਾ |
|---|---|---|---|
| ਜਿਤੁ ਘਰਿ ਪਿਰਿ | ੬੯ | ਰੈਣਿ ਸੁਹਾਵੜੀ ਦਿਨਸੁ | ੧੭੫ |
| ਖੋਜਤ ਖੋਜਤ ਦਰਸਨ | ੭੩ | ਐਥੇ ਤੂੰ ਹੈ ਆਗੈ ਆਪੇ | ੧੭੮ |
| ਪਾਰਬ੍ਰਹਮ ਅਪਰੰਪਰ | ੭੫ | ਮਨੁ ਤਨੁ ਰਤਾ ਰਾਮ | ੧੮੪ |
| ਕਹਿਆ ਕਰਣਾ | ੭੯ | ਸਿਮਰਤ ਨਾਮੁ ਰਿਦੈ | ੧੮੬ |
| ਦੁਖੁ ਤਦੇ ਜਾ ਵਿਸਰਿ | ੮੨ | ਸੋਈ ਕਰਣਾ ਜਿ ਆਪਿ | ੧੮੯ |
| ਲਾਲ ਗੋਪਾਲ ਦਇਆਲ | ੮੬ | ਝੂਠਾ ਮੰਗਣੁ ਜੇ ਕੋਈ | ੧੯੨ |
| ਧੰਨੁ ਸੁ ਵੇਲਾ ਜਿਤੁ ਮੈ | ੯੦ | **(ਮ: ੧ ਅਸਟਪਦੀਆ)** | |
| ਸਗਲ ਸੰਤਨ ਪਹਿ | ੯੨ | ਸਬਦਿ ਰੰਗਾਏ ਹੁਕਮਿ | ੧੯੫ |
| ਵਿਸਰੁ ਨਾਹੀ ਏਵਡ | ੯੫ | **(ਮ: ੩ ਅਸਟਪਦੀਆ)** | |
| ਸਿਫਤਿ ਸਾਲਾਹਣੁ | ੯੮ | ਕਰਮੁ ਹੋਵੈ ਸਤਿਗੁਰੂ | ੨੦੩ |
| ਤੂੰ ਜਲਨਿਧਿ ਹਮ | ੧੦੩ | ਮੇਰਾ ਪ੍ਰਭੁ ਨਿਰਮਲੁ | ੨੦੯ |
| ਅੰਮ੍ਰਿਤ ਨਾਮੁ ਸਦਾ | ੧੦੫ | ਇਕੋ ਆਪਿ ਫਿਰੈ | ੨੧੨ |
| ਨਿਧਿ ਸਿਧਿ ਰਿਧਿ | ੧੦੮ | ਸਬਦਿ ਮਰੈ ਸੁ ਮੁਆ | ੨੧੬ |
| ਪ੍ਰਭ ਕਿਰਪਾ ਤੇ ਹਰਿ ਹਰਿ | ੧੧੩ | ਅੰਦਰਿ ਹੀਰਾ ਲਾਲੁ | ੨੨੧ |
| ਓਤਿ ਪੋਤਿ ਸੇਵਕ ਸੰਗਿ | ੧੧੭ | ਸਭ ਘਟ ਆਪੇ ਭੋਗਣਹਾਰਾ | ੨੨੫ |
| ਸਭ ਕਿਛੁ ਘਰ ਮਹਿ | ੧੨੦ | ਅੰਮ੍ਰਿਤ ਬਾਣੀ ਗੁਰ ਕੀ | ੨੨੯ |
| ਤਿਸੁ ਕੁਰਬਾਣੀ ਜਿਨਿ | ੧੨੩ | ਆਪੇ ਰੰਗੇ ਸਹਜਿ | ੨੩੫ |
| ਤੂੰ ਪੇਡੁ ਸਾਖ ਤੇਰੀ | ੧੨੬ | ਸਤਿਗੁਰੁ ਸੇਵਿਐ | ੨੩੯ |
| ਸਫਲ ਸੁ ਬਾਣੀ ਜਿਤੁ | ੧੨੭ | ਆਪੁ ਵੰਞਾਏ ਤਾ ਸਭ | ੨੪੩ |
| ਅੰਮ੍ਰਿਤ ਬਾਣੀ ਹਰਿ | ੧੩੦ | ਤੇਰੀਆ ਖਾਣੀ ਤੇਰੀਆ | ੨੪੬ |
| ਤੂੰ ਮੇਰਾ ਪਿਤਾ ਤੂੰ ਹੈ | ੧੩੨ | ਐਥੈ ਸਾਚੇ ਸੁ ਆਗੈ | ੨੫੦ |
| ਜੀਅ ਪ੍ਰਾਣ ਪ੍ਰਭ ਮਨਹਿ | ੧੩੪ | ਉਤਪਤਿ ਪਰਲਉ | ੨੫੫ |
| ਸੁਣਿ ਸੁਣਿ ਜੀਵਾ | ੧੩੫ | ਸਤਿਗੁਰ ਸਾਚੀ ਸਿਖ | ੨੫੯ |
| ਹੁਕਮੀ ਵਰਸਣ ਲਾਗੇ | ੧੩੭ | ਅੰਮ੍ਰਿਤੁ ਨਾਮੁ ਮੰਨਿ | ੨੬੫ |
| ਆਉ ਸਾਜਨ ਸੰਤ | ੧੪੧ | ਅੰਮ੍ਰਿਤੁ ਵਰਸੈ ਸਹਜਿ | ੨੭੦ |
| ਭਏ ਕ੍ਰਿਪਾਲ ਗੋਵਿੰਦ | ੧੫੫ | ਸੇ ਸਚਿ ਲਾਗੇ ਜੋ ਤੁਧੁ | ੨੭੪ |
| ਜਿਥੈ ਨਾਮੁ ਜਪੀਐ | ੧੫੭ | ਵਰਨ ਰੂਪ ਵਰਤਹਿ | ੨੭੯ |
| ਚਰਣ ਠਾਕੁਰ ਕੇ ਰਿਦੈ | ੧੬੦ | ਨਿਰਮਲ ਸਬਦੁ | ੨੮੨ |
| ਮੀਹੁ ਪਇਆ ਪਰਮੇਸਰਿ | ੧੬੩ | ਗੋਵਿੰਦੁ ਊਜਲੁ ਊਜਲ | ੨੮੫ |
| ਮਨੁ ਤਨੁ ਤੇਰਾ ਧਨੁ ਭੀ | ੧੬੫ | ਸਚਾ ਸੇਵੀ ਸਚੁ | ੨੯੦ |
| ਪਾਰਬ੍ਰਹਮਿ ਪ੍ਰਭਿ ਮੇਘੁ | ੧੬੬ | ਤੇਰੇ ਭਗਤ ਸੋਹਹਿ | ੨੯੩ |
| ਸਭੇ ਸੁਖ ਭਏ ਪ੍ਰਭ ਤੁਠੇ | ੧੬੮ | ਆਤਮਰਾਮ ਪਰਗਾਸੁ | ੨੯੬ |
| ਕੀਨੀ ਦਇਆ ਗੋਪਾਲ | ੧੭੧ | ਇਸੁ ਗੁਫਾ ਮਹਿ ਅਖੁਟ | ੩੦੦ |
| ਸੋ ਸਚੁ ਮੰਦਰੁ ਜਿਤੁ | ੧੭੪ | ਗੁਰਮੁਖਿ ਮਿਲੈ | ੩੦੪ |

| ਪੰਕਤੀ | ਪੰਨਾ | ਪੰਕਤੀ | ਪੰਨਾ |
|---|---|---|---|
| ਏਕਾ ਜੋਤਿ ਜੋਤਿ ਹੈ | ੩੦੯ | ਕਉਣੁ ਸੁ ਮੁਕਤਾ ਕਉਣੁ | ੩੪੨ |
| ਮੇਰਾ ਪ੍ਰਭੁ ਭਰਪੂਰਿ | ੩੧੨ | ਪ੍ਰਭੁ ਅਬਿਨਾਸੀ | ੩੪੬ |
| ਹਰਿ ਆਪੇ ਮੇਲੇ ਸੇਵ | ੩੧੭ | ਨਿਤ ਨਿਤ ਦਯੁ ਸਮਾਲੀਐ | ੩੪੯ |
| ਊਤਮ ਜਨਮੁ ਸੁ ਥਾਨਿ | ੩੧੯ | ਹਰਿ ਜਪੁ ਜਪੇ ਮਨੁ ਧੀਰੇ | ੩੫੨ |
| ਮਨਮੁਖ ਪੜਹਿ ਪੰਡਿਤ | ੩੨੩ | **(ਬਾਰਹਮਾਹਾ ਮਾਝ ਮ: ੫)** | |
| ਨਿਰਗੁਣੁ ਸਰਗੁਣੁ | ੩੨੮ | ਕਿਰਤਿ ਕਰਮ ਕੇ | ੩੬੪ |
| ਮਾਇਆ ਮੋਹੁ ਜਗਤੁ | ੩੩੧ | **(ਦਿਨ ਰੈਣਿ ਮ: ੫)** | |
| **(ਮ: ੪ ਅਸਟਪਦੀਆ)** | | ਸੇਵੀ ਸਤਿਗੁਰੁ ਆਪਣਾ | ੪੫੮ |
| ਆਦਿ ਪੁਰਖੁ ਅਪਰੰਪਰੁ | ੩੩੪ | **(ਵਾਰ ਮਾਝ ਕੀ ਮ: ੧)** | |
| **(ਮ: ੫ ਅਸਟਪਦੀਆ)** | | ਗੁਰੁ ਦਾਤਾ ਗੁਰੁ ਹਿਵੈ | ੪੭੧ |
| ਅੰਤਰਿ ਅਲਖੁ ਨ ਜਾਈ | ੩੩੭ | | |


# ਅਰਥ ਭੇਦ ਅਤੇ ਨਿਰਣੈ


| ਪੰਕਤੀ | ਪੰਨਾ | ਪੰਕਤੀ | ਪੰਨਾ |
|---|---|---|---|
| ਹਉ ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ | ੩੪ | ਸਦਾ ਸੰਗੀ ਹਰਿ ਰੰਗ ਗੋਪਾਲਾ | ੮੮ |
| ਹਰਿ ਜੀਉ, ਕ੍ਰਿਪਾ ਕਰਹੁ ਗੁਰੁ ਮੇਲਹੁ... | ੩੫ | ਏਹ ਸੁਮਤਿ ਗੁਰੂ ਤੇ ਪਾਈ | ੮੯ |
| ਕੋਈ ਸਜਣੁ ਸੰਤੁ ਮਿਲੈ ਵਡਭਾਗੀ | ੩੮ | ਅੰਤਰਿ ਬਾਹਰਿ ਤੇਰੀ ਬਾਣੀ | ੯੧ |
| ਹਉ ਮਨੁ ਤਨੁ ਖੋਜੀ ਭਾਲਿ ਭਾਲਾਈ | ੪੧ | ਸਗਲ ਸੰਤਨ ਪਹਿ ਵਸਤੁ ਇਕ... | ੯੪ |
| ਮਿਲਿ ਸਤਸੰਗਤਿ ਖੋਜੁ ਦਸਾਈ... | ੪੨ | ਕਰਿ ਕਿਰਪਾ ਭਗਤਨ ਸੰਗ ਰਾਤੇ | ੯੭ |
| ਹਰਿ ਹਰਿ ਨਾਮੁ ਬੂੰਦ ਮੁਖਿ ਪਾਈ... | ੪੫ | ਸਿਫਤਿ ਸਾਲਾਹਣੁ ਤੇਰਾ ਹੁਕਮੁ... | ੯੯ |
| ਵਡਭਾਗੀ ਹਰਿ ਸੰਗਤਿ ਪਾਵਹਿ... | ੪੭ | ਤਿਨ ਕੈ ਸੰਗਿ ਸਦਾ ਸੁਖੁ | ੧੦੦ |
| ...ਮਨੁ, ਹਰਿ ਰਸਿ ਟੂਲਿ ਟੂਲਿ... | ੪੯ | ਤੂੰ ਜਲਨਿਧਿ ਹਮ ਮੀਨ ਤੁਮਾਰੇ | ੧੦੪ |
| ਭਾਗੁ ਹੋਆ ਗੁਰਿ ਸੰਤੁ ਮਿਲਾਇਆ | ੫੭ | ਸੁਖਦਾਈ ਦੂਖ ਬਿਡਾਰਨਹਰੀਆ | ੧੦੬ |
| ਹਉ ਘੋਲੀ ਜੀਉ... | ੬੧ | ਹਰਿ ਇਕਸੁ ਹਥਿ ਆਇਆ... | ੧੦੭ |
| ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ... | ੬੩ | ਨਿਧਿ ਸਿਧਿ ਰਿਧਿ... | ੧੦੯ |
| ਜਿਤੁ ਘਰਿ ਪਿਰਿ ਸੋਹਾਗੁ ਬਣਾਇਆ | ੭੦ | ਦਰਸਨੁ ਪੇਖਤ ਭਏ ਪੁਨੀਤਾ | ੧੧੦ |
| ਸਾ ਕੁਲਵੰਤੀ ਸਾ ਸਭਰਾਈ... | ੭੧ | ਗੁਰ ਕਿਰਪਾ ਤੇ ਸਚੁ ਧਿਆਈ ਜੀਉ॥ | ੧੧੧ |
| ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ... | ੭੧ | ਜਾ ਕਉ ਖੋਜਹਿ ਸਰਬ ਉਪਾਏ | ੧੧੨ |
| ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ... | ੭੪ | ਪ੍ਰਭੂ ਦਇਆ ਤੇ ਮੰਗਲ ਗਾਵਉ | ੧੧੪ |
| ਦੀਨ ਦਇਆਲ ਗੋਪਾਲ ਗੋਬਿੰਦਾ... | ੭੭ | ਜਿਸ ਕਾ ਅੰਗੁ ਕਰੇ... | ੧੧੫ |
| ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ... | ੮੦ | ਜਬ ਤੇ ਸਾਧੂ ਸੰਗਤਿ ਪਾਏ | ੧੧੫ |
| ਦਰਸਨੁ ਪੇਖਤ ਮਨੁ ਆਘਾਵੈ... | ੮੧ | ਸਾਸਿ ਸਾਸਿ ਹਰਿ ਗਾਵੈ... | ੧੧੬ |
| ਦੇਦੇ ਤੋਟਿ ਨਹੀ ਪ੍ਰਭ ਰੰਗਾ... | ੮੩ | ਓਤਿ ਪੋਤਿ ਸੇਵਕ ਸੰਗਿ... | ੧੧੮ |
| ...ਸਿਮਰਿ ਸਿਮਰਿ ਹਉ ਜੀਵਾ ਜੀਉ ॥ | ੮੭ | ਗੁਰਪਰਸਾਦੀ ਜਿਨੀ ਅੰਤਰਿ... | ੧੨੧ |

| ਪੰਕਤੀ | ਪੰਨਾ | ਪੰਕਤੀ | ਪੰਨਾ |
|---|---|---|---|
| ...ਬਹੁੜਿ ਨ ਹੋਈਐ ਜਉਲਾ ਜੀਉ | ੧੨੨ | ਜੋਤੀ ਵਿਚਿ ਮਿਲਿ ਜੋਤਿ ਸਮਾਣੀ | ੨੧੯ |
| ਸੇ ਵਡਭਾਗੀ ਜਿਨਿ ਤੁਮ ਜਾਣੇ | ੧੨੪ | ਅੰਦਰਿ ਹੀਰਾ ਲਾਲੁ ਬਣਾਇਆ | ੨੨੩ |
| ਆਦਿ ਮਧਿ ਅੰਤਿ ਪ੍ਰਭੁ ਸੋਈ | ੧੨੭ | ਏਕਮੁ ਏਕੈ ਆਪੁ ਉਪਾਇਆ | ੨੨੮ |
| ਸੇ ਨੇਤ੍ਰ ਪਰਵਾਣੁ (ਪਾਠ ਭੇਦ) | ੧੨੮ | ਰਤਨੁ ਪਦਾਰਥੁ ਪਲਰਿ ਤਿਆਗੈ | ੨੩੨ |
| ਸਚਾ ਸਾਹਿਬੁ ਸਾਚੀ ਨਾਈ | ੧੩੮ | ...ਆਪੇ ਕਰਿ ਸਤਿ ਮਨਾਵਣਿਆ | ੨੩੮ |
| ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ | ੧੪੨ | ਸਤਿਗੁਰੁ ਸੇਵੀ ਸਬਦਿ ਸੁਹਾਇਆ | ੨੪੨ |
| ਨਾਮੁ ਜਪਤ ਮਨੁ ਤਨੁ... | ੧੫੬ | ਬਿਨੁ ਸਤਿਗੁਰ ਕਿਹੁ ਨ ਦੇਖਿਆ | ੨੪੨ |
| ਜਿਥੈ ਨਾਮੁ ਨ ਜਪੀਐ... | ੧੫੮ | ਅੰਤਰਿ ਰਤਨੁ ਮਿਲੈ ਮਿਲਾਇਆ | ੨੫੩ |
| ਹਰਿ ਰੁਖੀ ਰੋਟੀ ਖਾਇ... | ੧੫੯ | ਗੁਰਮੁਖਿ ਧਰਤੀ ਗੁਰਮੁਖਿ ਪਾਣੀ | ੨੫੮ |
| ਸਿਮਰਿ ਸਿਮਰਿ ਸਿਮਰਿ ਗੁਣ... | ੧੬੨ | ਸਤਿਗੁਰ ਸਾਚੀ ਸਿਖ ਸੁਣਾਈ | ੨੬੩ |
| ਸਰਬ ਜੀਆ ਕਉ ਦੇਵਣਹਾਰਾ | ੧੬੪ | ਇਹੁ ਮਨੁ ਭੂਲਾ ਜਾਂਦਾ ਫੇਰੇ | ੨੬੮ |
| ਹਥੀ ਦਿਤੀ ਪ੍ਰਭ ਦੇਵਣਹਾਰੈ | ੧੬੯ | ਸਚੁ ਸਾਲਾਹੀ ਸਦਾ ਹਜੂਰੇ | ੨੮੧ |
| ਅੰਗੀਕਾਰੁ ਕੀਆ ਤਿਨਿ ਕਰਤੈ... | ੧੭੨ | ਸਚੁ ਸਾਲਾਹੀ ਅਵਰੁ ਨ ਕੋਈ | ੨੮੧ |
| ...ਪ੍ਰਭ ਨਾਨਕ ਸਰਬ ਸਮਾਹਿਆ ਜੀਉ | ੧੭੩ | ਮਨੁ ਬਾਣੀ ਨਿਰਮਲ ਮੇਰੀ ਮਨਸਾ | ੨੮੮ |
| ...ਦੇਖਾ ਸਭਨੀ ਜਾਈ ਜੀਉ | ੧੭੭ | ...ਗੁਰ ਪੂਰੈ ਭਾਗਿ ਮਿਲਾਵਣਿਆ | ੩੦੩ |
| ...ਸਫਲ ਏਹਾ ਹੈ ਕਾਰੀ ਜੀਉ | ੧੭੯ | ਗੁਰਮੁਖਿ ਮਿਲੈ ਮਿਲਾਏ ਆਪੇ | ੩੦੭ |
| ਬਾਬਾ ਨਾਨਕ ਇਹ ਮਤਿ ਸਾਰੀ ਜੀਉ | ੧੮੧ | ਆਰਜਾ ਨ ਛੀਜੈ... | ੩੦੭ |
| ਮਨੁ ਤਨੁ ਰਤਾ ਰਾਮ ਪਿਆਰੇ | ੧੮੫ | ਘਰਿ ਹੀ ਮਹਿ ਪ੍ਰੀਤਮੁ ਸਦਾ ਹੈ | ੩੧੫ |
| ਕਰਿ ਕਿਰਪਾ ਭਗਤੀ ਪ੍ਰਗਟਾਇਆ | ੧੮੮ | ਕਲਿ ਮਹਿ ਨਾਮੁ ਸੁਣਾਵਣਿਆ | ੩੩੯ |
| ...ਬਿਨਸਿਆ ਭ੍ਰਮੁ ਭਉ ਧੀਠਾ ਜੀਉ | ੧੯੦ | ਸੰਤ ਪਿਆਰੇ ਸਚੈ ਧਾਰੇ | ੩੪੦ |
| ਝੂਠਾ ਮੰਗਣੁ ਜੇ ਕੋਈ ਮਾਗੈ | ੧੯੪ | ...ਦੁਸਟ ਮੁਏ ਹੋਏ ਮੂਰੇ | ੩੫੪ |
| ਸਬਦਿ ਰੰਗਾਏ ਹੁਕਮਿ ਸਬਾਏ | ੧੯੮ | ਹਰਿ ਨਾਹ ਨ ਮਿਲੀਐ ਸਾਜਨੈ | ੩੬੫ |
| ...ਸਚੇ ਮਨੁ ਪਤੀਆਵਣਿਆ | ੧੯੯ | ਹਰਿ ਮੇਲਹੁ ਸੁਆਮੀ ਸੰਗਿ ਪ੍ਰਭ | ੩੬੭ |
| ਗੁਰ ਕੈ ਸਬਦਿ ਨਾਮਿ ਨੀਸਾਣੈ | ੨੦੦ | ...ਲਗੀ ਮਾਇਆ ਧੋਹੁ | ੩੭੯ |
| ਸਾਕਤ ਕੂੜੇ ਸਚੁ ਨ ਭਾਵੈ | ੨੦੧ | ...ਅਗੇ ਲਈਅਹਿ ਖੋਹਿ | ੩੭੯ |
| ...ਅਵਗਣ ਗੁਣਿ ਬਖਸਾਵਣਿਆ | ੨੦੧ | ...ਮਿਲਹੁ ਪਰਾਪਤਿ ਹੋਇ... | ੩੮੧ |
| ਕਰਮੁ ਹੋਵੈ ਸਤਿਗੁਰੂ ਮਿਲਾਏ | ੨੦੬ | ...ਜਾ ਸੰਤੁ ਭੇਟੈ ਹਰਿ ਸੋਇ | ੩੮੨ |
| ਹਉ ਵਾਰੀ ਜੀਉ ਵਾਰੀ | ੨੦੬ | ਹਰਿ ਜੇਠਿ ਜੁੜੰਦਾ ਲੋੜੀਐ | ੩੮੭ |
| ਗੁਰਮਤੀ ਪਰਗਾਸੁ ਹੋਆ ਜੀ | ੨੦੬ | ...ਕਿਸੈ ਨੇ ਦੇਈ ਬੰਨਿ | ੩੮੮ |
| ਇਸੁ ਕਾਇਆ ਅੰਦਰਿ... | ੨੦੭ | ਹਰਿ ਜੇਠੁ ਰੰਗੀਲਾ ਤਿਸੁ ਧਣੀ | ੩੯੧ |
| ਸਚਾ ਸਾਹਿਬੁ ਸਚੀ ਨਾਈ | ੨੦੭ | ...ਕਰਮਿ ਮਿਲਾਵਣਹਾਰੁ | ੪੦੧ |
| ਜੀਵਣੁ ਮਰਣਾ ਸਭੁ ਤੁਧੈ ਤਾਈ... | ੨੦੮ | ਹਥ ਮਰੋੜੈ ਤਨੁ ਕਪੈ | ੪੦੮ |
| ਜਿਸੁ ਬਖਸੇ ਤਿਸੁ ਦੇਇ ਵਡਿਆਈ | ੨੦੮ | ਵਿਚੁ ਨ ਕੋਈ ਕਰਿ ਸਕੈ | |
| ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ | ੨੧੫ | ...ਜੀਅ ਦਇਆ ਪਰਵਾਨ | ੪੩੩ |

| ਪੰਕਤੀ | ਪੰਨਾ | ਪੰਕਤੀ | ਪੰਨਾ |
|---|---|---|---|
| ਫਲਗੁਣਿ ਅਨੰਦ ਉਪਾਰਜਨਾ | ੪੪੪ | ਰਾਹ ਦੋਵੈ, ਇਕੁ ਜਾਣੈ, ਸੋਈ ਸਿਝਸੀ | ੫੨੦ |
| ਮਿਲਿ ਸਹੀਆ ਮੰਗਲ ਗਾਵਹੀ | ੪੪੭ | ਇਕਿ ਹੋਏ ਅਸਵਾਰ ਇਕਨਾ ਸਾਖਤੀ | ੫੨੩ |
| ਜਿਨ ਕਉ, ਜਿਸ ਕਉ | ੪੫੩ | ਨਾਨਕ ਮਿਠੈ ਪਤਰੀਐ... | ੫੨੭ |
| ...ਸੁਖਿ ਨ ਵਸਨਿ ਭੈਣ | ੪੬੭ | ਲੋਹਾ ਮਾਰਣਿ ਪਾਈਐ | ੫੩੧ |
| ਜਿਉ ਤੂ ਰਾਖਹਿ ਤਿਉ ਰਹਾ | ੪੬੩ | ਮੂਰਖ ਗੰਢੁ ਪਵੈ ਮੁਹਿ ਮਾਰ | ੫੩੭ |
| ...ਮਨਿ ਮਾਨਿਆ ਸੁਖੁ ਹੋਇ | ੪੭੪ | ਹਮਾ ਰਾ ਏਕੁ ਆਸ ਵਸੇ | ੫੪੧ |
| ਚਉਥੈ ਪਿਆਰਿ ਉਪੰਨੀ ਖੇਡ | ੪੭੫ | ...ਜੀਵਾਲੇ ਤਾ ਕਿਅ ਸਾਹ | ੫੪੪ |
| ਗਏ ਸਿਗੀਤ ਪੁਕਾਰੀ ਧਾਹ | ੪੭੫ | ਮਨਮੁਖ ਕੂੜੁ ਗੁਬਾਰੁ | ੫੫੧ |
| ਨਵੈ ਕਾ ਸਿਹਜਾਸਣੀ | ੪੭੬ | ਜੀਵਣੁ ਮਰਣਾ ਧਾਤੁ | ੫੫੨ |
| ਜੀਉ ਪਾਇ ਤਨੁ ਸਾਜਿਆ | ੪੮੨ | ਕਲਿ ਕਾਤੀ ਰਾਜੇ ਕਾਸਾਈ | ੫੫੫ |
| ਵਿਣੁ ਜੋਤੀ ਕੋਈ ਕਿਛੁ ਕਰਿਹੁ... | ੪੮੩ | ਦਰਸਨਿ ਰੂਪਿ ਅਥਾਹ | ੫੬੦ |
| ਦਿਸੈ ਸੁਣੀਐ ਜਾਣੀਐ | ੪੮੬ | ਕੋਇ ਨ ਆਖੈ ਘਟਿ | ੫੬੦ |
| ਸੁਇਨੈ ਕੈ ਪਰਬਤਿ ਗੁਫਾ | ੪੯੨ | ...ਦਰਿ ਬੀਨਾਈਐ | ੫੬੧ |
| ਕੂੜੁ ਬੋਲਿ ਮੁਰਦਾਰੁ ਖਾਇ | ੪੯੫ | ਤਿਨਾ ਦਰਿਆਵਾ ਸਿਉ ਦੋਸਤੀ | ੫੬੫ |
| ਬਿਰਥਾ ਜਨਮੁ ਗਵਾਇ... | ੪੯੫ | ਸਚੈ ਸਬਦਿ ਨੀਸਾਣਿ... | ੫੬੬ |
| ਜੇ ਰਤੁ ਲਗੈ ਕਪੜੈ | ੪੯੮ | ਧਰਿ ਤਾਰਾਜੀ ਅੰਬਰੁ ਤੋਲੀ | ੫੭੩ |
| ਤਸਬੀ ਸਾ ਤਿਸੁ ਭਾਵਸੀ | ੫੦੪ | ...ਦੇ ਦੇ ਕਰੇ ਰਜਾਈ | ੫੭੩ |
| ਪਹਿਲਾ ਸਚੁ ਹਲਾਲੁ ਦੁਇ | ੫੦੫ | ਜੀਵਦਿਆ ਮਰੁ ਮਾਰਿ... | ੫੭੮ |
| ਕੂੜੈ ਕੂੜੀ ਪਾਇ ॥ | ੫੦੬ | ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ | ੫੭੮ |
| ...ਇਕਨਾ ਭਰੇ ਤੁਜਾਰਾ | ੫੦੬ | ਵਾਟ ਨ ਕਰਈ ਮਾਮਲਾ... | ੫੮੫ |
| ਅਵਲ ਅਉਲਿ ਦੀਨੁ ਕਰਿ ਮਿਠਾ | ੫੧੩ | ਸਬਦਿ ਸਵਾਰੀਆਸੁ | ੫੮੬ |
| ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ | ੫੧੪ | ...ਸਾਇਰ ਭਰੇ ਕਿਸੁਕ | ੫੯੦ |
| ...ਕਿਥੈ ਸਿ ਆਪਣੇ | ੫੧੪ | ਨਿਹਫਲੰ ਤਸਿ ਜਨਮਸਿ | ੫੯੧ |
| ...ਗਰੁੜਾ ਹੋਇ ਸੁਆਉ | ੫੧੮ | ਖਤਿਅਹੁ ਜੰਮੇ ਖਤੇ ਕਰਨਿ | ੫੯੪ |
| ਚੰਦ ਸੂਰਜ ਦੁਇ ਫਿਰਦੇ ਰਖੀਅਹਿ | ੫੧੮ | ਸਿਰੁ ਖੋਹਾਇ ਪੀਅਹਿ ਮਲਵਾਣੀ | ੬੦੮ |
| ਰਤੁ ਪੀਣੇ ਰਾਜ ਸਿਰੈ ਉਪਰਿ ਰਖੀਅਹਿ | ੫੧੯ | ਗੁਰੁ ਸਮੁੰਦੁ ਨਦੀ ਸਭਿ ਸਿਖੀ | ੬੦੮ |
| ਜੇ ਦੇਹੈ ਦੁਖੁ ਲਾਈਐ | ੫੨੦ | ਅਖਰੁ ਨਾਨਕ ਅਖਿਓ ਆਪਿ | ੬੧੩ |




ੴ ਸਤਿਗੁਰ ਪ੍ਰਸਾਦਿ ॥

# ਛੇਵਾਂ ਸੰਸਕਰਣ

ਮਾਝ ਰਾਗ ਦਾ ਆਰੰਭਕ ਸ਼ਬਦ ਜੋ ਸ੍ਰੀ ਗੁਰੂ ਰਾਮਦਾਸ ਜੀ ਦਾ ਰਚਿਤ ਹੈ, ਜਗਿਆਸੂ ਦੇ ਹਿਰਦੇ ਵਿੱਚ ਪ੍ਰਭੂ-ਦਰਸ਼ਨ ਦੀ ਇਤਨੀ ਖਿਚ ਪਾਉਂਦਾ ਹੈ ਕਿ ਇਕਾਗਰ ਹੋਈ ਸੁਰਤਿ ਰਬੀ-ਵੈਰਾਗ ਵਿੱਚ ਤਦ ਰੂਪ ਹੋ ਜਾਂਦੀ ਹੈ। ਸਚ ਜਾਣੋ ਮਨੁੱਖੀ ਜੀਵਨ ਦਾ ਲਕਸ਼ ਹੀ ਨਾਮ ਦੀ ਦ੍ਰਿੜਤਾ ਅਤੇ ਸਤਿਗੁਰੂ ਨੂੰ ਹਾਜ਼ਰ-ਨਾਜ਼ਰ ਅਨੁਭਵ ਕਰਨਾ ਹੈ। ਸਟੀਕ ਦੀ ਸ਼ੈਲੀ ਅਤੇ ਤੁਲਨਾਤਮਿਕ ਖੋਜ ਤੋਂ ਪ੍ਰਭਾਵਤ ਹੋ ਕੇ ਪ੍ਰਸਿਧ ਵਿਦਵਾਨ (1) ਮਾਨਯੋਗ ਗਿਆਨੀ ਲਾਲ ਸਿੰਘ ਜੀ, ਸਾਬਕਾ ਡਾਇਰੈਕਟਰ, ਜਨਰਲ ਭਾਸ਼ਾਵਾਂ ਅਤੇ (2) ਭਾ. ਸ. ਜੋਗਿੰਦਰ ਸਿੰਘ ਜੀ ਤਲਵਾੜਾ ਜੋ ਸਰੀਰ ਕਰਕੇ ਸਾਥੋਂ ਸਦਾ ਲਈ ਵਿਛੁੜ ਚੁਕੇ ਹਨ, ਨੇ ਹਿਰਦੇ ਦੀਆਂ ਡੂੰਘਾਈਆਂ ਚੋਂ ਇਹ ਅਖਰ ਲਿਖੇ ਸਨ-

1- "ਜੇਕਰ ਸੰਮੂਹ ਸਟੀਕਾਂ ਦੇ ਸਿਧਾਂਤਾਂ ਨੂੰ ਗੁਰਬਾਣੀ ਦੇ ਖੋਜੀ ਗਿਆਨੀ ਹਰਿਬੰਸ ਸਿੰਘ ਜੀ ਉਚਾਰਨ, ਪਦ-ਅਰਥ, ਅਰਥ, ਅਰਥ ਤੇ ਸ਼ੰਕੇ, ਨਿਰਣੈ ਦੀਆਂ ਕਸਵਟੀਆਂ ਉਤੇ ਰਗੜ ਕੇ ਨਿਰਾਲਾ ਤੇ ਸ਼ੁੱਧ ਸਰੂਪ ਵਿਚ ਨਿਰੂਪਣ ਕਰਨ ਵਿਚ ਸਫਲ ਹੋ ਜਾਣ, ਤਾਂ ਇਹਨਾਂ ਦੀ ਘਾਲ ਗੁਰੂ-ਸ਼ਬਦ ਵਿਆਖਿਆ ਪ੍ਰਣਾਲੀ ਵਿਚ ਇਤਿਹਾਸਕ ਗੌਰਵ ਵਾਲੀ ਸਾਬਤ ਹੋਵੇਗੀ।"

2- "ਖੁੱਸ਼ੀ ਦੀ ਗਲ ਇਹ ਹੈ ਕਿ ਅਰਥ ਕਰਨ ਲਗਿਆਂ ਆਪਦੇ ਵਿਚਾਰਾਂ ਦੀ ਸੁਰਤਿ-ਸੂਈ ਗੁਰਮਤਿ ਸਿਧਾਂਤ ਵਲ ਹੀ ਸੇਧਤ ਰਹਿੰਦੀ ਹੈ। ਗੁਰੂ ਤੋਂ ਪੜ੍ਹੇ ਹੋਇਆਂ ਦੀ ਇਹੀ ਪ੍ਰਤੱਖ ਨਿਸ਼ਾਨੀ ਹੈ।"

ਸਤਿਗੁਰਾਂ ਦੀ ਅਪਾਰ ਬਖ਼ਸ਼ਿਸ਼ ਹੋਈ ਹੈ ਕਿ 'ਦਰਸ਼ਨ ਨਿਰਣੈ ਸਟੀਕ' ਨਿਰਵਿਘਨਤਾ ਸਹਿਤ ਸੰਪੂਰਨ ਹੋਣ ਮਗਰੋਂ ਪੰਜਵੀਂ ਵਾਰ ਪ੍ਰਕਾਸ਼ਤ ਹੋ ਰਿਹਾ ਹੈ। ਗੁਰਮੁਖ ਰੂਹਾਂ ਦੀਆਂ ਪ੍ਰਬਲ ਭਾਵਨਾਵਾਂ ਨੇ ਜੋ ਰੰਗ ਲਾਇਆ, ਉਹ ਮੇਰੇ ਲਈ ਇਕ ਅਭੁੱਲ ਯਾਦ ਹੈ।

ਦਾਸਰੇ ਦੀ ਇਹ ਹਾਰਦਿਕ ਇਛਾ ਰਹੀ ਕਿ ਗੁਰਬਾਣੀ ਦੇ ਅਰਥ-ਵੀਚਾਰਾਂ ਉਤੇ ਗੁਰੂ ਮਿਹਰ ਦੀ ਨਦਰਿ ਸਦਾ ਆਪਣੀ ਛਾਪ ਲਾ ਕੇ ਦਾਸਰੇ ਅਤੇ ਸੰਗਤਾਂ ਨੂੰ ਨਿਹਾਲ ਕਰਦੀ ਰਹੇ:-

'ਯਕ ਨਿਗਾਹੇ ਜਾਂ ਫਿਜ਼ਾਇਸ਼, ਬਸ ਬਵਦ ਦਰਕਾਰੇ ਮਾ'

ਗੁਰੂ ਕਿਰਪਾ ਸਦਕਾ, ਪਿਛਲੀ ਛਾਪ ਵਿਚ ਰਹੀਆਂ ਉਕਾਈਆਂ ਦੀ ਲੋੜੀਂਦੀ ਸੁਧਾਈ ਕਰ ਦਿਤੀ ਗਈ ਹੈ। ਅੰਤ ਵਿੱਚ, ਸਤਿਗੁਰ ਸਚੇ ਪਾਤਿਸ਼ਾਹ ਜੀ ਅਤੇ ਗੁਰਮੁਖ ਸਹਯੋਗੀਆਂ ਦਾ ਹਾਰਦਿਕ ਧੰਨਵਾਦ।

ਗੁਰੂ ਪੰਥ ਦਾ ਦਾਸਰਾ

**ਹਰਿਬੰਸ ਸਿੰਘ**

23-01-2007

**ਗੁਰਬਾਣੀ ਸੇਵਾ ਪ੍ਰਕਾਸ਼ਨ**
17-ਏ, ਡੋਗਰਾਂ ਸਟਰੀਟ,
ਪਟਿਆਲਾ।

# ਚਾਈਆ ਸਜਣੁ
(ਤੀਜੀ ਛਾਪ)

**ਸਜਣੁ ਮੈਡਾ ਚਾਈਆ, ਹਭ ਕਹੀ ਦਾ ਮਿਤੁ ॥**
**ਹਭੇ ਜਾਣਨਿ ਆਪਣਾ, ਕਹੀ ਨ ਠਾਹੇ ਚਿਤੁ ॥** [ਪੰਨਾ ੧੦੯੬

ਗੁਰਬਾਣੀ ਦਾ ਪਠਨ-ਪਾਠਨ ਜੇ ਭਉ ਤੇ ਚਾਉ ਨਾਲ ਕੀਤਾ ਜਾਵੇ ਤਾਂ ਸਮਾਂ ਪਾ ਕੇ ਪ੍ਰਭੂ ਦੀ ਮਿਹਰ ਦ੍ਰਿਸ਼ਟੀ ਨਾਲ ਜਗਿਆਸੂ ਦੇ ਜੀਵਨ ਵਿੱਚ ਤਬਦੀਲੀ ਆ ਜਾਂਦੀ ਹੈ। ਜੇ ਅੰਦਰ ਹਉਮੈ ਹੈ, ਮਾਇਆ ਦਾ ਲਾਲਚ ਜਾਂ ਕੋਈ ਹੋਰ ਧਾਰਨਾ ਹੋਵੇ ਤਾਂ ਸਮਝੋ ਕਿ ਅਜਿਹਾ ਪੜ੍ਹਨਾ ਗੁੜ੍ਹਨਾ ਸੰਸਾਰ ਦੇ ਧੰਧੇ ਵਾਲੀ ਨਿਕੰਮੀ ਕਾਰ ਹੈ। ਗੁਰਵਾਕ ਹਨ:-

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥**
**ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥** [ਪੰਨਾ ੬੫੦

ਗੁਰਬਾਣੀ ਵਿੱਚ ਇਤਨੀ ਮਿਠਾਸ ਹੈ ਕਿ ਪ੍ਰੇਮੀ ਜਨ ਇਸ ਦੇ ਅਭਿਆਸ ਤੋਂ ਬਿਨਾ ਜੀਵਤ ਨਹੀਂ ਰਹਿ ਸਕਦਾ ਕਿਉਂਕਿ ਇਸ ਵਿੱਚੋਂ ਚਾਉ ਵਾਲੇ ਸਜਣ ਦੀਆਂ ਦਰਸ਼ਨ ਝਲਕਾਂ ਮਨ ਨੂੰ ਮੋਹ ਲੈਂਦੀਆਂ ਹਨ। ਜਿਸ ਨੇ ਹਰਿ ਅੰਮ੍ਰਿਤ ਸਜਣ ਦੇ ਪਲਕ-ਭਰ ਭੀ ਅਨੂਪਮ ਦਰਸ਼ਨ ਕਰ ਲਏ, ਓਹ ਨਿਹਾਲ ਹੋ ਗਿਆ। ਜੇ ਉਸ ਪਾਸੋਂ ਦਰਸ਼ਨ-ਰੰਗ ਬਾਰੇ ਪੁਛੋ ਤਾਂ ਉਹ ਆਪਣੇ ਹਿਰਦੇ ਦੀ ਚਾਹਨਾ ਇਉਂ ਪ੍ਰਗਟ ਕਰਦਾ ਹੈ **'ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ'** ਦੇ ਅਠੇ ਪਹਿਰ ਦਰਸ਼ਨ ਹੁੰਦੇ ਰਹਿਣ, ਇਕ ਪਲ ਦਾ ਵਿਛੋੜਾ ਵੀ ਨਾ ਹੋਵੇ, ਉਸ ਦੀ ਬਿਰਤੀ ਸਜਣ ਸਚੇ ਪਾਤਿਸ਼ਾਹ ਜੀ ਦੇ ਦਰਸ਼ਨਾਂ ਤੋਂ ਬਾਹਰ ਨਾ ਜਾਵੇ। ਗੁਰਦੇਵ ਪਿਤਾ ਜੀ ਨੇ ਉਸ ਸਜਣ ਦੀ ਵਡਿਆਈ ਦਾ ਇਉਂ ਵਰਣਨ ਕੀਤਾ ਹੈ:-

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ, ਸਭਨਾ ਦਾ ਵੇਸਾਹੁ ॥** [ਪੰਨਾ ੧੪੨੬

ਸੱਚਾ ਸਜਣ ਵੇ-ਪਰਵਾਹ ਹੈ, ਉਸ ਤੋਂ ਬਿਨਾ ਸੰਸਾਰ ਵਿੱਚ ਕੋਈ ਸਥਿਰ ਨਹੀਂ ਅਤੇ ਨਾ ਕੋਈ ਆਸਾ-ਰਹਿਤ ਹੈ। ਉਸ ਦੀ ਪਛਾਣ ਬਾਰੇ ਮਾਝ ਕੀ ਵਾਰ ਵਿੱਚ ਇਉਂ ਅੰਕਿਤ ਹੈ:-

**ਨਾਨਕ ਸਚੁ ਦਾਤਾਰੁ, ਸਿਨਾਖਤੁ ਕੁਦਰਤੀ ॥** [ਪੰਨਾ ੧੪੧

ਅਜਿਹੇ ਸਚ ਵਿੱਚ ਪਰਵਿਰਤ ਹੋਣ ਵਾਲਿਆਂ ਦੀ ਕਰਣੀ ਵੀ ਸਚ ਰੂਪ ਹੋ ਜਾਂਦੀ ਹੈ। ਉਨ੍ਹਾਂ ਦੀ ਦ੍ਰਿਸ਼ਟੀ ਅਦ੍ਵੈਤ-ਭਾਵ ਵਿੱਚ ਲੀਨ ਹੁੰਦੀ ਹੈ। ਉਨ੍ਹਾਂ ਦੀਆਂ ਆਤਮਾਵਾਂ ਤੇ ਨਾਮ ਦਾ ਅਜਿਹਾ ਅਨੂਠਾ ਰੰਗ ਚੜ੍ਹਦਾ ਹੈ ਕਿ ਉਨ੍ਹਾਂ ਨੂੰ ਸਭ ਪਾਸੇ ਸਚ ਹੀ ਦਿਖਾਈ ਦਿੰਦਾ ਹੈ:-

**ਸਚਿ ਲਗੇ ਤਿਨ ਸਭੁ ਕਿਛੁ ਭਾਵੈ ॥ ਸਚੈ ਸਬਦੇ ਸਚਿ ਸੁਹਾਵੈ ॥**
**ਐਥੈ ਸਾਚੇ ਸੇ ਦਰਿ ਸਾਚੇ, ਨਦਰੀ ਨਦਰਿ ਸਵਾਰੀ ਹੇ ॥** [ਪੰਨਾ ੧੦੫੦

ਅਨੰਤ ਤਰੰਗੀ ਠਾਕੁਰ ਦੇ ਦਾਸਰੇ, ਜੋ ਨਾਮ-ਰੱਸ ਪੀ ਕੇ ਮਤਵਾਲੇ ਹੋਏ ਰਹਿੰਦੇ ਹਨ, ਉਨ੍ਹਾਂ ਦਾ ਜੀਵਨ ਆਧਾਰ ਗੁਰਬਾਣੀ ਦਾ ਪਾਠ, ਵੀਚਾਰ, ਸੇਵਾ-ਸਿਮਰਨ, ਗੁਰ-ਸਵਾਰਿਆਂ ਦਾ ਦਰਸ਼ਨ ਦੀਦਾਰ ਹੀ ਹੁੰਦਾ ਹੈ। ਉਹ ਆਪਣੇ ਮਨ ਨੂੰ ਸਤਿਗੁਰੂ ਜੀ ਦਾ ਅੰਮ੍ਰਿਤ ਆਦੇਸ਼ ਸੁਣਾ ਕੇ ਇਉਂ ਸਾਵਧਾਨ ਰਖਦੇ ਹਨ:-

**ਜਪਿ ਮਨ ਸਦਾ ਸਦਾ ਦਿਨੁ ਰੈਣੀ ॥**
**ਸਭ ਤੇ ਊਚ ਨਿਰਮਲ ਇਹ ਕਰਣੀ ॥** [ਪੰਨਾ ੨੮੩

ਇਸ ਪੋਥੀ ਦੀ ਛਪਾਈ ਤੇ ਸੁਧਾਈ ਦੀ ਇਕ ਅਨੋਖੀ ਦਾਸਤਾਨ ਹੈ। ਗੁਰੂ ਪਾਤਿਸ਼ਾਹ ਜੀ ਦੀ ਅਪਾਰ ਕਿਰਪਾ ਹੋਈ, ਸ. ਹਰਿਮੰਦਰ ਸਿੰਘ ਜੀ ਸੇਠੀ, ਬੰਬਈ ਵਲੋਂ ਕੁਝ ਵਿਦਵਾਨਾਂ ਨੂੰ ਉਚੇਚਾ ਸਦਾ-ਪੱਤਰ ਭੇਜ ਕੇ ਸ਼ਬਦਾਰਥ ਦੀ ਪਹਿਲੀ ਪੋਥੀ ਨੂੰ ਮੁਖ ਰਖ ਕੇ, ਉਚਾਰਨ ਅਤੇ ਅਰਥ ਭੇਦ ਵੀਚਾਰਾਂ ਉਪਰ ਮੁੜ ਨਜ਼ਰਸਾਨੀ ਕਰਨ ਲਈ 'ਗੁਰੂ ਕਾ ਫ਼ਾਰਮ' ਵਿਖੇ ਲਗਾਤਾਰ ੧੨ ਦਿਨ ਸਮਾਗਮ ਰਖਿਆ ਅਤੇ ਗੁਰ-ਸ਼ਬਦ ਦਾ ਅਤੁਟ ਲੰਗਰ ਚਲਦਾ ਰਿਹਾ। ਮਾਝ ਰਾਗ ਤੱਕ ਹੀ ਮਸਾਂ ਵੀਚਾਰਾਂ ਹੋਈਆਂ। ਪਰਸਪਰ ਵੀਚਾਰਾਂ ਨਾਲ ਇਕ ਦੂਜੇ ਨੂੰ ਬਹੁਤ ਲਾਭ ਹੋਇਆ। ਇਸ ਸਮਾਗਮ ਵਿੱਚ ਭਾ.ਸ. ਜੋਗਿੰਦਰ ਸਿੰਘ ਜੀ ਤਲਵਾੜਾ, ਭਾ.ਸ. ਜੋਗਿੰਦਰ ਸਿੰਘ ਜੀ ਵੇਦਾਂਤੀ, ਸੰਤ ਭਾਈ ਕਾਹਨ ਸਿੰਘ ਜੀ (ਗੁਨਿਆਣਾ ਮੰਡੀ), ਭਾ.ਸ. ਭਰਪੂਰ ਸਿੰਘ ਜੀ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ. ਮਹਿੰਦਰ ਸਿੰਘ ਜੀ ਜੋਸ਼, ਗਿਆਨੀ ਸੁਰਜੀਤ ਸਿੰਘ ਜੀ, ਭਾ.ਸ. ਕਸ਼ਮੀਰ ਸਿੰਘ ਜੀ ਭਾ.ਸ. ਸਾਹਿਬ ਸਿੰਘ ਜੀ ਸ਼ਾਹਬਾਦ ਵਾਲੇ ਆਦਿ ਸੱਜਣ ਸ਼ਾਮਲ ਹੋਏ। ਗਿ.ਜਗਮੋਹਨ ਸਿੰਘ ਜੀ ਗੁਰਮਤਿ ਪ੍ਰਚਾਰਕ ਸਮਾਗਮ ਦੇ ਕਨਵੀਨਰ ਥਾਪੇ ਗਏ, ਜਿਨ੍ਹਾਂ ਨੇ ਇਹ ਕਾਰਜ ਬੜੀ ਕੁਸ਼ਲਤਾ ਨਾਲ ਨਿਬ੍ਹਾਇਆ। ਸਿੰਘ ਸਾਹਿਬ ਪ੍ਰੋ. ਮਨਜੀਤ ਸਿੰਘ ਜੀ ਜਥੇਦਾਰ ਸ੍ਰੀ ਕੇਸਗੜ੍ਹ ਸਾਹਿਬ ਅਤੇ ਸਿੰਘ ਸਾਹਿਬ ਕੇਵਲ ਸਿੰਘ ਜੀ ਜਥੇਦਾਰ ਸ੍ਰੀ ਦਮਦਮਾ ਸਾਹਿਬ ਵੀ ਦੋ ਦਿਨ ਕੁਝ ਸਮੇਂ ਲਈ ਭਾਗ ਲੈਂਦੇ ਰਹੇ।

ਐਦਕੀ ਪੋਥੀ ਦੀ ਸੁਧਾਈ ਵਿਚ ਕੁਦਰਤੀ ਕਲਾ ਵਰਤਦੀ ਰਹੀ ਜਿਸ ਦਾ ਬਿਆਨ ਕਲਮ ਰਾਹੀਂ ਕਰਨਾ ਅਸੰਭਵ ਹੈ। ਪਾਠਕਾਂ ਨੂੰ ਇਕਾਗਰ ਚਿਤ ਪੜ੍ਹਿਆਂ ਅਨੰਦ ਆ ਜਾਵੇਗਾ।

ਦਾਸਰਾ ਸਦਾ ਭੁਲਣਹਾਰ ਹੈ। ਪਾਠਕਾਂ ਨੂੰ ਕਿਤੇ ਕੋਈ ਉਕਾਈ ਨਜ਼ਰ ਪਵੇ ਤਾਂ ਉਸ ਤੋਂ ਸੂਚਿਤ ਕਰਕੇ ਜ਼ਰੂਰ ਨਿਵਾਜਣ ਦੀ ਕਿਰਪਾ ਕਰਨ। ਇਸ ਸੇਵਾ ਵਿੱਚ ਕਾਕਾ ਸ਼ਰਨਾਗਤ ਸਿੰਘ ਦਾ ਵੱਡਾ ਯੋਗਦਾਨ ਹੈ, ਗੁਰੂ ਪਾਤਿਸ਼ਾਹ ਇਸ ਬਚੇ ਤੇ ਰਹਿਮਤ ਕਰਨ, ਗੁਰਸਿਖਾਂ ਵਾਲੀ ਰਹਿਣੀ ਬਹਿਣੀ ਬਖਸ਼ ਕੇ ਨਿਹਾਲ ਕਰਨ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

**(ਹਰਿਬੰਸ ਸਿੰਘ)**

**ਗੁਰਮਤਿ ਨਿਰਣੈ ਭਵਨ,**
17-ਏ, ਡੋਗਰਾਂ ਸਟਰੀਟ, ਪਟਿਆਲਾ।

੦੪-੧੨-੧੯੯੮

# ਭਾਈ ਗੁਪਾਲਾ ਅਵਾਰਡ

ਸਤਿਕਾਰ ਯੋਗ ਗਿਆਨੀ ਹਰਿਬੰਸ ਸਿੰਘ ਜੀ, ਚੰਡੀਗੜ੍ਹ ਸਿੱਖ ਸੰਗਤਾਂ ਲਈ ਕਿਸੇ ਜਾਣ ਪਛਾਣ ਦੇ ਮੁਹਤਾਜ ਨਹੀਂ ਹਨ। ਸਮੂਹ ਗੁਰਬਾਣੀ ਪ੍ਰੇਮੀਆਂ ਤੇ ਗੁਰਮਤਿ ਅਭਿਲਾਖੀਆਂ ਦੇ ਦਿਲਾਂ ਵਿਚ ਉਹਨਾਂ ਪ੍ਰਤੀ ਅਥਾਹ ਪਿਆਰ ਤੇ ਸ਼ਰਧਾ ਹੈ। ਗਿਆਨੀ ਜੀ ਅਜੋਕੇ ਸਮੇਂ ਵਿਚ ਪੰਥ ਦੀ ਮੰਨੀ ਪ੍ਰਮੰਨੀ ਇਕ ਵਿਦਵਾਨ ਸ਼ਖਸੀਅਤ ਹਨ, ਜਿਨ੍ਹਾਂ ਨੇ ਸ਼ੁੱਧ ਗੁਰਬਾਣੀ ਉਚਾਰਨ ਦੇ ਪੱਖ ਨੂੰ ਬਹੁਤ ਉਘਾੜਿਆ ਹੈ। ਆਪ ਜੀ ਵਿਦਵਾਨ ਹੋਣ ਦੇ ਨਾਲ ਗੁਰਮਤਿ ਰਹਿਤ ਦੇ ਧਾਰਨੀ ਅਤੇ ਕਰਨੀ ਦੇ ਪੂਰੇ ਸੂਰੇ ਹਨ। ਇਹ ਗੁਣ ਉਨ੍ਹਾਂ ਦੇ ਇਕ ਵਿਅਕਤੀਤਵ ਨੂੰ ਹੋਰ ਉਚੇਰਾ ਕਰਦਾ ਹੈ।

ਗਿਆਨੀ ਹਰਿਬੰਸ ਸਿੰਘ ਲੇਖਕ ਦੇ ਰੂਪ ਵਿਚ 1963 ਚ' ਆਪਣੀ ਪੁਸਤਕ 'ਸਾਡਾ ਗੁਰੂ' ਨਾਲ ਸਾਹਮਣੇ ਆਏ ਜਦੋਂ ਕਿ ਉਨ੍ਹਾਂ ਦੀ ਉਮਰ ਅਠੱਤੀ ਸਾਲ ਦੀ ਸੀ। ਉਸ ਸਮੇਂ ਤੋਂ ਲੈ ਕੇ ਹੁਣ ਤੱਕ ਸਰਕਾਰੀ ਸਰਵਿਸ ਦੀਆਂ ਲੱਗੀਆਂ ਡਿਊਟੀਆਂ ਨੂੰ ਸਫਲਤਾ ਪੂਰਵਕ ਨਿਭਾਉਂਦਿਆਂ, ਸਫਲ ਗ੍ਰਿਹਸਤੀ ਦਾ ਜੀਵਨ ਜਿਉਂਦਿਆਂ ਉਹਨਾਂ ਦੀ ਕਲਮ ਗੁਰਮਤਿ ਸਾਹਿਤ ਦੀ ਬਹੁਪੱਖੀ ਸੇਵਾ ਕਰਦੀ ਨਿਰੰਤਰ ਚਲ ਰਹੀ ਹੈ। ਗਿਆਨੀ ਜੀ ਦੀਆਂ ਪੁਸਤਕਾਂ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਨਿਰਣੈ ਪੱਖ, ਸਟੀਕ ਪੱਖ ਅਤੇ ਸਿਧਾਂਤ ਪੱਖ। ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਉਹਨਾਂ ਦੀ ਰਚਿਤ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ" ਦੀ ਪਹਿਲੀ ਪੋਥੀ ਦੇ ਆਦਿ ਕਥਨ ਵਿਚ ਲਿਖਦੇ ਹਨ ਕਿ "ਆਪ ਸੁਭਾਅ ਦੇ ਨਰਮ, ਮਿਲਨਸਾਰ, ਮਿੱਠ ਬੋਲੜੇ, ਖੋਜੀ, ਮੇਹਨਤੀ ਤੇ ਦ੍ਰਿੜ ਇਰਾਦੇ ਦੇ ਮਾਲਕ ਹਨ। ਆਪ ਇਕ ਸੁਲਝੇ ਹੋਏ ਕਥਾ ਵਾਚਕ ਤੇ ਸੁੰਦਰ ਰਸ ਭਿੰਨਾ ਕੀਰਤਨ ਵਾਲੇ ਸਫਲ ਕੀਰਤਨੀਏ ਵੀ ਹਨ।"

ਗਿ. ਲਾਲ ਸਿੰਘ ਜੀ. ਐਮ . ਏ ਸਾਬਕਾ ਚੇਅਰਮੈਨ, ਪਬਲਿਕ ਸਰਵਿਸ ਕਮੀਸ਼ਨ ਨੇ ਗਿਆਨੀ ਜੀ ਦੀ ਗੁਰਬਾਣੀ ਟੀਕਾਕਾਰੀ ਦੀ ਲਗਨ ਨੂੰ ਮੁਖ ਰਖ ਕੇ ਲਿਖਿਆ ਹੈ ਕਿ 'ਜੇਕਰ ਸਮੂੰਹ ਗੁਰਬਾਣੀ ਸਟੀਕ ਦੇ ਸਿਧਾਂਤ ਨੂੰ ਮੁਖ ਰਖਦਿਆਂ ਗਿ. ਹਰਿਬੰਸ ਸਿੰਘ ਜੀ ਉਚਾਰਨ, ਪਦ-ਅਰਥ, ਵਾਰਤਕ ਅਰਥ ਤੇ ਸ਼ੰਕੇ, ਨਿਰਣੈ ਦੀਆਂ ਕਸਵੱਟੀਆਂ ਉਤੇ ਰਗੜ ਕੇ ਨਿਰਾਲਮ ਤੇ ਸ਼ੁੱਧ ਸਰੂਪ ਵਿੱਚ ਨਿਰੂਪਣ ਕਰਨ ਵਿਚ ਸਫਲ ਹੋ ਜਾਣ ਤਾਂ ਇਹਨਾਂ ਦੀ ਘਾਲ ਗੁਰੂ ਸ਼ਬਦ ਵਿਆਖਿਆ ਪ੍ਰਣਾਲੀ ਵਿਚ ਇਤਿਹਾਸਕ ਗੌਰਵ ਵਾਲੀ ਸਾਬਤ ਹੋਵੇਗੀ।'

ਗਿਆਨੀ ਜੀ ਦੀ ਨਿਮਰਤਾ ਅਤੇ ਆਦਰਸ਼ ਦੀ ਝਲਕ ਸਟੀਕ ਪੋਥੀ ਦੂਜੀ ਵਿਚ ਲਿਖੇ ਆਪਣੇ ਇਹਨਾਂ ਸ਼ਬਦਾਂ ਵਿਚੋਂ ਪ੍ਰਗਟ ਹੁੰਦੀ ਹੈ: "ਗੁਰੂ ਪਿਆਰਿਓ ! ਦਾਸਰੇ ਦੇ ਔਗੁਣਾਂ ਨੂੰ ਚਿਤ

ਚੋਂ ਵਿਸਾਰਦੇ ਹੋਏ ਸਤਿਗੁਰੂ ਅਗੇ ਅਰਦਾਸ ਕਰੋ ਕਿ ਉਹ ਆਪਣੇ ਦਾਸਰੇ ਨੂੰ ਸਿਮਰਨ ਵਾਲੀ ਸੁਮੱਤਿ ਬਖ਼ਸ਼ਣ ਤੇ ਸਦਾ ਆਪਣੀ ਅਗਵਾਈ ਵਿਚ ਇਹ ਸੇਵਾ ਲੈਂਦੇ ਰਹਿਣ।"

ਗੁਰਮਤਿ ਗੰਥੀ ਸਭਾ ਲੁਧਿਆਣਾ ਵਲੋਂ ਸਮੂਹ ਸੰਗਤਾਂ ਦੇ ਸਹਿਯੋਗ ਸਦਕਾ ਉਪਰੋਕਤ ਸ਼ਬਦਾਂ ਦੀ ਰੋਸ਼ਨੀ ਵਿਚ ਗੁਰਬਾਣੀ ਦੇ ਖੋਜੀ ਗਿ. ਹਰਿਬੰਸ ਸਿੰਘ ਜੀ ਦੀਆਂ ਗੁਰੂ ਗੰਥ ਹਿੱਤ ਸੇਵਾਵਾਂ ਪ੍ਰਤੀ ਅੱਜ ਮਿਤੀ 22 ਸਤੰਬਰ 1988 ਦਿਨ ਵੀਰਵਾਰ ਨੂੰ ਗੁਰਦੁਆਰਾ ਗਊ ਘਾਟ ਸਾਹਿਬ ਲੁਧਿਆਣਾ ਦੀ ਸਟੇਜ ਤੋਂ 'ਭਾਈ ਗੁਪਾਲਾ ਅਵਾਰਡ' ਪ੍ਰਦਾਨ ਕਰਦਿਆਂ "ਭਾਈ ਸਾਹਿਬ" ਦੇ ਖ਼ਿਤਾਬ ਨਾਲ ਸਨਮਾਨਿਤ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ। ਸਾਡੀ ਹਾਰਦਿਕ ਅਰਦਾਸ ਹੈ ਕਿ ਵਾਹਿਗੁਰੂ ਜੀ ਉਹਨਾਂ ਨੂੰ ਪੂਰਨ ਤੰਦਰੁਸਤੀ,ਪ੍ਰੇਮ, ਸ਼ਰਧਾ, ਲਗਨ, ਮਿਹਨਤ, ਉੱਦਮ ਤੇ ਉਤਸ਼ਾਹ ਬਖ਼ਸ਼ਣ ਤਾਂ ਕਿ ਉਹ ਕਾਮਯਾਬ ਹੋਣ ਅਤੇ ਗੁਰਮਤਿ ਦਾ ਹੋਰ ਪ੍ਰਕਾਸ਼ ਕਰ ਸਕਣ।

| ਗਿ. ਜਗਤਾਰ ਸਿੰਘ ਜਾਚਕ | ਗਿ. ਸਵਰਨ ਸਿੰਘ | ਗਿ. ਗੁਰਮੀਤ ਸਿੰਘ |
| --- | --- | --- |
| ਪ੍ਰਧਾਨ | ਮੀਤ ਪ੍ਰਧਾਨ | ਜਨਰਲ ਸਕੱਤਰ |

*ਗੁਰਮਤਿ ਗੰਥੀ ਸਭਾ ( ਰਜਿ) ਲੁਧਿਆਣਾ*

---

**'ਭਾਈ ਗੁਪਾਲਾ ਅਵਾਰਡ'** ਅਤੇ **'ਭਾਈ ਸਾਹਿਬ'** ਦਾ ਖ਼ਿਤਾਬ ਸਿੰਘ ਸਾਹਿਬ ਪ੍ਰੋ. ਦਰਸ਼ਨ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਨੇ ਆਪਣੇ ਕਰ ਕਮਲਾਂ ਨਾਲ ਪਰਦਾਨ ਕੀਤਾ, ਇਸ ਤਰ੍ਹਾਂ ਸਨਮਾਨ ਸਮਾਰੋਹ ਸਪੰਨ ਹੋਇਆ।

# ਦੋ ਸ਼ਬਦ

"ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ" ਨਾਮ ਦੇ ਸਟੀਕ ਦੀ ਦੂਜੀ ਪੋਥੀ ਗਿਆਨੀ ਹਰਿਬੰਸ ਸਿੰਘ ਜੀ ਗੁਰਬਾਣੀ ਦੇ ਰੱਸੀਆਂ ਤੇ ਗੁਰਮਤਿ ਖੋਜੀਆਂ ਦੀ ਭੇਟਾ ਕਰ ਰਹੇ ਹਨ। ਇਹ ਸਟੀਕ ਇਨ੍ਹਾਂ ਦੀ ਸ਼ਰਧਾ ਭਰਪੂਰ ਜੀਵਨ-ਘਾਲ ਦਾ ਸ਼ਗੂਫਾ ਹੈ। ਇਸ ਵਿਚ ਦਾਸ ਨੇ ਦੋ ਵਿਸ਼ੇਸ਼ ਗੁਣ ਪਰਤੱਖ ਰੂਪ ਵਿੱਚ ਵੇਖੇ ਹਨ। ਪਹਿਲਾ, ਇਸ ਵਿਚ ਹੋ ਚੁਕੇ ਸਮੂਹ ਸਟੀਕਾਂ ਦਾ ਤੁਲਨਾਤਮਿਕ ਅਧਿਐਨ ਹੈ। ਗਿਆਨੀ ਬਦਨ ਸਿੰਘ ਜੀ ਫਰੀਦਕੋਟ, ਗਿਆਨੀ ਬਿਸ਼ਨ ਸਿੰਘ ਜੀ ਖ਼ਾਲਸਾ ਕਾਲਜ ਅੰਮ੍ਰਿਤਸਰ, ਪ੍ਰਿੰਸੀਪਲ ਸਾਹਿਬ ਸਿੰਘ ਮਿਸ਼ਨਰੀ ਕਾਲਜ ਅੰਮ੍ਰਿਤਸਰ, ਸ.ਮਨਮੋਹਣ ਸਿੰਘ ਜੀ ਪਟਿਆਲਾ ਤੇ ਗਿਆਨੀ ਹਰਿਬੰਸ ਸਿੰਘ ਜੀ ਦੀ ਦੀ ਰਲਵੀਂ ਮਿਲਵੀਂ ਘਾਲ ਦਾ ਪੰਚ-ਅੰਮ੍ਰਿਤ ਸੁਹਿਰਦ ਪਾਠਕਾਂ ਨੂੰ ਇਕੋ ਸਮੇਂ ਚਖਣ ਦਾ ਅਵਸਰ ਮਿਲ ਜਾਂਦਾ ਹੈ। ਦੂਜੇ, ਇਸ ਸਟੀਕ ਵਿਚ ਸ਼ਬਦ ਦਾ ਉਚਾਰਨ, ਪਦ-ਅਰਥ, ਵਾਰਤਕ-ਅਰਥ, ਸ਼ੰਕੇ-ਨਿਰਣੈ ਤੇ ਸਿਧਾਂਤ ਦਾ ਪੰਜ-ਪੱਖੀ ਗਿਆਨ ਇਕ ਥਾਂ ਸਮੋਇਆ ਹੋਇਆ ਹੈ। ਉਚਾਰਨ, ਪਦ-ਅਰਥ, ਵਾਰਤਕ-ਅਰਥ ਤੇ ਸ਼ੰਕੇ ਨਿਰਣੈ ਦੀਆਂ ਚਾਰੇ ਦਿਸ਼ਾਵਾਂ 'ਸਿਧਾਂਤ' ਉਤੇ ਕੇਂਦਰਤ ਕਰ ਕੇ ਪੰਚਾਇਣ ਬਨਾਉਣ ਦੀ ਜੁਗਤੀ ਸਾਰਥਕ ਵਿਧੀ ਨਾਲ ਅਪਣਾਈ ਗਈ ਹੈ। ਅਸਲ ਵਿਚ ਸਟੀਕ ਦਾ ਮੂਲ-ਮਨੋਰਥ ਸਿਧਾਂਤ ਦਾ ਨਿਰਪੂਣ ਹੁੰਦਾ ਹੈ।

ਮਿਸਟਰ ਆਰਥਰ ਮੈਕਾਲਿਫ਼ ਨੇ ਸਿਖ ਧਰਮ ਤੇ ਗੁਰਬਾਣੀ ਦੀ ਖੋਜ ਲਈ ਆਪਣਾ ਜੀਵਨ ਸਮਰਪਤ ਕੀਤਾ ਸੀ। ਉਨ੍ਹਾਂ ਨੇ ਆਪਣੀ ਜੀਵਨ-ਘਾਲ ਦਾ ਨਿਵੇਕਲਾ ਤੱਥ ਇਹ ਕਢਿਆ ਸੀ ਕਿ ਸੰਸਾਰ ਦੇ ਸੰਮੂਹ ਧਰਮਾਂ ਦੇ ਸੰਚਾਲਕਾਂ ਨੇ ਬਾਣੀ ਜਾਂ ਕਲਾਸ ਲੋਕ-ਕਲਿਆਨ ਲਈ ਉਚਾਰੀ ਸੀ ਪਰ ਉਹ ਉਸ ਨੂੰ ਪ੍ਰਮਾਣਿਕ ਰੂਪ ਵਿੱਚ ਆਪ ਅੰਕਿਤ ਨਹੀਂ ਕਰ ਸਕੇ ਸਨ। ਇਸਦੇ ਵਿਪਰੀਤ ਸਿੱਖ ਸਤਿਗੁਰਾਂ ਦੀ ਵਿਲੱਖਣਤਾ ਦਸਦਿਆਂ ਉਹਨਾਂ ਨੇ ਲਿਖਿਆ- "ਸਿਖਾਂਦੇ ਧਾਰਮਿਕ ਗੁਰੂ ਇਹਨਾਂ ਤੋਂ ਵਿਲੱਖਣ ਹੋਏ ਹਨ ਕਿਉਂ ਜੇ ਉਹਨਾਂ ਨੇ ਆਪਣੇ ਧਰਮ ਦੇ ਨਿਯਮਾਂ ਨੂੰ ਆਪ ਲਿਖਿਆ ਤੇ ਸਤਯ ਉਪਦੇਸ਼ਾਂ ਦਾ ਸੰਗ੍ਰਹਿ ਸ੍ਰੀ ਗੁਰੂ ਗੰਰੁਥ ਸਾਹਿਬ ਆਪ ਰਚ ਗਏ। ਇਸ ਗੱਲ ਵਿਚ ਸਿਖਾਂ ਦਾ ਮਤ ਸਭ ਤੋਂ ਵਧ ਕੇ ਹੈ।"

ਏਹੋ ਜੇਹੀ ਵਿਲੱਖਣਤਾ ਸ਼ਬਦ ਸਿਧਾਂਤ ਬਾਰੇ ਉਜਾਗਰ ਹੋਣੀ ਜ਼ਰੂਰੀ ਹੈ। ਗੁਰਬਾਣੀ ਦੇ ਦੋਵੇਂ ਗੁਰਮੁਖ ਪਿਆਰੇ ਲਿਖਾਰੀ ਭਾਈ ਗੁਰਦਾਸ ਜੀ ਤੇ ਭਾਈ ਮਨੀ ਸਿੰਘ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਹਜ਼ੂਰੀ ਵਿਚ ਨਿਰੰਤਰ ਵਸਦੇ ਰਹੇ। ਸਤਿਗੁਰਾਂ ਦੇ ਮਧੁਰ ਬਚਨ ਲਗਾਤਾਰ ਸੁਣਦੇ ਰਹੇ ਤੇ ਉਨ੍ਹਾਂ ਦੀ ਦੇਖ ਰੇਖ ਹੇਠ ਨਾਮ ਸਿਮਰਨ ਦੀ ਘਾਲ ਕਰਦੇ ਰਹੇ।ਦੋਵੇਂ ਬ੍ਰਹਮ ਗਿਆਨੀ ਤੇ ਪੂਰੇ ਭਾਂਡੇ ਸਨ। ਇਸ ਲਈ ਅੰਮ੍ਰਿਤ-ਬਾਣੀ ਦਾ

ਸਿਧਾਂਤ ਸ਼ੁੱਧ ਰੂਪ ਵਿਚ ਉਨ੍ਹਾਂ ਦੇ ਹਿਰਦੇ ਵਿਚ ਟਿਕਿਆ ਅਤੇ ਉਨ੍ਹਾਂ ਦੁਆਰਾ ਗੁਰਮਤਿ ਟਕਸਾਲਾਂ ਰਾਹੀਂ ਸੰਗਤਾਂ ਵਿਚ ਸਿੰਚਰਿਆ। ਇਸ ਦੇ ਸਨਮੁਖ ਜੇਕਰ ਸੰਮੂਹ ਸਟੀਕਾਂ ਦੇ ਸਿਧਾਂਤ ਨੂੰ ਗੁਰਬਾਣੀ ਦੇ ਖੋਜੀ ਗਿਆਨੀ ਹਰਿਬੰਸ ਸਿੰਘ ਜੀ ਉਚਾਰਨ, ਪਦ-ਅਰਥ, ਵਾਰਤਕ ਅਰਥ ਤੇ ਸ਼ੰਕੇ, ਨਿਰਣੈ ਦੀਆਂ ਕਸਵੱਟੀਆਂ ਉਤੇ ਰਗੜ ਕੇ ਨਿਰਾਲਮ ਤੇ ਸ਼ੁੱਧ ਸਰੂਪ ਵਿਚ ਨਿਰੂਪਣ ਕਰਨ ਵਿਚ ਸਫਲ ਹੋ ਜਾਣ ਤਾਂ ਇਹਨਾਂ ਦੀ ਘਾਲ ਗੁਰੂ-ਸ਼ਬਦ ਵਿਆਖਿਆ ਪ੍ਰਣਾਲੀ ਵਿਚ ਇਤਿਹਾਸਿਕ ਗੌਰਵ ਵਾਲੀ ਸਾਬਤ ਹੋਵੇਗੀ। ਮੇਰੀ ਅਕਾਲ ਪੁਰਖ ਪਾਸ ਹਾਰਦਿਕ ਪ੍ਰਾਰਥਨਾ ਹੈ ਕਿ ਉਹ ਆਪ ਜੀ ਨੂੰ ਤੰਦਰੁਸਤੀ ਵਾਲੀ ਦੀਰਘ ਆਯੂ, ਕਰਤਾਰੀ ਉਦਮ ਤੇ ਉਤਸ਼ਾਹ ਅਤੇ ਲੋੜ ਮੁਤਾਬਿਕ ਵਿਸ਼ਾਲ ਸਾਧਨ ਪ੍ਰਦਾਨ ਕਰਨ ਤਾਂ ਜੋ ਉਨ੍ਹਾਂ ਦੀ ਸ਼ਰਧਾ ਭਰਪੂਰ ਲਗਨ ਇੱਛਤ ਮੰਜ਼ਲ ਦੀਆਂ ਸਿਖਰਾਂ ਛੋਹ ਸਕੇ।

ਗੁਰਸਿਖਾਂ ਦਾ ਦਾਸ
*ਲਾਲ ਸਿੰਘ ਗਿਆਨੀ, ਐਮ. ਏ.*
ਸਾਬਕਾ ਡਾਇਰੈਕਟਰ ਜਨਰਲ ਭਾਸ਼ਾਵਾਂ
ਸਾਬਕਾ ਚੇਅਰਮੈਨ ਪੰਜਾਬ ਸਰਵਿਸ ਕਮਿਸ਼ਨ

7-ਬੈਂਕ ਕਾਲੋਨੀ, ਪਟਿਆਲਾ।
ਮਿਤੀ 8-8-1993

# ਮੁਖ ਬੰਧ
## (ਦੂਜੀ ਛਾਪ)

ਗੁਰਬਾਣੀ ਦੀ ਟੀਕਾਕਾਰੀ ਅਤਿ ਕਠਿਨ ਕਾਰਜ ਹੈ। ਇਸ ਵਾਸਤੇ ਬਹੁਤ ਕੁਝ ਲੋੜੀਂਦਾ ਹੈ ; ਗੁਰਬਾਣੀ ਵਿਚ ਵਰਤੀ ਮੂਲ-ਭਾਸ਼ਾ ਅਤੇ ਕਿਧਰੇ ਕਿਧਰੇ ਵਰਤੋਂ ਵਿਚ ਲਿਆਂਦੀਆਂ ਹੋਰ ਭਾਸ਼ਾਵਾਂ ਦੀ ਜਾਣਕਾਰੀ ਹੋਵੇ, ਪਿੰਗਲ ਦੀ ਸੋਝੀ ਹੋਵੇ, ਗੁਰਬਾਣੀ ਦੀ ਲਗਮਾਤ੍ਰੀ ਨਿਯਮਾਵਲੀ ਦਾ ਬੋਧ ਹੋਵੇ ਅਤੇ ਇਹਨਾਂ ਸਭਨਾਂ ਦੇ ਨਾਲ ਨਾਲ ਗੁਰਮਤਿ ਸਿਧਾਂਤ ਦੀ ਸੋਝੀ ਅਤੇ ਇਸ ਪ੍ਰਤੀ ਡੂੰਘੀ ਸ਼ਰਧਾ ਅਤੇ ਦ੍ਰਿੜਤਾ ਹੋਵੇ। ਗੁਰਬਾਣੀ ਦੀ ਬੋਧ ਪ੍ਰਾਪਤੀ ਲਈ ਪ੍ਰਮੁੱਖ ਤੌਰ ਤੇ ਗੁਰਬਾਣੀ ਤੋਂ ਹੀ ਅਗਵਾਈ ਲਏ ਜਾਣ ਦੀ ਲੋੜ ਹੁੰਦੀ ਹੈ। ਇਸ ਸੰਬੰਧੀ ਭਾ. ਸਾਹਿਬ ਭ: ਗੁਰਦਾਸ ਦੀਆਂ ਵਾਰਾਂ ਅਤੇ ਕਬਿਤ ਸਵਯੇ ਜਿਨ੍ਹਾਂ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰ ਪ੍ਰਾਪਤ ਹੈ, ਦਾ ਅਧਿਐਨ ਗੁਰਬਾਣੀ ਦੇ ਗੂਹੜ ਰਹੱਸ ਨੂੰ ਸਮਝਣ ਵਿਚ ਬਹੁਤ ਹੱਦ ਤੱਕ ਸਹਾਇਤਾ ਕਰਦਾ ਹੈ। ਵਾਸਤਵ ਵਿਚ, ਗੁਰਬਾਣੀ ਵਿਚ ਅੰਤਰ-ਆਤਮੈ ਸੁਰਤਿ ਜੋੜ ਕੇ ਜਿੰਨੀ ਡੂੰਘੀ ਚੁਭੀ ਕੋਈ ਮਾਰੇ, ਓਨਾ ਹੀ ਉਹ ਗੁਰਬਾਣੀ ਦੇ ਆਸ਼ੇ ਉਦੇਸ਼ ਨੂੰ ਸਮਝਣ ਦੇ ਨੇੜੇ ਪੁਜ ਸਕਦਾ ਹੈ। ਨਿਰੀ ਪੁਰੀ ਅਕਲ ਨਾਲ, ਵਿਦਿਅਕ ਡਿਗਰੀਆਂ ਜਾਂ ਅਕਲ ਸਿਆਣਪਾਂ ਦੇ ਅਧਾਰ ਤੇ ਗੁਰਬਾਣੀ ਨੂੰ ਸਮਝ ਸਮਝਾਅ ਸਕਣਾ ਅਸੰਭਵ ਹੈ।

ਟੀਕਾਕਾਰੀ ਦੇ ਖੇਤਰ ਵਿਚ ਭਾਈ ਹਰਿਬੰਸ ਸਿੰਘ ਜੀ ਦਾ ਆਪਣਾ ਨਿਵਕੇਲਾ ਅਸਥਾਨ ਹੈ,ਉਹ ਬਾਲ ਵਰੇਸ ਤੋਂ ਹੀ ਗੁਰਬਾਣੀ ਦੇ ਲੜ ਲਗੇ ਹੋਏ ਹਨ। ਗੁਰਬਾਣੀ ਦਾ ਪੜ੍ਹਨਾ ਸੁਣਨਾ ਉਹਨਾਂ ਨੂੰ ਗੁਰੂ ਮਿਹਰ ਦਾ ਸਦਕਾ ਵਿਰਸੇ ਵਿਚ ਹੀ ਮਿਲ ਗਿਆ। ਫਿਰ "ਆਤਮ ਕੈ ਚਾਇ" ਅਖੰਡ ਪਾਠਾਂ ਵਿਚ ਰੌਲਾਂ ਲਾਉਣੀਆਂ ਅਤੇ ਗੁਰਬਾਣੀ ਦਾ ਨਿਸ਼ਕਾਮ ਕੀਰਤਨ ਕਰਨਾ ਆਪ ਦੀ ਮੁਢਲੀ ਲਗਨ ਰਹੀ ਹੈ। ਸ਼ਰਧਾ-ਭਾਵਨਾ ਅਤੇ ਲਗਨ ਨਾਲ ਗੁਰਬਾਣੀ ਦੀ ਸਾਧਨਾ ਕਰਨ ਦੇ ਫਲ ਸਰੂਪ ਗੁਰਬਾਣੀ ਦੀ ਟੀਕਾਕਾਰੀ ਦੀ ਸੇਵਾ ਉਹਨਾਂ ਨੂੰ ਗੁਰ-ਪ੍ਰਸਾਦ ਵਜੋਂ ਮਿਲੀ ਹੈ।

ਟੀਕੇ ਵਿਚ ਭਾਈ ਸਾਹਿਬ ਨੇ ਮੂਲ ਬਾਣੀ ਦੇ ਕੇ ਪਹਿਲਾਂ ਪਦ-ਅਰਥ ਲਿਖੇ ਹਨ, ਫਿਰ ਉਚਾਰਨ ਸੰਬੰਧੀ ਸੁਝਾਅ ਦਿਤੇ ਹਨ ਤੇ ਉਸ ਤੋਂ ਮਗਰੋਂ ਪੂਰੇ ਅਰਥ ਲਿਖੇ ਹਨ। ਅੰਤ ਵਿਚ ਸਮੁੱਚੇ ਸ਼ਬਦ ਦਾ ਸਿਧਾਂਤਕ ਸਾਰੰਸ਼ ਸੰਖੇਪ ਵਿਚ ਦਿਤਾ ਹੋਇਆ ਹੈ। ਆਪ ਜੀ ਨੇ ਗੁਰਬਾਣੀ ਦੇ ਪਹਿਲਾਂ ਹੋ ਚੁਕੇ ਟੀਕਿਆਂ ਦਾ ਘੋਖਵਾਂ ਅਧਿਐਨ ਕੀਤਾ ਹੈ ਅਤੇ ਜਿਥੇ ਜਿਥੇ ਉਹਨਾ ਦੀ ਸੰਪ੍ਰਦਾਈ ਅਰਥਾਂ ਜਾਂ ਨਵੀਨ-ਕਾਲੀ ਟੀਕਾਕਾਰਾਂ ਦੇ ਅਰਥਾਂ ਨਾਲ ਸੰਮਤੀ ਨਹੀਂ, ਓਥੇ ਓਥੇ ਉਹਨਾਂ ਨੇ ਆਪਣੇ ਵੱਲੋਂ ਕੀਤੇ ਅਰਥਾਂ ਦੀ ਪੁਸ਼ਟੀ ਗੁਰਬਾਣੀ ਵਿਚਲੇ ਪ੍ਰਮਾਣਾਂ ਦੇ ਆਧਾਰ ਤੇ

ਕੀਤੀ ਹੈ। ਗੁਰਬਾਣੀ ਦਾ ਗਿਆਨ ਅਥਾਹ ਹੈ, ਇਸ ਦੇ ਸਹੀ ਅਰਥਾਂ ਬਾਰੇ ਅੰਤਮ ਨਿਰਣੇ ਦਾ ਦਾਅਵਾ ਕੋਈ ਨਹੀਂ ਕਰ ਸਕਦਾ, ਪਰ ਗਿਆਨੀ ਜੀ ਵਲੋਂ ਸੁਝਾਈ ਅਰਥ-ਵੀਚਾਰ ਕਾਫ਼ੀ ਨਿਗਰ ਅਤੇ ਸਾਰਥਕ ਹੈ। ਖ਼ੁਸ਼ੀ ਦੀ ਗਲ ਇਹ ਹੈ ਕਿ ਅਰਥ ਕਰਨ ਲਗਿਆਂ ਆਪ ਦੇ ਵਿਚਾਰ ਦੀ ਸੁਰਤਿ-ਸੂਈ ਗੁਰਮਤਿ ਸਿਧਾਂਤ ਵਲ ਹੀ ਸੇਧਤ ਰਹਿੰਦੀ ਹੈ। ਗੁਰੂ ਤੋਂ ਪੜ੍ਹੇ ਹੋਇਆਂ ਦੀ ਇਹੀ ਪ੍ਰਮੁੱਖ ਨਿਸ਼ਾਨੀ ਹੈ।

ਪ੍ਰੋਫੈਸਰ ਸਾਹਿਬ ਸਿੰਘ ਵਾਂਗ ਗਿਆਨੀ ਹਰਿਬੰਸ ਸਿੰਘ ਜੀ ਨੇ ਵੀ ਸਤਿਗੁਰੂ ਜੀ ਦੀ ਓਟ ਆਸਰਾ ਲੈ ਕੇ ਸਮੱਗਰ ਗੁਰਬਾਣੀ ਦਾ ਟੀਕਾ ਕਰਨ ਲਈ ਲੱਕ ਬੰਨ੍ਹ ਰਖਿਆ ਹੈ। ਗੁਰੂ ਆਸਰੇ ਉਹਨਾਂ ਨੇ ਅਧ ਤੋਂ ਵਧ ਕੰਮ ਸੰਪੂਰਨ ਕਰ ਲਿਆ ਹੈ ਅਤੇ ਰਹਿੰਦੇ ਕਾਰਜ ਲਈ ਸ਼ਰਧਾ ਲਗ਼ਨ ਅਤੇ ਉਤਸ਼ਾਹ ਨਾਲ ਜੁਟੇ ਪਏ ਹਨ। ਨਿਰਸੰਦੇਹ, ਉਹ ਸਵਾ-ਲਖੇ ਹੀ ਪੂਰੀ ਸੰਸਥਾ ਜਿਨਾ ਕੰਮ ਕਰ ਰਹੇ ਹਨ। ਸਾਡੀ ਗੁਰੂ-ਚਰਨਾ ਵਿਚ ਅਰਦਾਸ ਹੈ, ਸਤਿਗੁਰੂ ਜੀ ਆਪਣੀ ਪਾਰਸ ਕਲਾ ਵਰਤਾ ਕੇ, ਤਨ ਮਨ ਦੀ ਅਰੋਗਤਾ ਬਖਸ਼ ਕੇ, ਅਗਮ-ਗਿਆਨ ਦੀ ਸੋਝੀ ਬਖਸ਼ ਕੇ ਆਪਣੇ ਸੇਵਕ ਦੀ ਘਾਲ ਸਫਲੀ ਕਰਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀ ਦੂਜੀ ਪੋਥੀ ਦੀ ਪਹਿਲੀ ਐਡੀਸ਼ਨ ਖਤਮ ਹੋ ਚੁਕੀ ਹੈ। ਆਪ ਜੀ ਪਹਿਲੀ ਐਡੀਸ਼ਨ ਵਿਚ ਕਈ ਪੱਖਾਂ ਤੋਂ ਸੁਧਾਈ ਅਤੇ ਸਾਰਥਕ ਵਾਧਾ ਕਰਕੇ ਦੂਜੀ ਛਾਪ ਵਧੇਰੇ ਚੰਗੇਰੀ ਬਣਾ ਕੇ ਸੰਗਤਾਂ ਦੀ ਸੇਵਾ ਵਿਚ ਪੇਸ਼ ਕਰ ਰਹੇ ਹਨ। ਉਹਨਾਂ ਦੀ ਪ੍ਰਮੁਖ ਝਾਕ ਇਹੀ ਹੈ ਕਿ ਸੰਗਤਾਂ ਵਲੋਂ 'ਸਫਲ ਸਫਲ ਭਈ ਸਫਲ ਜਾਤ੍ਰਾ' ਦੀ ਅਸੀਸ ਮਿਲੇ ।

ਚਰਨ ਸੇਵਕ

*ਜੁਗਿੰਦਰ ਸਿੰਘ ਤਲਵਾੜਾ*

ਅੰਮ੍ਰਿਤਸਰ
8 ਜੁਲਾਈ 1993

# ਗੁਰਸਿਖਾਂ ਇਕੋ ਪਿਆਰੁ.......

ਜਿਹੜਾ ਸਿਖ ਗੁਰਬਾਣੀ ਦਾ ਨਿਤ ਪਾਠ-ਪਠਨ ਕਰਨ ਵਾਲਾ ਹੈ, ਉਸਦੇ ਹਿਰਦੇ ਵਿਚ ਸਦਾ ਹੀ ਇਹ ਰੀਝ ਬਣੀ ਰਹਿੰਦੀ ਹੈ ਕਿ ਉਸ ਨੂੰ ਗੁਰਬਾਣੀ ਦੇ ਸ਼ੁੱਧ ਉਚਾਰਨ, ਸ਼ੁੱਧ ਬਿਸਰਾਮ ਅਤੇ ਅਰਥ-ਬੋਧ ਦੀ ਜਾਣਕਾਰੀ ਹੋਵੇ ਕਿਉਂਕਿ ਉਸ ਦਾ 'ਸਾਚੀ ਬਾਣੀ ਮੀਠੀ ਅੰਮ੍ਰਿਤਧਾਰ॥ ਜਿਨਿ ਪੀਤੀ ਤਿਸ ਮੋਖਦੁਆਰ॥'(ਪੰਨਾ ੧੨੭੫) ਵਾਲਾ ਪ੍ਰਯੋਜਨ ਤਾਂ ਹੀ ਪੂਰਾ ਹੋ ਸਕਦਾ ਹੈ।

ਇਸ ਵਿਚ ਸੰਦੇਹ ਨਹੀਂ ਕਿ ਪਾਠ-ਬੋਧ ਸਮਾਗਮਾਂ ਦੀ ਅਰੰਭਤਾ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ ਨੇ ਕੀਤੀ ਪਰ ਨੀਲੇ ਤਾਰੇ ਕਾਰਨ ਉਹ ਵਿਚ ਵਿਚਾਲੇ ਹੀ ਰਹਿ ਗਈ। ਫਿਰ ਇਸ ਸੁੱਭ ਕਾਰਜ ਦਾ ਬੀੜਾ ਸ. ਹਰਿਮੰਦਰ ਸਿੰਘ ਜੀ ਬੰਬਈ ਵਾਲਿਆਂ ਨੇ ਚੁਕਿਆ। ਪ੍ਰਿੰਸੀਪਲ ਹਰਿਭਜਨ ਸਿੰਘ ਜੀ, ਹੋਰ ਗੁਰਮਤਿ ਮਿਸ਼ਨਰੀ ਸਾਥੀਆਂ ਅਤੇ ਸੰਗਤ ਦੇ ਸਹਿਯੋਗ ਨਾਲ ਇਸ ਲਹਿਰ ਨੂੰ ਇਤਨਾ ਬਲ ਮਿਲਿਆ ਕਿ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਧਰਮ ਪ੍ਰਚਾਰ ਵਿੰਗ ਨੇ ਗੁਰਦੁਆਰਾ ਬੰਗਲਾ ਸਾਹਿਬ ਵਿਖੇ ਉਚਕੋਟੀ ਦੇ ਵਿਦਵਾਨਾ, ਗ੍ਰੰਥੀਆਂ, ਕਥਾ ਵਾਚਕਾਂ ਤੇ ਰਾਗੀਆਂ ਨੂੰ ਸੰਪ੍ਰਦਾਈ ਬੰਧਨਾ ਤੋਂ ਮੁਕਤ ਰਹਿ ਕੇ ਇਸ ਵਿਚ ਸ਼ਾਮਲ ਹੋਣ ਦਾ ਸਦਾ ਦਿਤਾ ਜਿਸ ਦੇ ਫਲਸਰੂਪ ਸੰਗਤਾਂ ਨੂੰ ਕਈ ਨਿਰਮਲ ਆਤਮਾਵਾਂ ਦੇ ਵੀਚਾਰ ਸੁਣਨ ਦਾ ਅਵਸਰ ਪ੍ਰਾਪਤ ਹੋਇਆ। ਗੁਰਬਾਣੀ ਪਾਠ ਸਿਖਿਆਰਥੀਆਂ ਦੇ ਹਿਰਦਿਆਂ ਵਿਚ ਉਤਸ਼ਾਹ ਉਛਾਲੇ ਮਾਰਦਾ ਵੇਖਿਆ ਕਿਉਂਕਿ ਕੌਮੀ ਮੰਚ ਉਤੇ ਸਿਰ ਜੋੜ ਕੇ ਸਾਰਥਕ-ਸਾਂਝ ਪੈਦਾ ਕਰਨ ਦਾ ਇਹ ਪਹਿਲਾ ਸ਼ਾਨਦਾਰ ਮੌਕਾ ਸੀ। ਪਾਠੀ-ਸਿੰਘ ਵੀਰਾਂ ਤੇ ਭੈਣਾਂ ਪਾਸੋਂ ਪਾਠ ਸੁਣਕੇ ਕੇ ਕਈ ਪੰਕਤੀਆਂ ਵਿਚ ਉਚਾਰਨ ਤੇ ਬਿਸਰਾਮਾਂ ਦਾ ਸੁਮੇਲ ਨਾ ਹੋਣ ਕਾਰਨ ਸੰਗਤਾਂ ਵਿਚੋਂ ਇਹ ਆਵਾਜ਼ ਉਠੀ-

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ॥** [ਪੰਨਾ ੩੮੧

ਭਾਵ ਸੰਗਤਾਂ ਵਿਚ ਪਾਠ ਪ੍ਰਚਾਰਨ ਤੋਂ ਪਹਿਲਾਂ ਵਿਦਵਾਨਾਂ ਨੂੰ ਇਕ ਸੁਰ ਹੋਣਾ ਚਾਹੀਦਾ ਹੈ।

ਮੌਕੇ ਦੀ ਨਬਜ਼ ਪਛਾਣਦਿਆਂ ਗੁਰਬਾਣੀ ਪਾਠ ਦੇ ਅਭਿਆਸੀ ਤੇ ਸੂਝਵਾਨ ਸ: ਹਰਿਮੰਦਰ ਸਿੰਘ ਜੀ ਨੇ ਇਸ ਖੇਤਰ ਵਿਚ ਵਿਚਰਨ ਵਾਲੇ ਸਿੰਘ ਸਾਹਿਬਾਨਾ ਤੋਂ ਛੁੱਟ ਕਈ ਚੋਟੀ ਦੇ ਵਿਦਵਾਨਾਂ ਨੂੰ ਗੁਰੂ ਕਾ ਫਾਰਮ, ਸੈਣੀ ਮਾਜਰਾ (ਰੋਪੜ) ਵਿਖੇ ਇਕੱਤਰ ਹੋਣ ਲਈ ਸੱਦਾ-ਪੱਤਰ ਭੇਜੇ ਅਤੇ ਨਿੱਜੀ ਤੌਰ ਤੇ ਵੀ ਬੇਨਤੀ ਕੀਤੀ। ਜਦੋਂ ਸਿੱਖਾਂ ਦੇ ਹਿਰਦਿਆਂ ਵਿਚ ਗੁਰਬਾਣੀ ਦਾ ਚਾਉ ਤੇ ਭਉ ਹੋਵੇ ਤਾਂ ਸਤਿਗੁਰੂ ਆਪਣਾ ਕਾਰਜ ਆਪ ਸਵਾਰਦੇ ਹਨ।

ਅਜ ਤੋਂ ਤਿੰਨ ਸਾਲ ਪਹਿਲਾਂ 'ਗੁਰੂ ਕਾ ਫਾਰਮ' ਵਾਲੇ ਰਮਣੀਕ ਅਸਥਾਨ ਉਤੇ ਸਿੰਘ

ਸਾਹਿਬਾਨਾਂ ਤੇ ਵਿਦਵਾਨਾਂ ਦੀ ਇਕ ਇਕੱਤਰਤਾ ਹੋਈ ਜੋ ਆਪਣੇ ਆਪ ਵਿਚ ਇਕ ਅਲੋਕਿਕ ਨਜ਼ਾਰਾ ਸੀ ਕਿਉਂਕਿ ਇਹ ਸਹੀ ਅਰਥਾਂ ਵਿਚ ਗੁਰਬਾਣੀ ਦੇ ਪਾਠ-ਬੋਧ ਪ੍ਰਾਪਤ ਕਰਨ ਵਾਲੇ ਹਿਤੈਸ਼ੀਆਂ ਦਾ ਜੋੜ-ਮੇਲ ਸੀ। ਸਾਰੇ ਸਜਣਾਂ ਦੇ ਨਾਮ ਦਾਸਰੇ ਨੂੰ ਯਾਦ ਨਹੀਂ ਪਰ ਕੁਝ ਪ੍ਰਸਿਧ ਵਿਅਕਤੀਆਂ ਦੇ ਨਾਉਂ ਇਉਂ ਸਨ-

1. ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ
(ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ।
2. ਸਿੰਘ ਸਾਹਿਬ ਗਿ. ਜਗਤਾਰ ਸਿੰਘ ਜੀ ਜਾਚਕ
ਸਾਬਕਾ ਗ੍ਰੰਥੀ ਦਰਬਾਰ ਸਾਹਿਬ, ਅੰਮ੍ਰਿਤਸਰ
3. ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਜੀ 'ਵੇਦਾਂਤੀ' ਅੰਮ੍ਰਿਤਸਰ
4. ਸਿੰਘ ਸਾਹਿਬ ਗਿ. ਚਰਨ ਸਿੰਘ ਜੀ ਅੰਮ੍ਰਿਤਸਰ
5 ਸਿੰਘ ਸਾਹਿਬ ਗਿ. ਕੇਵਲ ਸਿੰਘ ਜੀ
(ਸਾਬਕਾ ਹੈਡ ਗ੍ਰੰਥੀ ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ)
6 ਸਾਬਕਾ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਸਿੱਖ ਸ਼ਹੀਦ ਮਿਸ਼ਨਰੀ ਕਾਲਜ, ਅੰਮ੍ਰਿਤਸਰ।
7. ਗਿ. ਹਰਿਬੰਸ ਸਿੰਘ ਜੀ (ਟੀਕਾਕਾਰ) ਪਟਿਆਲਾ।
8. ਭਾ. ਸ. ਜੋਗਿੰਦਰ ਸਿੰਘ ਜੀ ਤਲਵਾੜਾ, ਅੰਮ੍ਰਿਤਸਰ।
9. ਭਾ. ਸ. ਕਸ਼ਮੀਰ ਸਿੰਘ ਜੀ, ਸਾਹਿਬਜ਼ਾਦਾ ਅਜੀਤ ਸਿੰਘ ਨਗਰ, (ਮੋਹਾਲੀ)

ਵਿਚਾਰ-ਗੋਸ਼ਟੀ ਬੜੇ ਸੁਖਾਵੇਂ ਤੇ ਰਸ-ਭਿੰਨੇ ਵਾਤਾਵਰਨ ਵਿਚ ਹੋਈ। ਭਾ: ਸ: ਜੋਗਿੰਦਰ ਸਿੰਘ ਜੀ ਤਲਵਾੜਾ ਨੇ ਘੰਟਿਆ ਬਧੀ ਗੁਰਬਾਣੀ ਵਿਆਕਰਣ ਦੇ ਨੇਮਾਂ ਤੇ ਵਖਿਆਨ ਦਿਤਾ। ਬਾਕੀ ਵਿਦਵਾਨਾਂ ਨੇ ਵੀ ਆਪੋ ਆਪਣਾ ਯੋਗਦਾਨ ਪਾਇਆ। ਦੋ ਦਿਨਾਂ ਦੀ ਗੋਸ਼ਟੀ ਦਾ ਜੋ ਸਿੱਟਾ ਨਿਕਲਿਆ। ਉਹ ਸੰਖੇਪ ਰੂਪ ਵਿਚ ਸ: ਹਰਿਮੰਦਰ ਸਿੰਘ ਜੀ ਅਤੇ ਭਾ: ਸ: ਜੋਗਿੰਦਰ ਸਿੰਘ ਜੀ ਤਲਵਾੜਾ ਨੇ ਸੰਗਤਾਂ ਦੇ ਸਾਹਮਣੇ ਰਖਿਆ। ਉਸ ਵਿਚ ਸਰਬ ਸੰਮਤੀ ਨਾਲ ਦੋ ਗੱਲਾਂ ਪਰਵਾਨ ਕੀਤੀਆਂ ਗਈਆਂ-

1. ਸ਼ਬਦਾਰਥ ਦੀ ਪਹਿਲੀ ਪੋਥੀ ਦਾ ਪਾਠ ਕੁਝ ਵਿਦਵਾਨ ਰਲਕੇ ਕਰਨ ਤਾਂ ਜੋ ਸਾਂਝੀ ਬੈਠਕ ਵਿਚ ਲੋੜੀਂਦੇ ਉਚਾਰਨਾਂ, ਬਿਸਰਾਮਾਂ ਤੇ ਅਰਥ ਭੇਦਾਂ ਦਾ ਏਕੀਕਰਨ ਹੋ ਸਕੇ।

2. 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ)' ਜਿਸ ਦੀ ਸੇਵਾ ਗਿ: ਹਰਿਬੰਸ ਸਿੰਘ ਜੀ ਕਰ ਰਹੇ ਹਨ, ਉਸ ਨੂੰ ਨੇਪਰੇ ਚਾੜਨ ਲਈ ਸਾਰੀਆਂ ਸੰਸਥਾਵਾਂ ਦੇ ਸਿਖ ਵਿਦਵਾਨਾਂ ਨੂੰ ਸਹਿਯੋਗ ਤੇ ਸਹਾਇਤਾ ਲਈ ਵੱਧ ਚੜ੍ਹ ਕੇ ਅੱਗੇ ਆਉਣਾ ਚਾਹੀਦਾ ਹੈ ਕਿਉਂਕਿ ਅਜੋਕੀ ਤੇ ਆਉਣ ਵਾਲੀ ਪਨੀਰੀ ਲਈ ਇਹ ਸਟੀਕ ਨਰੋਈਆ ਸੇਧਾਂ ਪਰਦਾਨ ਕਰਨ ਵਾਲਾ ਹੈ।

ਉਪਰੋਕਤ ਗੋਸ਼ਟੀ ਦੀ ਸਮਾਪਤੀ ਮਗਰੋਂ ਸ: ਹਰਿਮੰਦਰ ਸਿੰਘ ਜੀ ਨੇ ਬੜੀ ਸੁਹਿਰਦਤਾ,

ਸਹਿਤ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ' ਦੇ 50 ਸੈੱਟ ਲੈਣ ਦਾ ਆਰਡਰ ਤੁਰੰਤ ਹੀ ਭਿਜਵਾ ਦਿਤਾ ਜਿਸ ਤੋਂ ਪਾਠ-ਬੋਧ ਸਮਾਗਮ ਵਿਚ ਭਾਗ ਲੈਣ ਵਾਲੀਆਂ ਸੰਗਤਾਂ ਨੇ ਪੂਰਾ ਲਾਭ ਉਠਾਇਆ। ਇਸ ਤੋਂ ਬਾਅਦ 'ਸ਼ਬਦਾਰਥ' ਦੀ ਪਹਿਲੀ ਪੋਥੀ ਦੇ ਅਧਿਐਨ ਬਾਰੇ ਪਾਠ-ਉਚਾਰਨਾ, ਬਿਸਰਾਮਾ ਤੇ ਅਰਥ-ਭੇਦਾਂ ਬਾਰੇ ਕੋਈ ਸਾਰਥਕ ਕੰਮ ਵੇਖਣ ਵਿਚ ਨਹੀਂ ਆਇਆ।

ਕੁਝ ਮਹੀਨੇ ਹੋਏ, ਦਾਸਰੇ ਨੂੰ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਦਰਸ਼ਨ ਇਸ਼ਨਾਨ ਕਰਨ ਦਾ ਸੁਭਾਗਾ ਅਵਸਰ ਪ੍ਰਾਪਤ ਹੋਇਆ ਅਤੇ ਭਾ: ਸਾ. ਜੋਗਿੰਦਰ ਸਿੰਘ ਜੀ ਤਲਵਾੜਾ, ਗਿ. ਜੋਗਿੰਦਰ ਸਿੰਘ ਦੀ ਵੇਦਾਂਤੀ, ਭਾ. ਸਾ. ਸੇਵਾ ਸਿੰਘ ਜੀ ਤੇ ਬੀਬੀ ਦਲਜੀਤ ਕੌਰ ਆਦਿ ਜੋ ਲਗਾਤਾਰ ਕਈ ਵਰ੍ਹਿਆਂ ਤੋਂ ਗੁਰਬਾਣੀ ਦੀ ਸੇਵਾ ਵਿਚ ਜੁਟੇ ਹੋਏ ਹਨ, ਨਾਲ ਸੰਪਰਕ ਕੀਤਾ ਤੇ ਕਿਹਾ ਕਿ "ਤੁਸੀਂ ਗਿ: ਹਰਿਬੰਸ ਸਿੰਘ ਜੀ ਵਲੋਂ ਲਿਖੀਆਂ ਜਾ ਰਹੀਆਂ ਪੋਥੀਆਂ ਨੂੰ ਸੰਗਤੀ ਤੌਰ ਤੇ ਵੀਚਾਰ ਕੇ ਜਿਥੇ ਕੋਈ ਤੁਹਾਡਾ ਵਖਰੇਵਾਂ ਹੋਵੇ ਨੋਟ ਕਰੋ। ਤੁਸੀਂ ਦਾਸਰੇ ਨੂੰ ਪਰਵਾਨਗੀ ਦਿਉ, ਦਾਸਰਾ ਗਿਆਨੀ ਜੀ ਨੂੰ ਆਪਣੇ ਨਾਲ ਲਿਆਵੇਗਾ। ਇਸ ਤਰ੍ਹਾਂ ਦੇ ਵਿਚਾਰਾਂ ਦੀ ਲੇਵਾ-ਦੇਵੀ ਨਾਲ ਸਾਰਿਆਂ ਨੂੰ ਲਾਭ ਪਹੁੰਚੇਗਾ।" ਭਾ . ਸਾ. ਜੋਗਿੰਦਰ ਸਿੰਘ ਜੀ ਤਲਵਾੜਾ ਨੇ ਬੜੇ ਵਿਸ਼ਾਲ ਹਿਰਦੇ ਨਾਲ ਇਸ ਸੇਵਾ ਨੂੰ ਸਵੀਕਾਰ ਕੀਤਾ ਅਤ ਹਥਲੀ ਪੋਥੀ ਦੀ ਸੁਧਾਈ ਨੂੰ ਅੰਤਮ ਰੂਪ ਦਿਤਾ। ਇਥੇ ਹੀ ਬਸ ਨਹੀਂ, ਤੀਜੀ ਪੋਥੀ ਦੀ ਸੁਧਾਈ ਬਾਰੇ ਵਿਚਾਰ-ਗੋਸ਼ਟੀ ਹੋਈ। ਆਸ ਹੈ ਕਿ ਆਪ ਬਾਕੀ ਪੋਥੀਆਂ ਦੀ ਸੁਧਾਈ ਵਿਚ ਇਸੇ ਤਰ੍ਹਾਂ ਸਫਲ ਸਹਿਯੋਗ ਦੇਂਦੇ ਰਹਿਣਗੇ।

ਅੰਤ ਵਿਚ ਅਰਦਾਸ ਹੈ ਕਿ ਗੁਰੂ ਪਾਤਿਸ਼ਾਹ ਆਪਣੀ ਕਿਰਪਾ ਕਰਕੇ ਗਿ: ਹਰਿਬੰਸ ਸਿੰਘ ਜੀ ਨੂੰ ਸਰੀਰਕ ਅਰੋਗਤਾ, ਬਲ ਅਤੇ ਨਿਰਮਲ ਬੁੱਧੀ ਦਾ ਦਾਨ ਪ੍ਰਦਾਨ ਕਰਨ ਤਾਂ ਜੋ 'ਗੁਰਸਿਖਾ ਇਕੋ ਪਿਆਰੁ, ਗੁਰ ਮਿਤਾ ਪੁਤਾ ਭਾਈਆ' ਵਾਲੀ ਭਰਪੂਰ ਭਾਵਨਾ ਨਾਲ ਇਹ ਮਹਾਨ ਕਾਰਜ ਛੇਤੀ ਸਿਰੇ ਚੜ੍ਹੇ।

**ਜਗਮੋਹਨ ਸਿੰਘ (ਗਿਆਨੀ)**
ਗੁਰਮਤਿ ਪ੍ਰਚਾਰਕ

ਮੋਚਪੁਰਾ, ਲੁਧਿਆਣਾ।

# ਦੂਜਾ ਸੰਸਕਰਣ

ਗੁਰੂ ਦਾ ਦੀਦਾਰ, ਗੁਰੂ ਦਾ ਆਚਾਰ, ਗੁਰੂ ਦਾ ਗਿਆਨ, ਗੁਰੂ ਦਾ ਧਿਆਨ, ਗੁਰੂ ਦਾ ਪਿਆਰ ਅਤੇ ਗੁਰੂ ਦਾ ਸਤਿਕਾਰ ਆਦਿ ਦੈਵੀ ਗੁਣ 'ਸਿਖ ਸਭਾ ਦੀਖਿਆ ਕਾ ਭਾਉ' (ਪੰਨਾ ੩੫੦) ਨਾਲ ਜੁੜਿਆਂ ਪ੍ਰਾਪਤ ਹੁੰਦੇ ਹਨ।

ਅਖਰੀ ਅਰਥਾਂ ਦਾ ਪਰਸਪਰ ਟਕਰਾਉ ਅਤੇ ਅਨੁਭਵੀ ਅਰਥ ਵਿਚਾਰਾਂ ਦੀ ਵਿਭਿੰਨਤਾ ਆਦਿ ਜਦ ਤੋਂ ਵਿਆਖਿਆ ਪ੍ਰਣਾਲੀਆਂ ਹੋਂਦ ਵਿਚ ਆਈਆਂ ਹਨ ਉਦੋਂ ਤੋਂ ਚਲੀ ਆ ਰਹੀ ਹੈ ਅਤੇ ਇਸ ਵਿਵਸਥਾ ਦੇ ਅੰਤ ਦਾ ਇਕੋ ਇਕ ਹਲ ਹੈ:-

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ॥**
**ਦੁਬਿਧਾ ਦੂਰਿ ਕਰਹੁ ਲਿਵਲਾਇ ॥**
**ਹਰਿ ਨਾਮੈ ਕੇ ਹੋਵਹੁ ਜੋੜੀ,**
**ਗੁਰਮੁਖਿ ਬੈਸਹੁ ਸਫਾ ਵਿਛਾਇ ॥** [ਪੰਨਾ ੧੧੮੫

ਇਕ ਪੰਕਤੀ ਦੇ ਬਹੁ-ਰੰਗੀ ਅਰਥ ਕਰਨ ਵਾਲੀ ਦੁਬਿਧਾ ਨੂੰ ਦੂਰ ਕਰਨ ਦਾ ਦਾਰੂ ਕੇਵਲ 'ਸਿਖ ਸਭਾ' ਹੈ ਜਿਥੇ ਗੁਰੂ ਦਾ ਭਉ ਤੇ ਚਾਉ ਵਿਆਪਕ ਹੁੰਦਾ ਹੈ। ਇਸ ਲਈ ਹਰੇਕ ਸਿੱਖ ਨੂੰ ਇਸ ਬਾਰੇ ਚਿੰਤਤ ਹੋਣ ਦੀ ਲੋੜ ਨਹੀਂ, ਸਗੋਂ ਸਿਰ ਜੋੜ ਕੇ, ਸੰਗਤੀ ਰੂਪ ਵਿਚ ਗੁਰਬਾਣੀ ਦਾ ਚਿੰਤਨ ਕਰਕੇ ਆਪਣੇ ਅੰਦਰ ਚੇਤਨਾ ਪੈਦਾ ਕਰਨ ਲਈ ਉਦਮ ਕੀਤਾ ਜਾਵੇ। ਗੁਰੂ ਆਸ਼ੇ ਨੂੰ ਗ੍ਰਹਿਣ ਕਾਰਕੇ ਯਥਾਰਥਕ ਭਾਵ ਵਲ ਵਧਣਾ ਸਾਡਾ ਰਾਹ ਹੈ। ਪਰ ''ਸਭਸੈ ਊਪਰਿ ਗੁਰ ਸਬਦੁ ਬੀਚਾਰ'' (ਪੰਨਾ ੯੦੪) ਵਾਲੇ ਸਿਧਾਂਤ ਦੀ ਪਰਤੀਤ ਵੀ ਗੁਰੂ ਦੀਖਿਆ ਲੈ ਕੇ 'ਸਿਖ-ਸਭਾ' ਵਿਚ ਬੈਠਿਆਂ ਹੀ ਪ੍ਰਾਪਤ ਹੁੰਦੀ ਹੈ। ਜਿਉਂ ਜਿਉਂ ਗੁਰਬਾਣੀ ਦੇ ਅਰਥ ਕਰਨ ਤੇ ਸਮਝਣ ਵਿਚ ਵਿਕਾਸ ਹੋਵੇਗਾ ਤਿਉਂ ਤਿਉਂ ਬੁਧੀ ਵਿਚ ਵਿਕਾਸ ਤੇ ਜੀਵਾਤਮਾ ਗੁਣਾ ਦੀ ਸਾਂਝ ਦੇ ਮਹੱਤਵ ਨੂੰ ਪ੍ਰਗਟਾਏਗਾ। ਇਕੱਠੇ ਬੈਠਿਆਂ ਪਰਸਪਰ ਵਾਰਤਾਲਾਪ ਕੀਤਿਆਂ ਕਈ ਪ੍ਰਕਾਰ ਦੇ ਭਰਮ ਭੁਲੇਖੇ ਦੂਰ ਹੁੰਦੇ ਹਨੇ ਆਪਸੀ ਮਿਲਵਰਤਣ ਨਾਲ ਅਰਥਾਂ ਦਾ ਅਧਿਐਨ ਕੀਤਿਆਂ ਨਵੇਂ ਅਰਥ ਨਿਖਰ ਕੇ ਸਾਹਮਣੇ ਆਉਂਦੇ ਹਨ, ਜੋ ਆਮ ਵਿਅਕਤੀ ਗਤਿ ਵਿਦਵਾਨਾਂ ਨਾਲੋਂ ਵਿਲਖਣ ਹੁੰਦੇ ਹਨ।

ਜਗਤ ਨੂੰ ਤਾਰਣ ਲਈ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਤਿਸੰਗਤ ਬਣਾਈ-

**ਜਹ ਸਤਿਗੁਰੁ ਤਹ ਸਤਸੰਗਤਿ ਬਣਾਈ॥** [ਪੰਨਾ ੧੬੦

ਨਾਲ ਹੀ ਸਿਧ ਗੋਸ਼ਟਿ ਸਮੇਂ ਸਿਧਾਂਤ ਨੂੰ ਸੂਰਜ ਵਾਂਗ ਉਦੇ ਕਰ ਦਿੱਤਾ। ਜਿਸ ਦਾ ਉਲੇਖ ਭਾਈ

ਸਾਹਿਬ ਗੁਰਦਾਸ ਜੀ ਨੇ ਵੀ ਕੀਤਾ ਹੈ।

**ਗੁਰ ਸੰਗਤਿ ਬਾਣੀ ਬਿਨਾ, ਦੂਜੀ ਓਟ ਨਹੀਂ ਹੈ ਰਾਈ॥ [ਵਾਰ ੧-੪੨**

ਇਸ ਆਸ਼ੇ ਨੂੰ ਮੁਖ ਰਖਕੇ ਹੀ ਇਸ ਸਟੀਕ ਦੀ ਕਾਰ ਸੇਵਾ ਆਰੰਭੀ ਗਈ ਸੀ। ਗੁਰੂ ਪਾਤਿਸ਼ਾਹ ਦੀ ਅਪਾਰ ਮੇਹਰ ਦਾ ਸਦਕਾ ਨੌਂ ਪੋਥੀਆਂ ਪ੍ਰਕਾਸ਼ਤ ਹੋ ਚੁਕੀਆਂ ਹਨ ਅਤੇ ਦਸਵੀਂ ਪੋਥੀ ਪ੍ਰਕਾਸ਼ਨਾਂ ਅਧੀਨ ਹੈ।

ਇਸ ਪੋਥੀ ਦੀ ਸੁਧਾਈ ਦਾ ਮੁੱਢ ਗੁਰਮੁਖ ਪਿਆਰੇ ਭਾਈ ਸਾਹਿਬ ਕਸ਼ਮੀਰ ਸਿੰਘ ਜੀ ਨੇ ਬੱਧਾ ਅਤੇ ਬਾਅਦ ਵਿਚ ਗਿਆਨੀ ਜਗਮੋਹਨ ਸਿੰਘ ਜੀ ਨੇ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ ਨਾਲ ਸੰਪਰਕ ਕਰਕੇ ਸਾਂਝੀ ਸੁਧਾਈ ਨੂੰ ਰੂਪਮਾਨ ਕੀਤਾ। ਪਹਿਲੀ ਪੋਥੀ ਵਿਚ ਛਪਾਈ ਦੀਆਂ ਅਸ਼ੁੱਧੀਆਂ ਨਾ ਮਾਤਰ ਸਨ, ਜਿਨ੍ਹਾਂ ਦੀ ਸੁਧਾਈ ਕਰਕੇ ਔਫ ਸੈੱਟ ਰਾਹੀ ਛਪਵਾ ਕੇ ਪਾਠਕਾਂ ਦੇ ਹੱਥਾਂ ਤਕ ਅਪੜਾ ਦਿਤੀ ਗਈ ਸੀ। ਪਰ ਦੂਜੀ ਪੋਥੀ ਦੀ ਸੁਧਾਈ ਭਾ. ਸ. ਜੁਗਿੰਦਰ ਸਿੰਘ ਜੀ ਤਲਵਾੜਾ, ਸਿੰਘ ਸਾਹਿਬ ਗਿ. ਜੋਗਿੰਦਰ ਸਿੰਘ ਜੀ ਵੇਦਾਂਤੀ ਆਦਿ ਨਾਲ ਹੋਈ ਲੇਵਾ ਦੇਵੀ ਦੇ ਫਲ ਸਰੂਪ ਕੀਤੀ ਗਈ ਹੈ। ਦਾਸਰਾ ਇਹਨਾਂ ਪਵਿੱਤਰ ਆਤਮਾਵਾਂ ਦਾ ਦਿਲੋਂ ਰਿਣੀ ਹੈ।

ਇਹ ਪੋਥੀ ਪਹਿਲੀ ਵਾਰ ਅਗਸਤ ੧੯੮੩ ਵਿਚ ਛਪੀ ਸੀ। ਗੁਰੂ ਦੀ ਕਿਰਪਾ ਦੁਆਰਾ ੧੦ ਸਾਲ ਦੇ ਅਭਿਆਸ ਨਾਲ ਹੋਈ ਵਿਕਸਤ ਬੁਧੀ ਅਤੇ ਗੁਰਬਾਣੀ ਦੇ ਪ੍ਰਭਾਵ ਨਾਲ ਅਰਥਾਂ ਤੇ ਸਿਧਾਂਤਾਂ ਵਿਚ ਵਾਧੇ ਹੋਣੇ ਸੁਭਾਵਿਕ ਸਨ। ਜੇ ਹੂ-ਬ-ਹੂ ਪਹਿਲੀ ਛਾਪ ਨੂੰ ਪ੍ਰਕਾਸ਼ਤ ਕਰਵਾਇਆ ਜਾਂਦਾ ਤਾਂ ਘਟੋ ਘਟ ੧੦੦ ਪੰਨਾ ਘਟ ਜਾਣਾ ਸੀ ਕਿਉਂਕਿ ਪ੍ਰੈਸ ਵਾਲਿਆਂ ਨੇ ਥੋੜੀਆਂ ੨ ਸਤਰਾਂ ਤੇ ਖੁਲ੍ਹਾ ਖੁਲ੍ਹਾ ਛਾਪ ਕੇ ਪੋਥੀ ਦਾ ਆਕਾਰ ਵੱਡਾ ਕਰ ਦਿੱਤਾ ਸੀ। ਪਰ ਐਦਕੀ ਨਵੀਂ ਪੋਥੀ ਲਿਖਣ ਨਾਲੋਂ ਵੀ ਇਸ ਨੂੰ ਸੋਧਣ ਸਵਾਰਨ ਤੇ ਵਧੇਰੇ ਮਿਹਨਤ ਕਰਨੀ ਪਈ ਹੈ। ਇਸ ਪੋਥੀ ਵਿਚ ਹੋਏ ਵਾਧਿਆਂ ਦਾ ਅਨੁਮਾਨ ਤਾਂ ਉਹ ਸਜਣ ਹੀ ਲਗਾ ਸਕਣਗੇ, ਜਿਨ੍ਹਾਂ ਨੇ ਪਹਿਲੀ ਛਾਪ ਦੇ ਦਰਸ਼ਨ ਕੀਤੇ ਹੋਣਗੇ। ਪ੍ਰੰਤੂ ਜਿਨ੍ਹਾਂ ਵਿਸ਼ੇਸ਼ ਵੀਚਾਰਾਂ ਨੂੰ ਅੰਕਿਤ ਕੀਤਾ ਹੈ, ਉਨ੍ਹਾਂ ਦਾ ਵੇਰਵਾ ਤਤਕਰੇ ਦੇ ਪਹਿਲੇ ਪੰਨੇ ਉਤੇ ਸੰਖੇਪ ਰੂਪ ਵਿਚ ਦੇ ਦਿੱਤਾ ਹੈ।

ਗੁਰਬਾਣੀ ਦੇ ਪਾਠ-ਉਚਾਰਨਾ, ਬਿਸਰਾਮਾਂ, ਅਰਥ ਭੇਦ-ਨਿਰਣਿਆਂ ਤੇ ਸਿਧਾਂਤਾਂ ਬਾਰੇ ਜੋ ਸੰਗਤੀ ਵਿਚਾਰਾਂ ਦਾ ਪਰਵਾਹ ਹੁੰਦਾ ਹੈ, ਉਸ ਦੀ ਪ੍ਰਤਿਭਾ ਆਪਣੀ ਹੀ ਹੁੰਦੀ ਹੈ। ਗੁਰੂ ਘਰ ਵਿਚ ਉਹੀ ਅਰਥ ਹੀ ਪ੍ਰਮਾਣੀਕ ਮੰਨੇ ਜਾਂਦੇ ਹਨ ਜਿਨ੍ਹਾਂ ਵਿਚ ਆਸਤਿਕਤਾ ਉਛਾਲੇ ਮਾਰਦੀ ਹੋਵੇ, ਨਿਰਾ ਅਖਰਾਂ ਦੀ ਪਰਦਰਸ਼ਨੀ ਨਾ ਹੋਵੇ, ਹਉਮੈ ਦਾ ਉਕਾ ਹੀ ਅਭਾਵ ਹੋਵੇ। ਅਗਮ ਅਗੋਚਰ ਅਸੀਮ ਤੇ ਅਥਾਹ ਸਤਿਗੁਰਾਂ ਦੀ ਰੂੜੀ ਬਾਣੀ ਦੇ ਗੂਹੜ ਭਾਵਾਂ ਤਕ ਪੂਰੀ ਰਸਾਈ ਹੋਣੀ ਕਿਸੇ ਦੀ ਵੱਸ ਦੀ ਗੱਲ ਨਹੀਂ, ਇਹ ਸਤਿਗੁਰੂ ਜੀ ਦੀ ਮਿਹਰ ਭਰੀ ਨਜ਼ਰ ਤੇ ਨਿਰਭਰ ਹੈ। ਜੇ ਗੁਰੂ ਪਾਤਿਸ਼ਾਹ ਬਿਅੰਨ ਅਖੜੀਆਂ ਬਖਸ਼ ਦੇਣ, ਸ਼ਬਦ-ਕਲਾ ਵਰਤਾ ਦੇਣ, ਤਾਂ ਅਸੰਭਵ ਕੰਮ ਵੀ ਸੰਭਵ ਹੋ ਜਾਂਦੇ ਹਨ।

ਦਸਵੀਂ ਪੋਥੀ ਦੀ ਪ੍ਰਕਾਸ਼ਨਾ ਵਿਚ ਦੇਰੀ ਦਾ ਮੂਲ ਕਾਰਨ ਦੂਜੀ ਪੋਥੀ ਦੀ ਦੁਬਾਰਾ ਛਪਵਾਈ ਹੈ। ਆਪਣੇ ਵਲੋ ਸੋਧ ਸੁਧਾਈ ਵਿਚ ਕੋਈ ਢਿਲ ਨਹੀਂ ਪੈਣ ਦਿਤੀ, ਫਿਰ ਵੀ ਪਰੂਫ਼ ਪੜਨ੍ਹ ਵਿਚ ਜਾਂ ਪ੍ਰੈਸ ਵਾਲਿਆਂ ਦੀ ਅਣਗਹਿਲੀ ਕਾਰਨ ਕੋਈ ਉਕਾਈ ਰਹਿ ਜਾਣੀ ਸੰਭਵ ਹੈ, ਜਿਸ ਲਈ ਦਾਸਰਾ ਸਮੂਹ ਪਾਠਕਾਂ ਪਾਸੋਂ ਖਿਮਾ ਦਾ ਜਾਚਕ ਹੈ।

ਪਰਮ ਪਿਤਾ ਜੀਓ! ਆਪ ਜੀ ਦੇ ਰਚਨਾ ਵਿਚ ਬਾਰਿਕ ਦੀ ਬਾਰ ਬਾਰ ਨਮਸਕਾਰ ਹੈ, ਇਹ ਕਾਰਜ ਆਪ ਜੀ ਦੀ ਮਿਹਰ ਨਾਲ ਹੀ ਨੇਪਰੇ ਚੜ੍ਹਿਆ ਹੈ:-

**ਤੁਮਰੀ ਕ੍ਰਿਪਾ ਤੇ ਭਇਓ ਸਾਧਸੰਗੁ ਏਹ ਕਾਜੁ ਤੁਮ੍ ਆਪਿ ਕੀਓ ॥**

[ਪੰਨਾ ੨੮੨

ਕਾਕਾ ਸ਼ਰਨਾਗਤ ਸਿੰਘ ਵਧਾਈ ਦਾ ਪਾਤਰ ਹੈ ਜੋ ਵੇਲੇ ਕੁਵੇਲੇ ਕੰਪੋਜ਼ੀਟਰ ਦੀ ਘਾਟ ਨੂੰ ਪੂਰਾ ਕਰਦਾ ਰਿਹਾ ਅਤੇ ਇਹ ਕਾਰਜ ਨਿਰਵਿਘਨ ਸਮਾਪਤ ਹੋਇਆ।

ਅੰਤ ਵਿਚ ਭਾ. ਸ. ਜੁਗਿੰਦਰ ਸਿੰਘ ਜੀ ਤਲਵਾੜਾ ਜਿਨ੍ਹਾਂ ਦੀ ਸੁਰਤਿ ਗੁਰ-ਸ਼ਬਦ ਵੀਚਾਰ ਨਾਲ ਪਿਉਂਦ ਰਹਿੰਦੀ ਹੈ, ਨੇ ਇਸ ਪੋਥੀ ਦਾ ਮੁੱਖ ਬੰਧ ਲਿਖ ਕੇ ਜੋ ਯੋਗਦਾਨ ਪਾਇਆ ਹੈ, ਦਾਸਰਾ ਉਸਦਾ ਦਿਲੋਂ ਧੰਨਵਾਦ ਕਰਦਾ ਹੋਇਆ ਆਸ ਕਰਦਾ ਹੈ ਕਿ ਆਪ ਇਸੇ ਤਰ੍ਹਾਂ ਸਹਜੇ ਸਹਜੇ ਸਾਰੀਆਂ ਪੋਥੀਆਂ ਦੀ ਨਿਰੀਖਣਾ ਕਰਕੇ ਲੋੜੀਂਦਾ ਸਹਯੋਗ ਬਖਸ਼ਦੇ ਰਹਿਣਗੇ।

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ ॥

ਗੁਣਵੰਤਿਆ ਪਾਛਾਰ

*(ਹਰਿਬੰਸ ਸਿੰਘ)*

16 ਜੁਲਾਈ, 1993

ਗੁਰਮਤਿ ਨਿਰਣੈ ਭਵਨ,
17-ਏ, ਡੋਗਰਾਂ ਮੁਹੱਲਾ,
ਪਟਿਆਲਾ।

# ਇਕ ਆਦਰਸ਼

ਪਿਆਰੇ, ਇਨ ਬਿਧਿ ਮਿਲਣੁ ਨ ਜਾਈ,
ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੈ,
ਦੀਜੈ ਬੁਧਿ ਬਿਬੇਕਾ ॥ [ਪੰਨਾ ੬੪੧

ਹਰ ਬਿਬੇਕੀ ਪੁਰਸ਼ ਦਾ ਕੋਈ ਨਾ ਕੋਈ ਆਦਰਸ਼ ਹੁੰਦਾ ਹੈ ਜਿਸ ਦੀ ਪੂਰਤੀ ਲਈ ਉਹ ਦਿਨ ਰਾਤ ਜੁਟਿਆ ਰਹਿੰਦਾ ਹੈ। ਗੁਰੂ ਘਰ ਵਿਚ ਅਨੇਕ ਪ੍ਰਕਾਰ ਦੀਆਂ ਘਾਲਣਾਂ ਘਾਲਣ ਵਾਲੇ ਮਰਜੀਵੜੇ ਮੁਰੀਦ ਹੋਏ ਹਨ ਜਿਨ੍ਹਾਂ ਨੇ ਸਤਿਗੁਰਾਂ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਆਪਣਾ ਤਨ, ਮਨ ਤੇ ਧਨ ਭਾਵ ਸਭ ਕੁਝ ਗੁਰੂ ਦੇ ਲੇਖੇ ਲਾ ਦਿੱਤਾ। ਅਜਿਹੀ ਸ਼੍ਰੇਣੀ ਵਿੱਚ ਭਾਈ ਸਾਹਿਬ ਗੁਰਦਾਸ ਜੀ, ਭਾਈ ਸਾਹਿਬ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ ਦਾ ਨਾਮ ਸਿੱਖ ਜਗਤ ਵਿੱਚ ਸੂਰਜ ਵਾਂਗ ਰੌਸ਼ਨ ਹੈ। ਗੁਰਬਾਣੀ ਦੇ ਖੇਤਰ ਵਿਚ ਇਨ੍ਹਾਂ ਗੁਰੂ ਪਿਆਰਿਆਂ ਨੇ ਜੋ ਘਾਲ ਘਾਲੀ ਹੈ ਉਸ ਦਾ ਸਦਕਾ ਹੀ ਸੰਪ੍ਰਦਾਈ-ਅਰਥ ਟਕਸਾਲਾਂ ਦੇ ਰੂਪ ਵਿਚ ਸਾਨੂੰ ਆਪਣਾ ਪੱਥ ਵਿਖਾ ਰਹੇ ਹਨ। ਅਜਿਹੇ ਸਚਿਆਰ ਸਿਖਾਂ ਤੋਂ ਸਤਿਗੁਰੂ ਜੀ ਸਦਕੇ ਤੇ ਵਾਰੀ ਜਾਂਦੇ ਹਨ:-

**ਹਉ ਵਾਰੀ ਜੀਉ, ਵਾਰੀ, ਪੜਿ ਬੁਝਿ ਮੰਨਿ ਵਸਾਵਣਿਆ ॥** [ਪੰਨਾ ੧੨੭

ਸਮੇਂ ਦੀ ਬਦਲੀ ਨਾਲ ਸ਼ਬਦਾਵਲੀ ਤੇ ਸ਼ੈਲੀ ਦੇ ਰੂਪਾਂ ਵਿਚ ਸੁਭਾਵਿਕ ਹੀ ਨਵਾਂ ਮੋੜ ਆਇਆ ਹੈ ਜਿਸ ਕਰਕੇ ਖੋਜ-ਖੇਤਰ ਵਿਚ ਵੀ ਨਵੀਨਤਾ ਦਾ ਆਉਣਾ ਅਵਸ਼ਕ ਹੋ ਗਿਆ ਹੈ। ਇਸ ਖੇਤਰ ਵਿਚ ਸਭ ਤੋਂ ਪਹਿਲਾ ਕੰਮ ਗੁਰਬਾਣੀ ਦੇ ਸ਼ੁੱਧ-ਉਚਾਰਨਾਂ ਨੂੰ ਪਰਚਾਰਨਾ ਹੈ। ਪਰਚੀਆਂ ਭਾਈ ਸੇਵਾ ਦਾਸ ਜੀ ਵਿਚ ਦਿਤੀ ਸਾਖੀ ਅੰਦਰ ਸ਼ੁੱਧ ਉਚਾਰਨ ਕਰਨ ਲਈ ਕਿਤਨੀ ਸੁੰਦਰ ਸੇਧ ਮਿਲਦੀ ਹੈ:-

'ਜੋ ਮਾਤ੍ਰਾ ਸੋਧ ਕਰ ਪੜ੍ਹਦਾ ਹੈ ਤਿਸਕਾ ਭਲਾ ਪੜ੍ਹਨਾ ਹੈ। ਅਰ ਜੋ ਸ਼ੁੱਧ ਸ਼ਬਦ ਪੜ੍ਹਦਾ ਨਹੀਂ ਸੋ ਲਾਇਕ ਸਜਾਇ ਕੇ ਹੈ।'

ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਸ਼ਤਾਬਦੀ ਕਮੇਟੀ, ਅੰਮ੍ਰਿਤਸਰ-ਦਿੱਲੀ ਵਲੋਂ ਕਰਾਏ ਗਏ ਪਾਠ-ਬੋਧ ਸਮਾਗਮਾਂ ਵਿਚ ਸ਼ਾਮਲ ਹੋਣ ਵਾਲੇ ਵਿਅਕਤੀ ਇਸ ਤੱਥ ਤੋਂ ਜਾਣੂੰ ਹਨ ਕਿ ਅਜੋਕੀ ਸਿੱਖ ਪਨੀਰੀ ਗੁਰਬਾਣੀ ਦੇ ਪਰੰਪਰਾਗਤਿ ਅਰਥਾਂ ਨਾਲੋਂ ਗੁਰਬਾਣੀ ਦੇ ਲਗ ਮਾਤਰੀ ਨੇਮਾਂ

ਅਥਵਾ ਵਿਆਕਰਣਕ ਕਸਵੱਟੀ ਤੇ ਠੀਕ ਉਤਰਨ ਵਾਲੇ ਅਰਥਾਂ ਨੂੰ ਬਹੁਤ ਪਸੰਦ ਕਰਦੀ ਹੈ ਅਤੇ ਸ਼ੁੱਧ ਉਚਾਰਨ ਸਿਖਣ ਦੀ ਲਾਲਸਾ ਰਖਦੀ ਹੈ। ਸਕੂਲਾਂ ਤੇ ਕਾਲਜਾਂ ਦੇ ਬੱਚਿਆਂ ਨੂੰ ਗੁਰਬਾਣੀ ਨਾਲ ਜੋੜਨ ਦਾ ਵੱਡਾ ਵਸੀਲਾ ਇਹ ਹੈ ਕਿ ਉਹਨਾਂ ਨੂੰ ਵਿਆਕਰਣਕ ਤੇ ਵਿਗਿਆਨਕ ਢੰਗ ਨਾਲ ਗੁਰਬਾਣੀ ਦਾ ਬੋਧ ਕਰਾਇਆ ਜਾਏ। ਸਤਿਗੁਰੂ ਪਾਸੋਂ 'ਦੀਜੈ ਬੁਧਿ ਬਿਬੇਕਾ' ਦੀ ਮੰਗ ਮੰਗੀ ਜਾਏ। ਸਾਡਾ ਸਾਹਿਬ ਨਿਤ ਨਵਾਂ ਹੈ, ਗੁਰਬਾਣੀ ਨਿੱਤ ਸਾਨੂੰ ਨਵੀਨਤਾ ਪ੍ਰਦਾਨ ਕਰਦੀ ਹੈ। ਇਹ ਸਾਡੀ ਸੁਰਤਿ ਨੂੰ ਆਪਣੇ ਵਿਚ ਪ੍ਰਵੇਸ਼ ਕਰਦੀ ਹੈ, ਜਿਸ ਕਰਕੇ ਸਾਡੀ ਸੁਰਤਿ ਸ਼ਕਤੀਸ਼ਾਲੀ ਬਣ ਜਾਂਦੀ ਹੈ। ਫਿਰ ਆਪਣੀ ਅਕਲ ਅਲੋਪ ਹੋ ਜਾਂਦੀ ਹੈ ਤੇ ਅਨੁਭਵੀ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਅੰਧਕਾਰ ਦੇ ਵਿਨਾਸ਼ ਹੋਣ ਮਗਰੋਂ ਆਪ-ਮੁਹਾਰੇ ਰਤਨ 'ਕੋਠੜੀ ਖੁਲੀ ਅਨੂਪਾ' ਦੇ ਅਨੂਪਮ ਦਰਸ਼ਨ ਹੋ ਜਾਂਦੇ ਹਨ।

ਪਾਠ-ਬੋਧ ਸਮਾਗਮਾਂ ਨੇ ਗ੍ਰੰਥੀ ਸਿੰਘਾਂ, ਅਖੰਡ ਕੀਰਤਨੀ ਜਥਿਆਂ, ਗੁਰਮਤਿ ਮਿਸ਼ਨਰੀ ਅਤੇ ਸਿਖ-ਮਿਸ਼ਨਰੀ ਦੇ ਸਿਖਿਆਰਥੀਆਂ ਅੰਦਰ ਸ਼ੁੱਧ ਪਾਠ ਦਾ ਬੋਧ ਪ੍ਰਾਪਤ ਕਰਨ ਲਈ ਤਕੜੀ ਤਾਂਘ ਪੈਦਾ ਕਰ ਦਿਤੀ ਹੈ। ਪ੍ਰੀਤਵਾਨ ਗੁਰਸਿੱਖਾਂ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ)' ਦੀ ਪਹਿਲੀ ਪੋਥੀ ਨੂੰ ਜਿਸ ਚਾਅ ਨਾਲ ਪਿਆਰਿਆ, ਸਤਿਕਾਰਿਆ ਤੇ ਪਰਚਾਰਿਆ ਹੈ ਉਹ ਉਕਤ ਸਚਾਈ ਦਾ ਪਰਤੱਖ ਪਰਮਾਣ ਹੈ।

ਭਾਵੇਂ ਪਹਿਲੀ ਪੋਥੀ ਦੀ ਪ੍ਰਕਾਸ਼ਨਾ ਸਮੇਂ ਰਾਗੁ ਮਾਝ (ਦੂਜੀ ਪੋਥੀ) ਦਾ ਖਰੜਾ ਤਿਆਰ ਸੀ, ਪਰ ਦੋ ਕਾਰਨਾ ਕਰ ਕੇ ਛਪਾਈ ਲਈ ਪ੍ਰੈਸ ਵਿਚ ਦੇਣ ਤੋਂ ਸੰਕੋਚ ਕੀਤਾ ਗਿਆ ਸੀ। ਪਹਿਲਾ ਕਾਰਨ ਇਹ ਕਿ ਪਹਿਲੀ ਪੋਥੀ ਬਾਰੇ ਪਾਠਕਾਂ ਦੇ ਮਨਾਂ ਉਤੇ ਪਏ ਪ੍ਰਭਾਵ ਨੂੰ ਅਨੁਭਵ ਕੀਤਾ ਜਾਏ ਅਤੇ ਦੂਜਾ ਕਾਰਨ ਪਹਿਲੀ ਪੋਥੀ ਤੇ ਖਰਚ ਹੋਈ ਅੱਧ ਪਚੱਧ ਮਾਇਆ ਕਾਗਜ਼ ਦਾ ਪ੍ਰਬੰਧ ਕਰਨ ਲਈ ਪ੍ਰਾਪਤ ਹੋ ਜਾਏ। ਸੋ, ਗੁਰੂ ਦੀ ਕਿਰਪਾ ਨਾਲ ਕਾਰਨ-ਕੁਨਿੰਦ ਨੇ ਦੋਵੇਂ ਕਾਰਜ ਸਾਰਥਕ ਰੂਪ ਵਿਚ ਸਿੱਧ ਕਰ ਦਿਤੇ। ਗੁਰਬਾਣੀ ਦੇ ਹਿਤੈਸ਼ੀ ਪ੍ਰਿੰਸੀਪਲ ਗੁਰਮੁਖ ਸਿੰਘ ਜੀ, ਗੁਰਮਤਿ ਕਾਲਜ, ਪਟਿਆਲਾ, ਨੇ ਇਸ ਅਮੋਲਕ ਸੇਵਾ ਲਈ ਪੰਜਾਬੀ ਟਾਈਪ ਦੀ ਮਸ਼ੀਨ ਮੁਹੱਈਆ ਕਰਨ ਲਈ ਬਰਗੇਡੀਅਰ ਕੁਸ਼ਲਪਾਲ ਸਿੰਘ ਜੀ ਨਾਭਾ ਨਿਵਾਸੀ ਨੂੰ ਪ੍ਰੇਰਿਆ। ਜਿਸ ਦੇ ਫਲ ਸਰੂਪ ਆਪ ਜੀ ਨੇ ਆਪਣੇ ਸਤਿਕਾਰ ਯੋਗ ਪਿਤਾ ਜਨਰਲ ਸ਼ਿਵਦੇਵ ਸਿੰਘ ਦੀ ਯਾਦ ਵਿਚ ਬੜੇ ਪਿਆਰ ਨਾਲ ਮਸ਼ੀਨ ਲੈ ਦਿਤੀ ਤੇ ਖਰੜਾ ਸ਼ੀਘਰ ਹੀ ਟਾਈਪ ਹੋ ਗਿਆ। ਫਿਰ ਕਾਗਜ਼ ਦਾ ਕੋਟਾ ਪ੍ਰਾਪਤ ਕਰਨ ਲਈ ਉਦਮ ਕੀਤਾ ਗਿਆ। ਪੰਜਾਬ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਚੰਡੀਗੜ੍ਹ ਵਲੋਂ 2 ਟਨ ਕਾਗਜ਼ ਅਲਾਟ ਕੀਤਾ ਗਿਆ। ਕਾਗਜ਼ ਦੀ ਕੀਮਤ ਦਾ ਚੌਥਾ ਹਿੱਸਾ ਪੇਸ਼ਗੀ ਜਮ੍ਹਾਂ ਕਰਵਾਉਣਾ ਪਿਆ, ਪਰ ਕਾਗਜ਼ ਫਿਰ ਵੀ ਸਮੇਂ ਸਿਰ ਨਹੀਂ ਮਿਲ ਸਕਿਆ, ਸਗੋਂ ਇਕ ਸਾਲ ਮਗਰੋਂ ਨਾਂਹ ਵਿਚ ਉਤਰ ਮਿਲਿਆ। ਇਸੇ ਕਾਰਨ ਦੂਜੀ ਪੋਥੀ ਦੀ ਛਪਾਈ ਦਾ ਕਾਰਜ ਆਸ ਤੋਂ ਵਧ ਸਮੇਂ ਲਈ ਪਛੜ ਗਿਆ।

'ਜਿਸ ਕਾ ਕਾਰਜੁ ਤਿਨਿ ਹੀ ਕੀਆ, ਮਾਣਸੁ ਕਿਆ ਵੇਚਾਰਾ ਰਾਮ' ਦੇ ਪਵਿੱਤਰ ਗੁਰਵਾਕ ਅਨੁਸਾਰ ਪਰਮੇਸ਼ਰ ਨੇ ਆਪ ਹੀ ਅਜਿਹੀ ਬਿਧਿ ਬਣਾ ਦਿਤੀ ਕਿ ਆਪਣੇ ਸਾਦਕ

ਸਿੱਖ ਗੁਰਬਾਣੀ ਦੇ ਰਸੀਏ ਡਾ. ਕੌਰ ਸਿੰਘ ਜੀ (ਪਿੰਡ ਘਣਘਸ ਨਿਵਾਸੀ ਜ਼ਿਲਾ ਲੁਧਿਆਣਾ) ਅਤੇ ਸ. ਜਸਵੰਤ ਸਿੰਘ ਜੀ (ਰੀਟਾਇਰਡ ਐਸ. ਈ. ਚੰਡੀਗੜ੍ਹ) ਨੂੰ ਇਸ ਕਾਰਜ ਵਿਚ ਮਾਇਕ ਯੋਗਦਾਨ ਪਾਉਣ ਦਾ ਉਤਸ਼ਾਹ ਬਖਸ਼ਿਆ ਜਿਸ ਦਾ ਸਦਕਾ ਰਹਿੰਦਾ ਕਾਰਜ ਵੀ ਸੁਤੇ ਹੀ ਰਾਸ ਹੋ ਗਿਆ। ਬਾਜ਼ਾਰ ਵਿਚੋਂ ਵਧੀਆਂ ਕਾਗਜ਼ ਖਰੀਦ ਕੇ ਦੂਜੀ ਪੋਥੀ ਦੀ ਪ੍ਰਕਾਸ਼ਨਾਂ ਦਾ ਕੰਮ ਆਰੰਭ ਹੋ ਗਿਆ। ਬਾਕੀ ਟੀਕਿਆਂ ਦਾ ਤੁਲਨਾਤਮਕ ਅਧਿਐਨ ਕਰਨ ਸਮੇਂ ਉਨ੍ਹਾਂ ਵਿਚ ਅੰਕਿਤ ਸਦਾਚਾਰਕ ਗੁਣਾਂ ਨੂੰ ਅੱਖੋ ਓਹਲੇ ਨਹੀਂ ਕੀਤਾ ਗਿਆ, ਸਗੋਂ ਲੋੜੀਂਦੇ ਤੱਥਾਂ ਨੂੰ ਅਪਨਾਉਣ ਦਾ ਯਤਨ ਕੀਤਾ ਗਿਆ ਹੈ। ਜਿਸ ਰੱਸ, ਪਿਆਰ, ਹੁਲਾਰੇ ਤੇ ਸ਼ੁਕਰਾਨੇ ਨਾਲ ਪਹਿਲੀ ਪੋਥੀ ਦਾ ਕਾਰਜ ਨੇਪਰੇ ਚੜ੍ਹਿਆ ਸੀ, ਉਸੇ ਰੰਗ ਤੇ ਢੰਗ ਨਾਲ ਦੂਜੀ ਪੋਥੀ ਦਾ ਕਾਰਜ ਵੀ ਗੁਰੂ ਸਾਹਿੰਬ ਨੇ ਆਪ ਹੀ ਸਵਾਰਿਆ ਹੈ। ਅਸਲ ਵਿਚ ਵਲਵਲਾ ਤੇ ਲਗਨ ਹੀ ਗੁਰੂ ਸਾਹਿਬ ਵਲੋਂ ਮਿਲੀ ਇਕ ਅਜਿਹੀ ਦਾਤਿ ਹੈ ਜੋ ਸੁਰਤਿ ਨੂੰ ਬਾਣੀ ਦੇ ਅਰਥ-ਬੋਧ ਵਿਚ ਨਿਮਗਨ ਕਰਦੀ ਹੈ। ਬਿਬਕ ਬੁੱਧੀ ਦੁਆਰਾ ਜੋ ਗੁਰੂ-ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਉਸ ਨਾਲ ਜੀਵਨ ਵਿਚ ਭਾਰੀ ਵਿਕਾਸ ਹੁੰਦਾ ਹੈ। ਫਿਰ ਨਾਮ-ਸਿਮਰਨ ਨਾਲ ਪਿਉਂਦ ਹੋਈ ਸੁਰਤਿ ਸਭ ਭੇਦ ਭਰਮਾਂ ਤੇ ਤੌਖਲਿਆਂ ਨੂੰ ਸਾਫ ਕਰ ਦੇਂਦੀ ਹੈ।

ਤੁਸੀਂ ਗੁਰਬਾਣੀ ਦੇ ਸਰੂਪਾਂ ਨੂੰ ਬੜੇ ਪਿਆਰ ਨਾਲ ਤੱਕੋ, ਉਸ ਦਰਸ਼ਨ ਵਿਚੋਂ ਅੰਮ੍ਰਿਤ ਛਕੋ, ਭਾਵ ਦਰਸ਼ਨ ਪਰਸਨ ਕਰਦੇ ਹਰਸਨ ਹੋਵੋ। ਨਿੱਜੀ ਸੁਆਰਥ ਤੋਂ ਅਟੰਕ ਹੋ ਕੇ ਵਲਵਲੇ ਦੇ ਕੇਂਦਰ ਨਾਲ ਆਪਣੀ ਸਾਂਝ ਪਾਓ। ਬੇ-ਸੁਰੇ ਮਨ ਨੂੰ ਇਕ ਸੁਰ ਕਰਕੇ 'ਏਕ ਤੂਈ ਏਕ ਤੁਈ' 'ਵਾਹਿਗੁਰੂ ਵਾਹਿਗੁਰੂ' ਦੀ ਰੱਟ ਵਿਸਮਾਦੀ ਰੰਗਾਂ ਵਿਚ ਲਾਉਂਦੇ ਰਹੋ, ਵਾਹਿਗੁਰੂ ਜੀ ਨੂੰ ਸਰਬੱਗ ਤੇ ਆਪ ਨੂੰ ਅਲਪੱਗ, ਵਾਹਿਗੁਰੂ ਜੀ ਨੂੰ ਬਖਸ਼ਨਹਾਰ ਅਤੇ ਆਪਣੇ ਆਪ ਨੂੰ ਭੁੱਲਣਹਾਰ ਤੇ ਗੁਨਾਹ-ਗਾਰ ਤਸੱਵਰ ਕਰੋ। ਇਸ ਵਿਉਂਤ ਨਾਲ ਜੀਵਨ ਵਿਚ ਇਕਸਾਰਤਾ ਪੈਦਾ ਕਰੋ। ਅਮੋਲਕ ਵਕਤ ਵਿਅਰਥ ਨਾ ਗੁਆਓ, ਸਗੋਂ ਉਹ ਸਮਾਂ ਗੁਰਬਾਣੀ ਦੇ ਪਾਠ ਅਰਥਾਂ ਵਿਚ ਲਾਓ ਤਾਂ ਜੋ ਉਹ ਸਮਾਂ 'ਜੀਵਨਾ ਸਫਲ ਜੀਵਨੁ, ਸੁਨਿ ਹਰਿ ਜਪਿ ਜਪਿ ਸਦ ਜੀਵਨਾ' ਦਾ ਪ੍ਰਤੀਕ ਬਣ ਸਕੇ।

ਗੁਰੂ ਪਿਆਰਿਓ! ਦਾਸਰੇ ਦੇ ਅਵਗੁਣਾਂ ਨੂੰ ਨਾ ਵਿਚਾਰਦੇ ਹੋਏ ਸਤਿਗੁਰੂ ਅਗੇ ਅਰਦਾਸ ਕਰੋ ਕਿ ਉਹ ਆਪਣ ਦਾਸਰੇ ਨੂੰ ਸਿਮਰਨ ਵਾਲੀ ਸੁਮਤਿ ਬਖਸ਼ਣ ਤੇ ਸਦਾ ਆਪਣੀ ਅਗਵਾਈ ਵਿਚ ਇਹ ਸੇਵਾ ਲੈਂਦੇ ਰਹਿਣ। ਇਸ ਪੋਥੀ ਨੂੰ ਸਾਕਾਰ ਰੂਪ ਦੇਣ ਲਈ ਕਈ ਉਕਾਈਆਂ ਤੇ ਊਣਤਾਈਆਂ ਰਹਿ ਗਈਆਂ ਹਨ ਕਿਉਂਕਿ ਛਪਾਈ ਸਮੇਂ ਕਈ ਛੋਟੇ (ਪੈਰਾਂ ਵਾਲੇ) ਅਖਰ ਮਸ਼ੀਨ ਚਲਦਿਆਂ ਡਿਗ ਜਾਂਦੇ ਹਨ। ਆਪਣੇ ਵਲੋਂ ਸੁਧਾਈ ਦਾ ਪੂਰਾ ਯਤਨ ਕਰਨ ਮਗਰੋਂ ਅੰਤ ਵਿਚ ਸ਼ੁੱਧੀ ਪੱਤਰ ਦੇ ਦਿਤਾ ਹੈ । ਫਿਰ ਵੀ ਰਹੀਆਂ ਭੁੱਲਾਂ ਲਈ ਖਿਮਾਂ ਦਾ ਜਾਚਕ ਹਾਂ। ਪਾਠ-ਅਰਥਾਂ ਬਾਰੇ ਕੋਈ ਵੀਚਾਰ ਜਾਂ ਸੁਝਾਉ ਦੇਣਾ ਹੋਵੇ ਤਾਂ ਉਹ ਹੇਠ ਲਿਖੇ ਪੱਤੇ ਤੇ ਭੇਜਣਾ ਕਿਉਂਕਿ ਦਾਸਰਾ ਨੌਕਰੀ ਤੋਂ ਰਿਟਾਇਰ ਹੋ ਕੇ ਚੰਡੀਗੜ੍ਹ ਤੋਂ ਆਪਣੇ ਨਿਜ ਅਸਥਾਨ ਪਟਿਆਲਾ ਆ ਗਿਆ ਹੈ।

ਪਾਠਕਾਂ ਨੂੰ ਚਾਹੀਦਾ ਹੈ ਕਿ ਉਹ ਇਸ ਪੋਥੀ ਦਾ ਪਾਠ ਕਰਨ ਤੋਂ ਪਹਿਲਾਂ ਸ਼ੁੱਧੀ ਪੱਤਰ ਤੋਂ

ਲੋੜੀਂਦੀ ਸੁਧਾਈ ਕਰ ਲੈਣ।

ਅੰਤ ਵਿਚ ਅਕਾਲ ਪੁਰਖ ਦਾ ਕੋਟਾਨ-ਕੋਟਿ ਸ਼ੁੱਕਰ ਹੈ ਜਿਨ੍ਹਾਂ ਦੀ ਨਦਰ ਨਾਲ ਇਹ ਕਾਰਜ ਸਿਰੇ ਚੜ੍ਹਿਆ ਹੈ। ਸਤਿਕਾਰ ਯੋਗ ਵੀਰ ਭਾਈ ਜੀਵਨ ਸਿੰਘ ਜੀ ਅਤੇ ਅਜਿਹੇ ਗੁਰਮੁਖ ਵੀਰ ਵਿਸ਼ੇਸ਼ ਕਰਕੇ ਇਸਤ੍ਰੀ ਸਤਿਸੰਗ ਸਭਾ, ਸੈਕਟਰ 23, ਚੰਡੀਗੜ੍ਹ ਜਿਹਨਾਂ ਨੇ ਇਸ ਸੇਵਾ ਵਿਚ ਆਪਣਾ ਸਹਿਯੋਗ ਦਿਤਾ ਹੈ, ਦਾ ਦਿਲੋਂ ਰਿਣੀ ਹਾਂ।

ਗਿ. ਲਾਲ ਸਿੰਘ ਜੀ, ਜਿਨ੍ਹਾਂ ਨੇ ਨਿਜੀ-ਰੁਝੇਵਿਆਂ ਚੋਂ ਕੀਮਤੀ ਸਮਾਂ ਕੱਢ ਕੇ ਅੰਮ੍ਰਿਤ ਵੇਲੇ 'ਦੋ ਸ਼ਬਦ' ਲਿਖੇ ਹਨ, ਦਾ ਹਾਰਦਿਕ ਧੰਨਵਾਦੀ ਹਾਂ।

ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ।

ਗੁਰੂ ਪੰਥ ਦਾ ਦਾਸਰਾ

*ਹਰਿਬੰਸ ਸਿੰਘ*
੫-੮-੧੯੯੩

ਗੁਰਮਤਿ ਨਿਰਣੈ ਭਵਨ,
17-ਏ, ਮਹੱਲਾ ਡੋਗਰਾਂ,
ਪਟਿਆਲਾ।

# ਬਾਣੀ ਬਿਉਰਾ

## ਰਾਗੁ ਮਾਝ

| ਕੀ | ਗਿਣਤੀ | ਕਿਥੇ? |
|---|---|---|
| ਮੂਲ ਮੰਤਰ ਦਾ ਪੂਰਾ ਸਰੂਪ— ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ | ੧ | ਪੰਨਾ ੯੪ |
| ਮੂਲ ਮੰਤਰ ਦਾ ਸੰਖੇਪ ਸਰੂਪ—੧ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ | ੧ | ਪੰਨਾ ੧੩੭ |
| ਮੂਲ ਮੰਤਰ ਦਾ ਹੋਰ ਸੰਖੇਪ ਸਰੂਪ— ੧ੴ ਸਤਿਗੁਰ ਪ੍ਰਸਾਦਿ ॥ | ੪ | ਪੰਨਾ ੧੦੯, ੧੩੨ ੧੩੩, ੧੩੬ |

| ਕਰਤਾ | ਚਉਪਦੇ | ਅਸਟਪਦੀਆਂ | ਰਹਾਉ* | ਸਲੋਕ | ਪ੍ਰਸਿਧ ਬਾਣੀਆਂ |
|---|---|---|---|---|---|
| ਮਹਲਾ ੧ | --- | ੧[ਪੰ. ੧੦੯] | ੧ | ੪੩ | ਵਾਰ-੧[ਪੰ. ੧੩੭] |
| ਮਹਲਾ ੨ | --- | --- | --- | ੧੨ | --- |
| ਮਹਲਾ ੩ | --- | ੩੨ | ੩੨ | ੩ | --- |
| ਮਹਲਾ ੪ | ੭ | ੧ | ੧ | ੨ | --- |
| ਮਹਲਾ ੫ | ੪੩ | ੫ | ੪ | --- | ਬਾਰਹਮਾਹਾ [ਪੰ. ੧੩੩-੩੬] ਦਿਨ ਰੈਣਿ [ਪੰ. ੧੩੬-੩੭] |
| ਭਗਤ ਬਾਣੀ | --- | --- | --- | --- | --- |

---

*ਨੋਟ— ਪੰਨਾ ੧੩੧ ਉਤੇ ੯॥੨॥੩੬॥ ਵਾਲੇ ਸ਼ਬਦ ਵਿੱਚ 'ਰਹਾਉ' ਨਹੀ ਹੈ ਅਤੇ ਸ਼ਬਦ ਨੰਬਰ ੮॥੪॥੩੮॥ ਨਾਲ ਰਹਾਉ ਦਾ ॥੧॥ ਅੰਕ ਨਹੀਂ ਹੈ। 'ਦਿਨ ਰੈਣਿ' ਵਾਲੀ ਬਾਣੀ ਵੀ ਰਹਾਉ ਤੋਂ ਰਹਿਤ ਹੈ।

# ਰਾਗੁ ਮਾਝ

ਗੁਰਮਤਿ ਸੰਗੀਤ ਰਾਗਮਾਲਾ ਦੀ ਵਿਲੱਖਣਤਾ ਲਈ ਸ੍ਰੀ ਗੁਰੂ ਗ੍ਰੰਥ ਕੋਸ਼ (ਖਾ. ਟ੍ਰੈ. ਸੁ.) ਦੇ ਕਰਤਾ ਨੇ ਜੋ ਅੰਤਕਾ-੧ ਉਤੇ ਵੱਖ ਵੱਖ ਮੱਤਾਂ ਦੀਆਂ ਰਾਗਮਾਲਾਵਾਂ ਦੇ ੧੧ ਨਕਸ਼ੇ ਦਿੱਤੇ ਹਨ, ਉਨ੍ਹਾਂ ਵਿਚ 'ਮਾਝ' ਰਾਗ ਦਾ ਜ਼ਿਕਰ ਕਿਤੇ ਨਹੀਂ ਆਇਆ। ਜਿਥੋਂ ਤਕ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਾਗਮਾਲਾ ਦਾ ਸਬੰਧ ਹੈ, ਉਸ ਵਿਚ ਵੀ ਇਸ ਰਾਗ ਦੇ ਨਾਮ ਬਾਰੇ ਕੋਈ ਸੰਕੇਤ ਨਹੀਂ ਮਿਲਦਾ।

ਅਸਲ ਵਿਚ ਕਈ ਰਾਗ ਦੇਸੀ ਹੁੰਦੇ ਹਨ, ਜਿਨ੍ਹਾਂ ਦਾ ਵਰਣਨ ਸਬੰਧਤ ਦੇਸ਼ ਦੀ ਰਾਗ ਅਨੁਕ੍ਰਮਣਿਕਾ ਵਿਚ ਤਾਂ ਹੋ ਸਕਦਾ ਹੈ ਪਰ ਸੰਗੀਤ ਦੀਆਂ ਉਪਲਬਧ ਪੁਰਾਤਨ ਰਾਗ ਮਾਲਾਵਾਂ ਵਿਚ ਉਹਨਾਂ ਦਾ ਸ਼ਾਮਲ ਹੋਣਾ ਜ਼ਰੂਰੀ ਨਹੀਂ। ਪੰਜਾਬ ਦੇਸ਼ ਦੇ ਮੱਧ (ਕੇਂਦਰੀ) ਇਲਾਕੇ ਦਾ ਨਾਉਂ 'ਮਾਝਾ' ਪ੍ਰਸਿਧ ਹੈ, ਲਾਹੌਰ ਤੇ ਸ੍ਰੀ ਅੰਮ੍ਰਿਤਸਰ ਦੋਵੇਂ ਸ਼ਹਿਰ ਰਾਜਸੀ ਅਤੇ ਸਮਾਜਕ ਕਲਾ ਦੇ ਕੇਂਦਰ ਰਹੇ ਹਨ। ਸ੍ਰੀ ਅੰਮ੍ਰਿਤਸਰ, ਤਰਨਤਾਰਨ, ਗੋਇੰਦਵਾਲ ਸਾਹਿਬ ਦੇ ਪਵਿੱਤ੍ਰ ਅਸਥਾਨਾਂ ਵਿਖੇ ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨਿਵਾਸ ਰੱਖਦੇ ਰਹੇ ਅਤੇ ਲੋਕਾਈ ਤਾਈਂ ਨਿਰੰਕਾਰੀ ਸੰਦੇਸ਼ ਪਹੁੰਚਾਉਂਦੇ ਰਹੇ। ਇਸ ਰਾਗ ਵਿਚ ਇਨ੍ਹਾਂ ਤਿੰਨਾਂ ਸਤਿਗੁਰੂ ਸਾਹਿਬਾਨ ਦੇ ਸ਼ਬਦ ਸੰਗ੍ਰਹਿ ਤੋਂ ਇਹ ਨਿਰਣਾ ਉਘੜ ਕੇ ਸਾਹਮਣੇ ਆਉਂਦਾ ਹੈ ਕਿ ਨਿਸਚੇ ਹੀ ਇਸ ਅਨੂਠੇ ਰਸ ਵਾਲਾ ਮੌਲਿਕ ਰਾਗ ਸਤਿਗੁਰਾਂ ਦੀ ਇਕ ਅਮੋਲਕ ਦੇਣ ਹੈ। ਪਹਿਲੀ ਪਾਤਸ਼ਾਹੀ ਦੀ ਇਕ ਅਸ਼ਟਪਦੀ ਇਸ ਰਾਗ ਵਿਚ ਦਰਜ ਹੈ। 'ਮਾਝ ਕੀ ਵਾਰ' ਵਿਚ ਪਹਿਲੇ, ਦੂਜੇ ਅਤੇ ਤੀਜੇ ਗੁਰਦੇਵ ਜੀ ਦੇ ਸਲੋਕ ਦਰਜ ਹਨ ਜਿਨ੍ਹਾਂ ਦੀ ਸੰਪਾਦਨਾ ਪੰਚਮ ਗੁਰਦੇਵ ਜੀ ਨੇ ਆਪ ਆਪਣੀ ਅਗਵਾਈ ਹੇਠ ਕਰਵਾਈ; ਪਰ ਇਸ ਰਾਗ ਵਿੱਚ ਹੋਰ ਕੋਈ ਸ਼ਬਦ ਪਹਿਲੇ ਦੋ ਗੁਰ ਵਿਅਕਤੀਆਂ ਦਾ ਨਹੀਂ ਹੈ। ਜੇ ਇਹ ਮਨ ਲਈਏ ਕਿ ਮਾਝ ਰਾਗ ਦੀ ਪ੍ਰਥਮ ਵਰਤੋਂ ਗੁਰੂ ਘਰ ਵਿਚੋਂ ਹੀ ਹੋਈ ਹੈ ਤਾਂ ਇਹ ਵਧੇਰੇ ਫੱਬੇਗੀ।

ਬਾਣੀ ਬਿਉਰੇ ਵਿੱਚ 'ਬੁੱਧ ਪ੍ਰਕਾਸ਼ ਦਰਪਨ' ਦਾ ਹਵਾਲਾ ਦੇ ਕੇ ਇਸ ਰਾਗ ਦੀ ਬਣਤਰ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

"ਸਿਰੀ ਰਾਗ ਮਧੁਮਾਧਵੀ, ਅਰ ਮਲਾਰ ਸੁਰ ਜਾਨ।
ਇਨ ਮਿਲਿ ਮਾਝ ਬਖਾਨਹੀ, ਲੀਜਹੁ ਗੁਨਿ ਜਨ ਮਾਨ।"

ਖ਼ਾਲਸਾ ਟ੍ਰੈਕਟ ਸੁਸਾਇਟੀ ਵਾਲੇ ਕੋਸ਼ ਅਨੁਸਾਰ "ਇਹ ਰਾਗ ਗੁਰਮਤਿ ਸੰਗੀਤ ਅਨੁਸਾਰ ਭਿੰਨ ਰਾਗਣੀ ਹੈ। ਮਾਝੇ ਦੇਸ਼ ਦੀ ਰਾਗਣੀ ਹੋਣ ਤੇ ਦੇਸੀ ਸੰਕੀਰਣ ਹੈ। ਸਿਰੀ ਰਾਗ, ਮਧ ਮਾਧਵੀ, ਮਲਾਰ ਮਿਲੇ ਤੇ ਬਣੀ ਹੈ ਹੋਰ ਕਿਸੇ ਮੱਤ ਦੇ ਸਰੂਪ ਵਿਚ ਨਹੀਂ।" ਗੁਰਬਾਣੀ ਸੰਗੀਤ (ਰਚਿਤ ਸ. ਗਿਆਨ ਸਿੰਘ ਰਈਸ, ਐਬਟਾਬਾਦ), ਗੁਰਬਾਣੀ ਸੰਗੀਤ

ਪ੍ਰਾਚੀਨ ਰੀਤ ਰਤਨਾਵਲੀ (ਕਰਤਾ ਭਾ. ਅਵਤਾਰ ਸਿੰਘ ਗੁਰਚਰਨ ਸਿੰਘ ਜੀ) ਵਿਚ ਮਾਝ ਰਾਗ ਦਾ ਵਰਣਨ ਨਾਂ-ਮਾਤਰ ਹੀ ਦਿਤਾ ਹੋਇਆ ਹੈ। ਹਾਂ, ਸ੍ਰੀ ਗੁਰੂ ਰਾਮਦਾਸ ਰਾਗ ਰਤਨਾਵਲੀ (ਲੇਖਕ ਪ੍ਰੋ. ਤਾਰਾ ਸਿੰਘ) ਵਿਚ ਦਿੱਤਾ ਵੇਰਵਾ ਪਾਠਕਾਂ ਦੀ ਗਿਆਤ ਹਿਤ ਵਿਸ਼ੇਸ਼ ਤੌਰ ਤੇ ਵਰਣਨ ਯੋਗ ਹੈ ਜਿਹੜਾ ਕਿ ਇਸ ਪ੍ਰਕਾਰ ਹੈ:-

"ਮਾਝ ਰਾਗ ਦਾ ਨਾਦਾਤਮਕ ਸਰੂਪ ਖਮਾਜ ਮੇਲ ਤੋਂ ਉਤਪੰਨ ਹੁੰਦਾ ਹੈ ਇਸ ਰਾਗ ਵਿਚ ਦੋ ਗੰਧਾਰ, ਦੋ ਨਿਸ਼ਾਦ ਅਤੇ ਬਾਕੀ ਸਭ ਸੁੱਧ ਸੁਰ ਲਗਦੇ ਹਨ। ਇਸ ਦੇ ਆਰੋਹ ਵਿਚ ਗੰਧਾਰ ਅਤੇ ਧੈਵਤ ਦੋ ਵਰਜਿਤ ਹਨ ਪਰ ਅਵਰੋਹ ਵਿਚ ਵੱਖਰੇ ਢੰਗ ਨਾਲ ਸੱਤੇ ਸੁਰ ਹੀ ਵਰਤੇ ਜਾਂਦੇ ਹਨ। ਇਸ ਲਈ ਜਾਤੀ ਔਢਵ ਵਕਰ-ਸੰਪੂਰਣ ਹੈ। ਇਸ ਦਾ ਵਾਦੀ ਸੁਰ ਰਿਖਭ ਅਤੇ ਸੰਵਾਦੀ ਪੰਚਮ ਹੈ। ਇਸ ਦੇ ਗਾਉਣ-ਵਜਾਉਣ ਦਾ ਵੇਲਾ ਦਿਨ ਦਾ ਚੌਥਾ ਪਹਿਰ ਹੈ। ਮਾਝ ਰਾਗ ਵਿਚ ਦੇਸ, ਦੇਸੀ, ਸਾਰੰਗ, ਤਿਲਕ-ਕਾਮੋਦ, ਕਾਫ਼ੀ , ਜੈ ਜੈਵੰਤੀ, ਮਾਲ ਗੂਜਰੀ, ਮਲਾਰ ਆਦਿ ਕਈ ਰਾਗਾਂ ਦੀ ਰੰਗਤ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਵਿੱਚ 'ਰੇ ਪ' ਸੁਰ ਸੰਗਤੀ ਬਹੁਤ ਮਹੱਤਵਪੂਰਣ ਹੈ । ਆਰੋਹ ਅਵਰੋਹ, ਮੁੱਖ ਰਾਗ ਅਤੇ ਸੁਰ ਵਿਸਤਾਰ ਦੇ ਅਧਿਐਨ ਤੋਂ ਇਹ ਰਾਗ ਆਪਣੇ ਸਮ-ਪ੍ਰਕ੍ਰਿਤਕ ਰਾਗਾਂ ਨਾਲੋਂ ਸੁਭਾਵਿਕ ਹੀ ਨਿਵੇਕਲਾ ਦਿਖਾਈ ਦਿੰਦਾ ਹੈ।"

ਆਰੋਹ: ਸਾ ਰੇ, ਮ ਪ, ਨੀ ਸਾ ।

ਅਵਰੋਹ: ਸਾ ਨੀ ਧ ਪ, ਧ ਮ ਗ ਮ, ਰੇ ਪ, ਗੁ ਰੇ ਗੁ, ਸ ਰ, ਨੀ ਸਾ।

ਮੁੱਖ ਅੰਗ: ਪ, ਧ ਮ ਗੁ ਮ, ਰੇ ਪ, ਮ ਗੁ, ਰੇ ਗੁ ਸਾ ਰੇ, ਨੀ ਸਾ।

ਉਪਰੋਕਤ ਵਿਚਾਰਾਂ ਤੋਂ ਇਲਾਵਾ ਇਕ ਵਿਸ਼ੇਸ਼ ਨੁਕਤਾ ਵੀਚਾਰਨਯੋਗ ਇਹ ਹੈ ਕਿ ਇਸ ਰਾਗ ਵਿਚ ਜਿਥੇ ਜਗਤ ਪ੍ਰਸਿਧ ਬਾਣੀ 'ਬਾਰਹ ਮਾਹਾ' ਦਰਜ ਹੈ, ਉਥੇ ਸਿਰਲੇਖ 'ਮਾਝ ਮਹਲਾ ੫' ਦੀ ਥਾਂ 'ਮਾਝ ਮਹਲਾ ੪' ਲਿਖਿਆ ਹੈ। 'ਮਾਝ' ਅਤੇ 'ਮਾਂਝ' ਦਾ ਉਚਾਰਨ-ਭੇਦ ਕਿਸੇ ਟੀਕਾਕਾਰ ਜਾਂ ਸੰਗੀਤਕਾਰ ਨੇ ਨਹੀਂ ਸਮਝਾਇਆ, ਸ਼ਾਇਦ ਇਸ ਕਰ ਕੇ ਕਿ 'ਮਾਝ' ਵਿਚ ਕੰਨੇ ਉਤੇ ਲਗੀ ਬਿੰਦੀ ਦਾ ਪ੍ਰਯੋਗ ਕਿਸੇ ਉਤਾਰਾ ਕਰਨ ਵਾਲੇ ਪਾਸੋਂ ਜਾਂ ਪ੍ਰੈਸ ਰੀਡਰ ਦੀ ਅਣਗਹਿਲੀ ਕਾਰਨ ਹੋ ਗਿਆ ਹੋਵੇ। ਵੈਸੇ, ਸਾਰੇ ਰਾਗ ਵਿਚ 'ਮਾਝ' ਸ਼ਬਦ ਹੀ ਦ੍ਰਿਸ਼ਟੀ ਪੈਂਦਾ ਹੈ ਪਰ ਜਦੋਂ ਗਉੜੀ ਰਾਗ ਵਿਚ ਪੰਨਾ ੨੧੮ ਉਤੇ 'ਦੁਖ ਭੰਜਨੁ ਤੇਰਾ ਨਾਮ ਜੀ ਦੁਖ ਭੰਜਨ ਤੇਰਾ ਨਾਮੁ' ਸ਼ਬਦ ਦੇ ਦਰਸ਼ਨ ਕਰੀਏ ਤਾਂ ਉਥੇ 'ਗਉੜੀ ਮਹਲਾ ੫ ਮਾਂਝ' ਅੰਕਿਤ ਹੈ ਜਿਸ ਨੂੰ ਵੇਖ ਕੇ ਪਾਠਕਾਂ ਦੇ ਮਨ ਵਿਚ ਇਸ ਦਾ ਅਰਥ ਭੇਦ ਸਮਝਣ ਦੀ ਲਾਲਸਾ ਪੈਦਾ ਹੋ ਜਾਂਦੀ ਹੈ। ਹਾਂ, ਜੋ ਗੱਲ ਇਸ ਵਕਤ ਤਕ ਖੋਜ ਰਾਹੀਂ ਪ੍ਰਗਟ ਹੋਈ ਹੈ ਉਸ ਅਨੁਸਾਰ ਇਸ ਰਾਗ ਦਾ ਸਹੀ ਨਾਮ 'ਮਾਝ' ਹੀ ਹੈ, 'ਮਾਂਝ' ਅਰਥਾਤ ਕੰਨੇ ਉਤੇ ਬਿੰਦੀ ਨਾਲ ਨਹੀਂ। ਜਾਪਦਾ ਹੈ ਕਿ ਕਿਸੇ ਲਿਖਾਰੀ ਪਾਸੋਂ ਉਤਾਰਾ ਕਰਨ ਸਮੇਂ ਗਲਤੀ ਨਾਲ ਲੱਗੀ ਬਿੰਦੀ ਅਗੇ ਤੋਂ ਅਗੇ ਚਲੀ ਆ ਰਹੀ ਹੋਵੇ ਤਾਂ ਇਸ ਵਿਚ ਕੋਈ ਹੈਰਾਨੀ ਵਾਲੀ ਗੱਲ ਨਹੀਂ ਕਿਉਂਕਿ ਗੁਰਬਾਣੀ ਅੰਦਰ ਕੋਈ ਹੋਰ ਸ਼ਬਦਾਂ ਦੇ ਵੀ ਅਜਿਹੇ ਭੇਦ ਵੇਖਣ ਵਿਚ ਆਉਂਦੇ ਹਨ। ਉਂਝ 'ਮਾਝ' ਦੇ ਅਰਥ ਹਨ 'ਵਿਚ',

ਜਿਵੇਂ "....ਹਰਿ ਪਾਈਐ ਸਤਿਗੁਰ ਮਾਝਾ" (ਪੰਨਾ ੬੯੭)। 'ਮਾਝਾ' ਇਲਾਕਾ ਪੰਜਾਬ ਦਾ ਵਿਚਲਾ ਇਲਾਕਾ ਹੈ, ਇਸ ਲਈ ਹੋ ਸਕਦਾ ਹੈ ਕਿ ਇਸ ਇਲਾਕੇ ਦੇ ਨਾਉਂ ਉਤੇ ਹੀ ਇਸ ਰਾਗ ਦਾ ਨਾਉਂ 'ਮਾਝ' ਰਖ ਦਿਤਾ ਗਿਆ ਹੋਵੇ। ਕਿਉਂਕਿ ਕਈ ਰਾਗ ਇਲਕਾਈ ਹੁੰਦੇ ਹਨ, ਸਰਬ-ਵਿਆਪਕ ਨਹੀਂ।

ਹਾਂ, ਪੰਜਾਬੀ ਵਿਚ 'ਮਾਝ' ਦਾ ਆਪਣਾ ਵੱਖਰਾ ਸਥਾਨ ਹੈ, ਜਿਸ ਦਾ ਲਿਖਤੀ ਰੂਪ ਉਪਲਬਧ ਹੈ। ਪੁਰਾਤਨ ਬੀੜਾਂ ਦੇ ਲਿਖਾਰੀਆਂ ਦੀ ਬਹੁਗਿਣਤੀ 'ਮਾਝ' ਸ਼ਬਦ ਦੇ ਹੀ ਦਰਸ਼ਨ ਕਰਾਉਂਦੀ ਹੈ 'ਮਾਂਝ' ਦੇ ਨਹੀਂ। ਜੇ ਕੋਈ ਗੁਰਮਤਿ ਸੰਗੀਤਕਾਰ ਜਾਂ ਖੋਜੀ ਇਸ ਬਾਰੇ ਵਿਸ਼ੇਸ਼ ਜਾਣਕਾਰੀ ਰਖਦਾ ਹੋਵੇ ਤਾਂ ਸਿੱਖ ਸੰਗਤਾਂ ਨੂੰ ਇਸ ਤੋਂ ਜਾਣੂ ਕਰਾਉਣ ਦਾ ਸੁਜੱਸ ਖੱਟੇ ਤੇ ਧੰਨਵਾਦ ਦਾ ਪਾਤਰ ਬਣੇ। ਹਾਂ, ਪੰਜਾਬੀ ਕਾਵਿ ਵਿੱਚ 'ਮਾਝਾਂ' ਲਿਖੀਆਂ ਹੋਈਆਂ ਉਪਲਬਧ ਹਨ।

ਦਾਸ ਦੀ ਸਮੂੰਹ ਪਾਠਕਾਂ ਪਾਸ ਇਕ ਅਰਜ਼ੋਈ ਹੈ ਕਿ ਉਹ ਦੋਨੋ ਵਕਤ ਨਿਤਨੇਮ ਬਾਣੀਆਂ ਦਾ ਪਾਠ ਕਰਨ ਮਗਰੋਂ ਸਾਈ ਅੱਗੇ ਇਹ ਅਰਦਾਸ ਕਰਨ ਕਿ ਰਹਿੰਦੀ ਗੁਰਬਾਣੀ ਦਾ ਅਰਥ-ਬੋਧ ਇਕ ਰਸ ਤੇ ਇਕ ਰੰਗ ਵਿਚ ਇਸੇ ਤਰ੍ਹਾਂ ਸੰਪੂਰਨ ਹੋ ਜਾਵੇ। ਤੀਜੀ ਪੋਥੀ (ਰਾਗ ਗਉੜੀ) ਦਾ ਖਰੜਾ ਲਗ ਪਗ ਤਿਆਰ ਹੈ, ਪਰ ਦੂਜੀ ਪੋਥੀ ਦੀ ਪ੍ਰਕਾਸ਼ਨਾ ਮਗਰੋਂ ਅਧ-ਪਚਧੀ ਭੇਟਾ ਪ੍ਰਾਪਤ ਹੋਣ ਤੇ ਕਾਗਜ਼ ਖ਼ਰੀਦਣ ਦਾ ਉਦਮ ਕੀਤਾ ਜਾਵੇਗਾ। ਆਸ ਹੈ ਕਿ ਸਤਿਗੁਰੂ ਆਪ ਇਸ ਕਾਰਜ ਲਈ ਪਹਿਲੇ ਵਰਗਾ ਚਾਅ ਤੇ ਉਤਸ਼ਾਹ ਬਖਸ਼ੀ ਰਖਣਗੇ। ਬਸ, ਮੇਰੇ ਜੀਵਨ ਦਾ ਸਭ ਤੋਂ ਵਡਾ ਆਦਰਸ਼ ਇਹ ਹੈ ਕਿ ਮਨ ਗੁਰਬਾਣੀ ਦੀ ਸੇਵਾ ਵਿਚ ਲਗਾ ਰਹੇ ਅਤੇ ਅਰਦਾਸ ਕਰਦਾ ਰਹੇ-

**ਹਰਿ ਹਰਿ ਆਪਣੀ ਦਇਆ ਕਰਿ, ਹਰਿ ਬੋਲੀ ਬੈਣੀ ॥**
**ਹਰਿਨਾਮੁ ਧਿਆਈ ਹਰਿ ਉਚਰਾ, ਹਰਿ ਲਾਹਾ ਲੈਣੀ ॥** [ਪੰਨਾ ੬੫੨



# ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

## ਰਾਗੁ ਮਾਝ, ਚਉਪਦੇ, ਘਰੁ ੧, ਮਹਲਾ ੪ ॥

ਹਰਿ ਹਰਿ ਨਾਮੁ, ਮੈ ਹਰਿ ਮਨਿ ਭਾਇਆ ॥ ਵਡਭਾਗੀ, ਹਰਿਨਾਮੁ ਧਿਆਇਆ ॥ ਗੁਰਿ ਪੂਰੈ, ਹਰਿ ਨਾਮ ਸਿਧਿ ਪਾਈ, ਕੋ ਵਿਰਲਾ ਗੁਰਮਤਿ ਚਲੈ ਜੀਉ ॥ ੧ ॥ ਮੈ ਹਰਿ ਹਰਿ ਖਰਚੁ, ਲਇਆ ਬੰਨਿ ਪਲੈ ॥ ਮੇਰਾ ਪ੍ਰਾਣ ਸਖਾਈ, ਸਦਾ ਨਾਲਿ ਚਲੈ ॥ ਗੁਰਿ ਪੂਰੈ ਹਰਿਨਾਮੁ ਦਿੜਾਇਆ, ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥ ੨ ॥ ਹਰਿ ਹਰਿ ਸਜਣੁ, ਮੇਰਾ ਪ੍ਰੀਤਮੁ ਰਾਇਆ ॥ ਕੋਈ ਆਣਿ ਮਿਲਾਵੈ, ਮੇਰੇ ਪ੍ਰਾਣ ਜੀਵਾਇਆ ॥ ਹਉ ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ, ਮੈ ਨੀਰ ਵਹੇ ਵਹਿ ਚਲੈ ਜੀਉ ॥ ੩ ॥ ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥ ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ, ਜਨ ਨਾਨਕ ਹਰਿ ਧਨੁ ਪਲੈ ਜੀਉ ॥ ੪ ॥ ੧ ॥

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਵਡਭਾਗੀਂ । **ਅੱਧਕ ਸਹਿਤ:** ਚੱਲੈ, ਪੱਲੈ।

**ਪਦ ਅਰਥ:** ਮੈ-ਮੈਨੂੰ। ਵਡਭਾਗੀ-ਵੱਡੇ ਭਾਗਾਂ ਨਾਲ। ਗੁਰਿ ਪੂਰੈ-ਪੂਰੇ ਗੁਰੂ ਦੁਆਰਾ। ਸਿਧਿ-ਸਫਲਤਾ। ਸਖਾਈ-ਸਾਥੀ, ਸਹਾਇਕ। ਗੁਰਿ ਪੂਰੈ-ਪੂਰੇ ਗੁਰੂ ਨੇ। ਦਿੜਾਇਆ-ਦ੍ਰਿੜ੍ਹ, ਪੱਕਾ, ਨਿਸਚੇ ਕਰਾ ਦਿੱਤਾ ਹੈ। ਨਿਹਚਲੁ-ਸਦਾ ਥਿਰ ਰਹਿਣ ਵਾਲਾ। ਪਲੈ-ਪੱਲੇ ਵਿਚ। ਰਾਇਆ-ਰਾਜਾ, ਪਾਤਿਸ਼ਾਹ, ਮਾਲਕ। ਆਣਿ-ਲਿਆ ਕੇ। ਜੀਵਾਇਆ-ਜੀਵਨ ਦਾਤਾ। ਪ੍ਰੀਤਮਾ-ਪ੍ਰੀਤਮ (ਪਰਮਾਤਮਾ) ਨੂੰ। ਮੈ-ਮੇਰੇ। ਬਾਲ ਸਖਾਈ-ਬਚਪਨ ਦਾ ਸਾਥੀ ਭਾਵ ਮੁੱਢ ਤੋਂ, ਸਹਾਇਤਾ ਕਰਨ ਵਾਲਾ। ਵਹੇ ਵਹਿ-ਵਗ ਵਗ ਕੇ।

**ਅਰਥ:** (ਹੇ ਭਾਈ!) ਮੈਨੂੰ ਹਰੀ (ਅਤੇ ਉਸ ਦਾ) ਹਰਿ ਹਰਿ ਨਾਮ ਮਨ ਕਰ ਕੇ ਚੰਗਾ (ਮਿੱਠਾ) ਲੱਗਾ ਹੈ। ਵੱਡੇ ਭਾਗਾਂ ਨਾਲ (ਮੈਂ) ਹਰੀ ਦਾ ਨਾਮ ਸਿਮਰਿਆ ਹੈ। ਪੂਰੇ ਗੁਰੂ ਦੇ ਰਾਹੀਂ (ਮੈਂ) ਹਰੀ ਨਾਮ ਦੀ ਸਫਲਤਾ ਪ੍ਰਾਪਤ ਕੀਤੀ ਹੈ, (ਹੁਣ ਇਸ ਗੱਲ ਦਾ ਨਿਰਣਾ ਹੋ ਗਿਆ ਹੈ ਕਿ) ਕੋਈ ਵਿਰਲਾ (ਵਿਅਕਤੀ ਹੀ) ਗੁਰੂ ਦੀ ਦਸੀ ਹੋਈ ਮਤਿ ਅਨੁਸਾਰ (ਸਹੀ ਜੀਵਨ-ਮਾਰਗ ਉਤੇ) ਚਲਦਾ ਹੈ ਜੀ ॥ ੧ ॥

(ਹੇ ਭਾਈ!) ਮੈਂ (ਆਪਣੇ ਜੀਵਨ-ਪੰਧ ਲਈ) ਹਰਿ ਹਰਿ ਨਾਮ ਰੂਪ ਖਰਚ ਪੱਲੇ ਬੰਨ੍ਹ ਲਿਆ ਹੈ (ਕਿਉਂਕਿ ਇਹ ਹਰਿ ਨਾਮ) ਮੇਰੇ ਪ੍ਰਾਣਾਂ ਦਾ ਸਾਥੀ ਹੈ (ਅਤੇ ਸਹਾਇਕ ਰੂਪ ਵਿਚ) ਸਦਾ ਹੀ (ਮੇਰੇ) ਨਾਲ ਚਲਦਾ ਹੈ। ਪੂਰੇ ਗੁਰੂ ਨੇ (ਮੈਨੂੰ ਹਰਿ ਨਾਮ ਦ੍ਰਿੜ੍ਹ ਕਰ ਦਿਤਾ ਹੈ (ਕਿ ਕੇਵਲ) ਹਰੀ ਦਾ (ਨਾਮ) ਸਦਾ ਥਿਰ ਰਹਿਣ ਵਾਲਾ ਹੈ (ਅਤੇ ਇਹ) ਧਨ (ਹੁਣ ਮੇਰੇ) ਪੱਲੇ (ਵਿਚ ਪੈ ਗਿਆ ਹੈ) ਜੀ ॥੨॥

(ਹੇ ਭਾਈ!) ਮੇਰਾ ਸਜਣ ਹਰੀ ਹੀ ਪਿਆਰਾ ਪਾਤਿਸ਼ਾਹ ਹੈ। ਮੇਰੇ ਪ੍ਰਾਣ ਜੀਵਾਉਣ ਵਾਲੇ (ਇਸ ਦਾਤੇ ਨੂੰ) ਕੋਈ (ਗੁਰੂ ਦਾ ਪਿਆਰਾ) ਆਣ ਕੇ ਮਿਲਾ ਦੇਵੇ। ਮੈਂ ਪ੍ਰੀਤਮ (ਪਆਰੇ) ਨੂੰ ਦੇਖੇ ਬਿਨਾਂ ਰਹਿ ਨਹੀਂ ਸਕਦਾ (ਅਤੇ ਉਸ ਦੇ ਵਿਜੋਗ ਵਿਚ) ਮੇਰੇ (ਨੇਤਰਾਂ ਚੋਂ ਹੰਝੂ ਰੂਪ) ਪਾਣੀ ਵਗ ਵਗ ਕੇ (ਨਿਰੰਤਰ) ਚਲੀ ਜਾ ਰਿਹਾ ਹੈ ॥ ੩ ॥

(ਹੇ ਭਾਈ!) ਸਤਿਗੁਰੂ ਮੇਰਾ (ਅਜੇਹਾ) ਮਿੱਤਰ ਹੈ (ਜਿਵੇਂ ਕੋਈ) ਬਚਪਨ ਦਾ ਸਾਥੀ ਹੁੰਦਾ ਹੈ। ਹੇ ਮੇਰੀ ਮਾਂ ! ਮੈਂ (ਉਸ ਗੁਰੂ ਦਾ ਦਰਸ਼ਨ) ਦੇਖੇ ਬਿਨਾਂ ਰਹਿ ਨਹੀਂ ਸਕਦਾ। ਦਾਸ ਨਾਨਕ (ਦੀ ਇਹ ਜੋਦੜੀ ਹੈ) ਹੇ ਹਰੀ ਜੀਓ! (ਆਪ) ਕਿਰਪਾ ਕਰ ਕੇ, ਗੁਰੂ ਨੂੰ ਮਿਲਾ ਦਿਓ (ਤਾਂ ਜੋ ਹਰਿ ਨਾਮ ਰੂਪੀ) ਨਿਹਚਲ ਧਨ (ਮੇਰੇ) ਹਿਰਦੇ ਵਿਚ (ਟਿਕਿਆ ਰਹੇ) ॥ ੪ ॥ ੧ ॥

## ਅਰਥ ਭੇਦ ਅਤੇ ਨਿਰਣੈ

**(ੳ) ਹਉ ਰਹਿ ਨ ਸਕਾ, ਬਿਨੁ ਦੇਖੇ ਪ੍ਰੀਤਮਾ,**
**ਮੈ ਨੀਰੁ ਵਹੇ ਵਹਿ ਚਲੈ ਜੀਉ ॥**

ਟੀਕਾਕਾਰਾਂ ਨੇ ਇਸ ਪੰਕਤੀ ਦੇ ਦੋ ਤਰ੍ਹਾਂ ਅਰਥ ਕੀਤੇ ਹਨ; ਜਿਵੇਂ ਕਿ

(੧) ਪ੍ਰੀਤਮ ਗੁਰੋਂ ਕੇ ਦੇਖੇ ਬਿਨਾਂ ਮੈਂ ਰਹਿ ਨਹੀਂ ਸਕਦਾ, ਯਾਂ ਤੇ ਪ੍ਰੇਮ ਕਰ ਕੇ ਨੈਣੋਂ ਸੇ ਨੀਰ ਕੇ ਵਹੇ (ਵਾਹੇ) ਅਰਥਾਤ ਨਾਲੇ ਵਗ ਚਲੇ ਜਾਤੇ ਹੈਂ। [ਫ. ਸ.

(੨) ਹੇ ਮੇਰੇ ਪ੍ਰੀਤਮ ਜੀਉ! ਮੈਂ ਤੇਰਾ ਦਰਸ਼ਨ ਕਰਨ ਤੋਂ ਬਿਨਾਂ ਰਹਿ ਨਹੀਂ ਸਕਦਾ। (ਤੇਰੇ) ਵਿਛੋੜੇ ਵਿਚ ਮੇਰੀਆਂ ਅੱਖਾਂ ਵਿਚੋਂ (ਬਿਰਹੋਂ ਦਾ) ਪਾਣੀ ਇਕਸਾਰ ਚਲ ਪੈਂਦਾ ਹੈ। [ਦਰਪਣ

(੩) 'ਸੰਥਯਾ ਪੋਥੀ' ਦੇ ਕਰਤਾ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ 2 ਨੰਬਰ ਵਾਲੇ ਅਰਥ ਸੰਬੋਧਨ ਰੂਪ ਵਿਚ ਕੀਤੇ ਹਨ।

**ਨਿਰਣਾ**: ਇਸ ਵਿਚ ਸੰਦੇਹ ਨਹੀਂ ਕਿ 'ਪ੍ਰੀਤਮਾ' ਸ਼ਬਦ ਗੁਰਬਾਣੀ ਅੰਦਰ ਸੰਬੋਧਨ ਰੂਪ ਵਿਚ ਹੀ ਬਹੁਤ ਵਰਤਿਆ ਗਿਆ ਹੈ; ਜਿਵੇਂ ਕਿ-

1. **ਮੇਰੇ ਪ੍ਰੀਤਮਾ! ਮੈ ਤੁਝ ਬਿਨੁ ਅਵਰੁ ਨ ਕੋਇ ॥** [ਪੰਨਾ ੬੧
2. **ਮੇਰੇ ਪ੍ਰੀਤਮਾ! ਹਉ ਜੀਵਾ ਨਾਮੁ ਧਿਆਇ ॥** [ਪੰਨਾ ੭੪੦

ਉਪਰੋਕਤ ਵਿਚਾਰ ਅਧੀਨ ਪੰਕਤੀ ਵਿਚ ਗੁਰੂ ਜੀ ਰੱਬੀ-ਵਿਛੋੜੇ ਦੀ ਵੇਦਨਾ ਵਾਲੀ ਹਾਲਤ ਕਿਸੇ ਆਤਮਦਰਸੀ ਤਾਈਂ ਸੁਣਾ ਰਹੇ ਹਨ ਕਿ ਪਿਆਰੇ ਪ੍ਰੀਤਮ ਦਾ ਦਰਸ਼ਨ ਕੀਤੇ ਬਿਨਾਂ

ਸਬਰ ਨਹੀਂ ਆਉਂਦਾ। ਇਥੋਂ ਤਕ ਕਿ ਦਰਸ਼ਨ ਵਿਜੋਗ ਕਾਰਨ ਨੈਣਾਂ ਚੋਂ ਛਮ ਛਮ ਕਰ ਕੇ ਹੰਝੂ ਵਗ ਰਹੇ ਹਨ। ਹਰ ਸ਼ਬਦ ਵਿਚ ਪ੍ਰਕਰਣ ਅਤੇ ਉਸ ਦੀ ਸ਼ਬਦਾਵਲੀ ਨੂੰ ਮੁੱਖ ਰਖ ਕੇ ਹੀ ਠੀਕ ਅਰਥ ਹੋ ਸਕਦੇ ਹਨ। ਇਹ ਜ਼ਰੂਰੀ ਨਹੀਂ ਕਿ 'ਪ੍ਰੀਤਮਾ' ਦੇ ਅਰਥ ਹਰ ਥਾਂ 'ਹੇ ਪ੍ਰੀਤਮ!' ਹੀ ਕੀਤੇ ਜਾਣ। ਸੂਹੀ ਰਾਗ ਦੇ ਪੰਨਾ ੭੬੦ ਉਤੇ "ਜਿਨਿ ਡਿਠਿਆ ਮਨੁ ਰਹਸੀਐ, ਕਿਉਂ ਪਾਈਐ ਤਿਨ ਸੰਗੁ ਜੀਉ" ਵਾਲੇ ਸ਼ਬਦ ਵਿਚ ਹੇਠ ਲਿਖੀ ਪੰਕਤੀ ਅੰਦਰ 'ਪ੍ਰੀਤਮਾ' ਸ਼ਬਦ ਦਾ ਪ੍ਰਯੋਗ ਅਣ-ਸੰਬੋਧਨ ਰੂਪ ਵਿਚ ਕੀਤਾ ਹੋਇਆ ਮਿਲਦਾ ਹੈ-

**ਸਾਚ ਨੇਹੁ ਤਿਨ ਪ੍ਰੀਤਮਾ, ਜਿਨ ਮਨਿ ਵੁਠਾ ਆਪਿ ਜੀਉ ॥** [ਪੰਨਾ ੭੬੧

ਸੋ 'ਪ੍ਰੀਤਮਾ' ਸ਼ਬਦ ਨਾ ਬਹੁਵਚਨੀ ਨਾਵ ਦਾ ਲਖਾਇਕ ਹੈ ਨਾ ਸੰਬੋਧਨ ਰੂਪ ਵਿਚ ਹੈ। ਇਥੇ ਨਿਰਣੈ ਵਾਲੀ ਪੰਕਤੀ "ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ" ਵਿਚ 'ਪ੍ਰੀਤਮਾ' ਸ਼ਬਦ ਪਿਆਰ ਅਤੇ ਮੇਲ ਮਿਲਾਪ ਦੀ ਤਾਂਘ ਦਾ ਸੂਚਕ ਹੈ। ਕੀਰਤਨ ਕਰਨ ਜਾਂ ਸੁਣਨ ਸਮੇਂ ਜੇ ਉਕਤ ਪੰਕਤੀ ਦੀ ਸਰੋਤ ਨੂੰ ਧਿਆਨ ਵਿਚ ਰਖਿਆ ਜਾਏ ਤਾਂ ਕੀਰਤਨੀ ਸਿੰਘ ਇਸ ਸ਼ਬਦ ਦਾ ਗਾਇਨ ਗੁਰੂ ਪ੍ਰਤੀ ਸੰਬੋਧਨ ਰੂਪ ਵਿਚ ਨਹੀਂ ਕਰ ਰਹੇ ਹੁੰਦੇ ਸਗੋਂ ਸ਼ਬਦ ਵਿਚ ਅੰਕਿਤ ਉਨ੍ਹਾਂ ਦੀ ਅੰਦਰੂਨੀ ਬ੍ਰਿਹੋਂ ਵਾਲੀ ਭਾਵਨਾ ਦਾ ਵਿਲੱਖਣ ਜਿਹਾ ਪ੍ਰਗਟਾਅ ਸੁਤੇ ਹੀ ਸਤਿਸੰਗੀ ਸਰੋਤਿਆਂ ਦੇ ਹਿਰਦੇ ਵਿਚ ਪ੍ਰਵੇਸ਼ ਕਰ ਰਿਹਾ ਹੁੰਦਾ ਹੈ।

ਇਸੇ ਪ੍ਰਕਾਰ 'ਮੈ ਨੀਰੁ ਵਹੇ ਵਹਿ ਚਲੈ ਜੀਉ' ਵਿਚ 'ਵਹੇ' ਪਦ 'ਨਾਂਵ' ਨਹੀਂ ਸਗੋਂ 'ਕ੍ਰਿਆਵਾਚੀ ਪਦ ਨਾਲ ਸੰਬੰਧਤ' ਹੈ। ਸੋ ਇਥੇ 'ਵਹੇ' ਪਦ ਦੇ ਅਰਥ 'ਵਾਹੇ' ਜਾਂ 'ਨਾਲੇ' ਕਰਨਾ ਢੁਕਵੇਂ ਨਹੀਂ ਜਿਵੇਂ ਕਿ ਪਿੱਛੇ ੳ (੧) ਵਿਚ ਦਿਤੇ ਹੋਏ ਹਨ।

**(ਅ) ਹਰਿਜੀਉ! ਕ੍ਰਿਪਾ ਕਰਹੁ, ਗੁਰੁ ਮੇਲਹੁ, ਜਨ ਨਾਨਕ ਹਰਿ ਧਨੁ ਪਲੈ ਜੀਉ ॥**

ਇਸ ਪੰਕਤੀ ਦੇ ਅਰਥ ਵੀ ਕਈ ਵੰਨਗੀਆਂ ਵਿਚ ਕੀਤੇ ਹੋਏ ਮਿਲਦੇ ਹਨ, ਜਿਵੇਂ ਕਿ-

(੧) ਸ੍ਰੀ ਗੁਰੂ ਜੀ ਕਹਿਤੇ ਹੈਂ, ਸੰਤ ਜਨਹੁ ਜਗਯਾਸੂ ਜਨੋ ਕੋ ਬੇਨਤੀ ਕਰਨੀ ਯੋਗਯ ਹੈ ਕਿ ਹੇ ਹਰਿ ਜੀਉ ਅਪਨੀ ਕ੍ਰਿਪਾ ਕਰ ਕੇ ਗੁਰੋਂ ਕੋ ਮਿਲਾਵਹੁ ਤਬ ਹਰਿ ਨਾਮੁ ਧਨੁ ਅੰਤਹਕਰਣ ਰੂਪੀ ਪੱਲੇ ਮੇਂ ਪ੍ਰਾਪਤਿ ਹੋਵੇ। [ਫ. ਸ.

(੨) ਦਾਸ ਨਾਨਕ ਦੀ ਬੇਨਤੀ ਹੈ : ਹੇ ਵਾਹਿਗੁਰੂ ਜੀਓ ! ਕ੍ਰਿਪਾ ਕਰੋ, ਮੈਨੂੰ ਗੁਰੂ ਮੇਲੋ। (ਉਸ ਮੇਰੇ ਗੁਰੂ ਦੇ) ਪੱਲੇ ਵਿਚ ਹਰੀ ਰੂਪੀ ਧਨ ਹੈ। [ਸੰ. ਪੰ.

(੩) ਹੇ ਦਾਸ ਨਾਨਕ ! (ਆਖ) ਹੇ ਪ੍ਰਭੂ ਜੀ ! ਜਿਸ ਉਤੇ ਤੁਸੀਂ ਕਿਰਪਾ ਕਰਦੇ ਹੋ ਉਸ ਨੂੰ ਗੁਰੂ ਮਿਲਾਂਦੇ ਹੋ ਤੇ ਉਸ ਦੇ ਪੱਲੇ ਹਰਿ ਨਾਮ ਧਨ ਇਕੱਠਾ ਹੋ ਜਾਂਦਾ ਹੈ। [ਦਰਪਣ

**ਨਿਰਣੈ:** 'ਕਰਹੁ' ਅਤੇ 'ਮੇਲਹੁ' ਪਦ ਸੰਬੋਧਨ ਰੂਪ ਵਿਚ ਬੇਨਤੀ ਦੇ ਲਖਾਇਕ ਹਨ। ਗੁਰਬਾਣੀ ਵਿਚ ਇਨ੍ਹਾਂ ਪਦਾਂ ਦੀ ਵਰਤੋਂ ਹੋਰ ਥਾਵਾਂ ਤੇ ਵੀ ਅਜਿਹੇ ਭਾਵ ਵਿਚ ਵੀ ਉਪਲਬਧ ਹੈ, ਜਿਵੇਂ ਕਿ-

(੧) ਤੇ ਹਰਿਜਨ, ਹਰਿ ! ਮੇਲਹੁ ਹਮ ਪਿਆਰੇ॥ [ਪੰਨਾ ੧੬੪

**(੨) ਸਤਿਗੁਰ ! ਦਇਆ ਕਰਹੁ ਹਰਿ ਮੇਲਹੁ,**
**ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥** [ਪੰਨਾ ੮੮੨

ਕਿਸੇ ਹੋਰ ਪ੍ਰਮਾਣ ਦੀ ਸਹਾਇਤਾ ਤੋਂ ਬਿਨਾਂ , ਜੇ ਇਸ ਤੋਂ ਅਗਲੇ ਸ਼ਬਦ ਦੀ ਅੰਤਲੀ ਪੰਕਤੀ ਦੇ ਦਰਸ਼ਨ ਕਰੀਏ ਤਾਂ ਅਰਥ ਆਪਣੇ ਆਪ ਹੀ ਸਪਸ਼ਟ ਹੋ ਜਾਂਦੇ ਹਨ-

**ਹਰਿ ਹਰਿ ! ਦਇਆ ਕਰਹੁ, ਗੁਰੁ ਮੇਲਹੁ,**
**ਜਨ ਨਾਨਕ ਗੁਰੁ ਮਿਲਿ ਰਹਸੈ ਜੀਉ ॥** [ਪੰਨਾ ੯੪

ਪ੍ਰੋ. ਸਾਹਿਬ ਸਿੰਘ ਜੀ ਨੇ ਆਪ ਵੀ ਇਉਂ ਅਰਥ ਕੀਤੇ ਹਨ- 'ਹੇ ਹਰੀ ਜੀਉ!' (ਮੇਰੇ ਉਤੇ ਮਿਹਰ ਕਰ (ਮੈਨੂੰ) ਗੁਰੂ ਮਿਲਾ। ਹੇ ਦਾਸ ਨਾਨਕ ! (ਆਖ) ਗੁਰੂ ਨੂੰ ਮਲ ਕੇ (ਮਨ) ਖਿੜ ਪੈਂਦਾ ਹੈ।'

ਸੋ, ਇਥੇ 'ਕਰਹੁ' ਅਤੇ 'ਮੇਲਹੁ' ਦੇ ਅਰਥ 'ਕਰਦੇ ਹੋ' ਜਾਂ 'ਮਿਲਾਂਦੇ ਹੋ' ਕਰਨੇ ਢੁਕਵੇਂ ਨਹੀਂ ਜਿਵੇਂ ਕਿ ਉਪਰੋਕਤ ਨੰ. (੩) ਵਾਲੇ ਅਰਥ ਹਨ। ਵੈਸੇ, 'ਕਰਹੁ' ਅਤੇ 'ਮੇਲਹੁ' ਦੇ ਅਜਿਹੇ ਅਰਥ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਜਿਥੇ ਢੁਕਦੇ ਹੋਣ ਕੀਤੇ ਵੀ ਜਾ ਸਕਦੇ ਹਨ; ਜਿਵੇਂ ਕਿ-

**੧) ਤੁਮ ਕਰਹੁ ਭਲਾ,ਹਮ ਭਲੋ ਨ ਜਾਨਹ.... ॥** [ਪੰਨਾ ੬੧੩
**੨) ਤੁਮ ਦੇਵਹੁ ਸਭ ਕਿਛੁ ਦਇਆ ਧਾਰਿ,**
**ਹਮ ਅਕਿਰਤ ਘਨਾਰੇ ॥** [ਪੰਨਾ ੮੦੮

ਨੰਬਰ ੨ ਵਾਲੇ ਅਰਥ (ਉਸ ਮੇਰੇ ਗੁਰੂ ਦੇ) ਪੱਲੇ ਵਿਚ ਹਰੀ ਰੂਪੀ ਧਨ ਹੈ ਠੀਕ ਨਹੀਂ ਜਾਪਦੇ ਕਿਉਂਕਿ ਉਪਰੋਕਤ ਸ਼ਬਦ ਦੇ ਅੰਕ ਨੰਬਰ ੨ ਵਾਲੀ ਪੰਕਤੀ ਵਿਚ 'ਗੁਰਿ ਪੂਰੈ ਹਰਿ ਨਾਮੁ ਦਿੜਾਇਆ, ਹਰਿ ਨਿਹਚਲੁ ਹਰਿ ਧਨੁ ਪਲੈ ਜੀਉ' ਤੋਂ ਭਾਵ ਜਗਿਆਸੂ ਦੇ ਪੱਲੇ ਵਿਚ ਨਾਮ ਧਨ ਪੈ ਚੁੱਕਾ ਹੈ। ਸੋ, ਸਾਰਾ ਭਾਵ ਉਤਮ ਪੁਰਖ ਦਾ ਹੀ ਲਖਾਇਕ ਹੈ। ਇਸ ਸ਼ਬਦ ਵਿਚ ਅਨਯ ਪੁਰਖ ਦੀ ਕੋਈ ਗੱਲ ਨਹੀਂ ਚਲ ਰਹੀ । ਹਾਂ, ਇਕ ਸ਼ੰਕਾ ਪਾਠਕਾਂ ਦੇ ਹਿਰਦੇ ਵਿਚੋਂ ਉਠ ਸਕਦੀ ਹੈ ਕਿ ਪਹਿਲਾਂ ਨੰਬਰ ੨ ਪਦੇ ਵਿਚ ਤਾਂ 'ਗੁਰਿ ਪੂਰੈ, ਹਰਿ ਨਾਮ ਸਿਧਿ ਪਾਈ...' ਅਤੇ 'ਗੁਰਿ ਪੂਰੈ ਹਰਿ ਨਾਮੁ ਦਿੜਾਇਆ....' ਦਾ ਵਰਣਨ ਹੈ ਫਿਰ ਅੰਤ ਵਿਚ ਇਹ ਜੋਦੜੀ ਕਿਉਂ ਕੀਤੀ ਹੈ 'ਹਰਿ ਜੀਉ ਕ੍ਰਿਪਾ ਕਰਹੁ ਗੁਰ ਮੇਲਹੁ'। ਕੀ ਇਹ ਦੋਵੇਂ ਭਾਵ ਪਰਸਪਰ ਵਿਰੋਧੀ ਨਹੀਂ? ਇਸ ਸੰਬੰਧੀ ਲੋੜੀਂਦੇ ਵੀਚਾਰ ਸਾਰੰਸ਼ ਅਤੇ ਸਿਧਾਂਤ ਸਿਰਲੇਖ ਹੇਠ ਨਿਰੂਪਣ ਕਰ ਦਿਤੇ ਹਨ।

## ਸਾਰੰਸ਼ ਅਤੇ ਸਿਧਾਂਤ

ਨਾਮ ਦੀ ਪ੍ਰਾਪਤੀ ਆਪਣੇ ਬਲ, ਹਠ ਕਰਮਾਂ ਜਾਂ ਉਕਤੀਆਂ ਜੁਗਤੀਆਂ ਨਾਲ ਨਹੀਂ ਹੁੰਦੀ ਅਤੇ ਨਾ ਹੀ ਸਤਿਗੁਰੂ ਤੋਂ ਬਿਨਾਂ ਹੋਰ ਕੋਈ ਵਿਅਕਤੀ ਇਹ ਅਮੋਲਕ ਦਾਤ ਦੇਣ ਦੇ ਸਮਰਥ ਹੈ। ਸੱਚੇ ਤੇ ਪੂਰੇ ਗੁਰੂ ਤੋਂ ਨਾਮ ਦੀ ਦ੍ਰਿੜ੍ਹਤਾ ਦਾ ਭਾਵ, ਨਾਮ ਦੀ ਸਦੀਵੀ ਹੋਂਦ ਨੂੰ

ਅਨੁਭਵ ਕਰਨਾ ਹੈ। ਨਾਮ ਦੀ ਲਖਤਾ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਵਾਲੀ ਭਾਵਨਾ ਨੂੰ ਹਿਰਦੇ ਵਿਚ ਦ੍ਰਿੜ੍ਹ ਕਰ ਕੇ ਟਿਕਾਉਣਾ ਹੈ। ਸਤਿਗੁਰੂ ਦੇ ਪਿਆਰ ਵਿਚ ਜਦੋਂ ਜਗਿਆਸੂ ਨੂੰ ਇਹ ਨਿਸ਼ਚਾ ਹੋ ਜਾਂਦਾ ਹੈ ਕਿ:-

**ਹਰਿ ਹਰਿ ਨਾਮੁ ਨਿਧਾਨ ਲੈ, ਗੁਰਮਤਿ ਹਰਿ ਪਤਿ ਪਾਇ ॥**
**ਹਲਤਿ ਪਲਤਿ ਨਾਲਿ ਚਲਦਾ, ਹਰਿ ਅੰਤੇ ਲਏ ਛਡਾਇ ॥** [ਪੰਨਾ ੯੯੬

ਤਾਂ ਉਸ ਦੀ ਸੁਰਤਿ ਤੀਬਰ ਵੈਰਾਗ ਵਿਚ ਤਦਰੂਪ ਹੋ ਜਾਂਦੀ ਹੈ। ਪਰੰਤੂ ਕੋਈ ਵਿਰਲਾ ਗੁਰਮਤਿ ਦਾ ਧਾਰਨੀ ਗੁਰੂ ਕਾ ਲਾਲ ਹੀ ਅਜਿਹੀ ਮੰਜ਼ਲ ਤੇ ਪਹੁੰਚਦਾ ਹੈ। ਗੁਰਬਾਣੀ ਵਿਚ ਅੰਕਿਤ ਹੈ-

'ਗੁਰ ਕੀ ਸਿਖ, ਕੋ ਵਿਰਲਾ ਲੇਵੈ' (ਪੰਨਾ ੫੦੯) ਬਾਕੀ ਦੇ 'ਹੋਰਿ ਸਗਲੇ ਬਿਉਹਾਰੀ' (ਪੰਨਾ ੪੯੫) ਵਾਲੀ ਲੜੀ ਦੇ ਮਣਕੇ ਹੁੰਦੇ ਹਨ। ਜਗਿਆਸੂ ਨੂੰ ਜਦ ਨਾਮ ਦ੍ਰਿੜ੍ਹ ਹੋ ਜਾਂਦਾ ਹੈ ਤਾਂ ਉਸ ਦੇ ਹਿਰਦੇ ਵਿਚ ਮਿਲਾਪ ਦੀ ਤਾਂਘ ਪਹਿਲਾਂ ਨਾਲੋਂ ਹੋਰ ਵਧਦੀ ਹੈ ਜਿਸ ਕਰਕੇ ਗੁਰਸਿਖ ਹਰੀ ਅਗੇ ਗੁਰੂ-ਮਿਲਾਪ ਲਈ ਤਰਲੇ-ਭਰੀ ਬੇਨਤੀ ਕਰਦਾ ਰਹਿੰਦਾ ਹੈ। ਭਾਵੇਂ ਗੁਰੂ ਦੀ ਪ੍ਰਾਪਤੀ ਹੋ ਚੁਕੀ ਹੁੰਦੀ ਹੈ, ਪਰ ਸਿਖ ਆਪਣੇ ਗੁਰੂ ਤੋਂ ਵਾਰਨੇ ਬਲਿਹਾਰਨੇ ਹੁੰਦਾ ਹੋਇਆ, ਸਦਾ ਇਹੋ ਮੰਗ ਮੰਗਦਾ ਹੈ:-

੧. **ਨਾਮੁ ਨ ਵਿਸਰਉ ਇਕੁ ਖਿਨੁ ਚਸਾ, ਇਹੁ ਕੀਜੈ ਦਾਨਾ॥** [ਪੰਨਾ ੩੯੬
੨. **ਹਉ** ਅੰਤਰਿ **ਨਾਮੁ ਮੰਗਾ ਦਿਨ ਰਾਤੀ, ਨਾਮੇ ਹੀ ਸਾਂਤਿ ਪਾਈ ॥** [ਪੰਨਾ ੬੦੭

ਸੋ, ਗੁਰੂ-ਪ੍ਰਾਪਤੀ ਤੋਂ ਪਹਿਲਾਂ ਨਾਮ-ਪ੍ਰਾਪਤੀ ਦਾ ਤਰਸੇਂਵਾ ਹੁੰਦਾ ਹੈ, ਜੋ ਨਾਮ-ਪ੍ਰਾਪਤੀ ਮਗਰੋਂ ਵੀ ਲਗਾਤਾਰ ਜੋਦੜੀ ਦਾ ਰੂਪ ਧਾਰਨ ਕਰੀ ਰਖਦਾ ਹੈ।

**ਮਾਝ ਮਹਲਾ ੪ ॥ ਮਧੁਸੂਦਨ, ਮੇਰੇ ਮਨ ਤਨ ਪ੍ਰਾਨਾ ॥ ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥ ਕੋਈ ਸਜਣੁ ਸੰਤੁ ਮਿਲੈ ਵਡਭਾਗੀ, ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥ ੧ ॥ ਹਉ ਮਨੁ ਤਨੁ ਖੋਜੀ, ਭਾਲਿ ਭਾਲਾਈ ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥ ਮਿਲਿ ਸਤ ਸੰਗਤਿ ਖੋਜੁ ਦਸਾਈ, ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥ ੨ ॥ ਮੇਰਾ ਪਿਆਰਾ ਪ੍ਰੀਤਮੁ, ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ, ਕਰਹੁ ਪ੍ਰਤਿਪਾਲਾ ॥ ਮੇਰਾ ਮਾਤ ਪਿਤਾ, ਗੁਰੁ ਸਤਿਗੁਰੁ ਪੂਰਾ, ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥ ੩ ॥ ਮੈ, ਬਿਨੁ ਗੁਰ ਦੇਖੇ, ਨੀਦ ਨ ਆਵੈ ॥ ਮੇਰੇ ਮਨ ਤਨਿ ਵੇਦਨ, ਗੁਰ ਬਿਰਹੁ ਲਗਾਵੈ ॥ ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ , ਜਨ ਨਾਨਕ, ਗੁਰ ਮਿਲਿ ਰਹਸੈ ਜੀਉ ॥ ੪ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਡਭਾਗੀਂ, ਖੋਜੀਂ, ਭਾਲਾਈਂ, ਦਸਾਈਂ।

**ਬਿੰਦੀ ਰਹਿਤ:** ਬਿਰਹੁ।

**ਅਧਕ ਸਹਿਤ:** ਦੱਸੈ, ਵੱਸੈ, ਵਿਗੱਸੈ, ਰਹੱਸੈ।

**ਪਦ ਅਰਥ:** ਮਧੁਸੂਦਨ-ਮਧੁ ਨਾਮੀ ਰਾਖਸ਼ ਨੂੰ ਮਾਰਨ ਵਾਲਾ ਭਾਵ ਪਰਮੇਸ਼ਰ। ਖੋਜੀ-ਖੋਜਦਾ ਹਾਂ। ਰਹਸੇ-ਅਨੰਦਤ ਅਥਵਾ ਪ੍ਰਸੰਨ ਹੁੰਦਾ ਹੈ। ਵੇਦਨ-ਹਿਰਦੇ ਦੀ ਪੀੜਾ।

**ਅਰਥ:** (ਹੇ ਭਾਈ !) ਪਰਮੇਸ਼ਰ ਹੀ ਮੇਰੇ ਮਨ, ਸਰੀਰ (ਅਤੇ) ਪ੍ਰਾਣਾਂ ਦਾ (ਆਸਰਾ) ਹੈ। ਮੈਂ ਹਰੀ (ਪਰਮੇਸ਼ਰ) ਤੋਂ ਬਿਨਾ ਹੋਰ ਦੂਜਾ (ਕੋਈ) ਨਹੀਂ ਜਾਣਦਾ। ਵੱਡੇ ਭਾਗਾਂ ਨਾਲ (ਮੈਨੂੰ) ਕੋਈ (ਅਜਿਹਾ) ਸੱਜਣ ਸੰਤ ਮਿਲ ਪਵੇ ਜਿਹੜਾ ਮੈਨੂੰ ਪਿਆਰੇ ਪ੍ਰਭੂ (ਦਾ ਟਿਕਾਣਾ) ਦੱਸ ਦੇਵੇ।੧।

ਮੈਂ (ਆਪਣਾ) ਮਨ ਅਤੇ ਸਰੀਰ ਖੋਜਦਾ ਹਾਂ (ਅਤੇ ਉਸ ਪ੍ਰਾਣ ਪਿਆਰੇ ਦੀ) ਭਾਲ ਵਿਚ ਲੱਗਾ ਹੋਇਆ ਹੋਰ ਗੁਰਮੁਖਾਂ ਤੋਂ ਪੁੱਛਦਾ (ਫਿਰਦਾ) ਹਾਂ। ਹੇ ਮੇਰੀ ਮਾਂ! ਮੇਰਾ ਪਿਆਰਾ ਪ੍ਰੀਤਮ ਕਿਵੇਂ (ਮੈਨੂੰ) ਮਿਲੇ? (ਮੈਂ) ਸਤਿਸੰਗਤ ਵਿਚ ਮਿਲ ਕੇ (ਉਸ ਪ੍ਰਭੂ) ਦੀ ਢੂੰਡ ਕਰਾਉਂਦਾ ਹਾਂ (ਕਿਉਂਕਿ) ਉਹ ਹਰੀ ਪ੍ਰਭੂ ਸਤਿ ਸੰਗਤ ਵਿਚ ਵਸਦਾ ਹੈ ।੨।

ਮੇਰਾ ਪਿਆਰਾ ਪ੍ਰੀਤਮ ਸਤਿਗੁਰੂ (ਮੇਰਾ ਹਰ ਥਾਂ) ਰਖਵਾਲਾ ਹੈ, (ਇਸ ਲਈ ਅਸੀਂ ਉਸ ਅਗੇ ਜੋਦੜੀ ਕਰਦਾ ਹਾਂ ਕਿ ਸਤਿਗੁਰ ਜੀ !) ਅਸੀਂ (ਤੁਹਾਡੇ) ਨਿਮਾਣੇ (ਜਿਹੇ) ਬੱਚੇ ਹਾਂ (ਤੇ ਤੁਸੀਂ ਹੀ ਸਾਡੀ) ਪ੍ਰਤਿਪਾਲਣਾ ਕਰੋ ਜੀ। ਗੁਰੂ ਸਤਿਗੁਰੂ ਪੂਰਾ ਹੀ ਮੇਰਾ ਮਾਤ ਪਿਤਾ ਹੈ; ਜਿਵੇਂ ਕੰਵਲ ਫੁਲ ਪਾਣੀ ਨਾਲ ਮਿਲ ਕੇ ਖਿੜ ਪੈਂਦਾ ਹੈ, (ਤਿਵੇਂ) ਗੁਰੂ ਜਲ (ਨਾਲ ਮਿਲ ਕੇ ਮੇਰਾ ਹਿਰਦਾ ਰੂਪੀ) ਕੰਵਲ ਖਿੜ ਪੈਂਦਾ ਹੈ।੩।

ਮੈਨੂੰ (ਪਿਆਰਾ) ਗੁਰੂ ਦੇਖੇ ਬਿਨਾਂ ਨੀਂਦ ਨਹੀਂ ਆਉਂਦੀ। ਮੇਰੇ ਮਨ ਅਤੇ ਸਰੀਰ ਵਿਚ ਗੁਰੂ ਦੇ ਵਿਛੋੜੇ ਦੀ ਪੀੜਾ ਲਗ ਰਹੀ ਹੈ। ਦਾਸ ਨਾਨਕ (ਬੇਨਤੀ ਕਰਦਾ ਹੈ ਕਿ) ਹੇ ਹਰੀ ਜੀਓ! ਦਇਆ ਕਰੋ, (ਮੈਨੂੰ) ਗੁਰੂ ਮਿਲਾ ਦਿਓ, ਗੁਰੂ ਨੂੰ ਮਿਲ ਕੇ (ਮੇਰਾ ਮਨ ਤਨ) ਖਿੜ ਜਾਂਦਾ ਹੈ ਜੀ।੪।੨।

## ਅਰਥ ਭੇਦ ਅਤੇ ਨਿਰਣੈ

(ੳ) **ਕੋਈ ਸਜਣੁ ਸੰਤੁ ਮਿਲੈ ਵਡਭਾਗੀ,**
**ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥**

ਇਸ ਪੰਕਤੀ ਵਿਚ 'ਵਡਭਾਗੀ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਹੋਈ ਮਿਲਦੇ ਹਨ, ਜਿਵੇਂ ਕਿ -

(1) (ਮੈਨੂੰ) ਕੋਈ (ਐਸਾ) ਸਜਣ ਸੰਤ ਮਿਲੇ (ਹਾਂ) ਕਰਮਾਂ ਵਾਲਾ (ਸੰਤ ਮਿਲੇ, ਜੋ) ਮੈਨੂੰ

(ਪਿਆਰਾ) ਹਰੀ ਪ੍ਰਭੂ ਦਿਖਾ ਦੇਵੇ। [ਸੰ.ਪੋ.

(2) ਮੇਰੇ ਵਡੇ ਭਾਗਾਂ ਨੂੰ ਕੋਈ ਗੁਰਮੁਖ ਸੱਜਣ ਮੈਨੂੰ ਮਿਲ ਪਏ ਤੇ ਮੈਨੂੰ ਪਿਆਰੇ ਪ੍ਰਭੂ ਦਾ ਪਤਾ ਦੱਸ ਦੇਵੇ। [ਦਰਪਣ

**ਨਿਰਣੈ**: 'ਵਡਭਾਗੀ' ਸ਼ਬਦ ਦੇ ਮੂਲ ਪਾਠ ਵਿਚ ਬਿੰਦੀ ਨਹੀਂ ਲਗੀ ਹੋਈ ਪਰ ਇਸ ਦਾ ਇਹ ਭਾਵ ਨਹੀਂ ਕਿ ਬਿੰਦੀਆਂ ਦਾ ਕਤਈ ਉਚਾਰਨ ਹੀ ਨਹੀਂ ਹੁੰਦਾ। ਗੁਰਬਾਣੀ ਅੰਦਰ ਗੁਰੂ ਸਾਹਿਬ ਨੇ ਕਈ ਸ਼ਬਦਾਂ ਵਿਚ ਬਿੰਦੀਆਂ ਦੀ ਵਰਤੋਂ ਕਰਕੇ ਸੰਕੇਤ ਮਾਤਰ ਅਗਵਾਈ ਕੀਤੀ ਹੈ। ਇਸ ਸੇਧ ਨੂੰ ਮੁਖ ਰੱਖ ਕੇ ਸੂਝਵਾਨ ਪਾਠਕ ਯੋਗ ਥਾਵਾਂ ਤੇ ਜਿਥੇ ਬਿੰਦੀ ਦੀ ਵਰਤੋਂ ਹੁੰਦੀ ਹੈ, ਉਥੇ ਵਰਤੋਂ ਕਰਦੇ ਆ ਰਹੇ ਹਨ। ਜਦੋਂ ਵਿਦਵਾਨਾਂ ਵਿਚ ਵੀ ਉਚਾਰਨ ਅਤੇ ਅਰਥ ਏਕਤਾ ਦੀ ਅਣਹੋਂਦ ਹੋਵੇ ਤਾਂ ਪਾਠਕਾਂ ਨੂੰ ਭਾਰੀ ਨਿਰਾਸਤਾ ਹੁੰਦੀ ਹੈ। 'ਵਡਭਾਗੀ' ਭਾਵੇਂ ਆਮ ਬੋਲਚਾਲ ਦੀ ਵਰਤੋਂ ਵਾਲਾ ਸ਼ਬਦ ਹੈ ਪਰ ਗੁਰਬਾਣੀ ਵਿਚ ਇਸ ਦਾ ਉਚਾਰਨ ਬਿੰਦੀ ਸਹਿਤ 'ਵਡਭਾਗੀਂ' ਅਤੇ ਬਿੰਦੀ ਰਹਿਤ 'ਵਡਭਾਗੀਂ' ਕਿਥੇ ਕਿਥੇ ਕਰਨਾ ਹੈ, ਇਸ ਬਾਰੇ ਪਾਠਕ ਸੋਚ ਵਿਚ ਪੈ ਜਾਂਦੇ ਹਨ। ਜਦ ਤਕ ਪਾਠਕ ਗਹੁ ਨਾਲ ਸਬੰਧਤ ਸ਼ਬਦ ਦੀ ਅਰਥਾਵਲੀ ਨੂੰ ਮੁਖ ਰਖ ਕੇ ਪਾਠ ਨਹੀਂ ਕਰਨਗੇ, ਉਨ੍ਹਾਂ ਦੇ ਪੱਲੇ ਸ਼ੁੱਧ ਤੇ ਅਸ਼ੁੱਧ ਉਚਾਰਨ ਦਾ ਭੇਦ ਪ੍ਰਕਾਸ਼ਮਾਨ ਨਹੀਂ ਹੋ ਸਕੇਗਾ।

ਉਪਰੋਕਤ ਸ਼ਬਦ ਵਿਚ ਕਈ ਪਾਠਕਾਂ ਨੂੰ ਭੁਲੇਖਾਂ ਲਗਦਾ ਹੈ ਕਿ ਇਥੇ 'ਵਡਭਾਗੀ' ਸ਼ਬਦ 'ਸੰਤ' ਦਾ ਵਿਸ਼ੇਸ਼ਣ ਹੈ ਅਤੇ ਇਕ ਬਚਨ ਦਾ ਲਖਾਇਕ ਹੈ, ਪਰ ਇਉਂ ਮੰਨਣਾ ਠੀਕ ਨਹੀਂ। ਇਥੇ ਤਾਂ ਇਹ ਸ਼ਬਦ ਕਿਰਿਆ ਵਿਸ਼ੇਸ਼ਣ ਵਜੋਂ ਵਰਤਿਆ ਗਿਆ ਹੈ। ਇਸ ਲਈ ਇਥੇ ਇਸ ਦਾ ਉਚਾਰਨ ਬਿੰਦੀ ਸਹਿਤ (ਵਡਭਾਗੀਂ) ਕਰਨਾ ਹੀ ਯੋਗ ਹੈ। ਉਤਮ ਪੁਰਖ ਵਿਚ ਵਡਭਾਗੀ ਸ਼ਬਦ ਦੀ ਵਰਤੋਂ ਘੱਟ ਹੀ ਹੁੰਦੀ ਹੈ ਕਿਉਂਕਿ ਅਧਿਆਤਮਵਾਦ ਵਿਚ ਹਰੇਕ ਜਗਿਆਸੂ ਆਪਣੇ ਆਪ ਦੀ ਵਡਿਆਈ ਕਰਨੋਂ ਸੰਕੋਚ ਕਰਦਾ ਹੈ ਭਾਵੇਂ ਉਹ ਕਿੰਨੀ ਉੱਚੀ ਅਵਸਥਾ ਵਾਲਾ ਹੀ ਕਿਉਂ ਨਾ ਹੋਵੇ। ਪਰੰਤੂ ਇੱਛਾ ਰੂਪ ਵਿਚ ਇਉਂ ਆਖਿਆ ਜਾ ਸਕਦਾ ਹੈ ਕਿ ਮੇਰੇ ਵੱਡੇ ਭਾਗ ਹੋਣ, ਕੋਈ ਸੱਜਣ ਸੰਤ ਮੈਨੂੰ ਪ੍ਰਭੂ ਦਾ ਮਿਲਾਪ ਕਰਾ ਦੇਵੇ। ਹਾਂ, ਜਦੋਂ ਕੋਈ ਵੱਡਾ ਵਿਅਕਤੀ ਕਿਸੇ ਦੂਜੇ ਕੋਲ ਜਾਂਦਾ ਹੈ ਤਾਂ ਸੁਭਾਵਕ ਹੀ ਇਉਂ ਆਖ ਕੇ ਉਸ ਦਾ ਆਦਰ ਕੀਤਾ ਜਾਂਦਾ ਹੈ ਕਿ 'ਧੰਨ ਭਾਗ ਅਸਾਡੇ ਦਰਸ਼ਨ ਹੋਏ ਤੁਹਾਡੇ'। ਵੇਖੋ ਅਨਪੁਰਖ ਵਿਸ਼ੇਸ਼ਣ ਰੂਪ ਵਿਚ 'ਵਡਭਾਗੀ' ਸ਼ਬਦ ਦੀ ਵਰਤੋਂ-

(੧) ਸੋ ਵਡਭਾਗੀ, ਜਿਸ ਨਾਮਿ ਪਿਆਰੁ ॥
ਤਿਸ ਕੇ ਸੰਗਿ, ਤਰੈ ਸੰਸਾਰ ॥ [ਪੰਨਾ ੧੧੫੦

(੨) ਸੋ ਵਡਭਾਗੀ ਨਿਹਚਲ ਥਾਨੁ ॥
ਜਹ ਜਪੀਐ ਪ੍ਰਭ ਕੇਵਲ ਨਾਮੁ॥ [ਪੰਨਾ ੧੯੭

(੩) ... ਗੁਰ ਕਾ ਸਿਖੁ ਵਡਭਾਗੀ ਹੇ ॥ [ਪੰਨਾ ੨੮੬

ਆਦਿ ਆਦਿ

ਅਜਿਹੇ ਥਾਵਾਂ ਤੇ 'ਵਡਭਾਗੀ' ਦਾ ਅਰਥ ਹੁੰਦਾ ਹੈ 'ਵੱਡੇ ਭਾਗਾਂ ਵਾਲਾ, ਖੁਸ਼-ਨਸੀਬ'। ਹਿੰਦੀ ਵਿਚ 'ਵਡਭਾਗੀ' ਦੀ ਥਾਂ 'ਭਾਗਸ਼ਾਲੀ' ਸ਼ਬਦ ਵਰਤਿਆ ਜਾਂਦਾ ਹੈ।

ਇਹ ਸ਼ਬਦ ਜਦੋਂ ਬਹੁ-ਵਚਨ ਜਾਂ ਕਿਰਿਆ ਵਿਸ਼ੇਸ਼ਣ ਰੂਪ ਵਿਚ ਆਉਂਦਾ ਹੈ ਤਾਂ ਇਸ ਦਾ ਸ਼ੁੱਧ ਉਚਾਰਨ ਬਿੰਦੀ ਸਹਿਤ 'ਵਡਭਾਗੀਂ' ਹੁੰਦਾ ਹੈ; ਜਿਵੇਂ-

੧- **ਵਡਭਾਗੀ ਸੰਗਤਿ ਮਿਲੈ, ਮੇਰੀ ਜਿੰਦੜੀਏ,**
**ਨਾਨਕ ਹਰਿ ਗੁਣ ਗਾਏ ਰਾਮ ॥** [ਪੰਨਾ ੫੪੧

੨- **ਹਮ ਪਾਪੀ ਬਲਵੰਚੀਆ, ਮੇਰੀ ਜਿੰਦੁੜੀਏ,**
**ਪਰਦ੍ਰੋਹੀ ਠਗ ਮਾਇਆ ਰਾਮ॥**
**ਵਡਭਾਗੀ ਗੁਰੁ ਪਾਇਆ, ਮੇਰੀ ਜਿੰਦੜੀਏ,**
**ਗੁਰਿ ਪੂਰੈ ਗਤਿ ਮਿਤਿ ਪਾਇਆ ਰਾਮ ॥** [ਪੰਨਾ ੫੩੯

ਉਪਰੋਕਤ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ 'ਵਡਭਾਗੀ' ਸ਼ਬਦ ਦੀ ਵਰਤੋਂ ਜਗਿਆਸੂ ਲਈ ਕੀਤੀ ਗਈ ਹੈ, ਸੰਤ ਲਈ ਨਹੀਂ। ਉਤਮ ਪੁਰਖ ਵਿਚ ਵਡਭਾਗੀ ਦੀ ਥਾਂ 'ਵਡਭਾਗ' ਸ਼ਬਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ; ਜਿਵੇਂ ਕਿ-

ੳ) **ਧਨੁ ਧਨੁ ਵਡਭਾਗ, ਗੁਰ ਸਰਣੀ ਆਏ,**
**ਹਰਿ ਗੁਰ ਮਿਲਿ, ਦਰਸਨੁ ਪਾਇਆ ॥** [ਪੰਨਾ ੮੮੨

ਅ) **ਜੇ ਵਡਭਾਗ ਹੋਵਹਿ ਵਡ ਮੇਰੇ,**
**ਜਨ ਮਿਲਦਿਆ ਢਿਲ ਨ ਲਾਈਐ॥** [ਪੰਨਾ ੮੮੧

ੲ) **ਜੇ ਵਡਭਾਗ ਹੋਵਹਿ ਮੁਖਿ ਮਸਤਕਿ, ਹਰਿ ਰਾਮ ਜਨਾ ਭੇਟਾਇ॥**[ਪੰਨਾ ੮੮੧

'ਵਡਭਾਗ' ਸ਼ਬਦ ਜਦੋਂ ਇਕ ਵਚਨ ਦਾ ਸੂਚਕ ਹੋਵੇ ਤਾਂ ਇਸ ਦਾ 'ਗ' ਔਕੜ ਸਹਿਤ ਹੁੰਦਾ ਹੈ ਪਰ ਬਹੁਵਚਨੀ ਰੂਪ ਵਿਚ 'ਗ' ਅੱਖਰ ਸਦਾ ਮੁਕਤਾ ਹੀ ਹੁੰਦਾ ਹੈ। ਉਦਾਹਰਣ ਵਜੋਂ-

੧) **ਜੇ ਵਡਭਾਗੁ ਹੋਇ ਅਤਿ ਨੀਕਾ, ਤਾਂ ਗੁਰਮਤਿ ਨਾਮੁ ਦ੍ਰਿੜੀਜੈ॥** [ਪੰਨਾ ੧੩੨੬

੨) **ਜਿਸੁ ਵਡਭਾਗੁ ਹੋਵੈ ਵਡ ਮਸਤਕਿ,**
**ਤਿਨਿ ਗੁਰਮਤਿ ਕਢਿ ਕਢਿ ਲੀਆ ॥** [ਪੰਨਾ ੮੮੦

੩) **ਜੇ ਵਡਭਾਗੁ ਹੋਵਹਿ ਵਡਭਾਗੀ, ਤਾ ਹਰਿ ਹਰਿ ਨਾਮੁ ਧਿਆਵੈ ॥** [ਪੰਨਾ ੮੮੦

ਆਮ ਕਰ ਕੇ 'ਵਡਭਾਗੀ' ਸ਼ਬਦ ਜਦੋਂ ਵਿਸ਼ੇਸ਼ ਰੂਪ ਵਿਚ ਹੁੰਦਾ ਹੈ ਤਾਂ ਕਿਸੇ ਨਾਵ ਪੜਨਾਂਵ ਦੇ ਮਗਰੋਂ ਹੀ ਆਉਂਦਾ ਹੈ ਅਤੇ ਕਾਰਕ ਰੂਪ ਵਿਚ ਵਿਸ਼ਯ ਅਨੁਸਾਰ ਹੁੰਦਾ ਹੈ। ਵਿਸੇਸ਼ਣ ਰੂਪ ਇਕ ਵਚਨ ਵਿਚ ਬਿੰਦੀ ਦੀ ਵਰਤੋਂ ਨਹੀਂ ਕੀਤੀ ਜਾਂਦੀ। ਮੁਕਦੀ ਗੱਲ, ਅਰਥ-ਬੋਧ ਤੋਂ ਬਿਨਾਂ ਬਿੰਦੀ ਦੀ ਵਰਤੋਂ ਜਾਂ ਅਵਰਤੋਂ ਦਾ ਠੀਕ ਪਤਾ ਨਹੀਂ ਲਗ ਸਕਦਾ।

ਵੇਖੋ ਹੇਠ ਲਿਖੀ ਪੰਕਤੀ ਵਿਚ ਆਏ 'ਵਡਭਾਗੀ' ਸ਼ਬਦ ਉਤੇ ਮੂਲ ਰੂਪ ਵਿਚ ਬਿੰਦੀ

ਲਗੀ ਹੋਈ ਹੈ-

**ਇਹ ਮਨੁ ਦੇਇ, ਕੀਏ ਸੰਤ ਮੀਤਾ, ਕ੍ਰਿਪਾਲ ਭਏ ਬਡਭਾਗਂ ੀ ॥** [ਪੰਨਾ ੧੨੬੭

ਕੀ ਇਹ ਪੰਕਤੀ ਸਾਨੂੰ ਲੋੜੀਂਦੀ ਸੇਧ ਨਹੀਂ ਦੇ ਰਹੀ? ਜੇ ਦੇ ਰਹੀ ਹੈ ਤਾਂ ਸਾਨੂੰ ਇਹ ਉਚਾਰਨ ਦ੍ਰਿੜ ਕਰਨਾ ਚਾਹੀਦਾ ਹੈ।

'ਭਾਗ' ਸ਼ਬਦ ਦਾ ਅਰਥ ਹੈ ਪ੍ਰਾਲਬਧ, ਕਿਸਮਤ, ਹਿੱਸਾ ਆਦਿ, ਪਰ ਜਦੋਂ ਬਿਹਾਰੀ ਨਾਲ ਇਹ ਪਦ 'ਭਾਗੀ' ਰੂਪ ਵਿਚ ਹੋਵੇ ਤਾਂ ਇਸ ਦਾ ਉਚਾਰਨ ਬਿੰਦੀ ਸਹਿਤ 'ਭਾਗੀ' ਕਰਨਾ ਹੀ ਉਚਿਤ ਹੈ ਕਿਉਂਕਿ ਬਿਹਾਰੀ ਕਾਰਕ ਰੂਪ ਵਿਚ ਵਿਲਖਣਤਾ ਪ੍ਰਗਟਾਉਂਦੀ ਹੈ; ਜਿਵੇਂ ਕਿ-

੧) **ਕੇਵਲ ਰਾਮ ਭਗਤਿ ਨਿਜ ਭਾਗੀ॥** (ਭਾਗਾਂ ਵਿਚ) [ਪੰਨਾ ੩੨੭

੨) **ਗੁਰ ਚਰਨ ਬੋਹਿਥ ਮਿਲਿਓ ਭਾਗੀ.....**(ਭਾਗਾਂ ਨਾਲ) [ਪੰਨਾ ੧੨੨੭

ਇਥੇ 'ਭਾਗੀ' ਨੂੰ ਬਿੰਦੀ ਰਹਿਤ ਉਚਾਰਨ ਕਰਨ ਨਾਲ ਅਰਥ ਬਣ ਜਾਣਗੇ 'ਭੱਜ ਗਈ'। ਹਾਂ ਜਦੋਂ 'ਭਜ ਗਈ' ਦੇ ਅਰਥ ਨਿਰੂਪਣ ਹੁੰਦੇ ਹੋਣ ਤਾਂ ਉਥੇ ਬਿੰਦੀ ਰਹਿਤ ਹੀ ਉਚਾਰਨ ਕਰਨਾ ਯੋਗ ਹੈ ਜਿਵੇਂ ਕਿ-

**ਮਾਇਆ ਮਮਤਾ ਤਨ ਤੇ ਭਾਗੀ, ਉਪਜਿਓ ਨਿਰਮਲ ਗਿਆਨੁ॥** [ਪੰਨਾ ੧੧੯੬

ਸੋ ਨਿਰਣੈ ਅਧੀਨ ਪੰਕਤੀ ਵਿਚ 'ਵਡਭਾਗੀ' ਪਦ ਜਗਿਆਸੂ ਨਾਲ ਸਬੰਧਤ ਹੈ, ਸੰਤ ਨਾਲ ਨਹੀਂ ਅਤੇ ਉਚਾਰਨ 'ਵਡਭਾਗੀਂ' ਬਿੰਦੀ ਸਹਿਤ ਕਰਨਾ ਹੀ ਉਚਿਤ ਹੈ।

**(ਅ) ਹਉ ਮਨੁ ਤਨੁ ਖੋਜੀ, ਭਾਲਿ ਭਾਲਾਈ ॥**
**ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥**

ਇਨ੍ਹਾਂ ਪੰਕਤੀਆਂ ਵਿਚ 'ਖੋਜੀ' ਅਤੇ 'ਭਾਲਾਈ' ਪਦਾਂ ਦੇ ਅਰਥ ਜੇ ਬਿੰਦੀ-ਰਹਿਤ ਕੀਤੇ ਜਾਣ ਤਾਂ ਦੀਰਘ ਭੂਤਕਾਲ ਦੇ ਸੂਚਕ ਹੋਣਗੇ ਪਰ ਬਿੰਦੀ ਸਹਿਤ ਉਚਾਰਨ ਕਰਨ ਨਾਲ ਵਰਤਮਾਨ ਕਾਲ ਦਾ ਭਾਵ ਪ੍ਰਗਟ ਹੋਵੇਗਾ।

'ਖੋਜੀ' (ਬਿੰਦੀ ਰਹਿਤ) ਪਦ ਨਾਂਵ ਅਤੇ ਵਿਸ਼ੇਸ਼ਣ ਹੈ। ਅਰਥ ਹਨ- ਖੋਜ ਕਰਨ ਵਾਲਾ। ਪਰ ਇਥੇ ਇਹ ਪਦ ਕਿਰਿਆ ਦੇ ਰੂਪ ਵਿਚ ਹੈ; ਨਿਰਣਾ ਕੇਵਲ ਕਾਲ ਬਾਰੇ ਕਰਨਾ ਹੈ ਕਿ ਉਪਰੋਕਤ ਪੰਕਤੀ ਵਿਚ 'ਖੋਜੀ' ਪਦ ਭੂਤਕਾਲ ਦਾ ਸੂਚਕ ਹੈ ਜਾਂ ਵਰਤਮਾਨ ਕਾਲ ਦਾ। ਵੱਖ ਵੱਖ ਟੀਕਾਕਾਰਾਂ ਨੇ ਇਸ ਪੰਕਤੀ ਦੇ ਇਉਂ ਅਰਥ ਕੀਤੇ ਹਨ-

੧. ਹੇ ਮੇਰੀ ਮਾਂ ! ਮੈਂ ਤਨ ਤੇ ਮਨ ਨੂੰ ਖੋਜਿਆ ਹੈ (ਬਾਹਰ ਵੀ) ਭਾਲ ਕੀਤੀ ਹੈ, (ਤੇ ਹੋਰਨਾਂ ਤੋਂ) ਭਾਲ ਕਰਵਾਈ ਹੈ (ਕਿ) ਕਿਵੇਂ ਪਿਆਰਾ ਪ੍ਰੀਤਮ ਮਿਲ ਪਵੇ। [ਸੰ. ਪੋ.

੨. ਹੇ ਮੇਰੀ ਮਾਂ ! (ਇਸ ਖ਼ਾਤਰ ਕਿ) ਕਿਵੇਂ ਮੈਨੂੰ ਪਿਆਰਾ ਪ੍ਰੀਤਮ ਮਿਲ ਪਏ, ਮੈਂ ਭਾਲ ਕਰ ਕੇ ਤੇ ਭਾਲ ਕਰਾ ਕੇ ਆਪਣਾ ਮਨ ਖੋਜਦਾ ਹਾਂ, ਆਪਣਾ ਸਰੀਰ ਖੋਜਦਾ ਹਾਂ। [ਦਰਪਣ

**ਨਿਰਣੈ:** ਮਨ ਅਤੇ ਤਨ ਦੋਵੇਂ ਪਦ ਪੁਲਿੰਗ ਹਨ। ਜੇ 'ਖੋਜੀ' ਤੋਂ ਪਹਿਲਾਂ ਆਉਣ ਵਾਲੇ ਪਦ ਇਸਤ੍ਰੀ ਵਾਚਕ ਹੁੰਦੇ ਤਾਂ 'ਖੋਜੀ' ਪਦ ਦੇ ਅਰਥ ਭੂਤਕਾਲ ਵਿਚ ਕਰਨੇ ਮੰਨਣਯੋਗ ਸਨ ਪਰ ਇਥੇ ਇਹ ਸ਼ਬਦ ਵਰਤਮਾਨ ਕਾਲ ਦਾ ਸੂਚਕ ਹੈ। ਇਸ ਲਈ ਇਸ ਪਦ ਦਾ ਉਚਾਰਨ ਬਿੰਦੀ ਸਹਿਤ 'ਖੋਜੀਂ' ਕਰਨਾ ਉਚਿਤ ਹੈ। ਇਸ ਨਾਲ ਅਰਥ ਆਪ ਮੁਹਾਰੇ ਹੀ ਸਪਸ਼ਟ ਹੋ ਜਾਂਦੇ ਹਨ ਕਿ ਮੈਂ ਆਪਣਾ ਮਨ ਅਤੇ ਤਨ ਖੋਜਦਾ ਹਾਂ। 'ਮਨ' ਅਤੇ 'ਤਨ' ਦੋਵੇਂ ਸ਼ਬਦ ਕਰਮ ਕਾਰਕ ਹਨ।

ਇਸੇ ਪ੍ਰਕਾਰ 'ਭਾਲਾਈ' ਪਦ ਜਿਹੜਾ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਇਕੋ ਵਾਰ ਵਰਤਿਆ ਗਿਆ ਹੈ, ਵਰਤਮਾਨ ਕਾਲ ਦਾ ਹੀ ਸੂਚਕ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼ (ਪ੍ਰਕਾਸ਼ਕ-ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ) ਦੇ ਪੰਨਾ ੯੫੩ ਉਤੇ ਇਸ ਪਦ ਦੇ ਕਿਰਿਆ ਰੂਪ ਵਿਚ ਅਰਥ ਕੀਤੇ ਗਏ ਹਨ ਅਤੇ ਪੰਕਤੀ ਵੀ ਏਹੋ ਹੀ ਦਿਤੀ ਹੈ। ਅਰਥ ਹਨ-ਢੂੰਢਦੀ ਹਾਂ, ਯਥਾ ਭਾਲਿ ਭਾਲਾਈ। (ਨੋਟ-ਇਹ ਕੋਸ਼ ਵੀ ਸੰਥਯਾ ਪੋਥੀ ਦੇ ਕਰਤਾ ਦਾ ਆਪਣਾ ਸੋਧਿਆ ਹੋਇਆ ਹੈ)।

ਇਸ ਪਦ ਦੀ ਲੈਅ ਵਾਲੇ ਕਈ ਹੋਰ ਪਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ....' (ਪੰਨਾ ੭੫੭) ਵਾਲੇ ਸ਼ਬਦ ਅੰਦਰ ਵਰਤੇ ਮਿਲਦੇ ਹਨ; ਜਿਵੇ ਕਿ ਵੇਚਾਈ, ਤਾਈ ਧਿਆਈ, ਜਲਾਈ, ਮਨਾਈ, ਰਖਾਈ, ਜਾਗਾਈ ਆਦਿ ਆਦਿ, ਸਭ ਕਿਰਿਆਵਾਚੀ ਹੀ ਹਨ। ਤਾਂ ਤੇ ਵਿਚਾਰ ਅਧੀਨ ਪੰਕਤੀ ਅੰਦਰ 'ਭਾਲਾਈ' ਦਾ ਉਚਾਰਨ ਬਿੰਦੀ ਸਹਿਤ 'ਭਾਲਾਈਂ' ਅਤੇ ਅਰਥ 'ਭਾਲ ਕਰਾਉਂਦਾ ਹਾਂ' ਕਰਨੇ ਹੀ ਠੀਕ ਹਨ।

## (ਦ) ਮਿਲਿ ਸਤਸੰਗਤਿ ਖੋਜੁ ਦਸਾਈ, ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥

ਇਸ ਪੰਕਤੀ ਵਿਚ ਭੀ 'ਦਾਸਾਈ' ਪਦ ਦੇ ਅਰਥਾਂ ਬਾਰੇ ਓਹੀ ਦਸ਼ਾ ਹੈ ਜੋ 'ਖੋਜੀ' ਅਤੇ 'ਭਾਲਾਈ' ਦੀ ਹੈ। ਵਿਦਵਾਨਾਂ ਨੇ ਅਰਥ ਇਉਂ ਕੀਤੇ ਹਨ-

੧) (ਅੰਤ ਮੈਂ) ਸਤਿ ਸੰਗਤ ਨੂੰ ਮਿਲ ਕੇ (ਉਸ ਦੀ) ਖੋਜ ਪੁੱਛੀ। [ਸੰ. ਪੋ.

੨) (ਸਾਧ ਸੰਗਤ ਵਿਚ ਭੀ) ਮਿਲ ਕੇ ਉਸ ਪ੍ਰੀਤਮ ਦਾ ਪਤਾ ਪੁੱਛਦਾ ਹਾਂ। [ਦਰਪਣ

ਆਦਿ ਸ੍ਰੀ ਗੁਰੂ ਗੰਥ ਸਾਹਿਬ ਅੰਦਰ 'ਦਸਾਈ' ਪਦ ਹੇਠ ਲਿਖੇ ਸ਼ਬਦਾਂ ਵਿਚ ਵਰਤਿਆ ਹੋਇਆ ਮਿਲਦਾ ਹੈ ਅਤੇ ਅਰਥ ਵੀ ਵਰਤਮਾਨ ਕਾਲ ਕਿਰਿਆ ਨੂੰ ਪ੍ਰਗਟਾਉਂਦੇ ਹਨ-

**੧. ਹਰਿ ਸਜਣ ਮੇਲਿ ਪਿਆਰੇ, ਮਿਲਿ ਪੰਥੁ ਦਸਾਈ ॥** [ਪੰਨਾ ੬੪੭

**੨. ਹਉ ਪੰਥ ਦਸਾਈ ਨਿਤ ਖੜੀ, ਕੋਈ ਪ੍ਰਭ ਦਸੇ ਤਿਨ ਜਾਉ ॥** [ਪੰਨਾ ੪੧

**੩. ਰਾਹੁ ਦਸਾਈ ਨ ਜੁਲਾਂ ਆਖਾਂ ਅੰਮੜੀਆਸੁ ॥** [ਪੰਨਾ ੫੫੭

ਇਨ੍ਹਾਂ ਪੰਕਤੀਆਂ ਦੇ ਆਧਾਰ ਤੇ 'ਦਸਾਈ' ਪਦ ਦੇ ਅਰਥ 'ਖੋਜ ਪੁਛਦਾ ਹਾਂ' ਕਰਨੇ ਹੀ ਠੀਕ ਹਨ। ਇਸ ਲਈ ਜੇ 'ਦਾਸਾਈ' ਪਦ ਦੀ ਬਿੰਦੀ ਰਹਿਤ ਉਚਾਰਿਆ ਜਾਇ ਤਾਂ 'ਪੁਛੀ' ਪਦ ਕਿਰਿਆ ਭੂਤਕਾਲ ਦਾ ਸੂਚਕ ਹੋ ਜਾਵੇਗਾ।

# ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਜਗਿਆਸੂ ਨੂੰ ਪ੍ਰਭੂ ਮਿਲਾਪ ਅਤੇ ਇਸ ਉਦੇਸ਼ ਦੀ ਪੂਰਤੀ ਲਈ ਗੁਰੂ ਮਿਲਾਪ ਵਾਸਤੇ ਬਿਹਬਲ ਹੋਣ ਦੀ ਪ੍ਰੇਰਨਾ ਮਿਲਦੀ ਹੈ। ਪਿਆਰੇ ਦੇ ਮਿਲਾਪ ਹਿਤ ਜਗਿਆਸੂ ਆਪਣੇ ਅੰਦਰ ਹੀ ਗੁਰੂ ਉਪਦੇਸ਼ ਅਨੁਸਾਰ ਖੋਜ ਕਰੇ; ਹਠ ਕਰਮਾਂ ਤੋਂ ਵੰਚਤ ਰਹੇ; ਬਾਹਰ ਜੰਗਲਾਂ ਬੇਲਿਆਂ ਅਤੇ ਮਾਰੂ ਥੱਲਾਂ ਵਿਚ ਫਿਰਦਾ ਰੇਤ ਨਾ ਛਾਣਦਾ ਫਿਰੇ ਕਿਉਂਕਿ ਪਿਆਰੇ ਦਾ ਪਤਾ ਤਾਂ ਸਤਿਸੰਗਤ ਵਿਚੋਂ ਹੀ ਮਿਲਦਾ ਹੈ। ਖੋਜੀ ਸਤਿਸੰਗਤ ਵਿਚ ਜਾ ਕੇ ਪ੍ਰਭੂ ਮਿਲਾਪ ਵਾਲੇ ਗੁਣ ਸਿੱਖੇ, ਫੁਰਮਾਨ ਹੈ :-"ਸਤਿਸੰਗਤ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ" (ਪੰਨਾ ੧੩੯੧)। ਇਸ ਪ੍ਰਕਾਰ ਨਿਰੰਤਰ ਅਭਿਆਸ ਦੁਆਰਾ ਹਿਰਦੇ ਅੰਦਰ ਹੀ ਮਿਲਾਪ ਦਾ ਰਸ ਉਪਜਦਾ ਹੈ। ਬਾਹਰਲੀ ਭਾਲ ਮੁੱਕ ਜਾਂਦੀ ਹੈ ਅਤੇ 'ਮੈਂ ਘਰਿ ਬਨੁ ਹਰੀਆਵਲਾ' (ਪੰਨਾ ੪੨੦) ਬਣ ਜਾਂਦਾ ਹੈ। ਜਦ ਅੰਦਰੋਂ ਰੱਸ ਉਪਜਦਾ ਹੈ ਪ੍ਰਭੂ ਹੋਂਦ ਦੀ ਦ੍ਰਿੜਤਾ ਵੀ ਹਿਰਦੇ ਅੰਦਰੋਂ ਹੀ ਪੈਦਾ ਹੋ ਜਾਂਦੀ ਹੈ। ਫਿਰ ਇਉਂ ਨੇਸ਼ਟਾ ਬਣ ਜਾਂਦੀ ਹੈ-

**ਸਤਿਸੰਗਤ ਮਹਿ ਬਿਸਾਸੁ ਹੋਇ, ਹਰਿ ਜੀਵਤ ਮਰਤ ਸੰਗਾਰੀ॥** [ਪੰਨਾ ੪੦੧

ਹੋ ਸਕਦਾ ਹੈ ਕਿ ਇਸ ਸ਼ਬਦ ਵਿਚ ਆਏ ਪਦ 'ਵਡਭਾਗੀ' ਜਾਂ 'ਸੰਤ' ਤੋਂ ਕਿਸੇ ਪਾਠਕ ਦੇ ਮਨ ਵਿਚ ਸ਼ੰਕਾ ਉਠੇ ਕਿ ਗੁਰੂ ਰਾਮਦਾਸ ਜੀ ਦਾ ਸੰਕੇਤ ਕਿਸੇ ਵਡਭਾਗੀ ਸੰਤ ਵਲ ਹੈ। ਉਹ ਸੰਤ ਕਿਹੜਾ ਹੈ? ਉਤਰ ਹੈ - 'ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ' ਭਾਵ ਗੁਰੂ ਸਾਹਿਬ ਦੇ ਸੰਤ ਤਾਂ 'ਗੁਰੂ ਨਾਨਕ' ਦੇਵ, ਗੋਵਿੰਦ ਰੂਪ' (ਪੰਨਾ ੧੯੨) ਤੀਜੇ ਜਾਮੇ ਵਿਚ ਸ੍ਰੀ ਗੁਰੂ ਅਮਰਦਾਸ ਜੀ ਹੀ ਸਨ। ਹਾਂ, ਚੌਥੇ ਪਦ ਦੀ ਅੰਤਲੀ ਤੁਕ 'ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ, ਜਨ ਨਾਨਕ ਗੁਰ ਮਿਲਿ ਰਹਸੈ ਜੀਉ' ਤੋਂ ਸ਼ਾਇਦ ਕਿਸੇ ਪਾਠਕ ਨੂੰ ਭੁਲੇਖਾ ਲੱਗੇ ਕਿ ਕੀ (ਗੁਰੂ) ਰਾਮਦਾਸ ਜੀ ਨੂੰ ਗੁਰੂ ਅਮਰਦਾਸ ਜੀ ਦਾ ਮਿਲਾਪ ਨਹੀਂ ਸੀ ਹੋਇਆ ਕਿ ਆਪ ਅਜਿਹੀ ਮੰਗ ਕਰ ਰਹੇ ਹਨ? ਪਰ ਅਜਿਹਾ ਭੁਲੇਖਾ ਕੇਵਲ ਵਿਦਵਤਾ ਦੇ ਦਾਇਰੇ ਅੰਦਰ ਰਹਿਣ ਵਾਲੇ ਪੜਚੋਲਕਾਂ ਦੇ ਮਨ ਵਿਚੋਂ ਹੀ ਉਠ ਸਕਦਾ ਹੈ। ਗੁਰੂ ਸਾਹਿਬ ਤਾਂ ਅੰਤਰ ਆਤਮੇ ਸਦਾ ਹੀ ਗੁਰੂ ਨਾਨਕ-ਅਮਰਦਾਸ ਜੀ ਨਾਲ ਮਿਲੇ ਹੋਏ ਸਨ। ਉਨ੍ਹਾਂ ਵੱਲੋਂ ਗੁਰੂ ਮਿਲਾਪ ਪ੍ਰਤੀ ਦਰਸਾਈ ਇਹ ਬਿਹਬਲਤਾ ਪ੍ਰਮਾਰਥੀ ਪੰਧਾਊਆਂ ਵਾਸਤੇ ਇਕ ਗਾਡੀ ਰਾਹੁ ਹੈ, ਜਿਸ ਤੇ ਚਲਣਾ ਜ਼ਰੂਰੀ ਹੈ। ਗੁਰੂ ਮਿਲਾਪ ਹਿਤ ਤਾਂਘ-ਭਰੀ ਜੋਦੜੀ ਕਰਨੀ, ਗੁਰੂ ਨਾਨਕ ਨਾਲ ਜੁੜਨ ਦੀ ਅਵਸਥਾ ਦੇ ਸਦਾ ਨੇੜੇ ਰਹਿਣਾ ਹੈ। ਸ਼ਬਦ ਵਿਚ ਦਰਸਾਈ ਵੇਦਨਾ ਅਰੂਪ ਹੈ ਜਿਸ ਨੂੰ ਗੁਰੂ ਸਾਹਿਬ ਆਪ ਹੀ ਜਾਣਦੇ ਹਨ। ਜਿਸ ਨੂੰ ਬਖਸ਼ਿਸ਼ ਕਰਕੇ ਜਣਾ ਦੇਣ ਉਹ ਜਾਣ ਸਕਦਾ ਹੈ। ਅਸਲ ਵਿਚ ਇਹ ਬੁਧੀ ਮੰਡਲ ਤੋਂ ਪਰੇ, ਵਲਵਲੇ ਦੇ ਦੇਸ਼ ਦੀਆਂ ਅਨੋਖੀਆਂ ਅਦਭੁਤ ਗੱਲਾਂ ਹਨ ਜਿਨ੍ਹਾਂ ਦਾ ਪਰਮ ਰੱਸ ਅਨੁਭਵੀ ਪੁਰਸ਼ ਹੀ ਮਾਣ ਸਕਦੇ ਹਨ।

**ਮਾਝ ਮਹਲਾ ੪ ॥ ਹਰਿ ਗੁਣ ਪੜੀਐ, ਹਰਿ ਗੁਣ ਗੁਣੀਐ ॥ ਹਰਿ ਹਰਿ ਨਾਮ ਕਥਾ, ਨਿਤ ਸੁਣੀਐ ॥ ਮਿਲਿ ਸਤ ਸੰਗਤਿ ਹਰਿ ਗੁਣ ਗਾਏ,**

**ਜਗੁ ਭਉਜਲੁ ਦੁਤਰੁ ਤਰੀਐ ਜੀਉ ॥ ੧ ॥ ਆਉ ਸਖੀ, ਹਰਿ ਮੇਲੁ ਕਰੇਹਾ ॥ ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥ ਮੇਰਾ ਮਿਤ੍ਰ ਸਖਾ ਸੋ ਪ੍ਰੀਤਮੁ ਭਾਈ, ਮੈ ਦਸੇ ਹਰਿ ਨਰਹਰੀਐ ਜੀਉ ॥ ੨ ॥ ਮੇਰੀ ਬੇਦਨ, ਹਰਿ ਗੁਰੁ ਪੂਰਾ ਜਾਣੈ ॥ ਹਉ ਰਹਿ ਨਾ ਸਕਾ, ਬਿਨੁ ਨਾਮ ਵਖਾਣੈ ॥ ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ; ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥ ੩ ॥ ਹਮ ਚਾਤ੍ਰਿਕ ਦੀਨ, ਸਤਿਗੁਰ ਸਰਣਾਈ ॥ ਹਰਿ ਹਰਿ ਨਾਮੁ ਬੂੰਦ, ਮੁਖਿ ਪਾਈ ॥ ਹਰਿ ਜਲਨਿਧਿ, ਹਮ ਜਲ ਕੇ ਮੀਨੇ, ਜਨ ਨਾਨਕ, ਜਲ ਬਿਨੁ ਮਰੀਐ ਜੀਉ ॥ ੪ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਸਕਾਂ, ਮੈਂ, **ਬਿੰਦੀ ਰਹਿਤ**: ਕਰੇਹਾ, ਪਾਈ।

**ਫੁਟਕਲ**: 'ਉਧਰੀਐ' ਦਾ ਉਚਾਰਨ 'ਉ-ਧਰੀਐ' ਕਰਨ ਨਾਲ ਹੀ ਪਾਠ-ਚਾਲ ਠੀਕ ਰਹਿੰਦੀ ਹੈ। ਜੇ ਏਦਾਂ ਉਚਾਰਨ ਨਹੀਂ ਕਰਾਂਗੇ ਤਾਂ ਪਾਠ ਦੀ ਚਾਲ ਟੁਟ ਜਾਏਗੀ ਅਤੇ ਵਿਕਾਪਨ ਪੈਦਾ ਹੋ ਜਾਵੇਗਾ।

**ਪਦ ਅਰਥ**: ਗੁਣੀਐ-ਗੁਣਾਂ ਨੂੰ ਵੀਚਾਰਨਾ ਚਾਹੀਦਾ ਹੈ। ਦੁਤਰ-ਜੋ ਤਰਨਾ ਔਖਾ ਹੋਵੇ। ਕਰੇਹਾ-ਕਰੀਏ। ਨਰਹਰੀਐ-ਨਰ (ਸਿੰਘ), ਹਰੀਐ-ਹਰੀ, (ਭਾਵ ਨਰਸਿੰਘ ਰੂਪ ਵਾਲਾ ਹਰੀ)। ਅਉਖਧੁ ਮੰਤ੍ਰੁ-ਗੁਰਮੰਤ੍ਰ ਰੂਪ ਦਵਾਈ। ਉਧਰੀਐ ਜੀਉ-ਉਧਾਰ ਕਰੋ (ਭਾਵ ਤਾਰੋ) ਜੀ। ਜਲ ਨਿਧਿ-ਜਲ ਪਾਣੀ, ਨਿਧਿ=ਖਜ਼ਾਨਾ ਭਾਵ ਸਮੁੰਦਰ। ਮੀਨੇ-ਮੱਛ।

**ਅਰਥ**:- ਹਰੀ ਦੇ ਗੁਣ (ਧਾਰਮਿਕ ਗ੍ਰੰਥਾਂ ਤੋਂ) ਪੜ੍ਹਨੇ ਚਾਹੀਦੇ ਹਨ (ਫਿਰ ਉਨ੍ਹਾਂ ਪੜ੍ਹੇ ਹੋਏ) ਹਰੀ ਦੇ ਗੁਣਾਂ ਨੂੰ ਵੀਚਾਰਨਾ ਚਾਹੀਦਾ ਹੈ। ਹਰੀ ਹਰੀ ਨਾਮ ਦੀ ਕਥਾ ਹਰ ਰੋਜ਼ ਸੁਣਨੀ ਚਾਹੀਦੀ ਹੈ। ਸਤਸੰਗਤ ਨਾਲ ਮਿਲ ਕੇ ਹਰੀ ਦੇ ਗੁਣ ਗਾਏ (ਜਾਣੇ ਚਾਹੀਦੇ ਹਨ, ਤਾਂ ਹੀ ਇਹ) ਸੰਸਾਰ ਸਾਗਰ (ਜੋ) ਤਰਨਾ ਔਖਾ ਹੈ, (ਇਸ ਤੋਂ) ਤਰ ਜਾਈਦਾ ਹੈ ਜੀ ।੧।

ਹੇ ਸਖੀ ! ਆਉ (ਅਸੀਂ) ਹਰੀ ਨਾਲ ਮੇਲ ਕਰੀਏ। (ਜਿਹੜਾ) ਮੇਰੇ ਪ੍ਰੀਤਮ ਦਾ ਮੈਨੂੰ ਸੁਨੇਹਾ ਦੇਵੇ, ਉਹ (ਹੀ) ਮੇਰਾ ਮਿੱਤਰ, ਸਾਥੀ (ਅਤੇ) ਪਿਆਰਾ ਭਾਈ ਹੈ (ਜੋ) ਮੈਨੂੰ ਪ੍ਰਭੂ ਦੀ ਦੱਸ ਪਾਏ ਜੀ ।੨।

(ਹੇ ਭਾਈ!) ਮੇਰੀ (ਹਿਰਦੇ ਦੀ) ਪੀੜਾ ਪੂਰਾ ਗੁਰੂ (ਪਰਮੇਸ਼ਰ) ਹੀ ਜਾਣਦਾ ਹੈ। ਮੈਂ (ਤਾਂ) ਹਰੀ ਦਾ ਨਾਮ ਲਏ ਬਿਨ੍ਹਾਂ ਰਹਿ (ਹੀ) ਨਹੀਂ ਸਕਦੀ। ਹੇ ਪੂਰਨ ਗੁਰਦੇਵ ਜੀਉ! ਮੈਨੂੰ ਨਾਮ ਮੰਤ੍ਰ ਰੂਪ ਦਵਾਈ ਦਿਉ, ਮੈਨੂੰ ਹਰੀ ਨਾਮ ਦੁਆਰਾ ਤਾਰ ਦਿਓ ਜੀ ।੩।

ਅਸੀ ਨਿਮਾਣੇ (ਜਿਹੇ ਸੇਵਕ) ਚਾਤ੍ਰਿਕ (ਵਾਂਗ ਵਿਰਲਾਪ ਕਰਨ ਵਾਲੇ) ਸਤਿਗੁਰ ਦੀ ਸਰਣ ਵਿਚ ਆਏ ਹਾਂ। (ਸਤਿਗੁਰੂ ਨੇ) ਹਰੀ-ਨਾਮ (ਸ੍ਵਾਂਤੀ) ਬੂੰਦ (ਸਾਡੇ) ਮੂੰਹ ਵਿਚ ਪਾ ਦਿਤੀ ਹੈ। ਹਰੀ ਸਮੁੰਦਰ (ਵਾਂਗ ਅਥਾਹ ਹੈ, ਅਸੀਂ ਉਸੇ ਵਿਚ ਰਹਿਣ ਵਾਲੇ) ਪਾਣੀ ਦੇ ਮੱਛ (ਵਾਂਗ) ਹਾਂ, ਦਾਸ ਨਾਨਕ (ਆਖਦਾ ਹੈ ਕਿ ਹੇ ਭਾਈ! ਨਾਮ ਰੂਪ) ਜਲ ਤੋਂ ਬਿਨ੍ਹਾਂ ਆਤਮਿਕ ਮੌਤ ਮਰ ਜਾਈਦਾ ਹੈ ਜੀ ।੪।੩।

## ਅਰਥ ਭੇਦ ਅਤੇ ਨਿਰਣੈ

**ਹਮ ਚਾਤ੍ਰਿਕ ਦੀਨ, ਸਤਿਗੁਰ ਸਰਣਾਈ ॥**

**ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥**

ਇਨ੍ਹਾਂ ਪੰਕਤੀਆਂ ਦੇ ਅਰਥਾਂ ਬਾਰੇ ਪੁਰਾਤਨ ਟੀਕਾਕਾਰਾਂ ਵਿਚੋਂ ਇਕ ਟੀਕਾਕਾਰ ਨੇ ਬੇਨਤੀ ਰੂਪ ਵਿਚ ਅਰਥ ਕੀਤੇ ਹਨ। ਇਸ ਲਈ ਵਖ ਵਖ ਅਰਥਾਂ ਦੀ ਵੰਨਗੀ ਪਾਠਕਾਂ ਦੇ ਸਾਹਮਣੇ ਰੱਖਣੀ ਜ਼ਰੂਰੀ ਹੈ-

(੧) ਹਮ ਜਗਯਾਸੂ ਰੂਪੀ (ਚਾਤ੍ਰਿਕ) ਪਪੀਹੇ ਦੀਨ ਹੋ ਕਰ ਸਤਿਗੁਰੋਂ ਕੀ ਸਰਣ ਕੋ ਪ੍ਰਾਪਤਿ ਭਏ। ਤਬ ਤਿਨੋਂ ਨੇ ਹਰਿ ਹਰਿ ਨਾਮੁ ਰੂਪੀ ਬੂੰਦ ਹਮਾਰੇ ਮੁਖ ਮੈਂ ਪਾਈ ਭਾਵ ਏਹ ਕਿ ਸਤਿਗੁਰੋਂ ਨੇ ਨਾਮ ਕਾ ਉਪਦੇਸ਼ ਦੀਆ। [ਫ.ਸ.

(੨) ਅਸੀਂ ਨਿਮਾਣੇ ਚਾਤ੍ਰਿਕ ਹਾਂ ਤੇ ਗੁਰੂ ਦੀ ਸ਼ਰਨ ਆਏ ਹਾਂ (ਗੁਰੂ ਦੀ ਕਿਰਪਾ ਨਾਲ ਅਸਾਂ) ਪਰਮਾਤਮਾ ਦਾ ਨਾਮ ਮੂੰਹ ਵਿਚ ਪਾਇਆ ਹੈ (ਜਿਵੇਂ ਚਾਤ੍ਰਿਕ ਸਵਾਂਤੀ) ਬੂੰਦ (ਮੂੰਹ ਵਿਚ ਪਾਂਦਾ ਹੈ)। [ਦਰਪਣ

(3) ਅਸੀਂ ਦੀਨ! ਚਾਤ੍ਰਿਕ-ਪਪੀਹੇ ਦੀ ਨਿਆਂਈਂ, ਨਾਮ ਰੂਪ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਵਾਸਤੇ ਦੀਨ ਹੋ ਕੇ ਹੇ ਸਤਿਗੁਰੋ ਆਪ ਦੀ ਸ਼ਰਨ (ਵਿਚ ਆਏ ਹਾਂ) ਆਪ ਕ੍ਰਿਪਾ ਕਰ ਕੇ ਹਰਿ ਹਰਿ ਨਾਮ ਰੂਪੀ ਸਵਾਂਤੀ ਬੂੰਦ ਮੇਰੇ ਮੂੰਹ ਵਿਚ ਪਾਵਣਾ ਕਰੋ। [ਸੰ.ਸ. ਕਿਰਪਾਲ ਸਿੰਘ

**ਨਿਰਣੈ:** ਉਪਰੋਕਤ ਪੰਕਤੀਆਂ ਕਰਤਾ-ਵਾਚਕ ਨਹੀਂ, ਕਰਮਵਾਚਕ ਹਨ। ਇਸ ਲਈ ਇਨ੍ਹਾਂ ਦੇ ਪੁਰਾਤਨ ਪ੍ਰਚਲਤ ਅਰਥ ਠੀਕ ਹਨ। ਜੇ 'ਪਾਈ' ਪਦ ਦਾ ਉਚਾਰਨ ਬਿੰਦੀ ਸਹਿਤ 'ਪਾਈਂ' ਕੀਤਾ ਜਾਵੇ ਤਾਂ ਉਪਰ ਨੰਬਰਾ ੩ ਅਰਥਾਂ ਨਾਲ ਮੇਲ ਖਾਣਗੇ। ਪਰ ਇਸ ਸ਼ਬਦ ਦੇ ਪਹਿਲੇ ਤਿੰਨ ਪਦਾਂ ਦੀ ਸ਼ਬਦਾਵਲੀ ਅਤੇ ਚੌਥੇ ਪਦੇ ਦੀ ਅੰਤਲੀ ਪੰਕਤੀ 'ਹਰਿ ਜਲਨਿਧਿ ਹਮ ਜਲ ਕੇ ਮੀਨੇ...' ਨੰਬਰ ੩ ਵਾਲੇ ਅਰਥਾਂ ਦੀ ਪੁਸ਼ਟੀ ਨਹੀਂ ਕਰਦੇ। ਕਾਲ ਨੂੰ ਮੁੱਖ ਰਖਦੇ ਹੋਏ 'ਪਾਈ' ਪਦ ਨੂੰ ਬਿੰਦੀ ਰਹਿਤ ਅਤੇ ਬਿੰਦੀ ਸਹਿਤ ਉਚਾਰਨ ਕਰਨ ਨਾਲ ਅਰਥਾਂ ਵਿਚ ਫਰਕ ਪੈਂਦਾ ਹੈ। ਜਿਥੇ ਇਹ ਪਦ ਬੇਨਤੀ ਰੂਪ ਵਿਚ ਹੋਵੇ ਉਥੇ ਇਸ ਦਾ ਸਰੂਪ 'ਪਾਵਹੁ' ਹੁੰਦਾ ਹੈ। ਪ੍ਰਸੰਗ ਅਨੁਸਾਰ ਇਥੇ ਇਸ ਪਦ ਨੂੰ ਬਿੰਦੀ ਰਹਿਤ 'ਪਾਈ' ਉਚਾਰਨ ਠੀਕ ਹੈ ਜਿਸ ਦੇ ਅਰਥ ਹਨ 'ਮੈਂ ਪ੍ਰਾਪਤ ਕੀਤੀ' (ਸਤਿਗੁਰੂ ਨੇ ਦਾਤ) ਪਾਈ। ਇਹ ਅਰਥ ਨੇੜੇ ਦੇ ਭੂਤਕਾਲ ਨੂੰ ਪ੍ਰਗਟਾਉਂਦੇ ਹਨ। ਸੋ ਅਰਥ ਕਰਨ ਸਮੇਂ ਕਾਲ ਨੂੰ ਧਿਆਨ ਵਿਚ ਰੱਖਣਾ ਅਤਿ ਜ਼ਰੂਰੀ ਹੈ।

'ਅਸਾਂ ਪ੍ਰਮਾਤਮਾ ਦਾ ਨਾਮ ਮੂੰਹ ਵਿਚ ਪਾਇਆ ਹੈ' ਅਰਥ ਕਰਨੇ ਵੀ ਠੀਕ ਨਹੀਂ ਹਨ, ਕਿਉਂਕਿ ਨਾਮ ਆਪਣੇ ਬਲ ਨਾਲ ਨਹੀਂ ਪਾਇਆ ਜਾਂਦਾ; ਗੁਰੂ ਮੂੰਹ ਵਿਚ ਪਾਉਂਦਾ ਹੈ। ਜਗਿਆਸੂ ਇਸੇ ਲਈ ਤਾਂ ਗੁਰੂ-ਸ਼ਰਨ ਵਿਚ ਆਉਂਦੇ ਹਨ ਜਿਵੇਂ ਅਗੇ ਪੰਜਵੇਂ ਸ਼ਬਦ ਵਿਚ ਸੰਕੇਤ ਹੈ-

**"ਗੁਰਿ ਪੂਰੇ ਹਰਿ ਰਸੁ ਮੁਖਿ ਪਾਇਆ"**

## ਸਾਰੰਸ਼ ਅਤੇ ਸਿਧਾਂਤ

ਕਿਸੇ ਸ਼ਰੀਰਕ ਰੋਗ ਦਾ ਨਾਸ਼ ਕਰਨ ਲਈ ਸੰਸਾਰ ਦੇ ਵੈਦਾਂ, ਹਕੀਮਾਂ, ਡਾਕਟਰਾਂ ਪਾਸੋਂ ਦਵਾਈ ਮਿਲ ਜਾਂਦੀ ਹੈ ਪਰ ਪਰਮੇਸ਼ਰ ਦੇ ਵਿਛੋੜੇ ਦਾ ਰੋਗ ਦੂਰ ਕਰਨ ਲਈ ਉਨ੍ਹਾਂ ਪਾਸ ਕੋਈ ਦਾਰੂ ਨਹੀਂ ਹੈ। ਬ੍ਰਹਮ ਦਾ ਬਿਹੀ ਨਾਮ-ਜਲ ਤੋਂ ਬਿਨਾਂ ਜੀਉਂਦਾ ਹੀ ਨਹੀਂ ਰਹਿ ਸਕਦਾ; ਆਤਮਿਕ ਤ੍ਰਿਪਤੀ ਹਿਤ ਨਾਮ ਰੂਪੀ ਸਵਾਂਤੀ ਬੂੰਦ ਪ੍ਰਾਪਤੀ ਕਰਨ ਲਈ ਪਪੀਹੇ ਵਾਂਗ ਕੂਕਦਾ ਰਹਿੰਦਾ ਹੈ। ਜਦੋਂ ਉਸ ਦੇ ਹਿਰਦੇ ਅੰਦਰੋਂ "...ਜਲ ਬਿਨੁ ਮਰੀਐ ਜੀਉ" ਵਾਲੀ ਹੂਕ ਉਠਦੀ ਹੈ ਤਾਂ ਸੁਤੇ ਹੀ ਨਾਮ ਰੂਪੀ ਬੂੰਦ ਦੀ ਵਰਖਾ ਹੋ ਜਾਂਦੀ ਹੈ, ਜਿਸ ਨਾਲ ਉਹ ਸਦਾ ਲਈ ਸ਼ਾਂਤ-ਚਿਤ ਹੋ ਕੇ ਸਹਜ ਅਵਸਥਾ ਵਿਚ ਟਿੱਕ ਜਾਂਦਾ ਹੈ।

ਸਿਧਾਂਤ ਇਹ ਕਿ ਜਗਿਆਸੂ ਦੇ ਹਿਰਦੇ ਵਿਚੋਂ ਗੁਰੁ-ਪਰਮੇਸ਼ਰ ਅਗੇ ਬ੍ਰਿਹੋਂ-ਭਰੀਆਂ ਬੇਨਤੀਆਂ ਉਠਦੀਆਂ ਹੀ ਰਹਿਣ, ਇਸ ਵਿੱਚ ਭਲਾ ਹੈ।

**ਮਾਝ ਮਹਲਾ ੪ ॥ ਹਰਿ ਜਨ ਸੰਤ ਮਿਲਹੁ, ਮੇਰੇ ਭਾਈ ॥ ਮੇਰਾ ਹਰਿ ਪ੍ਰਭੁ ਦਸਹੁ, ਮੈ ਭੁਖ ਲਗਾਈ ॥ ਮੇਰੀ ਸਰਧਾ ਪੂਰਿ ਜਗਜੀਵਨ ਦਾਤੇ, ਮਿਲਿ ਹਰਿ ਦਰਸਨਿ, ਮਨੁ ਭੀਜੈ ਜੀਉ ॥ ੧ ॥ ਮਿਲਿ ਸਤਿਸੰਗਿ ਬੋਲੀ ਹਰਿ ਬਾਣੀ ॥ ਹਰਿ ਹਰਿ ਕਥਾ, ਮੇਰੈ ਮਨਿ ਭਾਣੀ॥ ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ, ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥ ੨ ॥ ਵਡਭਾਗੀ, ਹਰਿ ਸੰਗਤਿ ਪਾਵਹਿ ॥ ਭਾਗਹੀਨ, ਭ੍ਰਮਿ ਚੋਟਾ ਖਾਵਹਿ ॥ ਬਿਨ ਭਾਗਾ, ਸਤਸੰਗੁ ਨ ਲਭੈ, ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥ ੩ ॥ ਮੈ ਆਇ ਮਿਲਹੁ, ਜਗਜੀਵਨ ਪਿਆਰੇ ॥ ਹਰਿ ਹਰਿ ਨਾਮੁ, ਦਇਆ ਮਨਿ ਧਾਰੇ ॥ ਗੁਰਮਤਿ ਨਾਮੁ ਮੀਠਾ ਮਨਿ ਭਾਇਆ, ਜਨ ਨਾਨਕ, ਨਾਮਿ ਮਨੁ ਭੀਜੈ ਜੀਉ ॥ ੪ ॥ ੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੈਂ, ਪਾਵਹਿਂ, ਬੋਲੀਂ, ਖਾਵਹਿਂ, ਚੋਟਾਂ, ਭਾਗਾਂ।

**ਬਿੰਦੀ ਰਹਿਤ:** ਵਡਭਾਗੀ।

**ਪਦ ਅਰਥ:** ਭੀਜੈ ਜੀਉ-ਭਿੱਜ ਜਾਇ ਜੀ, ਤ੍ਰਿਪਤਿ ਹੋ ਜਾਵੇ ਜੀ। । ਭ੍ਰਮਿ-ਭਟਕਣਾ ਵਿਚ।

**ਅਰਥ:** ਹੇ ਮੇਰੇ ਭਾਈ, ਹਰੀ ਦੇ ਸੰਤ ਜਨੋ ! (ਮੈਨੂੰ) ਮਿਲੋ। (ਛੇਤੀ ਕਰੋ) ਮੇਰਾ ਹਰੀ ਪ੍ਰਭੂ ਦੱਸੋ (ਭਾਵ ਦੀਦਾਰ ਕਰਾਓ, ਕਿਉਂਕਿ ਮੈਂ ਆਪਣੇ ਹਿਰਦੇ ਵਿਚ ਉਸ ਦੇ ਦੀਦਾਰ ਦੀ) ਭੁੱਖ ਲਾਈ ਹੋਈ ਹੈ। ਹੇ ਜਗਜੀਵਨ ਦਾਤੇ (ਸਤਿਗੁਰੋ ! ਤੁਸੀਂ) ਮੇਰੀ (ਇਹ) ਸ਼ਰਧਾ ਪੂਰੀ ਕਰੋ (ਤਾਂ ਜੋ ਉਸ) ਹਰੀ ਦੇ ਮਿਲਾਪ ਨਾਲ, (ਉਸ ਦੇ ਸੁੰਦਰ) ਦੀਦਾਰੇ ਕਰ ਕੇ (ਮੇਰਾ) ਮਨ ਤ੍ਰਿਪਤ ਹੋ ਜਾਵੇ ਜੀ ।੧।

(ਮੇਰੇ ਦਿਲ ਵਿਚ ਚਾਅ ਹੈ ਕਿ ਮੈਂ) ਸਤਿ ਸੰਗਤ ਨਾਲ ਮਿਲ ਕੇ ਹਰੀ ਦੀ ਬਾਣੀ ਬੋਲਾਂ (ਭਾਵ ਹਰੀ-ਜੱਸ ਉਚਾਰਨ ਕਰਾਂ)। ਹਰੀ ਪ੍ਰਭੂ ਦੀ ਕਥਾ ਮੇਰੇ ਮਨ ਵਿੱਚ ਚੰਗੀ ਲੱਗੀ ਹੈ। ਹਰੀ ਦਾ ਨਾਮ ਰੂਪੀ ਅੰਮ੍ਰਿਤ ਮੇਰੇ ਮਨ ਨੂੰ ਭਾਉਂਦਾ ਹੈ (ਪਰ ਇਹ ਅੰਮ੍ਰਿਤ) ਸਤਿਗੁਰੂ ਨੂੰ ਮਿਲ ਕੇ ਹੀ ਪੀਤਾ ਜਾਂਦਾ ਹੈ ਜੀ ।੨।

(ਹੇ ਭਾਈ!) ਵੱਡੇ ਭਾਗਾਂ ਵਾਲੇ (ਜਗਿਆਸੂਸਤਿ) ਸੰਗਤ ਦੁਆਰਾ ਹਰੀ ਨੂੰ ਪਾਉਂਦੇ ਹਨ। (ਅਤੇ) ਭਾਗਾਂ ਤੋਂ ਸੱਖਣੇ (ਖੋਟੇ ਕਰਮਾਂ ਵਾਲੇ ਜੀਵ ਸਤਿਸੰਗਤ ਤੋਂ ਦੂਰ ਰਹਿ ਕੇ) ਭਟਕਣਾ ਵਿਚ ਠੋਕਰਾਂ ਖਾਂਦੇ ਹਨ। (ਚੰਗੇ) ਭਾਗਾਂ ਤੋਂ ਬਿਨ੍ਹਾਂ ਸਤਿਸੰਗ ਨਹੀਂ ਮਿਲਦਾ, (ਅਤੇ ਉਤਮ) ਸੰਗਤ ਤੋਂ ਬਿਨ੍ਹਾਂ (ਮਨੁੱਖੀ ਮਨਾਂ ਵਿਚ ਦੂਜੇ ਭਾਵ ਕਰ ਕੇ ਹਉਮੈ ਦੀ) ਮੈਲ ਭਰੀ ਜਾਂਦੀ ਹੈ ਜੀ ।੩।

(ਅੰਤ ਵਿਚ ਤਰਲਾ ਹੈ ਕਿ) ਹੇ ਜਗਜੀਵਨ ਪਿਆਰੇ! ਮੈਨੂੰ ਆ ਮਿਲੋ (ਦੀਦਾਰ ਦਿਓ ਅਤੇ) ਦਇਆ ਕਰ ਕੇ ਹਰਿ ਨਾਮ (ਮੇਰੇ) ਵਿਚ ਟਿਕਾਉ ਜੀ। ਦਾਸ ਨਾਨਕ (ਆਖਦਾ ਹੈ ਕਿ) ਗੁਰੂ ਦੀ ਸਿਖਿਆ ਰਾਹੀਂ (ਮੈਨੂੰ) ਨਿਸਚਾ ਹੋ ਗਿਆ ਹੈ, ਹਰੀ ਦਾ) ਮਿੱਠਾ ਨਾਮ ਮੇਰੇ ਮਨ ਨੂੰ ਭਾ ਗਿਆ ਭਾਵ ਚੰਗਾ ਲਗ ਗਿਆ ਹੈ (ਅਤੇ) ਨਾਮ ਵਿਚ ਮੇਰਾ ਮਨ ਭਿੱਜ ਗਿਆ ਹੈ ।੪।੪।

## ਅਰਥ ਭੇਦ ਅਤੇ ਨਿਰਣੈ

**ਵਡਭਾਗੀ ਹਰਿ ਸੰਗਤਿ ਪਾਵਹਿ ॥**

ਸੰਥਯਾ ਪੋਥੀ ਵਿਚ ਇਸ ਪੰਕਤੀ ਦੇ ਅਰਥ ਇਉਂ ਕੀਤੇ ਗਏ ਹਨ-

"ਵਡੇ ਭਾਗਾਂ ਵਾਲੇ ਹਰੀ ਨੂੰ (ਪਿਆਰੀ) ਸਤਿਸੰਗਤਿ ਦੁਆਰਾ ਪ੍ਰਾਪਤ ਕਰਦੇ ਹਨ।" ਬਾਕੀ ਟੀਕਾਕਾਰਾਂ ਨੇ ਸਿੱਧੇ ਅਰਥ ਕੀਤੇ ਹਨ। ''ਵੱਡੇ ਭਾਗਾਂ ਵਾਲੇ ਮਨੁੱਖ ਹਰੀ ਦੀ ਸੰਗਤ ਨੂੰ ਪ੍ਰਾਪਤ ਕਰਦੇ ਹਨ।

**ਨਿਰਣੈ** : ਇਸ ਪਦੇ ਵਿਚ 'ਸਤਸੰਗੁ' ਦੀ ਗੱਲ ਚਲ ਰਹੀ ਹੈ ਅਤੇ ਨਾਲ ਜੁੜਵੀਂ ਪੰਕਤੀ 'ਬਿਨੁ ਭਾਗਾ ਸਤਸੰਗੁ ਨ ਲਭੈ...' ਇਸ ਦੀ ਪ੍ਰੋੜਤਾ ਕਰਦੀ ਹੈ। 'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ' ਗੁਰਮਤਿ ਦਾ ਸਿਧਾਂਤ ਹੈ।

ਸੋ, ਪ੍ਰਕਰਣ ਦੀ ਸ਼ਬਦਾਵਲੀ ਅਨੁਸਾਰ ਅਰਥ ਕਰਨੇ ਹੀ ਠੀਕ ਹਨ। ਗੁਰੂ ਦੀ ਸੰਗਤ ਕਰਨ ਦਾ ਮੁੱਖ ਕਾਰਨ ਹਰੀ ਦੀ ਪ੍ਰਾਪਤੀ ਕਰਨਾ ਹੀ ਹੁੰਦਾ ਹੈ। ਭਾਵੇਂ ਸੰਗਤਿ ਅਤੇ 'ਸਤਸੰਗ' ਪਦ ਇਕੋ ਭਾਵ-ਅਰਥ ਰੱਖਦੇ ਹਨ ਪਰ ਵਿਆਕਰਣ ਅਨੁਸਾਰ 'ਸੰਗਤਿ' ਇਸਤ੍ਰੀਵਾਚਕ ਹੈ ਅਤੇ 'ਸਤਸੰਗੁ' ਪੁਲਿੰਗ (ਇਕੱਠ ਵਾਚਕ) ਨਾਂਉ ਦਾ ਸੂਚਕ ਹੈ। ਭਾਵ ਅਰਥਾਂ ਵਿੱਚ ਸਮਾਨਤਾ ਹੈ ਪਰ ਸ਼ਬਦ ਸਰੂਪ ਨੂੰ ਵੀ ਅਖੋਂ ਓਹਲੇ ਨਹੀਂ ਕਰਨਾ।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦੇ ਹਿਰਦੇ ਵਿਚ ਪ੍ਰਭੂ ਦਰਸ਼ਨ ਦੀ ਭੁੱਖ ਹੁੰਦੀ ਹੈ ਉਹ ਤਨੋ ਮਨੋ, ਸਿਦਕ ਅਤੇ ਸ਼ਰਧਾ ਸਹਿਤ ਅਰਦਾਸ ਕਰਦਾ ਹੈ। ਉਸ ਦੀ ਦਿਲੀ ਉਮੰਗ ਹੁੰਦੀ ਹੈ ਕਿ ਸਤਸੰਗਤਿ ਮਿਲੇ। ਕੁਸੰਗਤ ਵਿਚ ਪਾਪਾਂ ਅਤੇ ਵਿਕਾਰਾਂ ਦੀ ਕਾਲਖ ਤੇ ਮੈਲ ਨਾਲ ਮਨ ਕਾਲਾ ਤੇ ਮੈਲਾ ਹੋ ਜਾਂਦਾ ਹੈ ਪਰ 'ਸਾਧ ਸੰਗਤਿ ਕੈ ਬਾਸਬੈ ਕਲਮਲ ਸਭਿ ਨਸਨਾ' (ਪੰਨਾ ੮੧੧) ਅਨੁਸਾਰ ਮਨ ਨਿਰਮਲ ਹੋ ਜਾਂਦਾ ਹੈ। ਇਸ ਦੇ ਫਲ ਸਰੂਪ ਜਿਸ ਵਡਭਾਗੀ ਪੁਰਸ਼ ਦੀ ਨਿਰਮਲ ਬਿਰਤੀ ਨਾਮ ਵਿਚ ਲੀਨ ਹੁੰਦੀ ਹੈ ਅਤੇ ਉਸ ਨੂੰ ਗੁਰਮਤਿ-ਨਾਮ ਪਿਆਰਾ ਲਗਣ ਲਗ ਜਾਂਦਾ ਹੈ। ਇਸੇ ਪਿਆਰ ਵਿਚ ਉਸ ਦਾ ਗੜੂੰਦ ਹੋਇਆ ਮਨ ਤ੍ਰਿਪਤ ਹੋ ਜਾਂਦਾ ਹੈ ਅਤੇ ਉਹ ਨਿਰੰਤਰ ਹਰੀ ਦੇ ਦਰਸ਼ਨ ਪਰਸਨ ਵਿਚ ਸਫਲ ਹੋ ਜਾਂਦਾ ਹੈ।

**ਮਾਝ ਮਹਲਾ ੪ ॥ ਹਰਿ ਗੁਰ ਗਿਆਨੁ, ਹਰਿ ਰਸੁ ਹਰਿ ਪਾਇਆ ॥ ਮਨੁ ਹਰਿ ਰੰਗਿ ਰਾਤਾ, ਹਰਿ ਰਸੁ ਪੀਆਇਆ ॥ ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ, ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥ ੧ ॥ ਆਵਹੁ ਸੰਤ, ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ, ਮੈ ਕਥਾ ਸੁਣਾਈਐ ॥ ਹਰਿ ਕੇ ਸੰਤ ਮਿਲਹੁ ਮਨੁ ਦੇਵਾ, ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥ ਵਡਭਾਗੀ, ਹਰਿ ਸੰਤੁ ਮਿਲਾਇਆ ॥ ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥ ਭਾਗਹੀਨ, ਸਤਿਗੁਰੁ ਨਹੀ ਪਾਇਆ, ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥ ੩ ॥ ਆਪਿ ਦਇਆਲਿ, ਦਇਆ ਪ੍ਰਭਿ ਧਾਰੀ ॥ ਮਲੁ ਹਉਮੈ ਬਿਖਿਆ ਸਭ ਨਿਵਾਰੀ ॥ ਨਾਨਕ, ਹਟ ਪਟਣ ਵਿਚਿ ਕਾਂਇਆ, ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥ ੪ ॥ ੫ ॥**

## ਉਚਾਰਨ ਸੇਧ

**ਬਿੰਦੀ ਸਹਿਤ :** ਬੋਲੀਂ, ਦੇਵਾਂ, ਚਉਂਦਾ, ਵਡਭਾਗੀਂ, ਪਉਂਦਾ, ਲੈਂਦੇ।

**ਪਦ ਅਰਥ:** ਟੂਲਿ ਟੂਲਿ-ਉਛਲ ਉਛਲ ਕੇ। ਚਉਦਾ-ਉਚਾਰਦਾ, ਬੋਲਦਾ। ਵਡਭਾਗੀ-ਵੱਡੇ ਭਾਗਾਂ ਨਾਲ। ਸੰਤੁ-ਸਾਧੂ (ਪੂਰਾ ਗੁਰੂ)। ਨਿਵਾਰੀ-ਦੂਰ ਕਰ ਦਿਤੀ। ਹਟ-ਹੱਟੀ, ਦੁਕਾਨ। ਪਟਣ-ਸ਼ਹਿਰ। ਕਾਂਇਆ-ਸਰੀਰ।

(ਨੋਟ: ੧) 'ਹਰਿ ਰਸੁ ਪੀਆਇਆ' ਨੂੰ ਬਿਸਰਾਮ ਲਾ ਕੇ 'ਹਰਿ, ਰਸੁ ਪੀਆਇਆ' ਪਾਠ ਕਰਨਾ ਠੀਕ ਨਹੀਂ (੨) 'ਗਲਿ ਮੇਲਾਈਐ' ਨੂੰ 'ਗਲਿ ਮੇ ਲਾਈਐ' ਪਦ-ਛੇਦ ਕਰ ਕੇ ਉਚਾਰਨ ਕਰਨਾ ਵੀ ਅਸ਼ੁੱਧ ਹੈ।

**ਅਰਥ:** (ਮੇਰੇ ਹਿਰਦੇਂ ਵਿਚ) ਹਰੀ ਗੁਰੂ ਦਾ ਗਿਆਨ (ਚਾਨਣ), ਹਰਿ (ਨਾਮ) ਦਾ ਰਸ, ਹਰੀ ਨੇ (ਆਪ) ਪਾਇਆ (ਹੈ)। (ਮੇਰਾ) ਮਨ ਹਰੀ ਦੇ ਪਿਆਰ ਵਿਚ ਰੰਗਿਆ! (ਹੋਇਆ ਹੈ ਕਿਉਂਕਿ ਇਸ ਨੂੰ) ਨਿਰੋਲ ਹਰੀ ਨਾਮ ਰਸ ਪਿਲਾਇਆ (ਗਿਆ ਹੈ) ਜੀ। (ਇਸ ਪਿਆਰ ਦਾ ਸਦਕਾ ਮੈਂ) ਹਰੀ ਹਰੀ ਦਾ ਨਾਮ ਮੂੰਹ ਤੋਂ ਬੋਲਦਾ ਹਾਂ (ਅਤੇ ਮੇਰਾ ਰੰਗਿਆ ਹੋਇਆ) ਮਨ (ਵੀ) ਹਰੀ (ਨਾਮ ਦੇ) ਰਸ ਵਿਚ ਉਛਲ ਉਛਲ ਕੇ ਪੈਂਦਾ ਹੈ ਜੀ ।੧।

ਹੇ ਸੰਤ (ਗੁਰੂ ਜੀ!) ਆਉ (ਅਤੇ) ਮੈਨੂੰ (ਆਪਣੇ) ਗਲ ਨਾਲ ਮਿਲਾਉ (ਭਾਵ ਗਲਵੱਕੜੀ ਵਿਚ ਲੈ ਲਵੋ ਜੀ)। ਮੇਰੇ ਪ੍ਰੀਤਮ (ਪ੍ਰਭੂ) ਦੀ ਮੈਨੂੰ ਕਥਾ (ਵਾਰਤਾ) ਸੁਣਾਉ (ਜੀ)। ਹੇ ਹਰੀ ਦੇ ਸੰਤ (ਗੁਰੂ ਜੀਉ! ਮੈਨੂੰ) ਮਿਲੋ (ਦੀਦਾਰ ਬਖਸ਼ੋ ਤਾਂ ਜੋ ਮੈਂ ਆਪਣਾ) ਮਨ (ਆਪ ਜੀ ਦੀ) ਭੇਟ ਕਰ ਦਿਆਂ। (ਮੈਂ ਉਸ ਗੁਰਸਿੱਖ ਤੋਂ ਵੀ ਕੁਰਬਾਨ ਜਾਂਦਾ ਹਾਂ) ਜੋ ਗੁਰੂ ਦੀ ਬਾਣੀ (ਆਪਣੇ) ਮੂੰਹ ਨਾਲ ਉਚਾਰਦਾ ਹੈ ਜੀ।੨।

ਵਡੇ ਭਾਗਾਂ ਨਾਲ (ਮੈਨੂੰ) ਹਰੀ ਨੇ ਸੰਤ (ਗੁਰੂ) ਦਾ ਮਿਲਾਪ ਕਰਾਇਆ ਹੈ। ਪੂਰੇ ਗੁਰੂ ਨੇ ਹਰੀ (ਨਾਮ) ਦਾ ਰਸ (ਮੇਰੇ) ਮੂੰਹ ਵਿਚ ਪਾਇਆ ਹੈ। ਭਾਗਾਂ ਤੋਂ ਸਖਣੇ (ਮਨੁੱਖ ਨੂੰ) ਸੱਚਾ ਗੁਰੂ ਪ੍ਰਾਪਤ ਨਹੀਂ ਹੋਇਆ ਅਤੇ ਮਨਮੁੱਖ (ਜੀਵ) ਹਰ ਰੋਜ਼ (ਬਾਰ ਬਾਰ) ਆਵਾਗਉਣ ਦੇ ਚੱਕਰ ਵਿਚ ਪੈਂਦਾ ਰਹਿੰਦਾ ਹੈ ਜੀ।੩।

ਦਇਆਲੂ (ਹਰੀ) ਪ੍ਰਭੂ ਨੇ ਆਪ ਕਿਰਪਾ ਕੀਤੀ ਹੈ। (ਪਾਪਾਂ ਦੀ) ਮੈਲ (ਅਤੇ) ਹਉਮੈ ਦੀ ਜ਼ਹਿਰ ਸਭ ਦੂਰ ਕਰ ਦਿਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸਰੀਰ ਰੂਪੀ ਸ਼ਹਿਰ ਵਿਚ ਦੁਕਾਨਾਂ (ਸਜੀਆਂ ਹੋਈਆਂ ਹਨ ਜਿਨ੍ਹਾਂ ਤੋਂ) ਗੁਰਮੁਖ (ਜਨ) ਹਰੀ (ਨਾਮ) ਦਾ ਸੌਦਾ ਲੈਂਦੇ ਹਨ ਜੀ।੪।੫।

## ਅਰਥ ਭੇਦ ਅਤੇ ਨਿਰਣੈ

**....... ਮਨੁ ਹਰਿ ਰਸਿ, ਟੂਲਿ ਟੂਲਿ ਪਉਦਾ ਜੀਉ ॥**

ਇਸ ਪੰਕਤੀ ਵਿਚ 'ਹਰਿ ਰਸਿ' ਤੇ 'ਹਰਿ ਰਸ' ਦੋ ਪ੍ਰਕਾਰ ਦੇ ਸ਼ਬਦ ਪ੍ਰਕਾਸ਼ਤ ਹੋਏ ਹੋਏ ਮਿਲਦੇ ਹਨ ਜਿਸ ਕਾਰਨ ਅਰਥ-ਭੇਦ ਦਾ ਹੋਣਾ ਵੀ ਸੁਭਾਵਿਕ ਹੈ। ਇਸ ਅਰਧ ਪੰਕਤੀ ਦੇ ਅਰਥਾਂ ਦੀ ਵੰਨਗੀ ਇਉਂ ਉਪਲਬਧ ਹੈ।

੧) ਪੁਨਾ ਮਨੁ ਹਰਿ ਰਸ ਕੋ (ਟੂਲਿ ਟੂਲਿ) ਉਲਟ ਉਲਟ ਕਰ ਕੇ (ਪਉਦਾ) ਪੜਦਾ ਹੈ। [ਫ.ਸ.

2) ਮੇਰੇ ਮਨ 'ਚੋਂ ਹਰਿ ਰਸੁ ਟੂਲਿ ਟੂਲਿ ਡੁਲ ਡੁਲ ਉਛਲ ਪੈਂਦਾ ਹੈ ਜੀ । [ਸੰ. ਸ.

3) ਪਰਮਾਤਮਾ ਦੇ ਨਾਮ ਰਸ ਵਿਚ ਮੇਰਾ ਮਨ ਉਛਲ ਉਛਲ ਕੇ ਪੈਂਦਾ ਹੈ। [ਦਰਪਣ

4) ਮਨ ਹਰੀ ਦੇ ਰਸ ਵਿਚ ਉਛਲ ਉਛਲ ਪੈਂਦਾ ਸੀ । [ਸੰ.ਪੋ.

**ਨਿਰਣੈ:** ਨੰਬਰ ੧ ਵਾਲੇ ਅਰਥ ਗੁਰਬਾਣੀ ਵਿਆਕਰਣ ਅਨੁਸਾਰ ਤਾਂ ਠੀਕ ਮੰਨੇ ਜਾਂ ਸਕਦੇ ਹਨ ਜੇ 'ਹਰਿ ਰਸਿ' ਦੀ ਥਾਂ ਤੇ ਸ਼ਬਦ ਜੋੜ 'ਹਰਿ ਰਸੁ' ਹੁੰਦਾ। ਇਸੇ ਪ੍ਰਕਾਰ ਨੰਬਰ ੨ ਵਾਲੇ ਅਰਥ ਵੀ ਠੀਕ ਨਹੀਂ। 'ਮਨੁ' ਦੇ ਅਰਥ 'ਮਨੁ' ਚੋਂ ਨਹੀਂ ਕੀਤੇ ਜਾ ਸਕਦੇ। ਹਾਂ, ਜੇ 'ਮਨਿ' ਸਿਹਾਰੀ ਸਹਿਤ ਹੁੰਦਾ ਤਾਂ ਅਜਿਹੇ ਅਰਥਾਂ ਦੀ ਪੁਸ਼ਟੀ ਕੀਤੀ ਜਾ ਸਕਦੀ ਸੀ। ਨੰਬਰ ੩ ਵਾਲੇ ਅਰਥ ਗੁਰਬਾਣੀ ਵਿਆਕਰਣ ਅਨੁਸਾਰ ਹਨ ਪਰ ਨੰਬਰ ੪ ਵਾਲੇ ਅਰਥ ਭੂਤਕਾਲ ਦੇ ਸੂਚਕ ਦਰਸਾਏ ਗਏ ਹਨ ਜੋ ਕਿ ਠੀਕ ਨਹੀਂ ਹਨ। ਭਾਈ ਵੀਰ ਸਿੰਘ ਜੀ ਨੇ ਇਸ ਤੋਂ ਪਹਿਲੀ ਅੱਧੀ ਪੰਕਤੀ ਦੇ ਅਰਥ ਵੀ ਭੂਤਕਾਲ ਵਿਚ ਹੀ ਕੀਤੇ ਹਨ- "ਮੈਂ ਹਰਿ ਹਰਿ ਦਾ ਨਾਮ 'ਹਰਿ ਹਰਿ' ਕਰ ਕੇ ਮੂੰਹ ਤੋਂ ਉਚਾਰਦਾ ਸਾਂ। (ਇਸ ਉਚਾਰਨ ਨਾਲ) ਮਨ ਹਰੀ ਦੇ ਰਸ ਵਿਚ ਉਛਲ ਉਛਲ ਪੈਂਦਾ ਸੀ।"

ਸਾਰੇ ਸ਼ਬਦ ਦਾ ਦਰਸ਼ਨ ਕੀਤਿਆਂ ਕਾਲ ਬਾਰੇ ਇਹ ਗੱਲ ਦ੍ਰਿੜ ਹੋ ਜਾਂਦੀ ਹੈ ਕਿ ਇਹ ਸ਼ਬਦ ਭੂਤਕਾਲ ਦਾ ਲਖਾਇਕ ਨਹੀਂ, ਵਰਤਮਾਨ ਕਾਲ ਦਾ ਸੂਚਕ ਹੈ।

**ਨੋਟ-** 'ਸੰਥਯਾ ਪੋਥੀ' ਵਿਚ 'ਹਰਿ ਰਸ' ਸ਼ਬਦ ਸਰੂਪ ਅੰਕਿਤ ਹੈ ਪਰ ਅਰਥ 'ਹਰਿ ਰਸਿ' ਸਰੂਪ ਅਨੁਸਾਰ ਕੀਤੇ ਹਨ। ਇਸ ਸ਼ਬਦ ਦੇ ਤੀਜੇ ਅੰਕ ਵਿੱਚ ਪਾਠ 'ਹਰਿ ਰਸੁ' ਆਉਂਦਾ ਹੈ। ਜਾਪਦਾ ਹੈ ਕਿ ਪਰੂਫ਼ ਰੀਡਰਾਂ ਨੂੰ ਭੁਲੇਖਾ ਲੱਗਾ ਹੈ। ਧਿਆਨ ਨਾਲ ਵੇਖਿਆਂ ਪਤਾ ਚਲਦਾ ਹੈ ਕਿ ਪਹਿਲੇ ਅਤੇ ਤੀਜੇ ਅੰਕ ਵਾਲੀਆਂ ਪੰਕਤੀਆਂ ਵਿਚ 'ਹਰਿ ਰਸਿ' ਆਪੋ ਆਪਣੀ ਥਾਂ ਤੇ ਸ਼ੁੱਧ ਹਨ। ਪਹਿਲੇ ਅੰਕ ਵਾਲੀ ਸਿਹਾਰੀ 'ਵਿਚ' ਦੇ ਅਰਥ ਦੇਂਦੀ ਹੈ ਜਦੋਂ ਕਿ ਤੀਜੇ ਅੰਕ ਵਾਲਾ ਔਂਕੜ ਇਕ ਵਚਨ ਪੁਲਿੰਗ ਨਾਵ ਦਾ ਲਖਾਇਕ ਹੈ।

ਇਸ ਸ਼ਬਦ ਦੇ ਤੀਜੇ ਪਦੇ ਵਿਚ 'ਭਾਗਹੀਨ' ਸ਼ਬਦ ਦਾ 'ਨ' ਮੁਕਤਾ ਹੋਣ ਕਾਰਨ ਪਾਠਕਾਂ ਦੇ ਮਨ ਵਿਚ ਸ਼ੰਕਾ ਪੈਦਾ ਹੋ ਸਕਦੀ ਹੈ ਕਿ ਪੰਕਤੀ ਅਨੁਸਾਰ ਤਾਂ ਇਥੇ ਇਕ ਵਚਨ ਵਾਲਾ ਸਰੂਪ ਨੰਨੇ ਔਂਕੜ ਸਹਿਤ ਹੋਣਾ ਚਾਹੀਦਾ ਸੀ, ਪਰ ਗੁਰਬਾਣੀ ਅੰਦਰ ਇਸ ਸ਼ਬਦ ਦੀ ਹੋਰ ਥਾਵਾਂ ਤੇ ਹੋਈ ਵਰਤੋਂ ਦੇ ਦਰਸ਼ਨ ਕੀਤਿਆਂ ਪਤਾ ਲਗਦਾ ਹੈ ਕਿ ਹਰ ਥਾਂ ਤੇ ਇਸ ਸ਼ਬਦ ਦਾ ਲਗ ਪਗ ਅਜਿਹਾ ਹੀ ਸਰੂਪ ਹੈ; ਔਂਕੜ ਜਾਂ ਸਿਹਾਰੀ ਕਿਤੇ ਨਹੀਂ ਵਰਤੀ ਗਈ। ਵੇਖੋ:-

(ੳ) **ਭਾਗਹੀਨ ਨਹੀ ਸਤਿਗੁਰੁ ਪਾਇਆ ॥** [ਪੰਨਾ ੩੬੬

(ਅ) **ਭਾਗਹੀਣ ਮਨਮੁਖਿ ਨਹੀ ਲੀਆ,**
**ਤ੍ਰਿਣ ਓਲੈ ਲਾਖੁ ਛਪਾਇਆ ॥** [ਪੰਨਾ ੮੮੦

**ਨੋਟ:-** 'ਭਾਗਹੀਨ' ਪਦ ਦੇ ਅਰਥ 'ਭਾਗਹੀਨ ਮਨੁੱਖ ਨੇ' ਕਰਨੇ ਲਗਮਾਤਰੀ ਨੇਮ ਅਨੁਸਾਰ ਤਾਂ ਹੀ ਹੋ ਸਕਦੇ ਸਨ ਜੇ ਇਸ ਪਦ ਦਾ 'ਨ' ਸਿਹਾਰੀ ਸਹਿਤ ਹੁੰਦਾ ਕਿਉਂਕਿ ਸਿਹਾਰੀ ਵਿਚੋਂ 'ਨੇ' ਦੇ ਕਾਰਕੀ ਅਰਥ ਨਿਕਲਦੇ ਹਨ। ਜੇ ਇਉਂ ਅਰਥ ਕੀਤੇ ਜਾਣ ਕਿ 'ਜਿਸ ਨੇ ਸਤਿਗੁਰੂ ਨਹੀਂ ਪਾਇਆ ਉਹ ਭਾਗਹੀਨ ਹੈ' ਤਾਂ ਵੀ ਠੀਕ ਨਹੀਂ ਕਿਉਂ ਜੋ 'ਨ' ਮੁਕਤਾ ਹੋਣ ਕਰਕੇ 'ਜਿਸ ਨੇ' ਆਪਣੇ ਕੋਲੋਂ ਹੀ ਲਾਉਣਾ ਪਿਆ। ਸੋ 'ਭਾਗਹੀਨ' ਦੇ ਅਰਥ ਭਾਵੇਂ 'ਮੰਦਭਾਗੀ' ਭਾਗਾਂ ਤੋਂ ਸਖਣੇ ਹੀ ਹਨ ਪਰ ਅਜਿਹੀਆਂ ਪੰਕਤੀਆਂ ਵਿਚ ਅਰਥ 'ਭਾਗਾਂ ਤੋਂ ਸਖਣੇ' ਕਰਨੇ ਹੀ ਲੱਗ ਮਾਤਰੀ ਨੇਮਾਂ ਦੀ ਪੂਰਤੀ ਦੇ ਲਖਾਇਕ ਹਨ।

**ਨੋਟ-** ਪੁਰਾਤਨ ਹਥ ਲਿਖਤਾਂ ਵਿੱਚ 'ਭਾਗਹੀਨਿ' ਸ਼ਬਦ ਸਿਹਾਰੀ ਨਾਲ ਉਪਲਬਧ ਹੈ ਪਰ ਇਥੇ ਅਰਥ ਸ਼ਬਦਾਰਥ ਵਿੱਚ ਦਿਤੇ ਸਰੂਪ ਅਨੁਸਾਰ ਹੀ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਹਰੀ ਦੇ ਸੰਤ (ਸਤਿਗੁਰੂ) ਪਾਸੋਂ ਹੀ ਨਾਮ-ਰਸ ਦੀ ਪ੍ਰਾਪਤੀ ਹੁੰਦੀ ਹੈ। ਗੁਰਮੁਖ ਜੀਉੜੇ ਰਸਨਾ ਦੁਆਰਾ ਨਾਮ ਉਚਾਰਦੇ ਹਨ, ਸ੍ਰਵਣਾ ਰਾਹੀਂ ਗੁਰਬਾਣੀ ਸ੍ਰੋਤ ਦੀ ਲਾਲਸਾ ਰਖਦੇ ਹੋਏ ਆਤਮ ਰਸ ਵਿਚ ਓਤਿ-ਪੋਤਿ ਮਗਨ ਹੋਏ ਰਹਿੰਦੇ ਹਨ।

ਨਿਗੁਰੇ ਲੋਕ ਨਾਮ ਰਸ ਦਾ ਅਮੋਲਕ ਸੁਆਦ ਨਹੀਂ ਚਖ ਸਕਦੇ ਕਿਉਂਕਿ ਉਨ੍ਹਾਂ ਦਾ ਮਨ ਵਿਸ਼ੇ ਵਿਕਾਰਾਂ ਦੀ ਮੈਲ ਨਾਲ ਲਿਬੜਿਆ ਰਹਿੰਦਾ ਹੈ। ਗੁਰਮੁਖਿ ਜਨ ਆਪਣੀ ਕਾਇਆਂ ਨੂੰ ਵਿਕਾਰਾਂ ਤੋਂ ਰਹਿਤ ਰਖਦੇ ਹਨ ਅਤੇ ਨਾਮ ਰਸ ਵਾਲਾ ਸੋਦਾ ਕਾਇਆਂ ਰੂਪੀ ਹੱਟੀ ਵਿਚੋਂ ਪ੍ਰਾਪਤ ਕਰ ਕੇ ਸਦੀਵੀ ਆਨੰਦ ਮਾਣਦੇ ਹਨ।

**ਮਾਝ ਮਹਲਾ ੪ ॥ ਹਉ, ਗੁਣ ਗੋਵਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ, ਮਨਿ ਨਾਮੁ ਵਸਾਈ ॥ ਹਰਿ ਪ੍ਰਭ ਅਗਮ ਅਗੋਚਰ ਸੁਆਮੀ, ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥ ੧ ॥ ਧਨੁ ਧਨੁ ਹਰਿ ਜਨੁ , ਜਿਨ ਹਰਿ ਪ੍ਰਭੁ ਜਾਤਾ ॥ ਜਾਇ ਪੁਛਾ ਜਨ, ਹਰਿ ਕੀ ਬਾਤਾ ॥ ਪਾਵ ਮਲੋਵਾ, ਮਲਿ ਮਲਿ ਧੋਵਾ, ਮਿਲਿ ਹਰਿ ਜਨ, ਹਰਿ ਰਸੁ ਪੀਚੈ ਜੀਉ ॥ ੨ ॥ ਸਤਿਗੁਰ ਦਾਤੈ, ਨਾਮੁ ਦਿੜਾਇਆ ॥ ਵਡਭਾਗੀ, ਗੁਰ ਦਰਸਨੁ ਪਾਇਆ ॥ ਅੰਮ੍ਰਿਤ ਰਸੁ, ਸਚੁ ਅੰਮ੍ਰਿਤੁ ਬੋਲੀ, ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥ ੩ ॥ ਹਰਿ ਸਤਸੰਗਤਿ, ਸਤ ਪੁਰਖੁ ਮਿਲਾਈਐ ॥ ਮਿਲਿ ਸਤਸੰਗਤਿ, ਹਰਿ ਨਾਮੁ ਧਿਆਈਐ ॥ ਨਾਨਕ, ਹਰਿ ਕਥਾ ਸੁਣੀ, ਮੁਖਿ ਬੋਲੀ, ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥ ੪ ॥ ੬ ॥**

# ਉਚਾਰਨ ਸੇਧ

**ਬਿੰਦੀ ਸਹਿਤ**: ਹਉਂ, ਧਿਆਈਂ, ਵਸਾਈਂ, ਪਾਂਵ, ਮਲੋਵਾਂ, ਧੋਵਾਂ, ਵਡਭਾਗੀਂ, ਬੋਲੀਂ।

**ਬਿੰਦੀ ਰਹਿਤ**: ਬਾਤਾ। ਇਥੇ ਇਸ ਪਦ ਦਾ ਉਚਾਰਨ ਬਿੰਦੀ ਸਹਿਤ 'ਬਾਤਾਂ' ਕਰਨਾ ਠੀਕ ਨਹੀਂ ਕਿਉਂਕਿ 'ਜਾਤਾ' ਨਾਲ 'ਬਾਤਾ' ਦਾ ਕਾਵਿ ਤੋਲ ਕਾਇਮ ਰਖਿਆ ਗਿਆ ਹੈ। ਇਹ ਜ਼ਰੂਰੀ ਨਹੀਂ ਕਿ 'ਬਾਤਾ' ਦਾ ਅਰਥ ਬਹੁਵਚਨ ਰੂਪ ਸਮਝ ਕੇ 'ਗੱਲਾਂ' ਹੀ ਕੀਤਾ ਜਾਵੇ ਕਿਉਂਕਿ ਇਸੇ ਤਰ੍ਹਾਂ, ਸਿਰੀ ਰਾਗ ਦੇ ਪੰਨਾ ੭੧ ਉਤੇ 'ਜਾਨਉ ਨਹੀ, ਭਾਵੈ ਕਵਨ ਬਾਤਾ' ਵਿਚ ਇਸ ਪਦ ਨੂੰ ਬਿੰਦੀ ਰਹਿਤ 'ਬਾਤਾ' ਉਚਾਰਨ ਦੀ ਪ੍ਰੋੜਤਾ ਮਿਲਦੀ ਹੈ (ਮੈਂ ਨਹੀਂ ਜਾਣਦਾ ਉਸ ਪ੍ਰਭੂ ਨੂੰ ਕਿਹੜੀ ਗੱਲ ਚੰਗੀ ਲਗਦੀ ਹੈ।)

**ਨੋਟ**: (੧) 'ਬੋਲੀ' ਪਦ ਇਥੇ ਸੰਗਯਾ ਰੂਪ ਵਿਚ ਨਹੀਂ, ਕਿਰਿਆ ਰੂਪ ਵਿਚ ਹੈ। ਇਸ ਲਈ ਇਸ ਦਾ ਉਚਾਰਨ ਬਿੰਦੀ ਰਹਿਤ ਕਰਨਾ ਠੀਕ ਨਹੀਂ। ਕਈ ਟੀਕਾਕਾਰਾਂ ਨੇ ਇਸ ਦੇਅਰਥ ਸੰਗਿਆ ਰੂਪ ਵਿਚ 'ਬੋਲੀ' ਕੀਤੇ ਹਨ ਪਰ ਇਹ ਠੀਕ ਨਹੀਂ ਕਿਉਂਕਿ ਸਾਰੇ ਸ਼ਬਦ ਵਿਚ ਉਤਮ ਪੁਰਖ ਹੀ ਪਰਧਾਨ ਹੈ। ਚੌਥੇ ਪਦ ਵਿਚ 'ਬੋਲੀ' ਸ਼ਬਦ ਬਿੰਦੀ ਰਹਿਤ ਅਤੇ ਕਿਰਿਆ ਵਾਚੀ ਹੈ।

(2) ਵਿਆਕਰਣਕ ਨੇਮ ਅਨੁਸਾਰ 'ਸਤਿਗੁਰ' ਦੇ 'ਰ' ਨੂੰ ਸਿਹਾਰੀ ਲਗਣੀ ਚਾਹੀਦੀ ਸੀ ਜੋ ਛਾਪੇ ਵਾਲੀਆਂ ਬੀੜਾਂ ਵਿਚ ਰਹੀ ਹੋਈ ਹੈ ਪਰ ਹਥ ਲਿਖਤ ਬੀੜਾਂ ਵਿਚ ਮਿਲਦੀ ਹੈ। ਕਰਤਾ ਕਾਰਕ ਵਚਨ ਵਿਚ ਹਮੇਸ਼ਾ ਵਿਸ਼ੇਸ਼ਣ ਨਾਵ ਨੂੰ ਸਿਹਾਰੀ ਲਗਦੀ ਹੈ। ਇਸ ਦੀ ਪੁਸ਼ਟੀ ਲਈ ਇਸੇ ਪਦ ਦੀ ਤੀਜੀ ਪੰਕਤੀ ਵੇਖੋ-

**"ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥"**

**ਪਾਠ ਭੇਦ**: ਇਸ ਸ਼ਬਦ ਵਿਚ ਆਈ ਪੰਕਤੀ 'ਧਨੁ ਧਨੁ ਹਰਿ ਜਨ, ਜਿਨ ਹਰਿ ਪ੍ਰਭ ਜਾਤਾ' ਅੰਦਰ 'ਜਿਨ' ਪਦ ਦੋ ਸਰੂਪਾਂ ਵਿਚ ਮਿਲਦਾ ਹੈ- ਇਕ 'ਨ' ਮੁਕਤੇ ਵਾਲਾ ਅਤੇ ਦੂਜਾ ਨੰਨੇ ਨੂੰ ਸਿਹਾਰੀ ਵਾਲਾ 'ਜਿਨਿ' (ਵੇਖੋ ਫਰੀਦਕੋਟ ਸਟੀਕ ਅਤੇ ਸੰਥਯਾ ਪੋਥੀ) ਪਰ ਸ਼ਬਦਾਰਥ ਅਤੇ ਸ੍ਰੀ ਗੁਰੂ ਗ੍ਰੰਥ ਦਰਪਣ ਵਿਚ ਇਸ ਸ਼ਬਦ ਦਾ ਸਰੂਪ 'ਜਿਨ' ਹੈ ਜੋ ਕਿ ਗੁਰਬਾਣੀ ਵਿਆਕਰਣ ਦੇ ਨੇਮ ਅਨੁਸਾਰ ਠੀਕ ਹੈ।

**ਪਦ ਅਰਥ**: ਕੀਚੈ ਜੀਉ-ਕੀਤਾ ਜਾ ਸਕਦਾ ਹੈ ਜੀ। ਪਾਵ ਮਲੋਵਾ-ਪੈਰ ਮੱਲਾਂ। ਪੀਚੈ ਜੀਉ-ਪੀਤਾ ਜਾਂਦਾ ਹੈ ਜੀ। ਸਤਿਗੁਰ ਦਾਤੈ-ਸਤਿਗੁਰ ਦਾਤੇ ਨੇ। ਬੋਲੀ-ਮੈਂ ਬੋਲਾਂ। ਪਰੀਚੈ ਜੀਉ-ਪਰਚਿਆ ਰਹਿੰਦਾ ਹੈ ਜੀ।

**ਅਰਥ**: (ਜੀਅ ਕਰਦਾ ਹੈ ਕਿ) ਮੈਂ ਪਰਮੇਸ਼ਰ ਦੇ ਗੁਣ (ਗਾਵਾਂ ਅਤੇ) ਹਰੀ ਦਾ ਨਾਮ ਧਿਆਵਾਂ (ਸਿਮਰਾਂ)। (ਸਤ) ਸੰਗਤਿ ਨਾਲ ਮਿਲ ਕੇ ਨਾਮ (ਆਪਣੇ) ਮਨ ਵਿਚ ਵਸਾਵਾਂ। (ਹੇ ਭਾਈ ! ਉਹ) ਹਰੀ ਪ੍ਰਭੂ, ਅਗਮ ਅਗੋਚਰ ਸੁਆਮੀ ਹੈ, ਸਤਿਗੁਰੂ ਨਾਲ ਮਿਲ ਕੇ (ਹੀ ਉਸ) ਹਰੀ ਦਾ (ਨਾਮ) ਰਸ (ਪ੍ਰਾਪਤ) ਕੀਤਾ ਜਾ ਸਕਦਾ ਹੈ ਜੀ।੧।

(ਹੇ ਭਾਈ!) ਪ੍ਰਭੂ ਦੇ (ਉਹ) ਦਾਸ ਧੰਨਤਾ ਯੋਗ ਹਨ ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਜਾਣ

ਲਿਆ ਹੈ। ਮੈਂ ਉਨ੍ਹਾਂ ਸੇਵਕਾਂ (ਪਾਸ) ਜਾ ਕੇ ਹਰੀ (ਪਿਆਰੇ ਨੂੰ ਮਿਲਣ ਵਾਲੀ) ਗੱਲ ਪੁੱਛਾਂ (ਮਿਲਾਪ ਦੀ ਜੁਗਤੀ ਸਮਝਣ ਵਾਸਤੇ ਮੈਂ ਉਨ੍ਹਾਂ ਦਾਸਾਂ ਦੇ) ਪੈਰ ਮੱਲਾਂ, ਮੱਲ ਮੱਲ ਕੇ ਧੋਵਾਂ (ਕਿਉਂਕਿ) ਹਰੀ ਦੇ ਪਿਆਰਿਆਂ ਨੂੰ ਮਿਲ ਕੇ (ਹੀ) ਹਰੀ ਰਸ ਪੀਤਾ ਜਾ ਸਕਦਾ ਹੈ ਜੀ।੨।

ਸਤਿਗੁਰੂ ਦਾਤੇ ਨੇ (ਮੈਨੂੰ) ਨਾਮ ਦ੍ਰਿੜ (ਪੱਕਾ) ਕਰਾ ਦਿੱਤਾ ਹੈ। ਵੱਡੇ ਭਾਗਾਂ ਨਾਲ(ਮੈਨੂੰ) ਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ ਹੈ। (ਹੁਣ ਮੈਂ) ਨਾਮ ਰੂਪੀ ਅੰਮ੍ਰਿਤ ਦਾ ਰਸ (ਮਾਣਦਾ ਹਾਂ), ਸੱਚ ਰੂਪ ਅੰਮ੍ਰਿਤ (ਨਾਮ ਹੀ) ਉਚਾਰਦਾ ਹਾਂ (ਅਤੇ ਇਹ ਅੰਮ੍ਰਿਤ ਨਾਮ) ਪੂਰੇ ਗੁਰੂ ਦੁਆਰਾ ਹੀ ਲਿੱਤਾ ਜਾ ਸਕਦਾ ਹੈ ਜੀ।੩।

ਹੇ ਹਰੀ! ਸਤ ਸੰਗਤਿ ਦੁਆਰਾ (ਮੈਨੂੰ) ਸਤ ਪੁਰਖੁ (ਸਤਿਗੁਰੂ) ਮਿਲਾ ਦਿਉ। ਸਤ ਸੰਗਤਿ ਨਾਲ ਮਿਲ ਕੇ ਹੀ ਹਰੀ ਦਾ ਨਾਮ ਸਿਮਰਿਆ ਜਾਂਦਾ ਹੈ। ਨਾਨਕ (ਗੁਰੂ ਜੀ ਆਪਣੀ ਭਾਵਨਾ ਦੱਸਦੇ ਹਨ ਕਿ ਮੈਂ ਆਪ) ਹਰੀ ਦੀ ਕਥਾ ਸੁਣਦਾ ਰਹਾਂ (ਉਸ ਕਥਾ ਨੂੰ) ਮੂੰਹੋਂ ਉਚਾਰਦਾ ਰਹਾਂ (ਕਿਉਂਕਿ) ਗੁਰੂ ਦੀ ਮਤਿ ਦੁਆਰਾ (ਮੇਰਾ ਮਨ) ਹਰੀ ਨਾਮ ਵਿੱਚ ਪਰਚਿਆ ਰਹਿ ਸਕਦਾ ਹੈ ਜੀ।੪।੬।

## ਸਾਰੰਸ਼ ਅਤੇ ਸਿਧਾਂਤ

ਸਤਸੰਗਤਿ ਹੀ ਇਕ ਅਜਿਹਾ ਅਸਥਾਨ ਹੈ ਜਿਥੇ ਕਿ ਸੱਚੇ ਗੁਰੂ ਦੇ ਗਿਆਨ ਰਾਹੀਂ ਪਰਮੇਸ਼ਰ ਦਾ ਮਿਲਾਪ ਹੁੰਦਾ ਹੈ, ਉਥੇ ਗੁਰ-ਪਰਮੇਸ਼ਰ ਦੀਆਂ ਨਿਰੋਲ ਸਿਫਤਾਂ ਦੁਆਰਾ ਮਨੁੱਖੀ ਹਿਰਦਾ ਦ੍ਰਵ ਕੇ ਨਾਮ-ਰੱਸੀਆ ਬਣਦਾ ਹੈ। ਜਗਿਆਸੂ ਨੂੰ ਹੋਰ ਜਤਨ ਛੱਡ ਕੇ ਸਤਿਸੰਗਤਿ ਦੁਆਰਾ ਹਰੀ ਨਾਮ ਦੀ ਕਥਾ ਸੁਣਨੀ ਤੇ ਉਚਾਰਨੀ ਚਾਹੀਦੀ ਹੈ। ਇਹ ਪੂਰੇ ਗੁਰੂ ਦੀ ਮਤਿ ਹੈ, ਇਸ ਨੂੰ ਗ੍ਰਹਿਣ ਕਰਨ ਨਾਲ ਮਨੁੱਖੀ ਮਨ ਹੋਰ ਫਿਕੇ ਸੁਆਦਾਂ ਵਲੋਂ ਹਟ ਕੇ ਨਾਮ-ਰਸ ਵਿਚ ਪਰਚ ਜਾਂਦਾ ਹੈ, ਭਾਵ ਰੱਸ ਲੀਨ ਹੋਇਆ ਰਹਿੰਦਾ ਹੈ।

**ਮਾਝ ਮਹਲਾ ੪ ॥ ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥ ਜੋ ਮੇਰਾ ਪ੍ਰੀਤਮੁ ਦਸੇ, ਤਿਸ ਕੈ ਹਉ ਵਾਰੀਆ ॥ ਮਿਲਿ ਸਤਸੰਗਤਿ, ਲਧਾ ਹਰਿ ਸਜਣੁ, ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥ ੧ ॥ ਜਹ ਜਹ ਦੇਖਾ, ਤਹ ਤਹ ਸੁਆਮੀ ॥ ਤੂ ਘਟਿ ਘਟਿ ਰਵਿਆ, ਅੰਤਰਜਾਮੀ ॥ ਗੁਰਿ ਪੂਰੈ ਹਰਿ ਨਾਲਿ ਦਿਖਾਲਿਆ, ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥ ੨ ॥ ਏਕੋ ਪਵਣੁ, ਮਾਟੀ ਸਭ ਏਕਾ, ਸਭ ਏਕਾ ਜੋਤਿ ਸਬਾਈਆ ॥ ਸਭ ਇਕਾ ਜੋਤਿ, ਵਰਤੈ ਭਿਨਿ ਭਿਨਿ, ਨ ਰਲਈ ਕਿਸੈ ਦੀ ਰਲਾਈਆ ॥ ਗੁਰ ਪਰਸਾਦੀ ਇਕੁ ਨਦਰੀ ਆਇਆ, ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥ ੩ ॥ ਜਨ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ ਗੁਰ**

**ਸਿਖਾਂ ਕੈ ਮਨਿ, ਪਿਆਰੀ ਭਾਣੀ ॥ ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ, ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥ ੪ ॥ ੭ ॥ ਸਤ ਚਉਪਦੇ ਮਹਲੇ ਚਉਥੇ ਕੇ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਹਉਂ, ਜਹਂ, ਜਹਂ, ਤਹਂ, ਤਹਂ, ਦੇਖਾਂ।

**ਬਿੰਦੀ ਰਹਿਤ**: ਪਿਆਰੀਆ, ਵਾਰੀਆ, ਘੁਮਾਈਆ, ਨਦਰੀ।

**ਨੋਟ**: (ੳ) ਕਈ ਵੀਰ 'ਪਿਆਰੀਆ' ਪਦ ਨੂੰ ਬਿੰਦੀ ਰਹਿਤ ਉਚਾਰਨ ਦੇ ਹਕ ਵਿਚ ਹਨ ਕਿਉਂਕਿ ਦੂਜੀ ਪੰਕਤੀ ਵਿੱਚ 'ਵਾਰੀਆ' ਪਾਠ ਬਿੰਦੀ ਰਹਿਤ ਹੀ ਪ੍ਰਚਲਤ ਹੈ। ਪਹਿਲੀ ਪੰਕਤੀ ਵਿਚ 'ਤੁਸੀਂ' ਪਦ ਬਹੁਵਚਨ ਹੈ ਅਤੇ ਇਸ ਪੰਕਤੀ ਨੂੰ ਅੰਨਵੈ ਕਰਨ ਨਾਲ ਉਚਾਰਨ ਸਪਸ਼ਟ ਹੋ ਜਾਂਦਾ ਹੈ ਜਿਵੇਂ ਕਿ 'ਹੇ ਪਿਆਰੀ ਭੈਣੋ, ਤੁਸੀਂ ਆਵੋ (ਤੇ ਮੈਨੂੰ) ਮਿਲਹੁ'। ਗੁਰਬਾਣੀ ਅੰਦਰ ਹੋਰ ਥਾਂਵਾਂ ਤੇ ਵੀ ਇਸ ਸ਼ਬਦ ਦੀ ਵਰਤੋਂ ਬਿੰਦੀ ਸਹਿਤ ਮਿਲਦੀ ਹੈ ਪਰ ਸੰਬੋਧਨ ਰੂਪ ਵਿਚ ਨਹੀਂ ਜਿਵੇਂ ਕਿ-

**੧) ਸਖੀ ਕਰਨਿ ਅਰਦਾਸਿ, ਮਨਹੁ ਪਿਆਰੀਆ ॥** [ਪੰਨਾ ੧੪੭

**੨) ਰਾਮ ਨਾਮ ਰਸਾਲ ਰਸੀਆ, ਰਵੈ ਸਾਚਿ ਪਿਆਰੀਆ ॥** [ਪੰਨਾ ੮੪੩

(ਅ) 'ਵਾਰੀਆ' ਦਾ ਉਚਾਰਨ ਵੀ ਤੁਕਾਂਤ ਦੇ ਮੇਲਣ ਹਿਤ ਬਿੰਦੀ ਰਹਿਤ 'ਵਾਰੀਆ' ਕਰਨਾ ਹੀ ਉਚਿਤ ਹੋਵੇਗਾ ਕਿਉਂਕਿ 'ਪਿਆਰੀਆ' ਪਦ ਸੰਬੋਧਨ ਰੂਪ ਹੋਣ ਕਰ ਕੇ ਬਿੰਦੀ ਰਹਿਤ ਉਚਾਰਿਆ ਜਾਣਾ ਹੀ ਸ਼ੁੱਧ ਹੈ।

**ਪਦ ਅਰਥ**: ਵਾਰੀਆ-ਵਾਰੀ (ਬਲਿਹਾਰ) ਜਾਂਦੀ ਹਾਂ। ਘੁਮਾਈਆ-ਸਦਕੇ ਹਾਂ। ਭਾਣੀ-ਭਾਂਦੀ, ਚੰਗੀ ਲਗਦੀ ਹੈ। ਰਵਿਆ-ਵਿਆਪਿਆ ਹੋਇਆ। ਸਬਾਈਆ-ਸਾਰੀ। ਨਾ ਰਲਈ-ਨਹੀਂ ਰਲਦੀ-ਮਿਲਦੀ। ਵਤਾਇਆ-ਕੁਰਬਾਨ।

**ਅਰਥ**: ਹੇ ਪਿਆਰੀ ਭੈਣੋ! (ਗੁਰਮੁਖ ਸਖੀ ਸਹੇਲੀਓ!) ਤੁਸੀ ਆ ਕੇ (ਮੈਨੂੰ) ਮਿਲੋ (ਕਿਉਂਕਿ ਤੁਸੀਂ ਮਨੂੰ ਬਹੁਤ) ਚੰਗੀਆਂ ਲਗਦੀਆਂ ਹੋ। (ਤੁਹਾਡੇ ਵਿਚੋਂ) ਜੋ (ਵੀ) ਮੈਨੂੰ ਪਿਆਰਾ ਪ੍ਰਭੂ ਦੱਸ ਦੇਵੇ ਉਸ ਦੇ ਮੈਂ ਵਾਰਨੇ ਜਾਵਾਂਗੀ। (ਹੇ ਭੈਣੋ!) ਸਤਸੰਗਤਿ ਨਾਲ ਮਿਲ ਕੇ (ਮੈਨੂੰ) ਹਰੀ ਸੱਜਣ ਲਭ ਪਿਆ ਹੈ (ਇਸ ਲਈ) ਮੈਂ (ਆਪਣੇ) ਸਤਿਗੁਰੂ ਤੋਂ ਸਦਕੇ (ਕੁਰਬਾਨ) ਜਾਂਦੀ ਹਾਂ ਜੀ।੧।

(ਹੇ ਭਾਈ!) ਜਿਥੇ ਜਿਥੇ ਮੈਂ ਦੇਖਦਾ ਹਾਂ, ਉਥੇ ਉਥੇ ਹੀ ਮੇਰਾ ਪਿਆਰਾ ਮਾਲਕ (ਨਜ਼ਰ ਆਉਂਦਾ) ਹੈ। ਹੇ ਅੰਤਰਜਾਮੀ (ਪਰਮੇਸ਼ਰ ਜੀਓ!) ਤੂੰ ਹਰੇਕ ਹਿਰਦੇ ਵਿਚ ਵਿਆਪਕ ਹੈਂ। (ਹਾਂ, ਜਿਸ) ਪੂਰਨ ਗੁਰੂ ਨੇ ਹਰੀ (ਮੈਨੂੰ ਆਪਣੇ) ਨਾਲ ਹੀ (ਵਸਦਾ) ਵਿਖਾ ਦਿੱਤਾ ਹੈ; ਮੈਂ (ਉਸ) ਸਤਿਗੁਰੂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ ਜੀ ।੨।

(ਹੇ ਭਾਈ! ਪੂਰੇ ਗੁਰੂ ਨੇ ਦਸਿਆ ਹੈ ਕਿ ਸਭ ਜੀਆਂ ਵਿਚ ਸੁਆਸ ਰੂਪ) ਪਵਣ ਇਕੋ ਹੈ, ਸਾਰੀ ਮਿੱਟੀ (ਭਾਵ ਸਰੀਰਕ ਢਾਂਚਾ ਹਾਡ ਮਾਸ ਨਾੜੀ ਕੋ ਪਿੰਜਰ....) ਇਕੋ ਹੈ, ਸਭ ਜੀਵਾਂ ਵਿੱਚ ਇਕੋ ਜੋਤਿ (ਹੀ ਪ੍ਰਕਾਸ਼ਮਾਨ) ਹੈ। ਸਭ (ਪਾਸੇ ਅਤੇਹਰ ਜੀਵ ਅੰਦਰ) ਇਕੋ (ਜੀਵਨ) ਜੋਤਿ (ਵਰਤ ਰਹੀ) ਹੈ, (ਪਰ ਉਹ) ਵੱਖ ਵੱਖ ਰੂਪਾਂ ਵਿੱਚ ਵਰਤ ਰਹੀ ਹੈ, ਕਿਸੇ ਦੀ ਰਲਾਈ ਹੋਈ (ਇਕ ਦੂਜੇ ਨਾਲ) ਨਹੀਂ ਰਲਦੀ-ਮਿਲਦੀ। ਗੁਰੂ ਦੀ ਕਿਰਪਾ ਨਾਲ (ਮੈਨੂੰ) ਇਕ (ਪਰਮੇਸ਼ਰ) ਦਿਸ ਪਿਆ ਹੈ; ਮੈਂ (ਅਜਿਹੇ) ਸਤਿਗੁਰੂ ਤੋਂ ਕੁਰਬਾਨ ਕੁਰਬਾਨ ਜਾਂਦਾ ਹਾਂ ਜੀ।੩।

ਦਾਸ ਨਾਨਕ (ਸਦਾ ਹੀ ਧੁਰੋਂ ਆਈ ਪ੍ਰਭੂ ਦੀ) ਅੰਮ੍ਰਿਤ ਬਾਣੀ ਬੋਲਦਾ ਹੈ। (ਅਤੇ ਇਹ) ਬਾਣੀ ਗੁਰੂ ਦੀ ਸਿੱਖਾਂ ਦੇ ਮਨ ਵਿਚ ਪਿਆਰੀ (ਮਿੱਠੀ) ਲਗਦੀ ਹੈ। (ਇਸ ਬਾਣੀ ਦੁਆਰਾ ਹੀ) ਪੂਰਾ ਗੁਰੂ ਸਤਿਗੁਰੂ (ਜੀਵਾਂ ਦੀ ਕਲਿਆਨ ਹਿਤ ਸੱਚਾ) ਉਪਦੇਸ਼ ਕਰਦਾ ਹੈ, (ਸੱਚ ਜਾਣੋਂ) ਗੁਰ ਸਤਿਗੁਰੂ ਪਰਉਪਕਾਰੀ (ਸਦਾ ਹੀ ਦੂਜਿਆਂ ਦਾ ਭਲਾ ਕਰਨ ਵਾਲਾ) ਹੈ ਜੀ।੪।੭।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਪਿਆਰੇ ਦਾ ਮਿਲਾਪ ਕਰਾਉਣ ਵਾਲੇ ਗੁਰੂ ਸੱਜਣ ਤੋਂ ਸਦਕੇ ਅਤੇ ਕੁਰਬਾਨ ਜਾਣਾ ਹੀ ਜਗਿਆਸੂ ਦਾ ਮੁੱਖ ਕਰਤਵ ਹੋਣਾ ਚਾਹੀਦਾ ਹੈ। ਰੱਬੀ ਜੋਤਿ ਸਾਰਿਆਂ ਜੀਵਾਂ ਵਿਚ ਵਿਆਪਕ ਹੈ ਪਰ ਉਸ ਸੱਤਾ ਦੀ ਕਿਰਿਆ ਅਨੇਕ ਰੂਪਾਂ ਵਿਚ ਹੋ ਰਹੀ ਹੈ। ਜੇ ਕੋਈ ਮਨੁੱਖ ਆਪਣੀ ਸ਼ਕਤੀ ਨਾਲ ਇਸ ਜੋਤਿ ਨੂੰ ਇਕ ਤੋਂ ਦੂਜੇ ਜੀਵ ਵਿਚ ਹਲੂਲ ਕਰਨਾ ਚਾਹੇ ਤਾਂ ਨਹੀਂ ਹੋ ਸਕਦੀ। ਇਹ ਜਾਗਤ ਜੋਤਿ ਸਾਰੇ ਜਗਤ ਦੀ ਮਾਲਕ ਹੈ। ਰਬੀ-ਇੱਛਾ ਅਨੁਸਾਰ ਕੁਦਰਤ ਵਿਚ ਵਰਤ ਕੇ ਕਈ ਪ੍ਰਕਾਰ ਦੇ ਚਮਤਕਾਰ ਵਿਖਾਉਂਦੀ ਹੈ।

ਰੱਬੀ ਦਰਗਾਹ ਤੋਂ ਆਈ ਅੰਮ੍ਰਿਤ ਬਾਣੀ ਨੂੰ ਰੱਬੀ ਜੋਤਿ ਦਾ ਦਰਜਾ ਪ੍ਰਾਪਤ ਹੈ। ਗੁਰੂ ਕਿਆਂ ਨੂੰ ਇਹ ਬਾਣੀ ਬਹੁਤ ਪਿਆਰੀ ਲਗਦੀ ਹੈ ਕਿਉਂਕਿ ਇਸ ਵਿਚੋਂ ਉਨ੍ਹਾਂ ਨੂੰ ਗੁਰ-ਪਰਮੇਸ਼ਰ ਜੀ ਦੇ ਦੀਦਾਰ ਹੁੰਦੇ ਹਨ। ਸਿਧਾਂਤ ਇਹ ਹੈ ਕਿ ਪਰਉਪਕਾਰੀ ਸਤਿਗੁਰੂ ਦਾ ਉਪਦੇਸ਼ ਜਗਿਆਸੂ ਵਿਚੋਂ ਮੇਰ-ਤੇਰ ਦੇ ਸਾਰੇ ਭਰਮ ਕੱਢਕੇ ਸਮ-ਦ੍ਰਿਸ਼ਟਾ ਬਣਾ ਦਿੰਦਾ ਹੈ।

***ਮਾਝ ਮਹਲਾ ੫, ਚਉਪਦੇ ਘਰ ੧ ॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ, ਚਾਤ੍ਰਿਕ ਕੀ ਨਿਆਈ ॥ ਤ੍ਰਿਖਾ ਨ ਉਤਰੈ, ਸਾਂਤਿ ਨਾ ਆਵੈ, ਬਿਨੁ ਦਰਸਨ ਸੰਤ ਪਿਆਰੇ ਜੀਉ ॥ ੧ ॥ ਹਉ**

---

*ਪੁਰਾਤਨ ਹਥ ਲਿਖਤ ਸਰੂਪਾਂ ਵਿੱਚ ਇਸ ਚਉਪਦੇ ਦੇ ਆਰੰਭ ਵਿੱਚ '੧ੴ ਸਤਿਗੁਰ ਪ੍ਰਸਾਦਿ' ਮੰਗਲ ਵਜੋਂ ਉਪਲਬਧ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਰਤਮਾਨ ਛਾਪੇ ਵਾਲੇ ਸਰੂਪਾਂ ਵਿੱਚ ਇਸ ਮੰਗਲ ਦੀ ਅਣਹੋਂਦ ਹੈ। ਜੇ ਸੰਪਾਦਨਾ ਵਾਲੇ ਨੇਮ ਨੂੰ ਮੁਖ ਰਖੀਏ ਤਾਂ ਇਥੇ ਵੀ ਇਸ ਮੰਗਲ ਦਾ ਹੋਣਾ ਜ਼ਰੂਰੀ ਸੀ। ਉਤਾਰਾ ਕਰਨ ਸਮੇਂ ਪਤਾ ਨਹੀਂ ਕੀ ਭਾਣਾ ਵਰਤਿਆ ਕਿ ਲਿਖਾਰੀਆਂ ਪਾਸੋਂ ਇਹ ਮੰਗਲ ਰਹਿ ਗਿਆ। ਅੱਗੇ ਤੋਂ ਅੱਗੇ ਇਸੇ ਤਰ੍ਹਾਂ ਉਤਾਰਾ ਹੁੰਦਾ ਆ ਰਿਹਾ ਹੈ। ਇਹ ਗੱਲ ਪੰਥਕ ਪੱਧਰ ਤੇ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ ਸੋਚਣ ਵਾਲੀ ਹੈ।

ਘੋਲੀ ਜੀਉ ਘੋਲਿ ਘੁਮਾਈ, ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ ॥ ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥ ਧੰਨ ਸੁ ਦੇਸੁ ਜਹਾ ਤੂ ਵਸਿਆ, ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ ਘੋਲੀ ਹਉ ਘੋਲੀ ਘੁਮਾਈ, ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥ ਇਕ ਘੜੀ ਨ ਮਿਲਤੇ, ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ, ਪ੍ਰਿਅ ਤੁਧੁ ਭਗਵੰਤਾ ॥ ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ, ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ ਜੀਉ ਘੋਲਿ ਘੁਮਾਈ, ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥ ਭਾਗੁ ਹੋਆ, ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ, ਘਰ ਮਹਿ ਪਾਇਆ ॥ ਸੇਵ ਕਰੀ, ਪਲੁ ਚਸਾ ਨ ਵਿਛੁੜਾ, ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥ ਹਉ ਘੋਲੀ ਜੀਉ ਘੋਲਿ ਘੁਮਾਈ, ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥

## ਉਚਾਰਨ ਸੇਧ

**ਬਿੰਦੀ ਸਹਿਤ**: ਤਾਈਂ, ਨਿਆਈਂ, ਹਉਂ, ਜਹਾਂ, ਤਾਂ, ਕਰੀਂ, ਵਿਛੁੜਾਂ।

**ਬਿੰਦੀ ਰਹਿਤ**: ਘੁਮਾਈ।

**ਨੋਟ**: (੧) ਇਸ ਸ਼ਬਦ ਵਿਚ 'ਜੀਉ' ਪਦ ਜਿਥੇ ਛੰਦ-ਚਾਲ ਦਾ ਬੋਧਿਕ ਹੈ ਉਥੇ ਸਤਿਕਾਰ ਵਜੋਂ ਸੰਬੋਧਨ ਰੂਪ ਦਾ ਸੰਕੇਤਕ ਵੀ ਹੈ। ਇਸ ਲਈ ਪਾਠ ਬਿਸਰਾਮ ਸਮੇਂ ਧਿਆਨ ਦੇਣ ਦੀ ਲੋੜ ਹੈ। 'ਜੀਉ' ਪਦ ਦੇ ਅਰਥ 'ਜਿੰਦ ਜਾਨ' ਨਹੀਂ, ਇਹ ਪਿਆਰਵਾਚੀ ਅਤੇ ਆਦਰਵਾਚੀ ਸ਼ਬਦ ਹੈ।

(੨) 'ਤੁਮਾਰੇ' ਦਾ ਉਚਾਰਨ 'ਮ' ਅੱਖਰ ਦੇ ਪੈਰ ਵਿਚ ਅੱਧਾ 'ਹ' ਲਾ ਕੇ 'ਤੁਮ੍ਹਾਰੇ' ਕਰਨਾ ਉਚਿਤ ਹੈ।

**ਪਦ ਅਰਥ** : ਲੋਚੈ-ਲੋਚਦਾ ਹੈ, ਭਾਵ ਚਾਹੁੰਦਾ ਹੈ। ਬਿਲਪ-ਵਿਰਲਾਪ। ਚਾਤ੍ਰਿਕ-ਪਪੀਹਾ। ਨਿਆਈ-ਵਾਂਗ। ਤ੍ਰਿਖਾ-ਪਿਆਸ। ਘੋਲੀ-ਸਦਕੇ। ਘੋਲਿ ਘੁਮਾਈ-ਸਦਕੇ ਤੇ ਵਾਰਨੇ। ਸਹਜ ਧੁਨਿ-ਗਿਆਨ ਤੇ ਧੀਰਜ ਵਾਲੀ ਧੁਨੀ। ਬਾਣੀ-ਬੋਲ, ਬਚਨ। ਦੇਖੇ ਦੀਦਾਰ ਕੀਤਿਆਂ। ਸਾਰਿੰਗਪਾਣੀ-ਧਨੁਖਧਾਰੀ ਪ੍ਰਭੂ। ਮੁਰਾਰੇ-ਮੁਰ ਦੈਂਤ ਨੂੰ ਮਾਰਨ ਵਾਲਾ, ਪ੍ਰਭੂ। ਕਲਿਜੁਗ-ਭਾਵ ਬਹੁਤ ਹੀ ਲੰਬਾ ਸਮਾਂ। ਭਾਗੁ-ਕਿਸਮਤ। ਸੰਤੁ-ਸੁਆਸ ਸੁਆਸ ਨਾਮ ਸਿਮਰਨ

ਵਾਲਾ ਵਿਅਕਤੀ, ਸ਼ਾਂਤ ਰੂਪ ਉਤਮ ਪੁਰਖ, ਸਚ ਦੀ ਮੂਰਤਿ। ਘਰ ਮਹਿ-(ਹਿਰਦੇ ਰੂਪੀ) ਘਰ ਵਿਚ। ਕਰੀ-ਕਰਦਾ ਹਾਂ। ਪਲ-੩ ਚਸੇ ਦਾ ਇਕ ਪਲ। ਚਸਾ-੧੫ ਵਿਸੇ ਦਾ ਇਕ ਚਸਾ।

**ਅਰਥ-** ਮੇਰਾ ਮਨ ਗੁਰੂ ਦੇ ਦਰਸ਼ਨਾਂ ਤਾਈਂ ਲੋਚਦਾ ਹੈ। (ਅਤੇ) ਪਪੀਹੇ ਵਾਂਗ (ਦਰਸ਼ਨ ਰੂਪ ਸਵਾਂਤੀ ਬੂੰਦ ਲਈ) ਵਿਰਲਾਪ ਕਰ ਰਿਹਾ ਹੈ। ਪਿਆਰੇ ਸੰਤ (ਗੁਰੂ ਦੇ) ਦੀਦਾਰ ਬਿਨਾਂ (ਮੇਰੇ ਮਨ ਦੀ)ਪਿਆਸ ਨਹੀਂ ਲਹਿੰਦੀ (ਅਤੇ) ਨਾ ਹੀ ਸ਼ਾਂਤੀ ਆਉਂਦੀ ਹੈ ਜੀ।੧।

ਮੈਂ ਪਿਆਰੇ ਸੰਤ-ਗੁਰੂ ਦੇ ਦਰਸ਼ਨ ਤੋਂ ਸਦਕੇ ਹਾਂ ਜੀ, ਸਦਕੇ (ਤੇ) ਵਾਰਨੇ ਹਾਂ ਜੀ। ਰਹਾਉ।

(ਹੇ ਸੰਤ-ਗੁਰੂ ਜੀਉ!) ਆਪ ਜੀ ਦਾ ਮੁੱਖੜਾ (ਅਤੀ) ਸੁੰਦਰ ਹੈ ਜੀ (ਅਤੇ) ਬੋਲ ਗਿਆਨ ਤੇ ਧੀਰਜ ਵਾਲਾ (ਭਾਵ ਕੋਮਲ ਅਤੇ ਮਨ ਨੂੰ ਠੰਢਕ ਦੇਣ ਵਾਲਾ) ਹੈ। ਹੇ ਪ੍ਰਭੂ (ਜੀ! ਆਪ ਦਾ) ਦੀਦਾਰ ਕੀਤਿਆਂ (ਬਹੁਤ) ਚਿਰ ਹੋ ਗਿਆ ਹੈ। ਹੇ ਮੇਰੇ ਸਜਣ ਮਿੱਤਰ ਮੁਰਾਰੀ (ਸਤਿਗੁਰੂ ਜੀ !) ਜਿਥੇ ਤੂੰ ਵਸਿਆ (ਹੋਇਆ) ਹੈਂ, ਉਹ ਦੇਸ਼ ਧੰਨ ਹੈ ਜੀ।੨।

ਹੇ ਮੁਰਾਰੀ ਰੂਪ ਸੱਜਣ ਮਿੱਤਰ ਜੀ ! ਮੈਂ (ਆਪ ਜੀ ਤੋਂ) ਸਦਕੇ ਹਾਂ ਜੀ, ਸਦਕੇ (ਤੇ) ਵਾਰਨੇ ਹਾਂ ਜੀ।੧। ਰਹਾਉ।

(ਹੇ ਸਤਿਗੁਰੂ ਜੀਓ!) ਜਦੋਂ ਤੁਸੀਂ ਮੈਨੂੰ ਇਕ ਘੜੀ ਭਰ (ਭਾਵ ਥੋੜਾ ਜਿਹਾ ਸਮਾਂ ਵੀ) ਨਹੀਂ ਸੀ ਮਿਲਦੇ ਤਾਂ (ਮੇਰੇ ਭਾਣੇ) ਕਲਿਜੁਗ ਆ ਜਾਂਦਾ ਸੀ। ਹੇ ਪਿਆਰੇ ਭਗਵਾਨ ਰੂਪ (ਸਤਿਗੁਰੂ ਜੀ!) ਹੁਣ ਆਪ ਜੀ ਨੂੰ ਕਦੋਂ ਮਿਲੀਏ? ਗੁਰ-ਦਰਬਾਰ ਦਾ ਦਰਸ਼ਨ ਦੇਖੇ ਬਿਨਾ (ਮੇਰੀ ਇਹ ਦਸ਼ਾ ਹੋ ਗਈ ਹੈ ਕਿ) ਮੇਰੀ ਰਾਤ ਬੀਤਣ ਵਿਚ ਨਹੀਂ ਆਉਂਦੀ (ਅਤੇ) ਨਾ ਹੀ ਨੀਂਦ ਆਉਂਦੀ ਹੈ।੩।

ਮੈਂ ਉਸ ਸੱਚੇ ਗੁਰ-ਦਰਬਾਰ ਤੋਂ ਸਦਕੇ ਹਾਂ ਜੀ, ਸਦਕੇ (ਤੇ) ਵਾਰਨੇ ਹਾਂ ਜੀ।੧। ਰਹਾਉ।

ਮੇਰਾ ਭਾਗ (ਉਦੇ) ਹੋਇਆ (ਭਾਵ ਕਿਸਮਤ ਜਾਗੀ) ਹੈ ਅਤੇ ਗੁਰੂ (ਪਾਤਿਸ਼ਾਹ ਜੀ) ਨੇ (ਸੈਨੂੰ) ਸੰਤ (ਗੁਰੂ ਰਾਮਦਾਸ ਜੀ) ਮਿਲਾ ਦਿਤਾ ਹੈ (ਜਿਸ ਦੀ ਕਿਰਪਾ ਨਾਲ ਮੈਂ) ਨਾਸ਼-ਰਹਿਤ ਪਰਮੇਸ਼ਰ ਨੂੰ (ਆਪਣੇ) ਹਿਰਦੇ ਰੂਪੀ ਘਰ ਵਿਚ ਪਾ ਲਿਆ ਹੈ (ਭਾਵ ਅਨੁਭਵ ਕਰ ਲਿਆ ਹੈ ਅਤੇ ਹੁਣ ਇਹੋ ਲਾਲਸਾ ਹੈ ਕਿ ਮੈਂ ਆਪ ਜੀ ਦੀ) ਸੇਵਾ ਕਰਦਾ ਰਹਾਂ, (ਆਪ ਜੀ ਤੋਂ) ਇਕ ਖਿਨ ਭਰ ਲਈ ਵੀ ਨਾ ਵਿਛੁੜਾਂ, ਨਾਨਕ (ਭਾਵ ਸ੍ਰੀ ਗੁਰੂ ਅਰਜਨ ਦੇਵ ਜੀ ਆਖਦੇ ਹਨ ਕਿ ਹੇ ਸੰਤ ਪਿਤਾ ਗੁਰੁ ਰਾਮਦਾਸ ਜੀਓ! ਅਸੀਂ) ਤੁਹਾਡੇ ਦਾਸ ਹਾਂ ਜੀ।੪।

ਮੈਂ ਸਦਕੇ ਹਾਂ ਜੀ, ਸਦਕੇ (ਤੇ) ਵਾਰਨੇ ਹਾਂ, ਦਾਸ ਨਾਨਕ (ਆਖਦਾ ਹੈ ਕਿ ਹੇ ਸਤਿਗੁਰੂ ਜੀ! ਅਸੀਂ) ਤੁਹਾਡੇ ਦਾਸ ਹਾਂ ਜੀ।੧।ਰਹਾਉ।੧।੮।

## ਅਰਥ ਭੇਦ ਅਤੇ ਨਿਰਣੈ

(1) ਭਾਗੁ ਹੋਆ, ਗੁਰਿ ਸੰਤੁ ਮਿਲਾਇਆ ॥

**ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥**

ਟੀਕਾਕਾਰਾਂ ਨੇ ਇਸ ਪਦੇ ਦੀ ਪਹਿਲੀ ਪੰਕਤੀ ਦੇ ਵੱਖ ਵੱਖ ਅਰਥ ਇਉਂ ਕੀਤੇ ਹਨ:-

ੳ) ਹੇ ਭਗਵਾਨ, ਜਬ ਅਤੀ ਪੁੰਨ ਉਦੇ ਹੂਆ ਸ੍ਰੀ ਬੁਢਾ ਜੀ ਜੋ ਸੰਤ ਹੈਂ। ਆਪ ਜੋ ਮੇਰੇ ਗੁਰੂ ਹੋ, ਤਿਸਨੇ ਆਪ ਸੇ ਮਿਲਾਇ ਦੀਆ ਹੈ। [ਫ.ਸ.

ਅ) ਮੇਰਾ ਸੁਭਾਗ ਹੋਇਆ ਹੈ ਕਿ ਸੰਤ ਗੁਰੂ ਨੇ (ਮੈਨੂੰ ਪ੍ਰਭੂ) ਮਿਲਾ ਦਿੱਤਾ ਹੈ। [ਸੰ.ਪੋ.

ੲ) ਮੇਰੇ ਭਾਗ ਜਾਗ ਪਏ ਹਨ, ਗੁਰੂ ਨੇ ਮੈਨੂੰ ਸ਼ਾਂਤੀ ਦਾ ਸੋਮਾ ਪਰਮਾਤਮਾ ਮਿਲਾ ਦਿੱਤਾ ਹੈ।

ਸਾਧਾਰਨ ਤੌਰ ਤੇ ਹਰੇਕ ਸ਼ਬਦ ਕਿਸੇ ਪਰਥਾਂਇ ਹੀ ਹੋਇਆ ਕਰਦਾ ਹੈ 'ਪਰਥਾਂਇ ਸਾਖੀ ਮਹਾ ਪੁਰਖ ਬੋਲਦੇ....' ਪਰ ਇਸ ਸ਼ਬਦ ਦੇ ਨਾਲ ਚਿੱਠੀਆਂ ਵਾਲੀ ਕਹਾਣੀ ਮਨ-ਘੜਤ ਦਿਸ ਰਹੀ ਹੈ। ਚੌਥੇ ਬੰਦ ਦੀ ਤੁਕ 'ਭਾਗ ਹੋਆ ਗੁਰਿ ਸੰਤੁ ਮਿਲਾਇਆ' ਧਿਆਨ ਨਾਲ ਪੜ੍ਹੋ। ਇਸ ਦਾ ਅਰਥ 'ਗੁਰੂ ਨੇ ਸੰਤ (ਪ੍ਰਭੂ) ਮਿਲਾ ਦਿਤਾ ਹੈ। ਜੇ ਕਹਾਣੀ ਠੀਕ ਹੁੰਦੀ ਤਾਂ ਆਖਦੇ ਕਿ ਪ੍ਰਭੂ ਮਿਲਾ ਦਿਤਾ ਹੈ। ਉਸ ਕਹਾਣੀ ਵਿਚ ਹੋਰ ਭੀ ਖਾਮੀਆਂ ਹਨ, ਇਥੇ ਦਸਣੀਆਂ ਬੇਲੋੜੀਆਂ ਹਨ। ਇਹ ਬਿਰਹੋਂ ਅਵਸਥਾ ਵਾਲਾ ਸ਼ਬਦ ਹੈ ਤੇ ਅਜੇਹੇ ਹੋਰ ਕਈ ਸ਼ਬਦ ਮਿਲਦੇ ਹਨ। ਇਸੇ ਹੀ ਰਾਗ ਵਿਚ ਆ ਚੁਕੇ ਗੁਰੂ ਰਾਮਦਾਸ ਜੀ ਦੇ ਸ਼ਬਦ ਭੀ ਬਿਰਹੋਂ' ਅਵਸਥਾ ਦੇ ਹਨ। ਮੁੜ ਮੁੜ ਕੇ ਆਖਦੇ ਹਨ 'ਗੁਰੂ ਮੇਲਹੁ'। [ਦਰਪਣ

## ਵਿਸ਼ੇਸ਼ ਵੀਚਾਰ ਅਤੇ ਨਿਰਣੈ

ੳ) 'ਗੁਰਿ' ਪਦ ਦੇ ਰਾਰੇ ਨੂੰ ਸਿਹਾਰੀ ਹੋਣ ਕਰ ਕੇ ਇਥੇ 'ਗੁਰੂ' ਤੋਂ' ਅਰਥ ਨਹੀਂ ਕੀਤੇ ਜਾ ਸਕਦੇ ਅਤੇ ਇਸੇ ਪ੍ਰਕਾਰ 'ਸੰਤੁ' ਪਦ ਦੇ ਅਰਥ ਇਥੇ 'ਸ੍ਰੀ ਬੁਢਾ ਜੀ' ਕਰਨੇ ਵੀ ਉਚਿਤ ਨਹੀਂ।

ਅ) ਪ੍ਰੋ. ਸਾਹਿਬ ਸਿੰਘ ਜੀ ਨੇ 'ਸੰਤ' ਦੇ ਅਰਥ 'ਪ੍ਰਭੂ' ਕੀਤੇ ਹਨ ਪਰ ਇਸ ਦੀ ਪ੍ਰੋੜ੍ਹਤਾ ਗੁਰਬਾਣੀ ਚੋਂ ਕਿਸੇ ਸ਼ਬਦ ਪ੍ਰਮਾਣ ਨਾਲ ਨਹੀਂ ਕੀਤੀ । ਕਿਸੇ ਕੋਸ਼ ਵਿਚ ਵੀ 'ਸੰਤ' ਪਦ ਦੇ ਅਰਥ 'ਪ੍ਰਭੂ' ਨਹੀਂ ਮਿਲਦੇ। ਹਾਂ, ਗੁਰਬਾਣੀ ਦੇ ਆਧਾਰ ਤੇ 'ਸੰਤ ਰਾਮੁ ਹੈ ਏਕੋ' (ਪੰਨਾ ੭੯੩) ਅਥਵਾ 'ਸੰਤ ਗੋਬਿੰਦ ਕੈ ਏਕੈ ਕਾਮ' (ਪੰਨਾ ੮੬੭) ਆਦਿ ਪੰਕਤੀਆਂ ਨੂੰ ਮੁਖ ਰਖਦੇ ਹੋਏ ਭਾਵਕ ਜਾਂ ਆਦਰਵਾਚੀ ਅਰਥ ਕੀਤੇ ਜਾ ਸਕਦੇ ਹਨ ਪਰ ਕੇਵਲ ਉਥੇ ਜਿੱਥੇ ਅਜਿਹੀ ਬਿਵਸਥਾ ਹੋਵੇ। ਇਥੇ ਤਾਂ ਸਪਸ਼ਟ ਪੰਕਤੀ ਹੈ-'ਭਾਗੁ ਹੋਆ ਗੁਰਿ ਸੰਤੁ ਮਿਲਾਇਆ'। ਭਾਵ ਇਹ ਕਿ 'ਮੇਰਾ (ਪੂਰਬਲਾ) ਭਾਗ (ਉਦੇ) ਹੋਇਆ ਹੈ (ਤਾਂ) ਗੁਰੂ (ਨਾਨਕ ਦੇਵ ਜੀ) ਨੇ ਸੰਤੁ (ਗੁਰੂ ਰਾਮਦਾਸ) ਮਿਲਾ ਦਿਤਾ ਹੈ।'

ਨੋਟ— ਪੁਰਾਤਨ ਹੱਥ ਲਿਖਤ ਸਰੂਪ ਵਿੱਚ 'ਭਾਗੁ ਹੋਆ ਗੁਰ ਸੰਤੁ ਮਿਲਾਇਆ' ਪਾਠ ਵੀ ਉਪਲਬਧ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਇਸ ਸ਼ਬਦ ਦੇ ਰਚਿਤਾ ਹਨ। ਆਪ ਜੀ ਨੇ 'ਸੰਤੁ' ਪਦ ਦਾ ਪ੍ਰਯੋਗ ਜਿਥੇ ਸਾਧ ਜਨ ਤਥਾ ਸ੍ਰੇਸ਼ਟ ਪੁਰਖਾਂ ਪ੍ਰਤੀ ਕੀਤਾ ਹੈ ਉਥੇ ਆਪਣੇ ਪਿਤਾ ਗੁਰੂ ਰਾਮਦਾਸ ਜੀ ਲਈ ਵੀ ਕੀਤਾ ਹੈ। ਕਈ ਸ਼ਬਦਾਂ ਵਿਚ ਗੁਰੂ ਅਤੇ ਸੰਤ ਪਦ ਸਮਾਨ ਅਰਥਾਂ ਵਿਚ ਵਰਤ ਕੇ ਆਪਣੀ ਮਨੋਭਾਵਨਾ ਨੂੰ ਖੁਲ੍ਹ ਕੇ ਦਰਸਾਇਆ ਹੈ, ਜਿਵੇਂ ਕਿ-

**੧) ਸੰਤ ਸਰੋਵਰਿ ਨਾਵੈ॥ ਸੋ ਜਨੁ ਪਰਮਗਤਿ ਪਾਵੈ ॥** [ਪੰਨਾ ੬੨੩

**੨) ਗੁਰੁ ਸੰਤੁ ਪਾਇਆ, ਪ੍ਰਭੁ ਧਿਆਇਆ, ਸਗਲ ਇਛਾ ਪੁੰਨੀਆ ॥**[ਪੰਨਾ ੭੭੯

**੩) ਜਾਨੀ ਸੰਤ ਕੀ ਮਿਤ੍ਰਾਈ ॥**

**ਕਰਿ ਕਿਰਪਾ ਦੀਨੋ ਹਰਿ ਨਾਮਾ, ਪੂਰਬਿ ਸੰਜੋਗਿ ਮਿਲਾਈ ॥** [ਪੰਨਾ ੮੯੯

ਜਿਥੋਂ ਤੱਕ ਉਪਰੋਕਤ ਸ਼ਬਦ ਦੇ ਪਿਛੋਕੜ ਬਾਰੇ ਸਾਖੀ ਦਾ ਸੰਬੰਧ ਹੈ,ਉਸ ਨੂੰ ਮਨਘੜਤ ਆਖਣ ਲਈ ਕੇਵਲ ਇਹ ਉਟੰਕਣ ਕਰਨਾ 'ਜੇ ਕਹਾਣੀ ਠੀਕ ਹੁੰਦੀ ਤਾਂ ਆਖਦੇ ਕਿ ਪ੍ਰਭੂ ਨੇ ਗੁਰੂ ਮਿਲਾ ਦਿਤਾ ਹੈ' ਫੱਬਦੇ ਨਹੀਂ। 'ਗੁਰਿ ਸੰਤੁ ਮਿਲਾਇਆ' ਪਦ ਦੇ ਅਰਥ ਪਰਮੇਸਰ ਰੂਪ ਗੁਰੂ ਨਾਨਕ ਦੇਵ ਜੀ ਨੇ ਸੰਤੁ ਰੂਪ (ਗੁਰੂ ਰਾਮਦਾਸ ਜੀ ਨੂੰ) ਮਿਲਾ ਦਿਤਾ ਹੈ' ਸਪਸ਼ਟ ਹਨ। ਗੁਰਬਾਣੀ ਵਿਚ 'ਗੁਰੁ' ਪਦ ਕੇਵਲ 'ਗੁਰੂ' ਦੇ ਅਰਥ ਹੀ ਨਹੀਂ, 'ਅਕਾਲ ਪੁਰਖ' ਦੇ ਅਰਥ ਵੀ ਦਿੰਦਾ ਹੈ ਜਿਵੇਂ:-

**ਅਪਰੰਪਰ ਪਾਰਬ੍ਰਹਮੁ ਪਰਮੇਸਰੁ,**

**ਨਾਨਕ ਗੁਰੁ ਮਿਲਿਆ ਸੋਈ ਜੀਉ ॥** [ਪੰਨਾ ਪ੯੯

'ਗੁਰ ਮਹਿ ਆਪੁ ਸਮੋਇ, ਸਬਦੁ ਵਰਤਾਇਆ (ਪੰਨਾ ੧੨੭) ਵਾਲੀ ਪੰਕਤੀ ਇਸ ਨਿਰਣੇ ਤੇ ਮੋਹਰ ਲਾਉਂਦੀ ਹੈ ਕਿ ਗੁਰੂ ਤੇ ਪਰਮੇਸ਼ਰ ਵਿਚ ਕੋਈ ਭਿੰਨ ਭੇਦ ਨਹੀਂ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਹੋਰ ਖ਼ਾਮੀਆਂ ਦਾ ਜ਼ਿਕਰ 'ਸ੍ਰੀ ਗੁਰੂ ਗ੍ਰੰਥ ਦਰਪਣ' ਵਿਚ ਨਹੀਂ ਕੀਤਾ ਪਰ ਕੇਵਲ 'ਬੇਲੋੜੀਆਂ' ਹੀ ਦਸੀਆਂ ਹਨ।

ਇਸ ਸ਼ਬਦ ਦੇ ਇਤਿਹਾਸਕ ਪਿਛੋਕੜ ਦਾ ਜ਼ਿਕਰ ਸਮੂਹ ਟੀਕਾਕਾਰਾਂ ਨੇ ਕੀਤਾ ਹੈ। ਇਥੋਂ ਤਕ ਕਿ 'ਸ਼ਬਦਾਰਥ' ਜਿਸ ਦੀ ਸੇਵਾ ਪ੍ਰੋਫੈਸਰ ਸ੍ਰੇਣੀ ਦੇ ਮੁਖੀਆਂ ਨੇ ਕੀਤੀ ਉਸ ਵਿੱਚ ਵਿਸ਼ੇਸ਼ ਤੌਰ ਤੇ ਹੇਠ ਲਿਖਿਆ ਫੁਟ ਨੋਟ ਦਿਤਾ ਗਿਆ ਹੈ-

'ਇਹ ਚਾਰ ਰਹਾਉ ਵਾਲਾ ਚਉਪਦਾ ਇਤਿਹਾਸਕ ਹੈ। ਗੁਰੂ ਅਰਜਨ ਦੇਵ ਜੀ ਆਪਣੇ ਪਿਤਾ ਗੁਰੂ ਰਾਮਦਾਸ ਜੀ ਦੀ ਆਗਿਆ ਅਨੁਸਾਰ ਆਪਣੇ ਇਕ ਸੰਬੰਧੀ ਭਾਈ ਸਹਾਰੀ ਮੱਲ ਦੇ ਪੁੱਤਰ ਦੇ ਵਿਆਹ ਉਤੇ ਲਾਹੌਰ ਗਏ ਸਨ। ਪਿਤਾ ਜੀ ਦਾ ਹੁਕਮ ਸੀ ਕਿ ਜਦ ਤੋੜੀ ਆਪ ਨ ਬੁਲਾਵੀਏ, ਤਦ ਤੋੜੀ ਉਥੇ ਹੀ ਰਹਿਣਾਂ। ਗੁਰੂ ਅਰਜਨ ਦੇਵ ਜੀ ਕੁਛ ਚਿਰ ਮਗਰੋਂ ਆਪਣੇ ਪਿਤਾ ਗੁਰੂ ਜੀ ਦੇ ਦਰਸਨਾਂ ਲਈ ਬਹੁਤ ਤਾਂਘਣ ਲਗੇ ਅਤੇ ਇਸ ਤਾਂਘ ਵਿਚ ਉਪਰੋਂ ਤਲੀ ਤਿੰਨ ਖਤ ਲਿਖੇ, ਜੋ ਇਸ ਚੌਪਦੇ ਦੇ ਪਹਿਲੇ ਤਿੰਨ ਅੰਗ ਹਨ। ਚੌਥਾ ਪਦਾ ਗੁਰੂ ਰਾਮਦਾਸ ਜੀ ਦੇ ਮਿਲਾਪ ਦੀ ਖੁਸ਼ੀ ਵਿਚ ਲਿਖਿਆ। ਗੁਰੂ ਰਾਮਦਾਸ ਜੀ ਸੁਣ ਕੇ ਬਹੁਤ ਖੁਸ਼ ਹੋਏ, ਅਤੇ ਗੁਰੂ

ਅਰਜਨ ਦੇਵ ਜੀ ਨੂੰ ਲਾਇਕ ਵੇਖ ਕੇ ਗੁਰਿਆਈ ਬਖਸ਼ੀ।'

ਇਸ ਸ਼ਬਦ ਬਾਰੇ ਪ੍ਰਚਲਤ ਸਾਖੀ ਨੂੰ ਮੁਖ ਰਖ ਕੇ ਆਲੋਚਕਾਂ ਵਲੋਂ ਵਿਸ਼ੇਸ਼ ਤੌਰ ਤੇ ਇਹ ਆਲੋਚਨਾ ਕੀਤੀ ਜਾਂਦੀ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਗੁਰਗੱਦੀ ਉਤੇ ਸਸ਼ੋਭਤ ਹੋਣ ਤੋਂ ਪਹਿਲਾਂ 'ਨਾਨਕ' ਛਾਪ ਕਿਵੇਂ ਵਰਤ ਸਕਦੇ ਸਨ? ਇਹ ਸ਼ੰਕਾ ਅਤੇ ਇਸ ਦਾ ਉਤਰ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਵਿਚ ਇਉਂ ਅੰਕਿਤ ਹੈ-

ਦੋਹਰਾ ॥ ਸੁਨ ਪੌੜੀ ਸੁਖ ਪਾਇਓ ਰਾਮਦਾਸ ਗੁਰ ਧਾਰਾ ॥
ਅਤਿ ਅਨੰਦ ਧਰ ਮਨ ਵਿਖੇ ਸ੍ਰੀ ਗੁਰ ਕੀਨ ਉਚਾਰਾ ॥੭੧੪॥
ਗੁਰ ਨਾਨਕ ਕੇ ਸ਼ਬਦ ਸੋਂ ਮਿਲਯੋ ਸਬਦ ਯਹਿ ਤੋਰ॥
ਨਿੰਮ੍ਰਿਤ ਬਹੁ ਬਾਨੀ ਰਚੋ ਮਨ ਆਗਿਆ ਮੋਰ ॥੭੧੫॥

ਚੌਪਈ ॥ ਸ੍ਰੀ ਗੁਰੂ ਅਰਜਨ ਸੁਨਿਓ ਬੈਨ ॥ ਰਿਦ ਮੈਂ ਪਾਯੋ ਆਨੰਦ ਐਨ ॥
ਭਗਤ ਸਿੰਘ ਸੁਨ ਸੰਸ ਕਰਾਇ ॥
ਹੇ ਪ੍ਰਭ ਐਸੇ ਮੋਹਿ ਸੁਨਾਇ ॥ ੭੧੬ ॥
ਚਤਰਥ ਪੌੜੀ ਆਗੇ ਕਹੀ ॥ ਗੁਰਿਆਈ ਪਾਛੇ ਸੁਖ ਲਹੀ॥
ਤੁਮ ਭਾਖਤ ਹੋ ਪਾਛ ਉਚਾਰੀ॥ ਹੇ ਗੁਰ ਹਰੋ ਸੰਸ ਏਹ ਭਾਰੀ ॥੭੧੭॥

ਦੋਹਰਾ ॥ ਮਨੀ ਸਿੰਘ ਕਹ ਯਾਹ ਮੈ ਸੰਸ ਨਾ ਕੋਈ ਪਾਇ ॥
ਗੁਰਿਆਈ ਧਾਰੇ ਬਿਨਾ ਨਾਨਕ ਨਾਹਿ ਕਹਾਇ ॥੭੧੮॥
ਨਾਨਕ ਨਾਹਿ ਤ੍ਰੈ ਚਰਨ ਮੈ ਚੌਥੇ ਨਾਨਕ ਹੋਇ ॥
ਤਾਂ ਤੇ ਪ੍ਰਿਥਮ ਧਰ ਤਿਲਕ ਕੋ, ਪੌੜੀ ਪਾਛੈ ਸੋਇ ॥੭੧੯॥

ਚੌਪਈ ॥ ਤਿਲਕ ਸਮੇਂ ਪੌੜੀ ਕਹਿ ਭਾਈ॥ ਘਰ ਕੀ ਵਸਤ ਸੁ ਘਰੈ ਰਹਾਈ॥

ਉਪਰੋਕਤ ਤੱਥ ਤੋਂ ਇਲਾਵਾ ਸ੍ਰੀ ਗੁਰੂ ਅਰਜਨ ਦੇਵ ਜੀ ਆਪ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਸੰਪਾਦਕ ਸਨ। ਕੀ ਗੁਰਗੱਦੀ ਪੁਰ ਸੁਸ਼ੋਭਤ ਹੋਣ ਤੋਂ ਮਗਰੋਂ ਆਪਣੀਆਂ ਪਹਿਲੀਆਂ ਰਚਨਾਵਾਂ ਨੂੰ 'ਨਾਨਕ' ਨਾਮ ਦੀ ਛਾਪ ਲਾ ਕੇ ਨਹੀਂ ਸਨ ਚੜ੍ਹਾ ਸਕਦੇ? ਫਿਰ 'ਦੋਹਿਤਾ ਬਾਣੀ ਕਾ ਬੋਹਿਥਾ' ਨਾਨਾ ਗੁਰੂ ਜੀ ਵਲੋਂ ਬਚਪਨ ਤੋਂ ਵਰ ਵੀ ਪ੍ਰਾਪਤ ਸੀ। ਸੋ ਭਾਵ ਇਹ ਹੈ ਕਿ ਗੁਰਸਿਖਾਂ ਨੂੰ ਇਤਿਹਾਸ ਤੋਂ ਅਸ਼ਰਧਕ ਹੋਣ ਦੀ ਲੋੜ ਨਹੀਂ, ਲੋੜ ਹੈ ਪਿਆਰ ਭਾਵਨਾ ਦੀ। ਇਸ ਸ਼ਬਦ ਵਿਚ ਗੁਰੂ ਦੇ ਮਿਲਾਪ ਪ੍ਰਤੀ ਅਥਾਹ ਬ੍ਰਿਹੋਂ ਦਰਸਾਈ ਗਈ ਹੈ ਜੋ ਕਿ ਜਗਿਆਸੂ ਵਾਸਤੇ ਪ੍ਰਭੂ-ਮਾਰਗ ਤੇ ਟੁਰਨ ਲਈ ਇਕ ਜੀਵਨ ਜਾਚ ਹੈ ਜੋ ਗੁਰਮਤਿ ਅਨੁਕੂਲ ਹੈ। ਹਾਂ, ਮਨੋਕਲਪਤ ਸਾਖੀਆਂ ਜਿਹੜੀਆਂ ਗੁਰਮਤਿ ਕਸਵਟੀ ਉਤੇ ਪੂਰੀਆਂ ਨਹੀਂ ਉਤਰਦੀਆਂ ਉਨ੍ਹਾਂ ਬਾਰੇ ਪਾਠਕਾਂ ਨੂੰ ਸੁਚੇਤ ਕਰਨਾ ਸ਼ਲਾਘਾ ਯੋਗ ਕੰਮ ਕਿਹਾ ਜਾ ਸਕਦਾ ਹੈ।

**ਨਿਚੋੜ:** ਜੇ 'ਹਰਿ ਸੰਤੁ' ਅਤੇ 'ਗੁਰਿ ਸੰਤੁ' ਸ਼ਬਦਾਵਲੀ ਨੂੰ ਸਾਹਮਣੇ ਰਖੀਏ ਤਾਂ ਦੋਹਾਂ ਦੀ ਅਰਥ ਬਿਵਸਥਾ ਇਕੋ ਜਿਹੀ ਜਾਪਦੀ ਹੈ। ਗੁਰਮਤਿ ਦਾ ਇਹ ਸਿਧਾਂਤ ਹੈ ਕਿ ਪਰਮਾਤਮਾ

ਗੁਰੂ ਦਾ ਮਿਲਾਪ ਕਰਾਉਂਦਾ ਹੈ ਅਤੇ ਗੁਰੂ ਪਰਮਾਤਮਾ ਨਾਲ ਮੇਲ ਕਰਾਉਣ ਵਾਲਾ ਵਿਚੋਲਾ ਹੈ।

**(2) ਹਉ ਘੋਲੀ ਜੀਉ, ਘੋਲਿ ਘੁਮਾਈ, ਜਨ ਨਾਨਕ ਦਾਸ ਤੁਮਾਰੇ ਜੀਉ ॥**

ਇਸ ਪੰਕਤੀ ਦੇ ਪ੍ਰੋ. ਸਾਹਿਬ ਸਿੰਘ ਜੀ ਨੇ ਹੇਠ ਲਿਖੇ ਅਰਥ ਕੀਤੇ ਹਨ, ਜਿਹੜੇ ਕਿ ਬਾਕੀ ਟੀਕਾਕਾਰਾਂ ਨਾਲੋਂ ਵਿਲੱਖਣ ਹਨ-

'ਹੇ ਦਾਸ ਨਾਨਕ ! (ਆਖ ਹੇ ਪ੍ਰਭੂ!) ਮੈਂ ਤੇਰੇ ਦਾਸਾਂ ਤੋਂ ਸਦਕੇ ਹਾਂ, ਕੁਰਬਾਨ ਹਾਂ।

ਇਸ ਸ਼ਬਦ ਦੇ ਪ੍ਰਕਰਣ ਵਿਚ ਦਾਸਾਂ ਦੀ ਕੋਈ ਗੱਲਬਾਤ ਨਹੀਂ ਚਲ ਰਹੀ। ਪੰਚਮ ਗੁਰਦੇਵ ਜੀ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਆਪਣੀ ਬ੍ਰਿਹੋਂ-ਭਰੀ ਪਾਤੀ ਲਿਖ ਕੇ ਸੰਪੂਰਣ ਕਰ ਰਹੇ ਹਨ। ਇਸ ਲਈ 'ਜਨ ਨਾਨਕ ਦਾਸ ਤੁਮਾਰੇ' ਦੇ ਅਰਥ 'ਨਾਨਕ ਸੇਵਕ ਆਖਦਾ ਹੈ ਕਿ ਅਸੀਂ ਤੁਹਾਡੇ ਦਾਸ ਹਾਂ' ਕਰਨੇ ਹੀ ਠੀਕ ਬਣਦੇ ਹਨ। ਗੁਰਬਾਣੀ ਵਿਚ ਜਿਥੇ ਵੀ ਸੰਬੋਧਨ ਰੂਪ ਵਿਚ ਬੇਨਤੀ ਕੀਤੀ ਗਈ ਹੈ ਉਥੇ ਇਵੇਂ ਹੀ ਦਰਸਾਇਆ ਗਿਆ ਹੈ, ਭਾਵੇਂ ਬੇਨਤੀ ਪਰਮੇਸ਼ਰ ਪ੍ਰਤੀ ਹੈ ਜਾਂ ਗੁਰੂ ਪ੍ਰਤੀ; ਜਿਵੇਂ ਕਿ-

**੧) ਹਮ ਦਾਸੇ, ਤੁਮ ਠਾਕੁਰ ਮੇਰੇ ॥** [ਪੰਨਾ ੧੮੮

**੨) ਨਾਨਕ ਦਾਸ ਤੇਰੀ ਸਰਣਾਈ, ਸਦਾ ਸਦਾ ਬਲਿਹਾਰੈ ॥** [ਪੰਨਾ ੮੦੨

**੩) ਦਾਸ ਨਾਨਕ, ਸਰਣਿ ਸੁਆਮੀ ॥** [ਪੰਨਾ ੬੨੩

ਆਦਿ ਆਦਿ

ਸੋ, ਸਪਸ਼ਟ ਹੈ ਕਿ ਇਸ ਸ਼ਬਦ ਦੇ ਪਿਛੋਕੜ ਵਾਲੀ ਸਾਖੀ ਨੂੰ ਜਿਵੇਂ ਪ੍ਰੋਫੈਸਰ ਜੀ ਨੇ ਰੱਦ ਕੀਤਾ ਹੈ ਉਵੇਂ ਹੀ ਉਕਤ ਪੰਕਤੀਆਂ ਦੇ ਅਰਥ ਵੀ ਕੀਤੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਅੰਦਰ 'ਇਕ ਘੜੀ ਨ ਮਿਲਤੇ ਤਾਂ ਕਲਿਜੁਗੁ ਹੋਤਾ... ਪੰਕਤੀਆਂ ਬ੍ਰਿਹੋਂ ਵਾਲੀ ਸਿਖਰ ਨੂੰ ਛੂੰਹਦੀਆਂ ਹਨ। ਗੁਰੂ-ਮਿਲਾਪ ਲਈ ਵਿਜੋਗੀ ਵੇਦਨਾ ਨੂੰ ਪ੍ਰਗਟਾਉਣ ਦੀ ਜਾਚ ਸਿਖਾਉਂਦੀਆਂ ਹਨ ਕਿ ਗੁਰੂ ਦੇ ਹੁਕਮ ਦੀ ਪਾਲਨਾ ਵਿਚ ਐਨਾ ਦ੍ਰਿੜ ਹੋਣਾ ਚਾਹੀਦਾ ਹੈ। ਗੁਰੂ ਦੀ ਦੱਸੀ ਹੋਈ ਕਾਰ ਤੇ ਪਹਿਰਾ ਦੇਣਾ, ਮਨ ਦੀ ਮਤੜੀ ਤਿਆਗਣੀ ਅਤੇ ਦ੍ਵੈਤ ਭਾਵ ਦੂਰ ਕਰਨ ਮਗਰੋਂ ਹੀ ਗੁਰ ਪਰਮੇਸਰ ਜੀ ਦੇ ਅਸਚਰਜ ਦਰਸ਼ਨ ਪਰਸਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ:-

**ਤਿਆਗੇ ਮਨ ਕੀ ਮਤੜੀ, ਵਿਸਾਰੇ ਦੂਜਾ ਭਾਉ ਜੀਉ ॥**
**ਇਉ ਪਾਵਹਿ ਹਰਿ ਦਰਸਾਵੜਾ, ਨਹ ਲਗੈ ਤਤੀ ਵਾਉ ਜੀਉ ॥** [ਪੰਨਾ ੭੬੩

ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਹਿਰਦੇ ਅੰਦਰ ਗੁਰੂ ਦਰਸ਼ਨਾਂ ਲਈ ਬਿਹਬਲਤਾ ਦੀਆਂ ਝਲਕਾਂ, ਹੋਰ ਸ਼ਬਦਾਂ ਰਾਹੀਂ ਵੀ ਰੂਪਮਾਨ ਹਨ; ਜਿਵੇਂ ਕਿ-

**੧) ਇਕ ਘੜੀ ਦਿਨਸੁ, ਮੋ ਕਉ ਬਹੁਤ ਦਿਹਾਰੇ ॥**

ਮਨੁ ਨ ਰਹੈ, ਕੈਸੇ ਮਿਲਉ ਪਿਆਰੇ ॥
ਇਕ ਪਲੁ ਦਿਨਸੁ, ਮੋ ਕਉ ਕਬਹੁ ਨ ਬਿਹਾਵੈ ॥
ਦਰਸਨ ਦੀ ਮਨਿ ਆਸ ਘਨੇਰੀ,
ਕੋਈ ਐਸਾ ਸੰਤੁ ਮੋ ਕਉ ਪਿਰਹਿ ਮਿਲਾਵੈ ॥
ਚਾਰਿ ਪਹਰ, ਚਹੁ ਜੁਗਹ ਸਮਾਨੇ ॥
ਰੈਣਿ ਭਈ ਤਬ ਅੰਤੁ ਨ ਜਾਨੈ ॥ [ਪੰਨਾ ੩੭੪-੭੫

੨) ਏਕ ਨਿਮਖ ਜੇ ਬਿਸਰੈ ਸੁਆਮੀ,
ਜਾਨਉ ਕੋਟਿ ਦਿਨਸ ਲਖ ਬਰੀਆ ॥ [ਪੰਨ ੧੨੦੯

ਆਦਿ ਆਦਿ

ਪਰ ਇਨ੍ਹਾਂ ਪੰਕਤੀਆਂ ਤੋਂ ਇਹ ਕਲਪਨਾ ਕਰਨੀ ਉਚਿਤ ਨਹੀਂ ਕਿ 'ਮੇਰਾ ਮਨੁ ਲੋਚੈ ਗੁਰ ਦਰਸਨ....' ਵਾਲੀ ਸਾਖੀ ਮਨਘੜਤ ਹੈ। ਸ੍ਰੀ ਹਰਿਮੰਦਰ ਸਾਹਿਬ ਵਿਖੇ ਗੁਰੂ ਦਰਬਾਰ ਦਾ ਦਰਸ਼ਨ ਹਰੇਕ ਪ੍ਰਾਣੀ ਮਾਤਰ ਨੂੰ ਖਿੱਚ ਪਾਉਂਦਾ ਹੈ ਕਿਉਂਕਿ ਇਹ ਮਾਤ ਲੋਕਾਂ ਦੀ ਧਰਤੀ ਉਤੇ 'ਸਚਿ ਖੰਡ' ਹੈ। ਜੋ ਦਰਸਨ-ਸਿੱਕ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਿਰਦੇ ਵਿਚ ਸੀ ਉਹ ਅਨੂਠੀ ਸੀ, ਜਿਸ ਕਰਕੇ ਵਾਰ ਵਾਰ ਆਪ ਜੀ ਦੇ ਮੁਖਾਰਬਿੰਦ 'ਚੋਂ ਇਹ ਭਾਵਨਾ ਪ੍ਰਗਟ ਹੁੰਦੀ ਰਹੀ-'ਹਉ ਘੋਲਿ ਜੀਉ, ਘੋਲਿ ਘੁਮਾਈ, ਤਿਸੁ ਸਚੇ ਗੁਰ ਦਰਬਾਰੇ ਜੀਉ'।

**ਰਾਗ ਮਾਝ ਮਹਲਾ ੫ ॥ ਸਾ ਰੁਤਿ ਸੁਹਾਵੀ, ਜਿਤੁ ਤੁਧੁ ਸਮਾਲੀ ॥ ਸੋ ਕੰਮੁ ਸੁਹੇਲਾ, ਜੋ ਤਰੀ ਘਾਲੀ ॥ ਸੋ ਰਿਦਾ ਸੁਹੇਲਾ, ਜਿਤੁ ਰਿਦੈ ਤੂੰ ਵੁਠਾ, ਸਭਨਾ ਕੇ ਦਾਤਰਾ ਜੀਉ ॥ ੧ ॥ ਤੂੰ ਸਾਝਾ ਸਾਹਿਬੁ, ਬਾਪੁ ਹਮਾਰਾ ॥ ਨਉ ਨਿਧਿ ਤੇਰੈ, ਅਖੁਟ ਭੰਡਾਰਾ ॥ ਜਿਸੁ ਤੂੰ ਦੇਹਿ, ਸੁ ਤ੍ਰਿਪਤਿ ਅਘਾਵੈ, ਸੋਈ ਭਗਤੁ ਤੁਮਾਰਾ ਜੀਉ ॥ ੨ ॥ ਸਭੁ ਕੋ, ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ, ਤੂੰ ਹੈ ਵੁਠਾ ॥ ਸਭੇ ਸਾਝੀਵਾਲ ਸਦਾਇਨਿ, ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥ ੩ ॥ ਤੂੰ ਆਪੇ, ਗੁਰਮੁਖਿ ਮੁਕਤਿ ਕਰਾਇਹਿ ॥ ਤੂੰ ਆਪੇ, ਮਨਮੁਖਿ ਜਨਮਿ ਭਵਾਇਹਿ ॥ ਨਾਨਕ, ਦਾਸ ਤੇਰੈ ਬਲਿਹਾਰੈ, ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥**

## ਉਚਾਰਨ ਸੇਧ

**ਬਿੰਦੀ ਸਹਿਤ :** ਸਾਂਝਾ, ਸਾਂਝੀਵਾਲ, ਨਉਂ, ਦੇਹਿਂ, ਦਿਸਹਿਂ, ਕਰਾਇਹਿਂ, ਭਵਾਇਹਿਂ।

**ਬਿੰਦੀ ਰਹਿਤ :** ਸਮ੍ਹਾਲੀ, ਘਾਲੀ।

**ਪਦ ਅਰਥ** : ਤੁਧੁ ਸਮਾਲੀ-ਤੈਨੂੰ ਸੰਭਾਲੀਦਾ, ਭਾਵ ਯਾਦ ਕਰੀਦਾ ਹੈ। ਤੇਰੀ ਘਾਲੀ-ਤੇਰੀ ਸੇਵਾ ਵਾਲਾ। ਸੁਹੇਲਾ-ਸੁਖਦਾਈ, ਸੁੱਖੀ। ਵੁਠਾ-ਵੱਸਿਆ। ਨਉ ਨਿਧਿ-ਨੌ ਖ਼ਜ਼ਾਨੇ (ਪਦਮ, ਮਹਾ ਪਦਮ, ਸੰਖ, ਮਕਰ, ਕੱਛਪ, ਮੁਕੰਦ, ਕੁੰਦ, ਨੀਲ, ਵਰਚ) ਭਾਵ ਹਰ ਪਰਕਾਰ ਦੀ ਧਨ ਸੰਪਦਾ। ਤੇਰੈ-ਤੇਰੇ (ਘਰ) ਵਿੱਚ। ਦੇਹਿ-ਦੇਂਦਾ ਹੈਂ। ਤ੍ਰਿਪਤਿ ਅਘਾਵੈ-ਪੂਰੀ ਤਰ੍ਹਾਂ ਰੱਜ ਜਾਂਦਾ ਹੈ। ਆਸੈ-ਆਸ (ਟੇਕ) ਉਤੇ। ਸਾਂਝੀਵਾਲ-ਹਿੱਸੇਦਾਰ, ਭਾਈਵਾਲ। ਕਿਸੈ-ਕਿਸੇ ਨੂੰ ਵੀ। ਬਾਹਰਾ- ਓਪਰਾ, ਬਿਗਾਨਾ। ਭਵਾਇਹਿ-ਭਵਾਉਂਦਾ ਹੈਂ। ਤੇਰੈ-ਤੇਰੇ ਤੋਂ। ਦਸਾਹਰਾ-ਦਿਸ ਰਿਹਾ ਹੈ, ਪ੍ਰਗਟ ਹੈ।

**ਅਰਥ** : ਹੇ ਸਭਨਾ (ਜੀਆਂ ਦੇ) ਦਾਤਾਰ (ਪਿਤਾ) ਜੀਓ! ਉਹ ਰੁੱਤ ਸੁਹਾਵਣੀ ਹੈ ਜਿਸ ਵਿਚ ਤੈਨੂੰ ਯਾਦ ਕਰੀਦਾ ਹੈ। ਉਹ ਕੰਮ (ਵੀ) ਸੁਖਦਾਈ ਹੈ ਜੋ ਤੇਰੀ ਸੇਵਾ ਵਾਲਾ (ਅਰਥਾਤ ਸੇਵਾ ਹਿਤ ਕਰੀਦਾ ਹੈ ਅਤੇ) ਉਹ ਹਿਰਦਾ (ਵੀ) ਸੁੱਖੀ ਹੈ ਜਿਸ ਹਿਰਦੇ ਵਿਚ ਤੂੰ ਵਸ (ਰਿਹਾ ਹੈਂ) ।੧।

ਤੂੰ ਸਾਡਾ (ਭਾਵ ਸਾਰੇ ਜੀਵ ਜੰਤੂਆਂ ਦਾ) ਸਾਂਝਾ ਮਾਲਕ (ਅਤੇ) ਪਿਉ ਹੈਂ। ਤੇਰੇ (ਘਰ) ਵਿੱਚ ਸਭ ਪ੍ਰਕਾਰ ਦੀ ਧੰਨ ਸੰਪਦਾ ਦੇ ਅਖੁੱਟ ਖ਼ਜ਼ਾਨੇ ਭਰੇ ਪਏ ਹਨ। ਜਿਸ (ਕਿਸੇ ਪ੍ਰਾਣੀ (ਨੂੰ ਤੂੰ (ਬਖਸ਼) ਦੇਂਦਾ ਹੈਂ, ਉਹ (ਹਰ ਪੱਖੋਂ) ਪੂਰੀ ਤਰ੍ਹਾਂ ਰੱਜ ਜਾਂਦਾ ਹੈ। (ਭਾਵ ਇਹ ਕਿ ਉਸ ਦੀ ਪਦਾਰਥਕ ਤ੍ਰਿਸ਼ਨਾ ਕਤਈ ਮੁੱਕ ਜਾਂਦੀ ਹੈ ਅਤੇ ਸਹੀ ਅਰਥਾਂ ਵਿੱਚ) ਓਹੀ ਤੁਹਾਡਾ ਭਗਤ (ਗਿਣਿਆ ਜਾਂਦਾ ਹੈ) ਜੀ ।੨।

(ਹੇ ਪ੍ਰਭੂ! ਇਸ ਸੰਸਾਰ ਵਿੱਚ) ਹਰਕੇ (ਜੀਵ) ਤੇਰੀ ਆਸ (ਓਟ) ਉਤੇ ਹੀ ਬੈਠਾ ਹੋਇਆ ਹੈ (ਭਾਵ ਸੁਖੀ ਜੀਵਨ ਦੀ ਪ੍ਰਾਪਤੀ ਹਿਤ ਉਸ ਦੀ ਨਿਗਾਹ ਤੇਰੇ ਵੱਲ ਲੱਗੀ ਹੋਈ ਹੈ ਅਤੇ) ਹਰਕੇ ਹਿਰਦੇ ਵਿੱਚ ਤੂੰ ਹੀ ਵਸ ਰਿਹਾ ਹੈਂ। (ਤੂੰ ਸਾਰੇ ਜੀਆਂ ਦਾ ਸਾਂਝਾ ਮਾਲਕ ਹੈਂ ਇਸ ਲਈ) ਸਾਰੇ (ਜੀਵ ਤੇਰੀਆਂ ਦਾਤਾਂ ਦੇ)ਹਿੱਸੇਦਾਰ ਸਦਾਉਂਦੇ ਹਨ, ਤੂੰ ਕਿਸੇ ਨੂੰ ਓਪਰਾ ਨਹੀਂ ਦਿਸਦਾ ਹੈਂ (ਭਾਵ ਤੂੰ ਸਭ ਦਾ ਆਪਣਾ ਹੀ ਹੈਂ) ਜੀ ।੩।

(ਹੇ ਪ੍ਰਭੂ !) ਤੂੰ ਆਪ ਹੀ ਗੁਰਮੁਖਾਂ ਨੂੰ (ਮਾਇਆ ਦੇ ਬੰਧਨਾਂ ਤੋਂ) ਮੁਕਤ ਕਰਾਉਂਦਾ ਹੈਂ ਅਤੇ ਆਪ ਹੀ ਮਨਮੁੱਖਾਂ ਨੂੰ (ਮਾਇਆ ਵਿੱਚ ਫਸਾ ਕੇ) ਜਨਮ-ਮਰਨ (ਦੇ ਚੱਕਰ) ਵਿਚ ਫਿਰਾਉਂਦਾ ਹੈਂ। ਨਾਨਕ ਦਾਸ ਤੇਰੇ ਤੋਂ ਸਦਕੇ ਕੁਰਬਾਨ (ਜਾਂਦਾ ਹੈ ਕਿਉਂਕਿ ਤੇਰੇ) ਦਾਸ ਨੂੰ ਸਭ (ਸੰਸਾਰ) ਤੇਰਾ ਖੇਲ-ਤਮਾਸ਼ਾ ਪ੍ਰਗਟ ਹੋ ਰਿਹਾ ਹੈ ਜੀ ।੪।੨।੯।

## ਅਰਥ ਭੇਦ ਅਤੇ ਨਿਰਣੈ

**ਸਾ ਰੁਤਿ ਸੁਹਾਵੀ, ਜਿਤੁ ਤੁਧੁ ਸਮਾਲੀ ॥**

**ਸੋ ਕੰਮੁ ਸੁਹੇਲਾ, ਜੋ ਤੇਰੀ ਘਾਲੀ ॥**

ਇਨ੍ਹਾਂ ਪੰਕਤੀਆਂ ਦਾ ਪਾਠ ਕਰਨ ਸਮੇਂ ਬਹੁਤ ਵੀਰ ਤੇ ਭੈਣਾਂ ਪਹਿਲੀ ਪੰਕਤੀ ਵਿਚ 'ਸਮਾਲੀ' ਪਦ ਦਾ ਉਚਾਰਨ ਬਿੰਦੀ ਸਹਿਤ (ਸਮਾਲ਼ੀ) ਕਰਦੇ ਹਨ ਜੋ ਕਿ ਵਿਆਕਰਣ

ਅਨੁਸਾਰ ਉਤਮ ਪੁਰਖ ਦਾ ਲਖਾਇਕ ਹੈ ਪਰ ਦੂਜੀ ਪੰਕਤੀ ਵਿਚ ਉਹ 'ਘਾਲੀ' ਪਦ ਦਾ ਉਚਾਰਨ ਬਿੰਦੀ ਰਹਿਤ ਕਰਦੇ ਹਨ। 'ਸੰਥਯਾ ਪੋਥੀ' ਵਿਚ ਕੀਤੇ ਅਰਥਾਂ ਤੋਂ ਘਾਲੀ ਪਦ ਦਾ ਉਚਾਰਨ ਵੀ ਬਿੰਦੀ ਸਹਿਤ 'ਘਾਲੀਂ' ਕਰਨ ਦੀ ਸੇਧ ਮਿਲਦੀ ਹੈ। ਭਾਈ ਸਾਹਿਬ ਜੀ ਨੇ ਇਉਂ ਅਰਥ ਕੀਤੇ ਹਨ-

'ਹੇ ਸਭਨਾਂ ਦੇ ਦਾਤਾ (ਵਾਹਿਗੁਰੂ ਜੀਓ!) ਉਹ ਰੁਤ ਸੁਹਾਵਣੀ ਹੈ ਜਿਸ ਵਿਚ ਕਿ (ਮੈਂ) ਤੈਨੂੰ ਯਾਦ ਕਰਾਂ,

ਉਹ ਕੰਮ ਸੁਖਦਾਈ ਹੈ ਜੋ ਮੈਂ ਤੇਰੇ ਲਈ ਘਾਲਾਂ (ਭਾਵ ਕਰਾਂ)''

ਜੇ ਸ਼ਬਦਾਵਲੀ ਨੂੰ ਮੁੱਖ ਰਖ ਕੇ ਅਰਥ ਕਰੀਏ ਤਾਂ 'ਤੇਰੀ' ਪਦ ਦੇ ਅਰਥ 'ਤੇਰੇ ਲਈ' ਨਹੀਂ ਹੋ ਸਕਦੇ ਕਿਉਂਕਿ ਇਸ ਤਰ੍ਹਾਂ ਨਾਲ ਲਿੰਗ ਬਦਲਣ ਦਾ ਦੋਸ਼ ਆਉਂਦਾ ਹੈ। ਹਾਂ, ਜੇ ਇਥੇ 'ਤੇਰੈ' ਪਦ ਹੁੰਦਾ ਤਾਂ 'ਤੇਰੇ ਲਈ' ਅਰਥ ਕੀਤੇ ਜਾ ਸਕਦੇ ਸਨ। ਇਸੇ ਪ੍ਰਕਾਰ 'ਸਮਾਲੀ' ਪਦ ਦੀ ਵਰਤੋਂ ਜ਼ਰੂਰੀ ਨਹੀਂ ਕਿ ਹਰ ਥਾਂ ਉਤਮ ਪੁਰਖ ਦਾ ਹੀ ਲਖਾਇਕ ਹੋਵੇ, ਇਸ ਦੀ ਵਰਤੋਂ ਅਨਯ ਪੁਰਖ ਵਿਚ ਵੀ ਕੀਤੀ ਹੋਈ ਉਪਲਬਧ ਹੈ, ਜਿਵੇਂ ਕਿ-

**ਓਹ ਰਾਖੈ ਚੀਤੁ ਪੀਛੈ, ਬਿਚਿ ਬਚਰੇ,**
**ਨਿਤ ਹਿਰਦੈ ਸਾਰਿ ਸਮਾਲੀ ॥** [ਪੰਨਾ ੧੬੮

ਭਾਵ ਕਿ ਕੂੰਜ ਜਦੋਂ ਉਡ ਕੇ ਬਾਹਰ ਦੂਰ ਜਾਂਦੀ ਹੈ ਤਾਂ ਆਪਣਾ ਧਿਆਨ ਪਿਛੇ (ਆਪਣੇ) ਬੱਚੇ ਵਿਚ ਰਖਦੀ ਹੈ ਅਤੇ ਹਰ ਰੋਜ਼ ਦਿਲ ਵਿਚ ਯਾਦ ਕਰਦੀ ਰਹਿੰਦੀ ਹੈ।

ਇਸੇ ਤਰ੍ਹਾਂ ਹੋਰ ਵੇਖੋ-

**''ਹਰਿ ਹਰਿ ਭਗਤਿ ਭਰੇ ਭੰਡਾਰਾ ॥**
**ਗੁਰਮੁਖਿ ਰਾਮੁ ਕਰੇ ਨਿਸਤਾਰਾ ॥**
**ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ,**
**ਸੋ ਹਰਿ ਕੇ ਗੁਣ ਗਾਵੈ ਜੀਉ ॥੧॥**
**ਹਰਿ ਹਰਿ ਕ੍ਰਿਪਾ ਕਰੇ ਬਨਵਾਲੀ ॥**
**ਹਰਿ ਹਿਰਦੈ ਸਦਾ ਸਦਾ ਸਮਾਲੀ ॥**
**ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ,**
**ਜਪਿ ਹਰਿ ਹਰਿ ਨਾਮੁ ਛਡਾਵੈ ਜੀਉ ॥** [ਪੰਨਾ ੯੯੭

ਭਾਵ ਜਿਸ ਉਤੇ ਸੰਸਾਰ ਰੂਪੀ ਬਨ ਦਾ ਮਾਲਕ (ਪ੍ਰਭੂ) ਕਿਰਪਾ ਕਰ ਦੇਵੇ ਉਹੋ ਹੀ ਆਪਣੇ ਹਿਰਦੇ ਵਿਚ ਉਸ ਮਾਲਕ ਨੂੰ ਸਦਾ ਯਾਦ ਕਰਦਾ ਹੈ।

ਗੁਰਬਾਣੀ ਵਿਚ 'ਘਾਲੀ' ਪਦ ਦਾ ਬਿੰਦੀ ਸਹਿਤ ਉਚਾਰਨ (ਘਾਲੀਂ) ਕਿਤੇ ਨਹੀਂ ਮਿਲਦਾ। ਹੇਠ ਲਿਖੇ ਗੁਰਵਾਕਾਂ ਵਿੱਚ 'ਘਾਲੀ' ਪਦ ਦੇ ਦਰਸ਼ਨ ਕਰੋ ਜੀ-

੧) ਸੁਣੀ ਬੇਨੰਤੀ ਠਾਕੁਰਿ ਮੇਰੈ, ਪੂਰਨ ਹੋਈ ਘਾਲੀ ਜੀਉ ॥ [ਪੰਨਾ ੧੦੬

੨) ਪਏ ਕਬੂਲ ਖਸੰਮ ਨਾਲਿ, ਜਾ ਘਾਲ ਮਰਦੀ ਘਾਲੀ ॥ [ਪੰਨਾ ੯੬੭

੩) ਗੁਰਮੁਖਿ, ਸੇਵਾ ਘਾਲਿ, ਜਿਨਿ ਘਾਲੀ ॥

ਤਿਸੁ ਘੜੀਐ ਸਬਦੁ, ਸਚੀ ਟਕਸਾਲੀ ॥੨॥ [ਪੰਨਾ ੧੧੩੪

ਸੋ ਨਿਰਨੈ ਅਧੀਨ ਪੰਕਤੀ ਵਿਚ 'ਸਮਾਲੀ' ਅਤੇ 'ਘਾਲੀ' ਸ਼ਬਦਾਂ ਦਾ ਉਚਾਰਨ ਬਿੰਦੀ ਰਹਿਤ ਕੀਤਿਆਂ ਦੋਹਾਂ ਸ਼ਬਦਾਂ ਦੇ ਉਚਾਰਨਾਂ ਵਿਚ ਇਕਸਾਰਤਾ ਬਣ ਜਾਂਦੀ ਹੈ। ਜਿਵੇਂ 'ਰਸਾਲੀ' ਦਾ ਅਰਥ 'ਰਸ ਵਾਲਾ' ਹਨ; ਇਸੇ ਤਰ੍ਹਾਂ 'ਘਾਲੀ' ਪਦ ਦੇ ਅਰਥ 'ਘਾਲ (ਸੇਵਾ) ਵਾਲਾ' ਕਰਨੇ ਹੀ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

ਸੱਚ ਦੀ ਤੱਕੜੀ ਤੇ ਤੋਲਿਆਂ ਇਹ ਪ੍ਰਗਟ ਹੁੰਦਾ ਹੈ ਕਿ ਕੁਦਰਤਿ ਦੀ ਹਰੇਕ ਚੀਜ਼ ਦਾ ਮਹੱਤਵ ਉਸ ਦੇ ਕੰਮ ਉਤੇ ਅਧਾਰਤ ਹੈ। ਪਰਮੇਸ਼ਰ ਦੀ ਬਣਾਈ ਹੋਈ ਕੋਈ ਰੁੱਤ ਅਸ਼ੁੱਭ ਨਹੀਂ ਅਤੇ ਨਾ ਹੀ ਕੋਈ ਘੜੀ ਸ਼ੁੱਭ ਹੈ; ਇਹ ਸਭ ਅਣਟਿਕੇ ਮਨ ਦੇ ਭਰਮ ਭੁਲੇਖੇ ਹਨ। ਪਰਮੇਸ਼ਰ ਦੀ ਓਟ ਉਤੇ ਕੀਤੇ ਹਰ ਕੰਮ ਦਾ ਫਲ ਚੰਗਾ ਹੀ ਨਿਕਲਦਾ ਹੈ। ਓਹ ਵੇਲਾ, ਘੜੀ, ਸਭ ਕੁਝ ਹੀ ਚੰਗਾ ਹੈ ਜਦੋਂ ਪ੍ਰਭੂ ਜੀ ਚੇਤੇ ਆਉਂਦੇ ਹਨ। ਸਾਰੇ ਕੰਮਾਂ ਵਿਚੋਂ ਸ੍ਰੇਸ਼ਟ ਕੰਮ ਪ੍ਰਭੂ ਦਾ ਨਾਮ ਸਿਮਰਨਾ ਹੈ। ਇਸ ਲਈ ਗੁਰੂ ਸਾਹਿਬ ਨੇ ਉਸ ਘੜੀ ਨੂੰ ਸਾਲਾਹਿਆ ਹੈ ਜਿਸ ਸਮੇਂ ਵਿਚ ਪ੍ਰਭੂ ਦਾ ਚਿੰਤਨ ਅਥਵਾ ਨਾਮ ਦੀ ਘਾਲ ਕਮਾਈ ਕੀਤੀ ਜਾਂਦੀ ਹੋਵੇ। ਫੁਰਮਾਨ ਹੈ-

ੳ) ਸਾਧ ਜਨਾ ਕੈ ਸੰਗਿ ਬਸਤ, ਸੁਖ ਸਹਜ ਬਿਸ੍ਰਾਮ

ਸਾਈ ਘੜੀ ਸੁਲਖਣੀ, ਸਿਮਰਤ ਹਰਿ ਨਾਮ ॥ [ਪੰਨਾ ੮੧੯

ਅ) ਸਭੇ ਰੁਤੀ ਚੰਗੀਆ, ਜਿਤੁ ਸਚੇ ਸਿਉ ਨੇਹੁ ॥ [ਪੰਨਾ ੧੦੧੫

ਦੂਜੀ ਸ੍ਰੇਸ਼ਟ ਗੱਲ ਇਹ ਹੈ ਕਿ ਪਰਮਾਤਮਾ ਕਿਸੇ ਇਕ ਵਰਗ, ਇਕ ਜਾਤੀ ਜਾਂ ਦੇਸ਼ ਦਾ ਨਹੀਂ ਉਹ ਕਿਸੇ ਇਕ ਉਤੇ ਦਇਆ, ਤਰਸ ਨਹੀਂ ਕਰਦਾ, ਸਗੋਂ ਸਾਰਿਆਂ ਦੀ ਸੰਭਾਲ ਕਰਦਾ ਹੈ। ਤਾਂ ਹੀ ਗੁਰਬਾਣੀ ਵਿਚ ਸਾਹਿਬਾਂ ਦਾ ਫੁਰਮਾਨ ਹੈ:-

ਸਭਨਾ ਜੀਆ, ਇਕਾ ਛਾਉ ॥ [ਪੰਨਾ ੬੦੨

ਇਹ ਪ੍ਰਮਾਣ ਸਮੁੱਚੇ ਮਨੁੱਖੀ ਜੀਵਨ ਦੀ ਅਗਵਾਈ ਕਰਦਾ ਹੈ। ਸਾਰੇ ਜੀਵ ਹੀ ਦਾਤਾਰ ਦੀਆਂ ਦਾਤਾਂ ਦੇ ਭਜਵਾਲ ਹਨ, ਉਸ ਨੂੰ ਕੋਈ ਓਪਰਾ ਨਹੀਂ। ਕਿਸੇ ਨੂੰ ਆਪਣੇ ਨਾਲ ਮਿਲਾ ਲੈਣਾ, ਕਿਸੇ ਨੂੰ ਵਿਛੋੜ ਦੇਣਾ, ਇਹ ਸਭ ਉਸ ਦੀ ਆਪਣੀ ਖੇਡ ਹੈ, ਪਰ ਮੂਲ ਆਧਾਰ ਜੀਵ ਦਾ ਆਪਣਾ ਕਰਮ ਹੈ। ਇਸ ਲਈ ਇਨਸਾਨੀ ਜਾਮਾ ਧਾਰ ਕੇ ਅਜਿਹੀ ਘਾਲ ਘਲਣੀ ਚਾਹੀਦੀ ਹੈ ਜਿਸ ਨਾਲ ਇਹ ਜਨਮ ਸੁਹੇਲਾ ਹੋ ਜਾਵੇ।

**ਮਾਝ ਮਹਲਾ ੫ ॥ ਅਨਹਦੁ ਵਾਜੈ, ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ, ਸਦ ਕੇਲਾ ॥ ਸਹਜ ਗੁਫਾ ਮਹਿ ਤਾੜੀ ਲਾਈ, ਆਸਣ ਊਚ**

**ਸਵਾਰਿਆ ਜੀਉ ॥ ੧ ॥ ਫਿਰ ਘਿਰਿ, ਆਪੁਨੇ ਗ੍ਰਿਹ ਮਹਿ ਆਇਆ ॥ ਜੋ ਲੋੜੀਦਾ, ਸੋਈ ਪਾਇਆ ॥ ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ, ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥ ੨ ॥ ਆਪੇ ਰਾਜਨੁ, ਆਪੇ ਲੋਗਾ ॥ ਆਪਿ ਨਿਰਬਾਣੀ, ਆਪੇ ਭੋਗਾ ॥ ਆਪੇ ਤਖਤਿ ਬਹੈ ਸਚੁ ਨਿਆਈ, ਸਭ ਚੂਕੀ ਕੂਕ ਪੁਕਾਰਿਆ ਜੀਉ ॥ ੩ ॥ ਜੇਹਾ ਡਿਠਾ, ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ, ਜਿਨਿ ਭੇਦੁ ਲਹਿਆ ॥ ਜੋਤੀ ਜੋਤਿ ਮਿਲੀ ਸੁਖੁ ਪਾਇਆ, ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਹਿੰ, ਲੋੜੀਂਦਾ, ਮੈਂ । **ਬਿੰਦੀ ਰਹਿਤ** : ਨਿਆਈ।

**ਪਦ ਅਰਥ** : ਅਨਹਦੁ-ਹਿਰਦੇ ਅੰਦਰ ਬਿਨਾ ਵਜਾਏ ਵੱਜਣ ਵਾਲਾ ਇਕ-ਰਸ ਸ਼ਬਦ। ਸਹਜਿ-ਅਡੋਲ ਅਵਸਥਾ ਵਿਚ। ਸਦ-ਹਮੇਸ਼ਾ। ਕੇਲਾ-ਖੇਡ। ਸਹਜ ਗੁਫਾ ਮਹਿ-ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਤੋਂ ਉਚੀ ਅਵਸਥਾ ਭਾਵ ਆਤਮ-ਗਿਆਨ ਦੀ ਗੁੱਫਾ ਵਿਚ, ਪੂਰਨ ਟਿਕਾਉ (ਸ਼ਾਂਤੀ) ਦੇ ਘਰ ਵਿਚ। ਤਾੜੀ-ਸਮਾਧੀ, ਆਸਣੁ-ਯੋਗ ਦਾ ਤੀਜਾ ਅੰਗ ਜਿਸ ਅਨੁਸਾਰ ਅਭਿਆਸੀ ਸਾਧਨਾ ਸਾਧਦੇ ਹਨ। ਸਵਾਰਿਆ-ਸੁੰਦਰ ਬਣਾਇਆ। ਫਿਰਿ ਘਿਰਿ-ਫਿਰ ਫਿਰਾ ਕੇ। ਗ੍ਰਿਹ ਮਹਿ-ਹਿਰਦੇ ਰੂਪੀ ਘਰ ਵਿਚ। ਅਨਭਉ ਪੁਰਖੁ-ਗਿਆਨ ਸਰੂਪ ਪ੍ਰਭੂ। ਨਿਰਬਾਣੀ-ਤਿਆਗੀ, ਰੱਸਾਂ ਕੱਸਾਂ ਦੀ ਵਾਸ਼ਨਾਂ ਤੋਂ ਰਹਿਤ। ਭੋਗਾ-ਭੋਗਣ ਵਾਲਾ। ਨਿਆਈ-ਨਿਆਂ ਕਰਨ ਵਾਲਾ, ਨਿਆਇਕਾਰ। ਲਹਿਆ-ਲਭਿਆ, ਭਾਵ ਜਾਣਿਆ। ਪਸਾਰਿਆ-ਵਿਸਥਾਰ, ਵਿਆਪਕ ਹੋ ਰਿਹਾ ਹੈ।

**ਅਰਥ** : ਹੇ ਭਾਈ ! (ਮੇਰੇ ਅੰਦਰ) ਅਨਹਦ (ਆਤਮਕ ਆਨੰਦੀ) ਸ਼ਬਦ ਵਜਦਾ ਹੈ (ਜਿਸ ਕਰਕੇ ਮੇਰਾ ਮਨ ਅਡੋਲ ਅਵਸਥਾ ਵਿਚ ਸੁੱਖੀ ਹੈ। (ਅਨੰਦਮਈ) ਸ਼ਬਦ ਵਿਚ (ਮੇਰਾ ਮਨ) ਆਨੰਦ ਕਰ ਰਿਹਾ ਹੈ (ਮੌਜ ਨਾਲ) ਖੇਡ ਰਿਹਾ ਹੈ। (ਹੁਣ ਮਨ ਨੇ) ਆਤਮ ਗਿਆਨ ਦੀ ਗੁਫਾ ਵਿਚ ਸਮਾਧੀ ਲਾਈ (ਹੋਈ ਹੈ, ਇਹ ਸਹਜ ਦਾ) ਆਸਣ (ਹੱਠ ਜੋਗ ਦੇ ਆਸਣ ਨਾਲੋਂ) (ਇਸ ਨੇ) ਉਚਾ (ਅਤੇ ਸੁੰਦਰ) ਸਜਾਇਆ ਹੋਇਆ ਹੈ ਜੀ।੧।

(ਇਹ ਮਨ ਜੋ ਪਹਿਲਾਂ ਬਾਹਰਮੁੱਖੀ ਸੀ, ਹੁਣ) ਫਿਰਾ ਫਿਰਾ ਕੇ ਆਪਣੇ ਘਰ (ਸ੍ਵੈ ਸਰੂਪ) ਵਿਚ ਆ ਗਿਆ ਹੈ (ਭਾਵ ਸਥਿਰ ਹੋ ਗਿਆ ਹੈ)। (ਫਿਰ) ਜੋ ਕੁਝ ਇਸ ਨੂੰ ਚਾਹੀਦਾ ਸੀ, ਉਹ ਅੰਮ੍ਰਿਤ-ਰਸ ਇਸ ਨੇ ਹਿਰਦੇ ਅੰਦਰ) ਹੀ ਪਾ ਲਿਆ ਹੈ। ਹੇ ਸੰਤ ਜਨੋ ! (ਵਾਸ਼ਨਾ ਖਤਮ ਹੋ ਜਾਣ ਦਾ ਸਦਕਾ ਹੁਣ ਇਹ) ਪੂਰੀ ਤਰ੍ਹਾਂ ਰੱਜ ਗਿਆ ਹੈ (ਕਿਉਂਕਿ ਪੂਰਨ) ਗੁਰੂ ਨੇ (ਅਨੁਭਵ ਰਾਹੀਂ ਇਸ ਨੂੰ) ਗਿਆਨ ਸਰੂਪ ਅਕਾਲ ਪੁਰਖ ਦਿਖਾ ਦਿਤਾ ਹੈ ਜੀ।੨।

(ਅਜਿਹੀ ਅਵਸਥਾ ਪ੍ਰਾਪਤ ਹੋਣ ਤੇ ਇਸ ਨੂੰ ਸੋਝੀ ਹੋ ਆਈ ਹੈ ਕਿ ਉਹ ਵਾਹਿਗੁਰੂ) ਆਪ (ਹੀ) ਪਾਤਿਸ਼ਾਹ ਹੈ, ਆਪ ਹੀ ਪਰਜਾ ਹੈ। ਆਪ (ਹੀ) ਤਿਆਗੀ (ਅਤੇ) ਆਪ ਹੀ ਭੋਗੀ ਹੈ। (ਉਹ) ਆਪ ਹੀ ਸਚ ਰੂਪ ਨਿਆਉ ਕਰਨ ਵਾਲਾ ਸਚ ਸਰੂਪ ਪਰਮੇਸ਼ਰ, ਤਖਤ (ਭਾਵ ਉਚੇ ਆਸਣ) ਉਤੇ ਬੈਠਾ ਹੈ (ਇਸ ਤਰ੍ਹਾਂ ਮਨ ਦੀ) ਸਾਰੀ ਕੂਕ ਪੁਕਾਰ (ਹਾਲ-ਦੁਹਾਈ, ਦੌੜ ਭੱਜ) ਖ਼ਤਮ ਹੋ ਗਈ ਹੈ ।੩।

ਜਿਹੋ ਜਿਹਾ ਵਿਸਮਾਦੀ (ਰੰਗ) ਮੈਂ (ਆਪ) ਵੇਖਿਆ ਹੈ, ਉਹੋ ਜਿਹਾ ਬਿਆਨ ਕੀਤਾ ਹੈ। (ਪਰ ਇਸ ਅਕਥ ਕਥਾ ਦਾ) ਰੱਸ ਉਸ ਨੂੰ ਪ੍ਰਾਪਤ ਹੋਇਆ ਹੈ ਜਿਸ ਨੇ (ਅਨੁਭਵ ਰਾਹੀਂ) ਭੇਦ ਲਭ ਲਿਆ ਹੈ। (ਫਿਰ ਉਸ ਦੀ ਆਤਮਿਕ) ਜੋਤਿ (ਪਰਮਾਤਮਾ ਦੀ) ਜੋਤੀ ਵਿਚ ਮਿਲ ਗਈ ਹੈ (ਭਾਵ ਉਹ ਅਭੇਦ ਹੋ ਗਈ ਇਸ ਤਰ੍ਹਾਂ) ਉਸ ਨੇ ਸਦੀਵੀ ਸੁਖ ਪ੍ਰਾਪਤ ਕਰ ਲਿਆ ਹੈ, ਦਾਸ ਨਾਨਕ (ਆਖਦਾ ਹੈ ਕਿ ਉਹ ਜੋਤਿ-ਈਸ਼ਵਰ ਇਕ ਹੈ ਅਤੇ ਉਸ) ਇਕ ਤੋਂ (ਸਾਰਾ) ਪਸਾਰਾ ਹੋਇਆ ਹੈ ਜੀ ।੪।੩।੧੦।

## ਸਾਰੰਸ਼ ਅਤੇ ਸਿਧਾਂਤ

ਅਨਹਦ ਸ਼ਬਦ ਦਾ ਆਨੰਦ ਮਾਣਨ ਲਈ ਅਵਸਥਾ ਦੀ ਲਖਤਾ ਬਾਰੇ ਲੋੜੀਂਦੀ ਜਾਣਕਾਰੀ ਹਰੇਕ ਜਗਿਆਸੂ ਨਹੀਂ ਦੇ ਸਕਦਾ ਕਿਉਂਕਿ ਇਹ ਨਿਰੀ ਕਥਨੀ ਵਾਲੀ ਅਵਸਥਾ ਨਹੀਂ। ਇਸ ਦਾ ਸਹੀ ਗਿਆਨ ਪੁਗੇ ਹੋਏ-ਨਾਮ ਅਭਿਆਸੀਆਂ ਨੂੰ ਹੀ ਹੁੰਦਾ ਹੈ। ਇਸ ਲਈ ਗੁਰੂ ਸਾਹਿਬ ਕਿਤਾਬੀ ਦੁਨੀਆਂ ਦੀ ਗੱਲ ਨਹੀਂ ਕਰ ਰਹੇ। ਆਪ ਤਾਂ ਸਹਜ ਗੁਫਾ ਵਿਚ ਲਾਈ ਸਮਾਧੀ ਅਤੇ 'ਆਸਣ ਊਚ ਸਵਾਰਿਆ ਜੀਉ' ਦਾ ਅਨੂਠਾ ਰੰਗ ਮਾਣਨ ਮਗਰੋਂ ਵਰਣਨ ਕਰ ਰਹੇ ਹਨ ਕਿ ਇਹ ਸਹਜ ਗੁਫਾ ਅਨਭਉ ਪ੍ਰਕਾਸ਼ ਦੀ ਨਗਰੀ ਹੈ। ਇਥੇ ਅਨਹਦ ਸ਼ਬਦ ਦਿਨ ਰਾਤ ਵੱਜਦਾ ਰਹਿੰਦਾ ਹੈ ਪਰ ਇਹ ਸ਼ਬਦ, ਸਥੂਲ ਕੰਨਾਂ ਨਾਲ ਸੁਣਨ ਵਾਲਾ ਨਹੀਂ, ਨਾ ਹੀ ਸੁਆਸਾਂ ਦੀ ਵਿਸ਼ੇਸ਼ ਸਾਧਨਾਂ ਦੁਆਰਾ ਹਠ-ਪਰਾਇਣ ਹੋ ਕੇ ਪੈਦਾ ਕੀਤੀ ਕਲਪਤ ਘੂੰ ਘੂੰ (ਸ਼ੂੰ ਸ਼ੂੰ) ਦੀ ਆਵਾਜ਼ ਆਦਿ ਹੈ। ਹੱਦ ਬੰਨੇ ਤੋਂ ਪਰੇ ਇਹ ਸ਼ਬਦ ਨਾ ਮਨ ਦੇ ਅਧੀਨ ਹੈ ਨਾ ਮਤਿ ਦੇ। ਉਸ ਸਾਹਿਬ ਦੀ ਅੰਮ੍ਰਿਤ ਦ੍ਰਿਸ਼ਟੀ ਵਿਚ ਭਾਵ ਇਹ ਸ਼ਬਦ ਪਰਮਾਤਮਾ ਵਿਚ ਅਭੇਦ ਹੈ:-

**ਤੇਰਾ ਸਬਦ, ਤੂੰਹੈ ਹਹਿ ਆਪੈ, ਭਰਮੁ ਕਹਾ ਹੀ ॥** [ਪੰਨਾ ੧੬੨

ਗੁਰਬਾਣੀ ਅਨੁਸਾਰ ਅਨਹਦ ਸ਼ਬਦ, ਦਸਮ ਦੁਆਰ ਜੋ ਕਿ ਗੁਪਤ ਹੈ, ਵਿਚ ਲਗਾਤਾਰ ਵਜਦਾ ਰਹਿੰਦਾ ਹੈ। ਬਖਸ਼ਿਸ਼ ਦੇ ਅਭਿਲਾਸ਼ੀ ਪਾਤਰਾਂ ਉਤੇ ਜਦੋਂ ਸਤਿਗੁਰੂ ਜੀ ਦੀ ਕਿਰਪਾ ਹੁੰਦੀ ਹੈ ਤਾਂ ਉਨ੍ਹਾਂ ਨੂੰ ਹਿਰਦੇ ਵਿਚ ਇਹ ਗੁਪਤ ਦੁਆਰਾ ਖੋਲਣ ਦੀ ਕੁੰਜੀ ਮਿਲਦੀ ਹੈ ਜਿਸ ਕਰਕੇ ਭਗਤ ਜਨਾ ਨੂੰ ਅੰਤਰ-ਆਤਮੇ ਅਨਭਉ ਪ੍ਰਕਾਸ਼ ਰੂਪ ਪ੍ਰਭੂ ਦੇ ਦੀਦਾਰੇ ਹੁੰਦੇ ਹਨ-

**ਦਸਵੈ ਦੁਆਰਿ, ਕੁੰਚੀ ਜਬ ਦੀਜੈ ॥**
**ਤਉ, ਦਇਆਲ ਕੋ ਦਰਸਨੁ ਕੀਜੈ ॥** [ਪੰਨਾ ੩੪੧

ਫਿਰ ਇਹ ਸਦੀਵੀ ਦੀਦਾਰੇ ਕੇਵਲ ਹਿਰਦੇ ਰੂਪ ਗੁਫਾ ਵਿਚ ਹੀ ਨਹੀਂ, ਕੁਦਰਤਿ ਦੇ ਜ਼ਰੇ ਜ਼ਰੇ

'ਚੋਂ ਹੁੰਦੇ ਹਨ। ਉਨ੍ਹਾਂ ਨੂੰ ਅਪਰੋਕਸ਼ ਗਿਆਨ ਰਾਹੀਂ ਨਿਸਚਾ ਹੋ ਜਾਂਦਾ ਹੈ-

**ਸੋ ਅੰਤਰਿ ਸੋ ਬਾਹਰਿ ਅਨੰਤ ॥**
**ਘਟਿ ਘਟਿ ਬਿਆਪਿ ਰਹਿਆ ਭਗਵੰਤ ॥** [ਪੰਨਾ ੨੯੩

'ਅਨਹਦ' ਅਤੇ 'ਆਸਣ' ਆਦਿ ਸ਼ਬਦਾਵਲੀ ਵੇਖ ਕੇ ਕਈ ਭੋਲੇ-ਭਾਲੇ ਜਗਿਆਸੂਆਂ ਦੀ ਸੁਰਤਿ ਜੋਗ-ਮਤ ਦੀ ਕਿਰਿਆ ਵੱਲ ਦੌੜ ਜਾਂਦੀ ਹੈ। ਪਰ ਗੁਰਮਤਿ ਵਿਚ ਸਹਜ-ਜੋਗ ਦਾ ਮਾਰਗ ਪ੍ਰਮਾਣੀਕ ਹੈ, ਇਥੇ ਹਠ-ਕਿਰਿਆ ਵਾਲੇ ਜੋਗ ਲਈ ਕੋਈ ਥਾਂ ਨਹੀਂ ਕਿਉਂਕਿ-'ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ ॥ ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ॥' (ਪੰਨਾ ੬੪੨) ਦੀ ਸੇਧ ਸਾਡੇ ਸਾਹਮਣੇ ਹੈ। ਗੁਰਸਿੱਖਾਂ ਤੇ ਨਾਥ-ਜੋਗੀਆਂ ਦੀ ਤਾੜੀ ਵਿਚ ਬਹੁਤ ਅੰਤਰ ਹੈ। ਜੋਗੀਆਂ ਦੀ ਤਾੜੀ ਕਿਸੇ ਖ਼ਾਸ ਯਤਨ ਨਾਲ਼ ਕਿਸੇ ਰਿਧੀ ਸਿਧੀ ਲਈ ਹੁੰਦੀ ਹੈ, ਜਦੋਂ ਕਿ ਗੁਰਸਿਖਾਂ ਦਾ ਪ੍ਰਯੋਜਨ ਸ਼ਬਦ-ਸੁਰਤਿ ਦੁਆਰਾ ਸਹਿਜ ਸਮਾਧੀ ਰਾਹੀਂ ਕੇਵਲ ਸਤਿਪੁਰਖ ਵਿਚ ਲੀਨ ਹੋਣਾ ਹੁੰਦਾ ਹੈ। 'ਜੇਹਾ ਡਿਠਾ ਮੈ ਤੇਹੋ ਕਹਿਆ' ਅਤੇ 'ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ' ਉਚਾਰ ਕੇ ਗੁਰੂ ਸਾਹਿਬ ਨੇ ਸਿੱਖਾਂ ਦਾ ਕੇਵਲ ਨਿਸਚਾ ਹੀ ਨਹੀਂ ਬਨ੍ਹਾਇਆ ਸਗੋਂ 'ਅਨਹਦੁ ਵਾਜੈ ਸਹਜਿ ਸੁਹੇਲਾ' ਦੇ ਰਹੱਸਮਈ ਅਨੁਭਵ ਨੂੰ ਵੀ ਪ੍ਰਗਟ ਕੀਤਾ ਹੈ।

ਇਸ ਅਸਚਰਜ ਗੁਫਾ ਵਿਚ ਬਸੇਰਾ ਕਰਨ ਵਾਸਤੇ ਪ੍ਰਭੂ-ਭਗਤੀ ਵਾਲੇ ਗੁਣ ਗ੍ਰਹਿਣ ਕਰਨੇ ਜ਼ਰੂਰੀ ਹਨ-'ਵਿਣੁ ਗੁਣ ਕੀਤੇ ਭਗਤਿ ਨ ਹੋਇ'। ਭਗਤੀ ਦੀ ਪਹਿਲੀ ਪਉੜੀ ਆਪਾ-ਭਾਵ ਦਾ ਤਿਆਗ ਅਤੇ ਫਿਰ ਇਸ ਅਭਿਆਸ ਨਾਲ ਹਿਰਦੇ ਅੰਦਰ ਉਪਜਿਆ ਵਿਗਾਸ ਅਥਵਾ ਗਿਆਨ ਰੂਪ ਚਾਨਣ ਹੀ ਚਾਨਣ ਮਾਨੋ 'ਅੰਦਰਿ ਮੁਸਕ ਝਕੋਲਿਆ' ਵਾਲੀ ਸਥਿਤੀ ਹੋ ਨਿਬੜਦਾ ਹੈ। ਸੋ, ਸਹਜ ਸੁਹੇਲਾ ਕੇਵਲ ਉਹੀ ਵਿਅਕਤੀ ਹੋ ਸਕਦਾ ਹੈ ਜਿਹੜਾ ਗੁਰੂ ਉਪਦੇਸ਼ ਦੁਆਰਾ ਇਸ ਗੁਫਾ ਦਾ ਭੇਤੀ ਬਣ ਜਾਂਦਾ ਹੈ:-

**... ਇਸੁ ਗੁਫਾ ਮਹਿ, ਅਖਟੁ ਭੰਡਾਰਾ ॥**
**ਤਿਸੁ ਵਿਚਿ ਵਸੈ, ਹਰਿ ਅਲਖ ਅਪਾਰਾ ॥**
**ਆਪੇ ਗੁਪਤੁ, ਪਰਗਟੁ ਹੈ ਆਪੇ,**
**ਗੁਰਸਬਦੀ ਆਪੁ ਵੰਞਾਵਣਿਆ ॥** [ਪੰਨਾ ੧੨੪

**ਤਥਾ - ਇਸੁ ਗੁਫਾ ਮਹਿ, ਇਕੁ ਥਾਨੁ ਸੁਹਾਇਆ ॥**
**ਪੂਰੈ ਗੁਰਿ, ਹਉਮੈ ਭਰਮੁ ਚੁਕਾਇਆ ॥**
**ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ, ਗੁਰ ਕਿਰਪਾ ਤੇ ਪਾਵਣਿਆ॥੩॥**
**ਗੁਰ ਕੈ ਸਬਦਿ, ਇਹ ਗੁਫਾ ਵੀਚਾਰੇ ॥**
**ਨਾਮੁ ਨਿਰੰਜਨੁ, ਅੰਤਰਿ ਵਸੈ ਮੁਰਾਰੇ ॥**
**ਹਰਿ ਗੁਣ ਗਾਵੈ, ਸਬਦਿ ਸੁਹਾਏ ॥**

ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪ ॥ [ਪੰਨਾ ੧੨੬

ਇਸ ਗੁਫਾ ਦਾ ਭੇਤੀ ਸਹਜ ਸਮਾਧੀ ਵਿਚ ਅਸਥਿਤ ਹੋ ਕੇ ਇਸ ਵਿਚ ਪ੍ਰਕਾਸ਼ਮਾਨ ਅਸਚਰਜ ਵਸਤੂ ਨੂੰ ਪ੍ਰਾਪਤ ਕਰਦਾ ਹੈ। ਇਹੋ ਅਜਪਾ ਜਾਪ ਤਥਾ ਸਹਜ ਅਵੱਸਥਾ ਹੈ। ਸੋ ਬ੍ਰਹਮ ਰੂਪ ਬਿਅੰਨ ਅਖੜੀਆ ਨਾਲ 'ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ' ਅਤੇ 'ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ' ਦਾ ਸਮ-ਦਰਸ਼ਨ ਸਾਰੀਆਂ ਆਤਮਾਵਾਂ ਵਿਚੋਂ ਉਦੋਂ ਸੁਤੇ ਹੀ ਦਿਸਣ ਲਗ ਪੈਂਦਾ ਹੈ, ਜਦੋਂ ਨੇਤਰਾਂ ਵਿਚ ਨਾਮ ਸ਼ਕਤੀ ਦਾ ਪਰਵੇਸ਼ ਹੋ ਜਾਂਦਾ ਹੈ।

**ਮਾਝ ਮਹਲਾ ੫ ॥ ਜਿਤੁ ਘਰਿ, ਪਿਰਿ ਸੋਹਾਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥ ਅਨਦ ਬਿਨੋਦ ਤਿਤੈ ਘਰਿ ਸੋਹਹਿ, ਜੋ ਧਨ ਕੰਤਿ ਸਿਗਾਰੀ ਜੀਉ ॥ ੧ ॥ ਸਾ ਗੁਣਵੰਤੀ, ਸਾ ਵਡਭਾਗਣਿ ॥ ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥ ਰੂਪਵੰਤਿ ਸਾ ਸੁਘੜਿ ਬਿਚਖਣਿ, ਜੋ ਧਨ ਕੰਤ ਪਿਆਰੀ ਜੀਉ ॥ ੨ ॥ ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ, ਤਿਸੁ ਗਿਆਨੇ ॥ ਸਾ ਕੁਲਵੰਤੀ, ਸਾ ਸਭਰਾਈ, ਜੋ ਪਿਰ ਕੈ ਰੰਗਿ ਸਵਾਰੀ ਜੀਉ ॥ ੩ ॥ ਮਹਿਮਾ ਤਿਸ ਕੀ, ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥ ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ, ਜਨ ਨਾਨਕ, ਪ੍ਰੇਮ ਸਾਧਾਰੀ ਜੀਉ ॥੪॥੪॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ** : ਸੋਹਹਿੰ, ਮਹਿਮਾਂ।

**ਫੁਟਕਲ:** 'ਸਿੰਗਾਰੀ' ਬਿੰਦੀ ਸਹਿਤ ਸ਼ੁੱਧ ਉਚਾਰਨ ਨਹੀਂ, 'ਸਿੰਗਾਰੀ' ਹੀ ਸ਼ੁੱਧ ਉਚਾਰਨ ਪ੍ਰਚਲਤ ਹੈ।

**ਪਦ ਅਰਥ** : ਘਰਿ-ਹਿਰਦੇ ਰੂਪ ਘਰ ਵਿਚ। ਸੋਹਾਗੁ-ਸੌਭਾਗਯ, ਇਸਤਰੀ ਦੇ ਪਤੀਵੰਤ ਹੋਣ ਦੀ ਨਿਸ਼ਾਨੀ। ਮੰਗਲੁ-ਜਸੁ, ਖੁਸ਼ੀ ਦਾ ਗੀਤ। ਅਨਦ ਬਿਨੋਦ-ਖੁਸ਼ੀਆਂ, ਤਮਾਸ਼ੇ। ਸੋਹਹਿ ਸੋਭਦੇ ਹਨ। ਸੀਲਵੰਤਿ-ਕੋਮਲ ਸੁਭਾਅ ਵਾਲੀ। ਬਿਚਖਣਿ-ਸੁੰਦਰ ਨੈਣਾਂ ਵਾਲੀ, ਚਤੁਰ। ਕੰਤ ਪਿਆਰੀ-ਪਤੀ ਦੀ ਪਿਆਰੀ। ਅਚਾਰਵੰਤਿ-ਸ੍ਰੇਸ਼ਟ ਆਚਰਨ ਵਾਲੀ, ਸੀਲ ਸੰਜਮ ਵਾਲੀ ਸੰਜੀਦਾ। ਪਰਧਾਨੇ-ਮੁਖੀ। ਗਿਆਨੇ-ਗਿਆਨਵੰਤੀ। ਸਭਰਾਈ-ਪਟਰਾਣੀ। ਅੰਗਿ-ਅੰਗ ਨਾਲ ਭਾਵ ਗਲੇ ਨਾਲ। ਵਰੁ-ਪਤੀ। ਅਗਮੁ-ਅਪਹੁੰਚ। ਅਗੋਚਰ-ਗਿਆਨ ਇੰਦ੍ਰਿਆਂ ਤੋਂ ਪਰੇ।। ਪ੍ਰੇਮ ਸਾਧਾਰੀ-ਪ੍ਰੇਮ ਦੇ ਅਧਾਰ (ਆਸਰੇ) ਵਾਲੀ।

**ਅਰਥ** : ਹੇ ਜਗਿਆਸੂ, ਰੂਪ ਸਖੀ! ਜਿਸ (ਹਿਰਦੇ ਰੂਪੀ) ਘਰ ਵਿਚ (ਪ੍ਰਭੂ) ਪਤੀ ਨੇ ਸੁਭਾਗ ਬਣਾਇਆ ਹੈ ਉਸੇ ਹਿਰਦੇ ਵਿਚ (ਹੀ ਪ੍ਰਭੂ ਦਾ) ਜਸ ਗਾਇਆ (ਜਾਂਦਾ ਹੈ)। (ਇਉਂ) ਜਿਹੜੀ ਜੀਵ-ਇਸਤ੍ਰੀ ਮਾਲਕ ਨੇ (ਅਧਿਆਤਮਕ ਗੁਣਾਂ ਨਾਲ ਆਪ) ਸ਼ਿੰਗਾਰ ਦਿਤੀ, ਉਸ ਦੇ ਹਿਰਦੇ ਵਿਚ ਹੀ ਖੁਸ਼ੀਆਂ ਦੇ ਗੀਤ ਅਤੇ ਚੋਜ-ਤਮਾਸ਼ੇ ਸੋਭਦੇ ਹਨ ਜੀ ।੧।

ਜਿਹੜੀ ਜੀਵ-ਇਸਤ੍ਰੀ ਪ੍ਰਭੂ-ਪਤੀ ਦੀ ਪਿਆਰੀ ਹੈ ਜੀ, ਉਹ (ਹੀ) ਸ੍ਰੇਸ਼ਟ ਗੁਣਾਂ ਵਾਲੀ, ਉਹ ਵਡੇ ਭਾਗਾਂ ਵਾਲੀ, ਪੁੱਤਰਾਂ ਵਾਲੀ (ਭਾਵ ਸੰਸਾਰਕ ਸਾਂਝ), ਕੋਮਲ ਹਿਰਦੇ ਵਾਲੀ ਅਤੇ ਸੁਹਾਗ ਭਾਗ ਵਾਲੀ (ਹੈ)। ਉਹ (ਸੁੰਦਰ) ਸਰੂਪ ਵਾਲੀ, ਸਿਆਣੀ ਸੁੰਦਰ ਨੈਣਾਂ ਵਾਲੀ (ਅਤੇ) ਚਤੁਰ ਹੈ ।੨।

(ਸ੍ਰੇਸ਼ਟ) ਆਚਰਨ ਵਾਲੀ (ਤੇ) ਮੁਖੀਆ ਉਹੀ ਹੈ। ਸਭ ਸ਼ਿੰਗਾਰ (ਵੀ) ਉਸ ਗਿਆਨਵੰਤੀ ਨੂੰ ਹੀ ਫੱਬਦੇ ਹਨ। ਤਥਾ ਉਹ ਹੀ ਉਚੀ ਕੁਲ ਵਾਲੀ, ਉਹੋ ਹੀ ਸਭ (ਤੋਂ ਵਡੀ) ਰਾਣੀ ਹੈ ਜਿਹੜੀ (ਕਿ ਆਪਣੇ) ਪ੍ਰਭੂ ਪਤੀ ਦੇ ਪ੍ਰੇਮ ਵਿਚ ਸੰਵਾਰੀ (ਸਜੀ ਹੋਈ) ਹੈ ਜੀਉ ।੩।

ਜਿਹੜੀ (ਜੀਵ-ਇਸਤ੍ਰੀ ਅਜਿਹੇ ਉਤਮ ਗੁਣਾਂ ਵਾਲੀ) ਪਤੀ-ਪਰਮੇਸ਼ਰ ਨੇ (ਪ੍ਰਸੰਨ ਹੋ ਕੇ ਆਪਣੇ) ਗਲ ਨਾਲ ਲਾ ਕੇ ਮੇਲ ਲਈ ਹੈ, ਉਸ ਦੀ ਮਹਿਮਾਂ ਕਹੀ ਨਹੀਂ ਜਾ ਸਕਦੀ। ਦਾਸ ਨਾਨਕ (ਆਖਦਾ ਹੈ ਕਿ ਉਸ ਦਾ) ਸੁਹਾਗ ਅਟੱਲ (ਹੈ ਕਿਉਂਕਿ ਕਿ ਉਸ ਦਾ) ਪਤੀ-ਪਰਮੇਸ਼ਰ ਅਗਮ ਅਗੋਚਰ (ਹੈ ਅਤੇ ਉਹ ਉਸ ਅਟੱਲ ਸੁਹਾਗ ਸਦਕਾ) ਪ੍ਰੇਮ ਦੇ ਆਧਾਰ ਵਾਲੀ ਹੋਈ ਹੈ ਜੀ ।੪।੪।੧੧।

## ਅਰਥ ਭੇਦ ਅਤੇ ਨਿਰਣੈ

**(ੳ) ਜਿਤੁ ਘਰਿ, ਪਿਰਿ ਸੋਹਾਗੁ ਬਣਾਇਆ ॥**
**ਤਿਤੁ ਘਰਿ, ਸਖੀਏ ਮੰਗਲੁ ਗਾਇਆ ॥**

'ਸੰਥਯਾ ਪੋਥੀ' ਦੇ ਕਰਤਾ ਭਾ. ਸਾਹਿਬ ਵੀਰ ਸਿੰਘ ਜੀ ਨੇ ਇਸ ਪੰਕਤੀ ਦੇ ਅਰਥ ਇਉਂ ਕੀਤੇ ਹਨ-

'ਜਿਸ ਘਰ ਵਿਚ ਪਤੀ ਸੋਹਾਗ ਬਣ ਕੇ ਆਇਆ ਹੈ, ਉਸ ਘਰ ਵਿਚ ਹੀ ਸਖੀਆਂ ਨੇ ਮੰਗਲ ਗੀਤੇ ਗਾਏ ਹਨ।'

**ਨਿਰਣੈ**: ਗੁਰਬਾਣੀ ਲਗ-ਮਾਤਰੀ ਨੇਮ ਅਨੁਸਾਰ 'ਪਿਰਿ' ਪਦ ਦੇ ਅਰਥ 'ਪਤੀ ਨੇ' ਬਣਦੇ ਹਨ, 'ਪਤੀ' ਨਹੀਂ ਹੋ ਸਕਦੇ। ਜੇ ਇਸ ਪਦ ਦੇ 'ਰ' ਨੂੰ ਔਕਣ ਲਗਾ ਹੋਵੇ ਤਾਂ ਅਰਥ 'ਪਤੀ' ਕਰਨੇ ਹੀ ਠੀਕ ਸਨ। ਇਸੇ ਤਰ੍ਹਾਂ ਇਸ ਪੰਕਤੀ ਵਿਚ 'ਸਖੀਏ' ਪਦ ਸੰਬੋਧਨ ਰੂਪ ਵਿਚ ਹੈ ਅਤੇ ਇਸ ਦੇ ਅਰਥ ਸੰਗਯਾ ਰੂਪ 'ਚ 'ਸਖੀਆਂ' ਬਹੁ-ਗਿਣਤੀ ਦੇ ਸੂਚਕ ਦਰਸਾਉਣੇ ਵੀ ਠੀਕ ਨਹੀਂ ਜਾਪਦੇ। ਜੇ ਇਸ ਪਦ ਦਾ ਸਰੂਪ 'ਸਖੀਆਂ' ਹੁੰਦਾ ਤਾਂ 'ਸਖੀਆਂ ਨੇ' ਅਰਥ ਕੀਤੇ ਜਾ ਸਕਦੇ ਸਨ। ਸੰਪਦਾਈ ਟੀਕਿਆਂ ਵਿਚ ਬਹੁਤੀਆਂ ਥਾਵਾਂ ਤੇ ਅਰਥਾਂ ਦੀ ਇਹੋ ਜਿਹੀ ਵਿਵਸਥਾ ਹੈ ਕਿਉਂਕਿ ਉਹ ਸ਼ਬਦ ਰੂਪਾਂਤਰਾਂ ਨੂੰ ਗਹੁ ਨਾਲ ਨਹੀਂ ਵਾਚਦੇ। ਇਥੇ 'ਸਖੀਏ' ਨੂੰ

'ਸਖੀਏ' ਉਚਾਰਨ ਲਈ 'ਗਲੀਏ' ਪਦ ਦੀ ਮਿਸਾਲ ਦੇਣੀ ਅਪ੍ਰਸੰਗਕ ਹੈ।

'.....ਜੋ ਧਨ ਕੰਤਿ ਸਿਗਾਰੀ ਜੀਉ' ਵਿਚ 'ਕੰਤਿ' ਦੇ ਤੱਤੇ ਦੀ ਸਿਹਾਰੀ ਸੰਬੰਧਕੀ ਕਾਰਕ ਰੂਪ ਵਿਚ 'ਨੇ' ਦੇ ਅਰਥ ਦਿੰਦੀ ਹੈ ਪਰ ਭਾਈ ਸਾਹਿਬ ਜੀ ਨੇ ਅਰਥ 'ਲਈ' ਕੀਤੇ ਹਨ। ਜ਼ਬਾਨੀ ਵਿਆਖਿਆ ਸਮੇਂ ਸ਼ਬਦਾਵਲੀ ਅੱਗੇ ਪਿਛੇ ਹੋ ਜਾਵੇ ਤਾਂ ਐਨਾ ਫ਼ਰਕ ਨਹੀਂ ਪੈਂਦਾ ਕਿਉਂਕਿ ਵਿਆਖਿਆਕਾਰ ਆਪਣੇ ਕੋਲੋਂ ਉਸ ਦਾ ਸੁਹਜ ਸੁਆਦ ਬਣਾ ਲੈਂਦਾ ਹੈ ਪਰ ਲਿਖਤੀ ਅਰਥਾਂ ਵਿਚ ਅਜਿਹੀ ਘਾਟ ਪੂਰੀ ਨਹੀਂ ਕੀਤੀ ਜਾ ਸਕਦੀ।

(ਅ) **'ਸਾ ਕੁਲਵੰਤੀ, ਸਾ ਸਭਰਾਈ...'** ਵਿਚ 'ਸਭਰਾਈ' ਪਦ ਦੇ ਅਰਥ ਕਈ ਰੂਪਾਂ ਵਿੱਚ ਕੀਤੇ ਹੋਏ ਮਿਲਦੇ ਹਨ। ਜਿਵੇਂ ਕਿ-

(1) ਪਟਰਾਨੀ [ਫ. ਸ.
(2) ਸੱਤਾਂ ਭਰਾਵਾਂ ਵਾਲੀ। [ਸੰ. ਪੋ.
(3) ਭਰਾਵਾਂ ਵਾਲੀ। [ਸ਼ਬਦਾਰਥ

'ਸਭ ਰਾਈ' ਸਭ ਦੀ ਰਾਈ (ਰਾਣੀ)। 'ਰਾਉ' ਦਾ ਇਸਤ੍ਰੀ ਲਿੰਗ 'ਰਾਣੀ' ਹੈ; ਇਸ ਲਈ ਫਰੀਦਕੋਟ ਸਟੀਕ ਵਿਚ ਇਹ ਅਰਥ ਹਨ। ਸ ਭਰਾਈ-ਸਹਿਤ ਭਰਾਵਾਂ ਦੇ, ਭਾਵ ਭਰਾਵਾਂ ਵਾਲੀ। ਇਹ ਅਰਥ ਵੀ ਸੰਧੀ ਛੇਦ ਨੇਮਾਂ ਅਨੁਸਾਰ ਕੀਤੇ ਜਾਂਦੇ ਹਨ ਪਰ 'ਸ' ਦੇ ਅਰਥ 'ਸਤ' ਗਿਣਤੀ ਵਾਲੇ ਕਿਸੇ ਕੋਸ਼ ਅਨੁਸਾਰ ਠੀਕ ਸਿੱਧ ਨਹੀਂ ਹੁੰਦੇ। ਹਾਂ, ਸਮਾਜਕ ਪੱਖੋਂ ਭਾਰਤੀ ਸੰਸਕ੍ਰਿਤੀ ਵਿਚ ਸਤ ਭਰਾਵਾਂ ਵਾਲੀ ਭੈਣ ਮਾਣਮਤੀ ਗਿਣੀ ਜਾਂਦੀ ਹੈ। ਸੱਤ ਭਰਾਵਾਂ ਵਾਲੀ ਇਸਤ੍ਰੀ ਸਹੁਰੇ ਘਰ ਵਿਚ ਤਾਂ ਖਾਸ ਮਾਣ ਰੱਖਦੀ ਹੈ ਪਰ ਇਥੇ 'ਸਤ' ਦਾ ਭਾਵ ਪੂਰੀ ਗਿਣਤੀ ਦੇ ਸੱਤ (੭) ਨਹੀਂ ਲੈਣੇ ਚਾਹੀਦੇ। ਨਿਰਣੈ ਦੇ ਪੱਖੋਂ ਇਥੇ 'ਕੁਲਵੰਤੀ' ਪਦ ਦੇ ਨਾਲ 'ਸਭਰਾਈ' ਦੇ ਅਰਥ 'ਪਟਰਾਣੀ' ਕਰਨ ਵਧੇਰੇ ਫੱਬਦੇ ਹਨ। ਇਸ ਸ਼ਬਦ ਦੀ ਵਰਤੋਂ ਹੋਰ ਥਾਵਾਂ ਤੇ ਇਉਂ ਕੀਤੀ ਹੋਈ ਮਿਲਦੀ ਹੈ:-

**੧) ਸਾ ਸਭਰਾਈ ਸੁੰਦਰੀ ਪਿਰ ਕੈ ਹੇਤਿ ਪਿਆਰਿ ॥** [ਪੰਨਾ ੪੨੬
**੨) ਆਪਣੇ ਕੰਤ ਪਿਆਰੀ, ਸਾ ਸੋਹਾਗਣਿ, ਨਾਨਕ ਸਾ ਸਭਰਾਈ ॥** [ਪੰਨ ੭੨੨

ਗੁਰਬਾਣੀ ਵਿਆਕਰਣ ਅਨੁਸਾਰ 'ਰਾਈ' ਇਸਤ੍ਰੀ ਲਿੰਗ ਹੋਣ ਕਰਕੇ 'ਸਭ' ਦਾ ਭੱਭਾ ਵੀ ਮੁਕਤਾ ਹੈ। ਸੋ, ਸਭ (ਰਾਣੀਆ) ਦੀ ਰਾਣੀ ਭਾਵ 'ਪਟਰਾਣੀ' ਅਰਥ ਵਿਸ਼ੇ-ਵਸਤੂ ਦੇ ਅਨੁਕੂਲ ਠੀਕ ਜਾਪਦੇ ਹਨ।

**(ੲ) ਥਿਰੁ ਸੋਹਾਗੁ ਵਰੁ ਅਗਮੁ ਅਗੋਚਰੁ,**
**ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥**

ਇਸ ਅਰਧ ਪੰਕਤੀ ਦੇ ਅਰਥ ਟੀਕਾਕਾਰਾਂ ਨੇ ਇਉਂ ਕੀਤੇ ਹਨ-

ੳ) ਸ੍ਰੀ ਗੁਰੂ ਜੀ ਕਹਿਤੇ ਹੈਂ 'ਹੇ ਸੰਤ ਜਨ', ਜਿਸ ਜੀਵ ਰੂਪ ਇਸਤ੍ਰੀ ਦਾ ਪਤੀ ਅਗਮ ਅਗੋਚਰ ਪਰਮੇਸ਼ਰ ਹੈ ਸੋ ਪ੍ਰੇਮ ਕੇ ਸਹਿਤ ਤਿਸ ਪਤੀ ਕੇ ਪਾਸ (ਸਧਾਰੀ) ਚਲੀ ਹੈ,

ਭਾਵ ਪਹੁੰਚੀ ਹੈ ਜਾਂ ਤੇ ਤਿਸਕਾ ਸੋਹਾਗ ਸਦਾ ਅਸਥਿਰ ਹੈ। [ਫ. ਸਟੀਕ

ਅ) ਉਸ ਦਾ ਵਰ ਥਿਰ ਸੋਹਾਗ ਹੈ ਜੋ ਅਗਮ ਹੈ ਤੇ ਅਗੋਚਰ ਹੈ (ਦਸਦੇ ਹਨ) ਜਨ ਨਾਨਕ (ਜੀ ਕਿ ਉਹ ਉਸ ਦੇ) ਪ੍ਰੇਮ ਦੀ ਮੇਲ ਲਈ ਹੋਈ ਹੈ। [ਸੰ. ਪੋਥੀ

ੲ) ਗੁਰੂ ਜੀ ਕਥਨ ਕਰਦੇ ਹਨ ! ਜੋ ਪ੍ਰੇਮ ਦੀ ਤਰਫ ਸਾਧਾਰੀ ਚਲੀ ਹੈ ਵਾ ਪ੍ਰੇਮ ਕਰ ਕੇ ਜਿਸ ਨੇ ਆਪਣੀ ਬੁੱਧੀ ਸੁਧਾਰ ਲੀਤੀ ਹੈ ਉਸ ਨੂੰ ਅਗਮ ਅਗੋਚਰ ਰੂਪ ਵਰ-ਪਤੀ ਦਾ ਸੋਹਾਗ-ਅਨੰਦ ਇਸਥਿਤ ਹੋਇਆ ਹੈ। [ਸੰ.ਸ.

ਸ) ਹੇ ਦਾਸ ਨਾਨਕ ! ਜਿਹੜਾ ਪਰਮਤਾਮਾ ਹੈ ਜਿਸ ਤੱਕ ਗਿਆਨ ਇੰਦਰਿਆਂ ਦੀ ਪਹੁੰਚ ਨਹੀਂ ਹੋ ਸਕਦੀ ਉਹ ਉਸ ਜੀਵ ਇਸਤ੍ਰੀ ਦਾ ਸਦਾ ਕਾਇਮ ਰਹਿਣ ਵਾਲਾ ਸੋਹਾਗ ਬਣ ਜਾਂਦਾ ਹੈ, ਉਸ ਜੀਵ ਇਸਤ੍ਰੀ ਨੂੰ ਉਸ ਦੇ ਪ੍ਰੇਮ ਦਾ ਆਸਰਾ ਸਦਾ ਮਿਲਿਆ ਰਹਿੰਦਾ ਹੈ। [ਦਰਪਣ

**ਨਿਰਣੈ:** ਕੋਸ਼ਾਂ ਵਿਚ 'ਸਾਧਾਰ' ਪਦ ਦੇ ਅਰਥ (ਸ) ਆਧਾਰ ਭਾਵ ਅਧਾਰ (ਆਸਰੇ) ਸਹਿਤ ਕੀਤੇ ਗਏ ਹਨ। ਇਹੋ ਬਿਵਸਥਾ 'ਸਾਧਾਰੀ' ਪਦ ਦੇ ਅਰਥਾਂ ਦੀ ਹੈ। ਉਪਰ ਦੱਸੇ (ੳ) ਅਤੇ (ੲ) ਵਾਲੇ ਸੰਪ੍ਰਦਾਈ ਅਰਥ 'ਚਲੀ', 'ਮੇਲ ਲਈ' ਕਰਨੇ ਠੀਕ ਨਹੀਂ। ਜੇ ਇਥੇ ਪਦ 'ਸਿਧਾਰੀ' ਹੁੰਦਾ ਤਾਂ 'ਊਠਿ ਸਿਧਾਰੇ ਕੇਤ', ਵਾਲੇ ਭਾਵ ਅਨੁਸਾਰ ਅਜਿਹੇ ਅਰਥ ਕਰਨੇ ਯੋਗ ਸਨ। ਇਸ ਤੋਂ ਇਲਾਵਾ ਇਸ ਦੇ ਅਰਥ ਸਾਕ, ਸੁਧਾਰ ਆਦਿ ਕਰਨੇ ਵੀ ਉਚਿਤ ਨਹੀਂ। ਗੁਰਬਾਣੀ ਅੰਦਰ 'ਸਾਧਾਰੀ' ਪਦ ਧਨਾਸਰੀ ਰਾਗ ਵਿਚ ਇਉਂ ਵਰਤਿਆ ਹੋਇਆ ਮਿਲਦਾ ਹੈ-

**ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ, ਇਹ ਟੇਕ ਮਨਹਿ ਸਾਧਾਰੀ॥[ਪੰਨਾ ੬੮੧**

ਸਾਧਾਰ, ਸਾਧਾਰਾ, ਸਾਧਾਰੇ, ਸਾਧਾਰਏ, ਸਾਧਾਰਣ, ਸਾਧਾਰਿਆ ਆਦਿ ਇਕੋ ਭਾਵ-ਅਰਥ ਵਾਲੇ ਸ਼ਬਦ ਹਨ। 'ਸਾਧਾਰ' ਸ਼ਬਦ ਦੇ ਸੰਧੀਛੇਦ ਅਰਥ ਬੜੇ ਸਪੱਸ਼ਟ ਹਨ-ਸਾ ਆਧਾਰ- ਆਸਰੇ ਸਹਿਤ ਚੰਗੀ ਤਰ੍ਹਾਂ ਧਾਰਨਾ, ਭਾਵ ਅਧਾਰ ਵਾਲੀ, ਇਸ ਵਿਚ ਕੰਨਾ 'ਅ' ਦਾ ਸੂਚਕ ਹੈ। ਸੋ, 'ਸਾਧਾਰੀ' ਦੇ ਅਰਥ 'ਚਲਣਾ' ਜਾਂ 'ਸੁਧਾਰਨਾ' ਕਰਨੇ ਅਢੁੱਕਵੇਂ ਹੀ ਨਹੀਂ ਸਗੋਂ ਮਨੋਕਲਪਿਤ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਜੀਵ ਰੂਪ ਸੁਹਾਗਣ ਇਸਤ੍ਰੀ ਦੇ ਲੱਛਣ ਅਤੇ ਉਸ ਦੀ ਸੋਭਾ ਦਾ ਇਸ ਸ਼ਬਦ ਅੰਦਰ ਵਰਣਨ ਕਰ ਕੇ ਇਕ ਨੁਕਤੇ ਦੀ ਟੇਕ ਦਿਤੀ ਹੈ ਉਹ ਹੈ- 'ਪ੍ਰੇਮ ਸਾਧਾਰੀ ਜੀਉ'। 'ਜਤ੍ਰ ਤਤ੍ਰ ਦਿਸਾ ਵਿਸਾ, ਹੋਇ ਫੈਲਿਓ ਅਨੁਰਾਗ' ਅਨੁਸਾਰ ਪਰਮੇਸ਼ਰ ਦੀ ਹਜ਼ੂਰੀ ਦਾ ਆਨੰਦ ਮਾਣੀਏ ਤਾਂ ਹੀ "ਨਾਨਕ', ਕਾਮਣਿ ਸਦਾ ਸੁਹਾਗਣਿ, ਨਾ ਪਿਰੁ ਮਰੈ, ਨ ਜਾਏ॥" (ਪੰਨਾ ੨੪੫) ਵਾਲੀ ਸਥਿਤੀ ਬਣਦੀ ਹੈ। ਜਿਸ ਘਰ (ਹਿਰਦੇ) ਵਿਚ ਪਰਮੇਸ਼ਰ ਆ ਵਸਦਾ ਹੈ ਉਥੇ ਬਰਕਤਾਂ ਤੇ ਖੁਸ਼ੀਆਂ ਦਾ ਸਮੁਦਾਇ ਹੋ ਜਾਂਦਾ ਹੈ। ਉਥੇ ਸਾਰੇ ਕੁਦਰਤੀ ਸ਼ਿੰਗਾਰ ਆਪ ਮੁਹਾਰੇ ਆ ਸ਼ੋਭਦੇ ਹਨ।

**ਮਾਝ ਮਹਲਾ ੫ ॥ ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ, ਬਨ ਬਨ, ਅਵਗਾਹੇ ॥ ਨਿਰਗੁਣੁ ਸਰਗੁਣੁ, ਹਰਿ ਹਰਿ ਮੇਰਾ, ਕੋਈ ਹੈ ਜੀਉ, ਆਣਿ ਮਿਲਾਵੈ ਜੀਉ ॥ ੧ ॥ ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ, ਤੀਰਥ ਇਸਨਾਨਾ ॥ ਨਿਵਲੀ ਕਰਮ ਆਸਨ ਚਉਰਾਸੀਹ, ਇਨ ਮਹਿ ਸਾਂਤਿ ਨ ਆਵੈ ਜੀਉ ॥ ੨ ॥ ਅਨਿਕ ਬਰਖ ਕੀਏ ਜਪ ਤਾਪਾ ॥ ਗਵਨੁ ਕੀਆ ਧਰਤੀ ਭਰਮਾਤਾ ॥ ਇਕੁ ਖਿਨੁ ਹਿਰਦੈ ਸਾਂਤਿ ਨ ਆਵੈ, ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥ ੩ ॥ ਕਰਿ ਕਿਰਪਾ, ਮੋਹਿ ਸਾਧੂ ਮਿਲਾਇਆ ॥ ਮਨੁ ਤਨੁ ਸੀਤਲੁ,ਧੀਰਜੁ ਪਾਇਆ ॥ ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ,ਹਰਿ ਮੰਗਲੁ ਨਾਨਕੁ ਗਾਵੈ ਜੀਉ ॥ ੪ ॥ ੫ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਾਂਤਿ ਭਾਂਤਿ।

**ਪਦ ਅਰਥ:** ਖੋਜਤ ਖੋਜਤ-ਖੋਜਦਿਆਂ। ਦਰਸਨ ਚਾਹੇ-ਦਰਸਨਾਂ ਦੀ ਚਾਹਨਾ ਕਰਦਾ ਹੈ। ਬਨ ਬਨ-ਜੰਗਲ ਬੇਲੇ (ਅਤੇ ਜਲ-ਤੀਰਥ)। ਅਵਗਾਹੇ-ਗਾਹ ਮਾਰੇ, ਢੂੰਡੇ । ਨਿਰਗੁਣੁ-ਵਜੂਦ ਤੋਂ ਰਹਿਤ ਸੂਖਮ ਸਰੂਪ। ਸਰਗੁਣੁ-ਵਜੂਦ ਵਾਲਾ ਸਰੂਪ। ਖਟੁ ਸਾਸਤ-ਛੇ ਸ਼ਾਸਤਰ (ਸਾਂਖ, ਨਿਆਇ, ਵੈਸ਼ੇਸ਼ਕ, ਮੀਮਾਂਸਾ, ਯੋਗ ਅਤੇ ਵੇਦਾਂਤ)। ਨਿਵਲੀ ਕਰਮ-ਦੋਵੇਂ ਮੋਢੇ ਨੀਵੇਂ ਕਰ ਕੇ ਪਿਠ ਦਾ ਵਲ ਕੱਢ ਕੇ ਸਿੱਧੇ ਬੈਠਣਾ ਅਤੇ ਸੁਆਸਾਂ ਦੇ ਜ਼ੋਰ ਨਾਲ ਪੇਟ ਨੂੰ ਸੱਜੇ ਖੱਬੇ ਉਪਰ ਹੇਠਾਂ ਚਾਟੀ ਵਿਚ ਪਈ ਮਧਾਣੀ ਵਾਂਗੂ ਚਲਾਉਣਾ (ਇਹ ਕਿਰਿਆ ਸਰੀਰਕ ਸ਼ੁੱਧੀ ਵਾਸਤੇ ਕੀਤੀ ਜਾਂਦੀ ਹੈ)। ਬਰਖ-ਵਰ੍ਹੇ, ਸਾਲ। ਗਵਨੁ-ਗਮਨ, ਭ੍ਰਮਣ। ਜੋਗੀ-ਹਠ ਯੋਗ ਦਾ ਅਭਿਲਾਖੀ। ਬਹੁੜਿ ਬਹੁੜਿ-ਮੁੜ ਮੁੜ ਕੇ, ਬਾਰ ਬਾਰ। ਧਾਵੈ-ਧਾਉਂਦਾ ਹੈ, ਫਿਰਦਾ ਹੈ।

**ਅਰਥ:** (ਜਗਿਆਸੂ ਜਨ) ਖੋਜਦਿਆਂ ਖੋਜਦਿਆਂ (ਪ੍ਰਭੂ ਦੇ) ਦਰਸ਼ਨ ਦੀ ਚਾਹਨਾ ਕਰਦਾ ਹੈ। (ਦਰਸ਼ਨ ਖਾਤਰ) ਉਸ ਨੇ ਭਾਤ ਭਾਤ ਦੇ ਜੰਗਲ-ਬੇਲੇ ਗਾਹ ਮਾਰੇ ਹਨ। ਉਹ ਇਹ ਮੰਗ ਕਰਦਾ ਹੈ- ਕਿਉਂ) ਜੀ! ਕੋਈ ਹੈ (ਅਜਿਹਾ ਕੋਈ ਮਹਾਂ ਪੁਰਖ ਜਿਹੜਾ ਕਿ) ਮੇਰਾ ਨਿਰਗੁਣ (ਅਤੇ) ਸਰਗੁਣ ਸਰੂਪ ਵਾਲਾ ਹਰੀ (ਮੈਨੂੰ) ਆ ਕੇ ਮਿਲਾ ਦੇਵੇ ਜੀ ? ।੧।

(ਪ੍ਰਭੂ ਦੀਦਾਰ ਖ਼ਾਤਰ ਭਾਵੇਂ ਕੋਈ ਜਗਿਆਸੂ) ਛੇ ਸ਼ਾਸਤਰਾਂ ਦਾ ਗਿਆਨ ਮੂੰਹ ਜ਼ਬਾਨੀ ਵੀਚਾਰਦਾ ਹੈ, ਪੂਜਾ (ਕਰਦਾ ਹੈ), ਤਿਲਕ (ਲਾਉਂਦਾ ਹੈ ਅਤੇ) ਤੀਰਥ-ਇਸ਼ਨਾਨੀ (ਹੈ)। (ਇਨ੍ਹਾਂ ਕਰਮਾਂ ਤੋਂ ਇਲਾਵਾ ਉਹ ਜੋਗੀਆਂ ਵਾਲੇ) ਨਿਵਲੀ ਕਰਮ (ਅਤੇ) ਚੋਰਾਸੀ (ਪ੍ਰਕਾਰ ਦੇ)

ਆਸਣਾਂ (ਦੀ ਸਾਧਨਾਂ ਕਰਦਾ ਹੈ, ਪਰ ਨਿਚੋੜ ਇਹ ਹੈ) ਕਿ ਇਨ੍ਹਾਂ (ਫੋਕਟ ਕਰਮਾਂ) ਵਿਚ (ਵਿਚਰਦਿਆਂ ਉਸ ਦੇ ਮਨ ਨੂੰ) ਸ਼ਾਂਤੀ ਨਹੀਂ ਆਉਂਦੀ ਹੈ ਜੀ ।੨।

(ਜਗਿਆਸੂ ਨੇ) ਅਨੇਕਾਂ ਵਰ੍ਹੇ ਕਰਮਕਾਂਡੀ (ਜਪ ਤਪ ਕਰ ਲਏ)। ਉਸ ਨੇ (ਸਾਰੀ) ਧਰਤੀ ਦਾ (ਪੈਦਲ) ਸਫਰ ਕੀਤਾ, (ਭਰਮਦਾ) ਰਿਹਾ, ਪਰ ਉਸ ਕਰਮਕਾਂਡੀ ਦੇ) ਹਿਰਦੇ (ਅੰਦਰ) ਇਕ ਛਿਨ (ਸਮੇਂ ਲਈ ਵੀ) ਚੈਨ ਨਹੀਂ (ਆਉਂਦਾ, ਜੋਗੀ ਆਪਣੇ ਸੁਭਾਅ ਅਨੁਸਾਰ) ਮੁੜ ਮੁੜ ਕੇ (ਬਾਰ ਬਾਰ) ਉਠ ਕੇ (ਬਾਹਰ) ਦੌੜਦਾ ਹੈ ਜੀ ।੩।

(ਹੁਣ ਗੁਰੂ ਜੀ ਪ੍ਰਭੂ ਦੇ ਦਰਸ਼ਨ ਦੇ ਚਾਹਵਾਨ ਨੂੰ ਠੀਕ ਸੇਧ ਦੇਣ ਹਿਤ ਆਪਣੀ ਅਵਸਥਾ ਦਾ ਜ਼ਿਕਰ ਕਰਦੇ ਹਨ ਕਿ ਪ੍ਰਭੂ ਪਿਆਰੇ ਨੇ) ਕਿਰਪਾ ਕਰ ਕੇ ਮੈਨੂੰ ਸਾਧ (ਗੁਰੂ) ਮਿਲਾ ਦਿਤਾ (ਜਿਸ ਦੇ ਮਿਲਣ ਤੇ) ਮੇਰਾ ਮਨ (ਅਤੇ) ਤਨ ਸੀਤਲ (ਠੰਢਾ ਠਾਰ) ਹੋ ਗਿਆ। (ਕਿਉਂ ਕਿ ਸਾਧ ਗੁਰੂ ਤੋਂ ਮੈਨੂੰ) ਧੀਰਜ ਪ੍ਰਾਪਤ ਹੋ ਗਿਆ। (ਸਾਧ ਗੁਰੂ ਦੇ ਮਿਲਾਪ ਦਾ ਸਦਕਾ ਹੁਣ) ਨਾਸ਼-ਰਹਿਤ ਪ੍ਰਭੂ (ਮੇਰੇ ਹਿਰਦੇ ਵਿਚ ਵਸ ਗਿਆ ਹੈ (ਅਤੇ) ਨਾਨਕ (ਅੰਤਰ ਆਤਮੇ ਵਸ ਰਹੇ ਉਸ) ਪ੍ਰੀਤਮ ਦਾ ਜਸ ਗਾਉਂਦਾ ਹੈ ਜੀ ।੪।੫।੧੨।

## ਅਰਥ ਭੇਦ ਅਤੇ ਨਿਰਣੈ

**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ,**
**ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥**

ਇਸ ਪੰਕਤੀ ਵਿਚੋਂ 'ਕੋਈ ਹੈ ਜੀਉ ਆਣਿ ਮਿਲਾਵੈ ਜੀਉ' ਦੇ ਅਰਥ ਟੀਕਾਕਾਰਾਂ ਨੇ ਦੋ ਤਰ੍ਹਾਂ ਕੀਤੇ ਹਨ-

1) ਹੇ ਜੀਓ ! ਕੋਈ ਐਸਾ (ਮਹਾਂ ਪੁਰਖ) ਹੈ ਜੋ ਲਿਆ ਕੇ (ਮੈਨੂੰ ਉਹ) ਮਿਲਾ ਦੇਵੇ ਜੀ। [ਸੰ. ਪੋ.

2) ਕੋਈ ਵਿਰਲਾ ਐਸਾ ਹੈ, ਜੋ ਉਸ ਨੂੰ ਲਿਆ ਕੇ ਮਿਲਾ ਸਕਦਾ ਹੈ। [ਦਰਪਣ

**ਨਿਰਣੈ:** ਸ਼ਬਦਾਵਲੀ ਦੇ ਰੂਪ ਅਤੇ ਸ਼ੈਲੀ ਅਨੁਸਾਰ ਨੰ. ੧ ਵਾਲੇ ਅਰਥ ਹੀ ਢੁਕਵੇਂ ਹਨ। ਜਦੋਂ ਵਿਜੋਗੀ ਜੀਵ ਦੇ ਮਨ ਵਿਚ ਮਿਲਣ ਦੀ ਤੜਪ ਉਠਦੀ ਹੈ ਤਾਂ ਸੁਭਾਵਕ ਹੀ ਤਰਲੇ ਭਰੀ ਬਾਣੀ ਉਸਦੇ ਹਿਰਦੇ 'ਚੋਂ ਨਿਕਲਦੀ ਹੈ - ਕਿਉਂ ਜੀ! ਕੋਈ ਇਹੋ ਜਿਹਾ ਸੰਤ-ਸਜਣੁ ਮਨ ਮਿੱਤਰ ਹੈ ਜੋ ਪ੍ਰਭੂ ਨਾਲ ਮੇਰਾ ਮੇਲ ਕਰਾ ਦੇਵੇ, ਉਹ ਅਜਿਹੀ ਪੁੱਛ ਕਰਦਾ ਰਹਿੰਦਾ ਹੈ।

ਇਸੇ ਤਰ੍ਹਾਂ 'ਪਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ' ਦੇ ਟੀਕਾਕਾਰ ਨੇ 'ਦਰਸਨ ਚਾਹੇ' ਦੇ ਅਰਥ 'ਦਰਸਨ ਕਰਨਾ ਚਾਹੁੰਦੇ ਹਨ' ਕੀਤੇ ਹਨ ਜੋ ਕਿ ਗੁਰਬਾਣੀ ਵਿਆਕਰਣ ਅਨੁਸਾਰ ਠੀਕ ਨਹੀਂ ਹਨ। ਜੇ 'ਚਾਹੇ' ਦੀ ਥਾਂ 'ਚਾਹਹਿ' ਹੁੰਦਾ ਤਾਂ ਉਕਤ ਅਰਥ ਹੋ ਸਕਦੇ ਸਨ, ਜਿਵੇਂ ਕਿ-

**ਕੋਟਿ ਬਿਸਨ ਅਵਤਾਰ, ਸੰਕਰ ਜਟਾਧਾਰ,**
**ਚਾਹਹਿ ਤੁਝਹਿ ਦਇਆਰ, ਮਨਿ ਤਨਿ ਰੁਚ ਅਪਾਰ ॥** [ਪੰਨਾ ੪੫੫

ਸੋ ਪਾਠਕਾਂ ਨੂੰ ਅਰਥ ਕਰਨ ਤੇ ਪੜ੍ਹਨ ਸਮੇਂ ਸ਼ਬਦ ਸਰੂਪਾਂ ਨੂੰ ਵਿਸ਼ੇਸ਼ ਕਰ ਕੇ ਧਿਆਨ ਵਿਚ ਰਖਣਾ ਚਾਹੀਦਾ ਹੈ। ਆਮ ਤੌਰ ਤੇ ਇਕ ਲਾਂ ( ੇ ) ਭੂਤ ਕਾਲ, ਭਵਿਖ ਅਤੇ ਨਿਰੰਤਰ ਕਾਲ ਦੀ ਲਖਾਇਕ ਹੁੰਦੀ ਹੈ।

## ਸਾਰੰਸ਼ ਅਤੇ ਸਿਧਾਂਤ

ਖਟ ਸ਼ਾਸਤਰਾਂ ਦਾ ਮੁਖ-ਗਿਆਤਾ, ਪੂਜਾ, ਤਿਲਕ ਅਤੇ ਤੀਰਥ-ਇਸ਼ਨਾਨੀ, ਹਠ-ਯੋਗੀ, ਜਪ ਤਪ ਸੰਜਮ ਦੀ ਸਾਧਨਾ ਅਤੇ ਨਿਉਲੀ ਕਰਮ ਕਰਨ ਵਾਲਾ ਅਭਿਆਸੀ ਪ੍ਰਭੂ-ਦਰਸ਼ਨ ਦੀ ਪ੍ਰਾਪਤੀ ਨਹੀਂ ਕਰ ਸਕਦਾ ਕਿਉਂ ਜੋ ਇਹਨਾਂ ਕਰਮ-ਕਾਡਾਂ ਨਾਲ ਕਲਿਜੁਗੀ ਜੀਵ ਦੇ ਅੰਦਰ੍ ਆਤਮਿਕ-ਸ਼ਾਂਤੀ ਨਹੀਂ ਆਉਂਦੀ। ਅਧਿਆਤਮ ਮਾਰਗ ਦਾ ਹਰ ਪਾਂਧੀ ਪ੍ਰਭੂ ਦਰਸ਼ਨ ਲਈ ਲੋਚਦਾ ਹੈ ਪਰ ਦਰਸ਼ਨ ਪੂਰੇ ਭਾਗਾਂ ਤੋਂ ਬਿਨਾਂ ਪਰਾਪਤ ਨਹੀਂ ਹੁੰਦੇ। ਹਾਂ, ਪ੍ਰਭੂ ਅੱਗੇ ਸਤਿਗੁਰੂ ਬਸੀਠ ਦੇ ਮਿਲਾਪ ਲਈ ਜਗਿਆਸੂ ਨੂੰ ਇਉਂ ਜੋਦੜੀ ਕਰਨੀ ਚਾਹੀਦੀ ਹੈ-

**੧) ਹਰਿ ਜੀਉ ! ਕ੍ਰਿਪਾ ਕਰਹੁ ਤੁਮ ਪਿਆਰੇ ॥**
**ਸਤਿਗੁਰੂ ਦਾਤਾ ਮੇਲਿ ਮਿਲਾਵਹੁ, ਹਰਿ ਨਾਮੁ ਦੇਵਹੁ ਆਧਾਰੇ ॥** [ਪੰਨਾ ੬੦੩

**੨) ਹਰਿ ਦਰਸਨੁ ਦੇਹੁ, ਹਰਿ ਆਸ ਤੁਮਾਰੀ ॥**
**ਕਰਿ ਕਿਰਪਾ ਲੋਚ ਪੂਰਿ ਹਮਾਰੀ ॥** [ਪੰਨਾ ੧੯੪

ਫਿਰ ਇਕ ਓਅੰਕਾਰ ਦੀ ਸਿਫਤ ਸਲਾਹ ਵਿਚ ਲੀਨ ਹੋਵੇ ਤਾਂ -'ਤ੍ਰਿਸਨਾ ਬੂਝੀ ਅੰਤਰੁ ਠੰਢਾ॥ ਗੁਰਿ ਪੂਰੈ ਲੈ ਤੂਟਾ ਗੰਢਾ'(ਪੰਨਾ ੧੦੭੪) ਵਾਲੀ ਦਾਤ ਪ੍ਰਾਪਤ ਹੁੰਦੀ ਹੈ। ਗੱਲ ਕੀ, ਹਠ-ਕਰਮ ਅਤੇ ਤੀਰਥ ਗਵਨ ਕਰਨਾ ਮਨ ਦੇ ਟਿਕਾਓ ਦੇ ਸਾਧਨ ਨਹੀਂ, ਅਤੇ ਨਾ ਹੀ ਇਨ੍ਹਾਂ ਨਾਲ ਬਿਬੇਕ ਬੁਧੀ ਪ੍ਰਾਪਤ ਹੋ ਸਕਦੀ ਹੈ। ਗੁਰਮਤਿ ਦੇ ਦਾਇਰੇ ਅੰਦਰ ਰਹਿੰਦੇ ਹੋਏ ਗੁਰ ਕਿਰਪਾ ਦਾ ਪਾਤਰ ਬਣਨਾ ਹੀ ਅਭਿਆਸੀ ਲਈ ਸਭ ਤੋਂ ਉਤਮ ਗੁਣਕਾਰੀ ਕਰਮ ਹੈ।

**ਮਾਝ ਮਹਲਾ ੫ ॥ ਪਾਰਬ੍ਰਹਮ ਅਪਰੰਪਰ ਦੇਵਾ ॥ ਅਗਮ ਅਗੋਚਰ ਅਲਖ ਅਭੇਵਾ ॥ ਦੀਨ ਦਇਆਲ ਗੋਪਾਲ ਗੋਬਿੰਦਾ, ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥ ੧ ॥ ਗੁਰਮੁਖਿ, ਮਧੁਸੂਦਨੁ ਨਿਸਤਾਰੇ ॥ ਗੁਰਿਮੁਖਿ, ਸੰਗੀ ਕ੍ਰਿਸਨ ਮੁਰਾਰੇ ॥ ਦਇਆਲ ਦਮੋਦਰੁ ਗੁਰਮਖਿ ਪਾਈਐ, ਹੋਰਤੁ ਕਿਤੈ ਨ ਭਾਤੀ ਜੀਉ ॥ ੨ ॥ ਨਿਰਹਾਰੀ ਕੇਸਵ ਨਿਰਵੈਰਾ ॥ ਕੋਟਿ ਜਨਾ, ਜਾ ਕੇ ਪੂਜਹਿ ਪੈਰਾ ॥ ਗੁਰਮੁਖਿ, ਹਿਰਦੈ ਜਾ ਕੈ ਹਰਿ ਹਰਿ, ਸੋਈ ਭਗਤ ਇਕਾਤੀ ਜੀਉ ॥ ੩ ॥ ਅਮੋਘ ਦਰਸਨ, ਬੇਅੰਤ ਅਪਾਰਾ ॥ ਵਡ ਸਮਰਥ, ਸਦਾ ਦਾਤਾਰਾ ॥ ਗੁਰਮੁਖਿ ਨਾਮੁ ਜਪੀਐ, ਤਿਤੁ ਤਰੀਐ ॥**

**ਗਤਿ ਨਾਨਕ ਵਿਰਲੀ ਜਾਤੀ ਜੀਉ ॥ ੪ ॥ ੬ ॥ ੧੩ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਭਾਂਤੀਂ, ਪੂਜਹਿਂ, ਵਿਰਲੀਂ।

**ਬਿੰਦੀ ਰਹਿਤ**: ਇਕਾਤੀ।

**ਪਦ ਅਰਥ** : ਪਾਰਬ੍ਰਹਮ-ਜਗਤ ਤੋਂ ਪਰੇ, ਨਿਰਗੁਣ ਬ੍ਰਹਮ, ਵਿਆਪਕ ਰੂਪ। ਅਪਰੰਪਰ-ਜਿਸ ਤੋਂ ਪਰੇ ਹੋਰ ਕੋਈ ਨਹੀਂ। ਦੇਵਾ-ਪ੍ਰਕਾਸ਼ ਰੂਪ। ਅਭੇਵਾ-ਜਿਸ ਦਾ ਕਿਸੇ ਨੂੰ ਭੇਤ ਨਹੀਂ। ਗਾਤੀ-ਗਤਿ (ਮੁਕਤੀ) ਕਰਨਾ ਵਾਲਾ। ਮਧੁਸੂਦਨ-ਮਧੂ ਦੈਂਤ ਨੂੰ ਮਾਰਨ ਵਾਲਾ, ਅਕਾਲ ਪੁਰਖ। ਮੁਰਾਰੇ-ਮੁਰ ਰਾਖਸ਼ ਨੂੰ ਮਾਰਨ ਵਾਲਾ, ਪਰਮਾਤਮਾ। ਦਮੋਦਰੁ-ਜਿਸ ਦੇ ਉਦਰ ਨਾਲ ਰੱਸੀ ਬੱਧੀ ਹੋਈ ਹੈ-ਕ੍ਰਿਸ਼ਨ ਭਾਵ ਪਰਮਾਤਮਾ । ਹੋਰਤੁ ਹੋਰ ਕਿਸੇ ਦੀ ਰਾਹੀਂ। ਕਿਤੈ ਨ ਭਾਤੀ-ਕਿਸੇ ਤ੍ਰੀਕੇ ਨਾਲ ਵੀ ਨਹੀਂ। ਨਿਰਹਾਰੀ-ਅਹਾਰ ਤੋਂ ਰਹਿਤ, ਪ੍ਰਭੂ। ਕੇਸਵ-ਲੰਮੇ ਕੇਸਾਂ ਵਾਲਾ ਪਰਮਾਤਮਾ। ਇਕਾਤੀ-ਇਕ ਅਕਾਲ ਪੁਰਖ ਦੀ ਭਗਤੀ ਕਰਨ ਵਾਲਾ। ਅਮੋਘ ਸਫਲ। ਗਤਿ-ਗਤੀ, ਹਾਲਤ ਭਾਵ ਆਤਮਕ ਅਵਸਥਾ।

**ਅਰਥ** : (ਜੋ) ਸਰਬ-ਵਿਆਪਕ ਪਰਮਾਤਮਾ, ਪ੍ਰਕਾਸ਼ ਰੂਪ ਪਰੇ ਤੋਂ ਹੈ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ, ਜਿਸ ਦਾ ਭੇਤ ਕਿਸੇ ਨਹੀਂ ਪਾਇਆ, (ਉਹ ਸਦਾ) ਦੀਨਾਂ ਉਤੇ ਦਇਆ ਕਰਨ ਵਾਲਾ, ਪ੍ਰਿਥਵੀ ਦਾ ਪਾਲਕ ਅਤੇ ਰੱਖਿਅਕ ਗੋਪਾਲ (ਵਾਹਿਗੁਰੂ) ਹਰੀ ਹੈ। (ਹੇ ਜਗਿਆਸੂ ਜਨੋ! ਪੂਰਨ) ਗੁਰੂ ਦੁਆਰਾ (ਉਸ ਹਰੀ ਨੂੰ) ਧਿਆਉ (ਕਿਉਂਕਿ ਉਹ ਹੀ ਸਭ ਦੀ) ਕਲਿਆਣ ਕਰਨ ਵਾਲਾ ਹੈ।੧।

(ਜਿਹੜਾ) ਮਧੁ ਦੈਂਤ ਨੂੰ ਖਤਮ ਕਰਨ ਵਾਲਾ (ਪ੍ਰਭੂ ਹੈ, ਉਸ ਨੇ) ਗੁਰੂ ਦੁਆਰਾ (ਅਨੇਕਾਂ ਜੀਵਾ ਜੰਤੂ ਭਉਜਲ ਤੋਂ) ਪਾਰ ਉਤਾਰ ਦਿਤੇ ਹਨ; (ਜੋ) ਕ੍ਰਿਸ਼ਨ ਮੁਰਾਰੀ (ਪਰਮਾਤਮਾ) ਗੁਰੂ ਦੁਆਰਾ ਸੰਗੀ (ਸਾਥੀ ਬਣਦਾ) ਹੈ (ਅਤੇ ਜੋ) ਸਦਾ ਹੀ ਦਇਆਲੂ, ਦਮੋਦਰ (ਪ੍ਰਭੂ ਹੈ, ਉਸ ਨੂੰ ਕੇਵਲ) ਗੁਰੂ ਰਾਹੀਂ ਹੀ ਪਾਇਆ ਜਾ ਸਕੀਦਾ ਹੈ, ਹੋਰ ਕਿਸੇ ਰਾਹੀਂ (ਅਥਵਾ ਕਿਸੇ) ਤਰੀਕੇ ਨਾਲ ਨਹੀਂ ਪਾ ਸਕੀਦਾ ਹੈ ਜੀ।੨।

(ਉਹ ਜੋ) ਅਹਾਰ ਤੋਂ ਰਹਿਤ (ਸੁੰਦਰ ਰੂਪ) ਕੇਸਾਂ ਵਾਲਾ (ਪ੍ਰਭੂ ਸਦਾ ਹੀ) ਵੈਰ ਤੋਂ ਰਹਿਤ ਹੈ, ਕਰੋੜਾਂ (ਹੀ) ਦਾਸ ਜਿਸ ਦੇ ਚਰਨ ਪੂਜ ਰਹੇ ਹਨ; (ਅਜਿਹਾ ਪਰਮੇਸ਼ਰ, ਪੂਰੇ) ਗੁਰੂ ਦੁਆਰਾ ਜਿਸ (ਕਿਸੇ) ਦੇ ਹਿਰਦੇ ਵਿਚ (ਵਸ ਰਿਹਾ ਹੈ) ਓਹੀ ਇਕ ਅਕਾਲ ਪੁਰਖ ਦੀ ਭਗਤੀ ਕਰਨ ਵਾਲਾ (ਅਸਲੀ) ਭਗਤ ਹੈ ਜੀ।੩।

(ਸਿਧਾਂਤ ਦ੍ਰਿੜ੍ਹ ਕਰਾਉਣ ਹਿਤ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਪ੍ਰਭੂ ਦਾ) ਦਰਸ਼ਨ (ਸਦਾ ਹੀ) ਸਫਲ ਹੈ, (ਉਹ) ਬੇਅੰਤ, ਹੱਦ-ਬੰਨੇ ਤੋਂ ਰਹਿਤ, ਵੱਡਾ ਸ਼ਕਤੀਵਾਨ (ਅਤੇ) ਸਦਾ ਹੀ (ਸਭ ਸ੍ਰਿਸ਼ਟੀ ਨੂੰ) ਦਾਤਾਂ ਦੇਣ ਵਾਲਾ ਹੈ। (ਉਸ ਦਾ) ਨਾਮ ਗੁਰੂ ਦੁਆਰਾ

ਜਪਣਾ ਚਾਹੀਦਾ ਹੈ ਉਸ (ਨਾਮ ਦਾ ਸਦਕਾ ਸੰਸਾਰ ਭਉਜਲ) ਤੋਂ ਤਰ ਜਾਈਦਾ ਹੈ (ਪਰ ਐਸੀ ਦ੍ਰਿੜ੍ਹ) ਅਵਸਥਾ ਵਿਰਲਿਆਂ (ਵਿਅਕਤੀਆਂ ਨੇ ਹੀ) ਜਾਣੀ ਹੈ ਜੀ ।੪।੬।੧੩।

# ਅਰਥ ਭੇਦ ਅਤੇ ਨਿਰਣੈ

**ਦੀਨ ਦਇਆਲ ਗੋਪਾਲ ਗੋਬਿੰਦਾ,**

**ਹਰਿ ਧਿਆਈਐ ਗੁਰਮੁਖਿ ਗਾਤੀ ਜੀਉ ॥**

ਇਸ ਪੰਕਤੀ ਦੇ ਅਰਥਾਂ ਦੀ ਭਾਂਤ ਭਾਂਤ ਦੀ ਰੂਪਾਵਲੀ ਅਤੇ ਭਿੰਨ ਭਿੰਨ ਅਰਥ ਇਉਂ ਉਪਲਬਧ ਹਨ-

1) ਹੇ ਭਗਵਾਨ! ਤੂੰ ਦੀਨੋ ਪਰ ਦਯਾਲੂ ਹੈਂ (ਗੋਪਾਲ) ਪ੍ਰਿਥਵੀ ਕੀ ਪਾਲਨਾ ਕਰਤਾ ਹੈਂ (ਗੋਬਿੰਦਾ) ਬੇਦੋਂ ਕਰ ਜਾਨਣੇ ਯੋਗ ਹੈਂ ਤਾਂ ਮੈ ਤੇਰੇ ਕੋ (ਧਿਆਵਹੁ) ਧਿਆਵਤਾ ਹੂੰ ਕਿਉਂਕਿ ਤੂੰ ਗੁਰਮੁਖੋਂ ਕੀ (ਗਾਤੀ) ਕਰਤਾ ਹੈਂ। [ਫ. ਸ.

2) (ਪਿਛਲੇ ਅੱਧੇ ਹਿੱਸੇ ਦੇ ਅਰਥ) ਗੁਰਮੁਖਾਂ ਦੁਆਰਾ ਹਰਿ ਧਿਆਉ, ਜੋ ਸਾਡਾ ਗਯਾਤੀ (ਸੰਬੰਧੀ) ਹੈ । [ਮ. ਕੋ.

3) (ਪ੍ਰਭੂ) ਗਰੀਬਾਂ ਉਤੇ ਕ੍ਰਿਪਾਲੂ ਹੈ (ਉਹ) ਪ੍ਰਿਥਵੀ ਦਾ ਪਾਲਣਹਾਰ ਹੈ। (ਪ੍ਰਸ਼ਨ) ਫਿਰ ਉਹ ਕੀਕੂੰ ਜਾਣਿਆ ਜਾਵੇ ? ਕਿਉਂਕਿ ਕ੍ਰਿਪਾਲ ਤੇ ਪਾਲਣਹਾਰ ਸੁਣ ਕੇ ਸਮਝ ਤਾਂ ਨਹੀਂ ਨ ਪੈ ਜਾਂਦਾ। (ਉਤਰ) (ਉਹ ਗੋਬਿੰਦ) ਗਯਾਨ ਕਰਕੇ ਜਾਣਿਆ ਜਾਂਦਾ ਹੈ। (ਪ੍ਰਸ਼ਨ) ਜਾਣਨ ਦਾ ਲਾਭ? (ਉਤਰ) ਉਹ ਸਾਡੇ ਪਾਪਾਂ ਦੇ ਹਰਨੇ ਵਾਲਾ ਹਰੀ ਹੈ, ਉਹ (ਸਾਨੂੰ ਮੁਕਤੀ ਦੇਣ ਵਾਲਾ) ਗਾਤੀ ਹੈ। (ਪ੍ਰਸ਼ਨ) ਉਸ ਦਾ ਗਯਾਨ ਕਿਕੂੰ ਮਿਲੇ ? (ਉਤਰ) ਉਸ ਨੂੰ ਗੁਰੂ ਦੁਆਰਾ ਧਿਆਓ ਜੀ। [ਸੰ. ਪੋ.

4) (ਹੇ ਭਾਈ !) ਗੁਰੂ ਦੀ ਸ਼ਰਨ ਪੈ ਕੇ ਉਸ ਹਰੀ ਦਾ ਸਿਮਰਨ ਕਰੋ ਜੋ ਦੀਨਾਂ ਉਤੇ ਦਇਆ ਕਰਨ ਵਾਲਾ ਹੈ, ਜੋ ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਹੈ, ਜੋ ਸ੍ਰਿਸ਼ਟੀ ਦੇ ਜੀਵਾਂ ਦੇ ਦਿਲ ਦੀ ਜਾਣਨ ਵਾਲਾ ਹੈ ਅਤੇ ਜੋ ਉੱਚੀ ਆਤਮਕ ਅਵਸਥਾ ਦੇਣ ਵਾਲਾ ਹੈ। [ਦਰਪਣ

5) ਗੁਰਾਂ ਦੁਆਰੇ ਉਸ ਹਰੀ ਨੂੰ ਧਿਆਵੋ ਗਾਤੀ ਬੰਨ੍ਹ ਕੇ ਭਾਵ ਵਿਰੱਕਤ ਹੋ ਕੇ। ਵਾ ਗਾਤੀ ਬੰਨ੍ਹ ਕੇ ਭਾਵ ਤਕੜੇ ਹੋ ਕੇ ਹਰੀ ਨੂੰ ਧਿਆਵੋ, ਤਾਂ ਤੁਹਾਡੀ ਗੈਤੀ-ਮੋਖ ਹੋਵੇਗੀ।

**ਨਿਰਣੈ:** ਉਪਰੋਕਤ ਵੇਰਵੇ ਅਨੁਸਾਰ ਵਿਦਵਾਨਾਂ ਵਲੋਂ ਕੀਤੇ ਗਏ 'ਗਾਤੀ' ਪਦ ਦੇ ਛੇ ਅਰਥ ਸਾਹਮਣੇ ਆਏ ਹਨ-(੧) ਗਤੀ; (੨) ਸੰਬੰਧੀ; (੩) ਮੁਕਤੀ ਦੇਣ ਵਾਲਾ; (੪) ਆਤਮਕ ਅਵਸਥਾਂ ਦੇਣ ਵਾਲਾ; (੫) ਵਿਰੱਕਤ ਸਾਧ ਹੋ ਕੇ (੬) ਗਾਤੀ ਬੰਨ੍ਹ ਕੇ ਅਥਵਾ ਤਕੜੇ ਹੋ ਕੇ।

ਸਮੁੱਚੀ ਗੁਰਬਾਣੀ ਵਿਚੋਂ ਗਾਤੀ, ਗਾਤ, ਗਾਤਿ, ਗਾਤੁ ਆਦਿ ਸ਼ਬਦਾਂ ਦੀ ਵਰਤੋਂ ਵੇਖ ਕੇ ਪਾਠਕਾਂ ਦੀ ਸੁਰਤਿ ਆਪਣੇ ਆਪ ਹੀ ਇਕ ਅਰਥ ਅਪਨਾਉਣ ਵਲ ਖਿਚੀ ਜਾਵੇਗੀ-

**੧) ਕਰ ਜੋੜਿ ਨਾਨਕੁ ਸਰਣਿ ਆਇਓ,**

ਪ੍ਰਿਆ ਨਾਥ ਨਰਹਰ ਕਰਹੁ ਗਾਤ ॥ [ਪੰਨਾ ੪੩੨

੨) ਜਾਨੀ ਨ ਜਾਈ, ਤਾ ਕੀ ਗਾਤਿ ॥ [ਪੰਨਾ ੪੩੫

੩) ਹਰਿ ਹਰਿ ਨਾਮੁ ਦੀਓ ਕੀਰਤਨ ਕਉ, ਭਈ ਹਮਾਰੀ ਗਾਤਿ ॥ [ਪੰਨਾ ੬੮੧

੪) ਤੂ ਪਰੈ ਪਰੈ, ਅਪਰੰਪਰੁ ਸੁਆਮੀ, ਮਿਤਿ ਜਾਨਹੁ ਆਪਨ ਗਾਤੀ॥ [ਪੰਨਾ ੬੬੮

੫) ਨਾਨਕੁ ਜਨੁ ਕਹਤੁ ਬਾਤ, ਬਿਨਸਿ ਜੈ ਹੈ ਤੇਰੋ ਗਾਤੁ,
ਛਿਨੁ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ ॥ [ਪੰਨਾ ੧੩੫੨

੬) ... ਬਿਨਸਤ ਨਹ ਲਗੈ ਬਾਰ,ਓਰੇ ਸਮ ਗਾਤੁ ਹੈ ॥ [ਪੰਨਾ ੧੩੫੨

੭) ਰਾਖਹੁ ਸਰਣਿ ਅਨਾਥ ਦੀਨ ਕਉ, ਕਰਹੁ ਹਮਾਰੀ ਗਾਤੇ ॥ [ਪੰਨਾ ੨੦੯

੮) ਕਰਣ ਕਰਣ ਸਮ੍ਰਥ ਸੁਆਮੀ, ਹਰਿ ਏਕਸ ਤੇ ਮੇਰੀ ਗਾਤੇ॥ [ਪੰਨਾ ੧੨੦੯

ਭਾਵੇਂ ਉਪਰੋਕਤ ਉਦਾਹਰਣਾਂ ਵਿਚੋਂ ਭਾਵ ਅਨੁਸਾਰ ਦੋ ਤਿੰਨ ਪਰਕਾਰ ਦੇ ਅਰਥ ਸਾਹਮਣੇ ਆਏ ਹਨ ਪਰ ਨਿਰਣੈ ਅਧੀਨ ਪੰਕਤੀ ਵਿਚ 'ਗਾਤੀ' ਪਦ 'ਹਰਿ' ਦਾ ਵਿਸ਼ੇਸ਼ਣ ਹੀ ਹੈ ਅਤੇ ਪੰਕਤੀ ਦੇ ਭਾਵ ਨੂੰ ਮੁਖ ਰਖਦੇ ਹੋਏ ਇਕੋ ਅਰਥ (ਗਤੀ ਕਰਨ ਵਾਲਾ) ਹੀ ਖੋਜ ਕਸਵਟੀ ਤੇ ਪੂਰਾ ਉਤਰਦਾ ਹੈ ਜੋ ਕਿ ਢੁਕਵਾਂ ਹੈ।

(ਅ) 'ਪਰਮਾਰਥ ਸ੍ਰੀ ਗੁਰੂ ਗੰਥ ਸਾਹਿਬ ਜੀ, ਵਿਚ 'ਪਾਰਬ੍ਰਹਮ', 'ਦੇਵਾ' ਆਦਿ ਸ਼ਬਦਾਂ ਨੂੰ ਸੰਬੋਧਨ ਰੂਪ ਵਿਚ ਅਰਥਾਇਆ ਗਿਆ ਹੈ ਜੋ ਕਿ ਠੀਕ ਨਹੀਂ। ਇਹ ਜ਼ਰੂਰੀ ਨਹੀਂ ਕਿ ਜਿਥੇ ਕਿਤੇ ਵੀ ਕਿਸੇ ਨਾਵ ਸ਼ਬਦ ਦਾ ਅੰਤਲਾ ਅੱਖਰ ਮੁਕਤਾ ਹੋਵੇ ਤਾਂ ਉਸ ਦੇ ਅਰਥ ਜ਼ਰੂਰੀ ਹੀ ਸੰਬੋਧਨ ਰੂਪ ਵਿਚ ਕੀਤੇ ਜਾਣ ਵਾਹਿਗੁਰੂ ਦੀ ਉਸਤਤੀ ਅਨਪੁਰਖ ਰੂਪ ਵਿਚ ਕਰਨ ਦੇ ਅੰਸ਼ ਵੀ ਮੌਜੂਦ ਹਨ ਅਤੇ ਓਥੇ ਅਜਿਹਾ ਰੂਪ ਵਰਤਿਆ ਗਿਆ ਹੈ ਜਿਵੇਂ ਕਿ-

੧) ਆਠ ਪਹਰ ਜਿਹਵੇ ਆਰਾਧਿ ॥
ਪਾਰਬ੍ਰਹਮ ਠਾਕੁਰ ਆਗਾਧਿ ॥ [ਪੰਨਾ ੧੮੦

੨) ਪਾਰਬ੍ਰਹਮ ਅਪਰੰਪਰ ਸਤਿਗੁਰ,
ਜਿਸੁ ਸਿਮਰਤ ਮਨੁ ਸੀਤਲਾਇਣਾ ॥ [ਪੰਨਾ ੧੦੭੮

ਆਦਰ-ਵਾਚੀ ਭਾਵ ਵਿਚ ਅਨੇਕਾਂ ਥਾਵਾਂ ਤੇ ਔਕੜ ਦੀ ਵਰਤੋਂ ਨਹੀਂ ਹੁੰਦੀ, ਪਰਮੇਸ਼ਰ ਦੇ ਲਖਾਇਕ ਨਾਵਾਂ ਦਾ ਅੰਤਲਾ ਅਖਰ ਕਈ ਥਾਵਾਂ ਤੇ ਮੁਕਤਾ ਹੀ ਹੁੰਦਾ ਹੈ ।

## ਸਾਰੰਸ਼ ਅਤੇ ਸਿਧਾਂਤ

ਪਾਰਬ੍ਰਹਮ ਪਰਮੇਸ਼ਰ ਦੀ ਪ੍ਰਾਪਤੀ ਦਾ ਧੁਰਾ ਤੇ ਸਿਰਾ ਕੇਵਲ ਇਕੋ ਇਕ ਹੀ ਹੈ, 'ਗੁਰਮੁਖਿ (ਗੁਰੂ)। ਭਾਵ ਇਸ ਮਾਰਗ ਸੰਬੰਧੀ ਸਿਮਰਨ, ਕੀਰਤਨ, ਭਗਤੀ, ਜਪੁ, ਤਪੁ ਆਦਿ ਜੋ ਵੀ ਕਿਰਿਆ ਕਰਨੀ ਹੈ, ਸੱਚੇ ਮੁਰਸ਼ਦ ਦੇ ਮੁਰੀਦ ਹੋ ਕੇ ਕਰਨੀ ਹੈ, ਕਿਉਂ ਜੋ ਅਜਿਹੀ ਘਾਲਣਾ ਉਂਜ ਹੋ ਹੀ ਨਹੀਂ ਸਕਦੀ। ਇਸ ਅਵਸਥਾ ਦੀ ਉੱਚੀ ਟੀਸੀ ਨੂੰ ਭਾਵੇਂ ਅੱਖਰਾਂ ਰਾਹੀਂ ਬਿਆਨ ਕਰੇ ਜਾਂ ਬਕਤਾ ਬਣ ਕੇ ਵੰਨ ਸੁਵੰਨੇ ਨਕਸ਼ੇ ਵਿਖਾਈ ਜਾਵੇ ਪਰ 'ਨਿਬੇੜਾ' ਗੁਰ ਸ਼ਬਦ

ਦੁਆਰਾ ਹਰੇਕ ਦੀ ਆਪੋ ਆਪਣੀ ਨਾਮ ਕਮਾਈ ਅਨੁਸਾਰ ਹੀ ਹੋਣਾ ਹੈ। ਅਜਿਹੀ ਘਾਲ ਕਰਨੀ ਕਿਸੇ ਵਿਰਲੇ ਜਗਿਆਸੂ ਦੇ ਹਿਸੇ ਵਿਚ ਹੀ ਆਉਂਦੀ ਹੈ। ਇਸ ਸ਼ਬਦ ਵਿਚ **'ਸੋਈ ਭਗਤੁ ਇਕਾਤੀ ਜੀਉ'** ਰਾਹੀਂ ਇਹ ਸੰਕੇਤ ਮਿਲਦਾ ਹੈ ਕਿ ਜਿਸ ਮਨੁੱਖ ਦੇ ਹਿਰਦੇ ਵਿਚ ਪਰਮੇਸ਼ਰ ਦੀ ਰਸ-ਭਿੰਨੀ ਯਾਦ ਦੀ ਨਿਰੰਤਰ ਰੌ ਚੱਲ ਰਹੀ ਹੋਵੇ ਤਾਂ ਉਹੋ ਹੀ 'ਇਕਾਂਤੀ' ਹੈ। ਕਿਸੇ ਮਕਾਨ ਵਿਚ ਜਾਂ ਜੰਗਲ ਵਿਚ ਇਕੱਲੇ ਫਿਰਨ ਜਾਂ ਰਹਿਣ ਵਾਲੇ ਦਾ ਨਾਉਂ ਇਕਾਂਤੀ **ਨਹੀਂ ਹੋ ਸਕਦਾ** ਜਦ ਤੱਕ ਕਿ ਉਸ ਦਾ ਹਿਰਦਾ ੧ੴ ਦੀ ਧੁਨੀ ਵਿਚ ਟਿਕਦਾ ਨਹੀਂ। ਵਾਸ਼ਨਾ ਰਹਿਤ ਹੋ ਕੇ ਇਕ ਤੇ ਨ ਟਿਕਣ ਕਾਰਨ ਹੀ ਰਾਜਾ ਭਰਥਰੀ ਰਾਜ ਭਾਗ ਛੱਡ ਕੇ ਵੈਰਾਗੀ ਤਿਆਗੀ ਹੋ ਕੇ ਜੰਗਲ ਵੱਲ ਚਲਾ ਗਿਆ ਪਰ ਲਾਲ ਦੇ ਭੁਲੇਖੇ ਪਾਨ ਦੀ ਪੀਕ, ਜੋ ਕਿ ਚੰਨ ਦੀ ਚਾਂਦਨੀ ਵਿਚ ਲਾਲ ਵਾਂਗ ਚਮਕ ਰਹੀ ਸੀ, ਨਾਲ ਹੱਥ ਲਿਬੇੜ ਲਏ, ਮਗਰੋਂ ਅਤਿਅੰਤ **ਪਛਤਾਇਆ**। ਇਸ ਲਈ 'ਸੋ ਇਕਾਤੀ ਜਿਸ ਰਿਦਾ ਥਾਇ' (ਪੰਨਾ ੧੧੯੦) ਹੀ ਇਸ ਸ਼ਬਦ ਦਾ ਕੇਂਦਰੀ ਸਿਧਾਂਤ ਇਕ ਦੀ ਅਰਾਧਨਾ ਕਰਨਾ ਹੈ।

**ਮਾਝ ਮਹਲਾ ੫ ॥ ਕਹਿਆ ਕਰਣਾ , ਦਿਤਾ ਲੈਣਾ ॥ ਗਰੀਬਾ ਅਨਾਥਾ ਤੇਰਾ ਮਾਣਾ ॥ ਸਭ ਕਿਛੁ ਤੂੰ ਹੈ, ਤੂੰ ਹੈ ਮੇਰੇ ਪਿਆਰੇ, ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥ ੧ ॥ ਭਾਣੈ ਉਝੜ ਰਾਹਾ ॥ ਭਾਣੈ ਹਰਿ ਗੁਣ ਗੁਰਮਖਿ ਗਾਵਾਹਾ ॥ ਭਾਣੈ ਭਰਮਿ ਭਵੈ ਬਹੁ ਜੂਨੀ, ਸਭ ਕਿਛੁ ਤਿਸੈ ਰਜਾਈ ਜੀਉ ॥ ੨ ॥ ਨਾ ਕੋ ਮੂਰਖੁ ਨਾ ਕੋ ਸਿਆਣਾ ॥ ਵਰਤੈ ਸਭ* ਕਿਛੁ ਤੇਰਾ ਭਾਣਾ ॥ ਅਗਮ ਅਗੋਚਰ, ਬੇਅੰਤ, ਅਥਾਹਾ, ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥ ੩ ॥ ਖਾਕ ਸੰਤਨ ਕੀ ਦੇਹੁ ਪਿਅਰੇ ॥ ਆਇ ਪਇਆ, ਹਰਿ ਤੇਰੈ ਦੁਆਰੈ ॥ ਦਰਸਨੁ ਪੇਖਤ, ਮਨੁ ਆਘਾਵੈ, ਨਾਨਕ, ਮਿਲਣੁ ਸੁਭਾਈ ਜੀਉ ॥ ੪ ॥ ੭ ॥ ੧੪ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਗਰੀਬਾਂ, ਅਨਾਥਾਂ, ਤੂੰ ਹੈਂ, ਜਾਈਂ। **ਬਿੰਦੀ ਰਹਿਤ** : ਪਾਇਆ।

**ਵਿਸ਼ੇਸ਼ ਨੋਟ**-(੧) *੧੯੮੪ ਵਾਲੀ ਸ਼ਹੀਦੀ ਬੀੜ ਵਿੱਚ ਪਾਠ 'ਸਭੁ ਕਿਛੁ' ਹੈ।

(੨) 'ਰਜ਼ਾ ਅਤੇ 'ਖ਼ਾਕ' ਫ਼ਾਰਸੀ ਦੇ ਸ਼ਬਦ ਹੋਣ ਕਰਕੇ ਇਨ੍ਹਾਂ ਦਾ 'ਜ' ਅਤੇ 'ਖ' ਪੈਰੀਂ ਬਿੰਦੀ ਸਹਿਤ ਉਚਾਰਨਾ ਹੀ ਯੋਗ ਹੈ।

(੩) ਜੇ 'ਗਰੀਬਾਂ, ਅਨਾਥਾਂ' ਸ਼ਬਦ ਬਿੰਦੀ ਰਹਿਤ ਉਚਾਰੇ ਜਾਣ ਤਾਂ ਸੰਬੋਧਨ ਰੂਪ ਵਿਚ ਹੋ ਜਾਣਗੇ ਜਦ ਕਿ ਇਥੇ ਪਰਮੇਸ਼ਰ ਨਾਲ ਉਤਮ ਪੁਰਖ ਵਿਚ ਉਚਾਰਨ ਹੋ ਰਿਹਾ ਹੈ।

ਇਸੇ ਪਰਕਾਰ 'ਗਰੀਬਾ' ਅਤੇ 'ਅਨਾਥਾ' ਉਚਾਰਨ ਨਾਲ ਅਢੁਕਵੀਂ ਜਿਹੀ ਨਿਰਾਦਰੀ ਵਾਚਕ ਸਥਿਤੀ ਬਣ ਜਾਵੇਗੀ। ਇਸ ਲਈ ਅਤਿਅੰਤ ਜ਼ਰੂਰੀ ਹੈ ਕਿ ਪਾਠਕ ਵੀਰ ਅਜਿਹੀ ਸ਼ਬਦਾਵਲੀ ਦਾ ਉਚਾਰਨ ਸ਼ਬਦ ਦੇ ਭਾਵ ਅਨੁਸਾਰ ਬਿੰਦੀ ਸਹਿਤ ਜਾਂ ਬਿੰਦੀ ਰਹਿਤ ਕਰਨ ਦਾ ਅਭਿਆਸ ਪਕਾਉਣ ਕਿਉਂਕਿ 'ਅਖਰ ਲਿਖੇ ਸੇਈ ਗਾਵਾ' ਵਾਲੀ ਪੰਕਤੀ ਦੇ ਅਰਥ ਸਮਝੇ ਬਿਨਾਂ ਗ਼ਲਤ ਸੇਧ ਲੈਣੋਂ ਬਚਣ ਲਈ ਜਤਨਸ਼ੀਲ ਹੋਣ ਚਾਹੀਦਾ ਹੈ।

**ਪਦ ਅਰਥ:** ਕੁਦਰਿਤ-ਰਚਨਾ। ਬਲਿ ਜਾਈ ਜੀਉ-ਬਲਿਹਾਰ, ਸਦਕੇ ਜਾਂਦਾ ਹਾਂ ਜੀ। ਭਾਣੈ-ਰਜ਼ਾ ਵਿਚ। ਉਝੜ-ਕੁਰਾਹੇ, ਅਪੁਠੇ ਰਸਤੇ ਤੇ। ਰਾਹਾ-ਸਿੱਧੇ ਰਾਹ ਉੱਤੇ। ਰਜਾਈ-ਰਜ਼ਾ ਵਿਚ। ਖਾਕ-ਚਰਨ ਧੂੜ। ਆਘਾਵੈ-ਰੱਜ ਜਾਂਦਾ ਹੈ। ਸੁਭਾਈ-ਸੁਭਾਵਕ ਹੀ।

**ਅਰਥ** : (ਹੇ ਪ੍ਰਭੂ ! ਅੱਸਾਂ ਜੀਵਾਂ ਨੇ ਆਪ ਜੀ ਦਾ) ਆਖਿਆ (ਹੋਇਆ ਕੰਮ) ਕਰਣਾ ਹੈ (ਅਤੇ ਆਪ ਵਲੋਂ) ਦਿੱਤਾ (ਹੋਇਆ ਪਦਾਰਥ) ਲੈਣਾ (ਹੈ) । (ਅੱਸਾਂ) ਗਰੀਬਾਂ (ਨਾਚੀਜ਼ਾਂ) ਅਨਾਥਾਂ (ਡਿੱਗੇ ਹੋਇਆਂ) ਨੂੰ ਤੇਰਾ ਹੀ ਮਾਣ ਹੈ। ਹੇ ਮੇਰੇ ਪਿਅਰੇ (ਪ੍ਰਭੂ!) (ਸਾਡੇ ਲਈ ਤਾਂ) ਸਭ ਕੁਝ ਤੂੰ ਹੀ ਤੂੰ ਹੈਂ, (ਅਸੀਂ) ਤੇਰੀ ਰਚਨਾ ਤੋਂ ਸਦਕੇ ਜਾਂਦੇ ਹਾਂ ਜੀ।੧।

(ਹੁਣ ਅੰਤਰਗਤਿ ਹੋ ਕੇ ਮਨ ਨਾਲ ਗਲਾਂ ਕਰਦੇ ਹਨ, ਉਸ ਪ੍ਰਭੂ ਦੇ) ਭਾਣੇ (ਹੁਕਮ) ਵਿਚ ਕੋਈ ਜੀਵ) ਅਪੁੱਠੇ ਰਸਤੇ (ਅਤੇ ਕੋਈ) ਭਾਣੇ ਵਿਚੰ ਹ਼ੀ (ਸਿਧੇ) ਰਸਤੇ ਉਤੇ ਪਿਆ (ਹੋਇਆ ਹੈ)। ਭਾਣੇ ਵਿੱਚ (ਕੋਈ) ਗੁਰੂ ਦੁਆਰਾ ਹਰੀ ਦੇ ਗੁਣ ਗਾਉਂਦਾ ਹੈ। (ਉਸ ਪ੍ਰਭੂ ਦੇ) ਭਾਣੇ ਵਿੱਚ.(ਮਾਇਆ ਦੇ ਪ੍ਰਭਾਵ ਹੇਠ ਕੂੜ ਨੂੰ ਸੱਚ ਸਮਝਣ ਦੇ) ਭਰਮ ਵਿਚ (ਹੋਣ ਕਾਰਨ) ਬਹੁਤ ਜੂਨਾਂ ਵਿਚ ਭੌਂਦਾ ਫਿਰਦਾ ਹੈ। (ਪਰ ਇਹ) ਸਭ ਕੁਝ ਉਸ ਕਰਤਾ ਪੁਰਖ ਦੀ ਰਜ਼ਾ ਵਿੱਚ (ਹੀ ਹੋ ਰਿਹਾ ਹੈ) ਜੀ।੨।

(ਹੁਣ ਫਿਰ ਸਨਮੁਖ ਰੂਪ ਵਿਚ ਪ੍ਰਭੂ ਨਾਲ ਬਚਨ ਕਰਦੇ ਹਨ ਕਿ ਹੇ ਪ੍ਰਭੂ!) ਨਾ ਕੋਈ (ਜੀਵ) ਮੂਰਖ ਹੈ, ਨਾਂ (ਹੀ) ਕੋਈ ਸਿਆਣਾ ਹੈ। ਜੋ ਕੁਝ ਵਰਤ ਰਿਹਾ ਹੈ, ਸਭ ਤੇਰਾ ਭਾਣਾ (ਹੁਕਮ) ਹੈ। ਹੇ ਅਪੁੰਹਚ, ਅਗੋਚਰ, ਬੇਅੰਤ (ਅਤੇ) ਅਥਾਹ (ਪ੍ਰਭੂ!) ਤੇਰੀ ਕੀਮਤ ਕਹੀ ਨਹੀਂ ਜਾ ਸਕਦੀ ਜੀ।੩।

(ਹੇ ਮੇਰੇ) ਪਿਆਰੇ (ਪ੍ਰਭੂ! ਜੀ ਮੈਂ) ਤੇਰੇ ਦਰ ਉਤੇ ਆ ਢੱਠਾ ਹਾਂ (ਅਤੇ ਇਹੋ ਦਾਨ ਮੰਗਦਾ ਹਾਂ ਕਿ ਮੈਨੂੰ ਆਪਣੇ) ਸੰਤਾਂ ਦੀ ਚਰਨ-ਧੂੜ ਬਖਸ਼ਿਸ ਕਰੋ। ਨਾਨਕ (ਗੁਰੂ ਜੀ ਹਿਰਦੇ ਦੇ ਵਲਵਲੇ ਨੂੰ ਇਉਂ ਪ੍ਰਗਟ ਕਰਦੇ ਹਨ ਕਿ ਹੇ ਪ੍ਰਭੂ ਜੀ ! ਤੇਰੇ ਸੰਤਾਂ ਦਾ) ਦੀਦਾਰ ਕਰਦਿਆਂ (ਹੀ) ਮਨ ਤ੍ਰਿਪਤ ਹੋ ਜਾਂਦਾ ਹੈ (ਭਾਵ ਤ੍ਰਿਸ਼ਨਾ ਮੁੱਕ ਜਾਂਦੀ ਹੈ ਅਤੇ ਇਸ ਤਰ੍ਹਾਂ) ਸੁਭਾਵਕ ਹੀ (ਤੇਰਾ) ਮਿਲਾਪ ਹੋ ਜਾਂਦਾ ਹੈ।੪।੭।੧੪।

## ਅਰਥ ਭੇਦ ਅਤੇ ਨਿਰਣੈ

(੧) ਭਾਣੈ ਉਝੜ, ਭਾਣੈ ਰਾਹਾ ॥

ਭਾਣੈ, ਹਰਿ ਗੁਣ ਗੁਰਮੁਖਿ ਗਾਵਾਹਾ ॥

**ਭਾਣੈ, ਭਰਮਿ ਭਵੈ ਬਹੁ ਜੂਨੀ,**

**ਸਭ ਕਿਛੁ ਤਿਸੈ ਰਜਾਈ ਜੀਉ ॥**

ਇਸ ਪੰਕਤੀ ਵਿਚ 'ਗਾਵਾਹਾ' ਦਾ ਅਰਥ 'ਗਾਉਂਦੇ' ਹਨ ਬਹੁ-ਵਚਨੀ ਕਿਰਿਆ ਵਿਚ ਕਰਨਾ ਠੀਕ ਨਹੀਂ ਕਿਉਂਕਿ ਅੱਗੇ ਸ਼ਬਦ 'ਭਾਵੈ' ਇਕ ਵਚਨੀ ਕਿਰਿਆ ਨੂੰ ਸਪਸ਼ਟ ਕਰਦਾ ਹੈ-

(੨) **ਦਰਸਨੁ ਪੇਖਤ ਮਨੁ ਅਘਾਵੈ, ਨਾਨਕ ਮਿਲਣੁ ਸੁਭਾਈ ਜੀਉ ॥**

ਇਸ ਪੰਕਤੀ ਦੇ ਵੱਖ ਵੱਖ ਅਰਥਾਂ ਦੀ ਵੰਨਗੀ ਇਉਂ ਵੇਖੀ ਜਾ ਸਕਦੀ ਹੈ:-

ੳ) ਸ੍ਰੀ ਗੁਰੂ ਜੀ ਕਹਤੇ ਹੈਂ ਜਬ ਸੰਤੋ ਕੇ ਦਰਸਨ ਦੇਖਨ ਸੇ ਮਨੁ ਤ੍ਰਿਪਤ ਹੋਤਾ ਹੈ ਤਬ ਤੇਰਾ ਮਿਲਾਪ ਸੁਭਾਵਕ ਹੀ ਹੋ ਜਾਤਾ ਹੈ। [ਫ.ਸ.

ਅ) ਹੇ ਨਾਨਕ, (ਆਖ-ਪਰਮਾਤਮਾ ਦਾ) ਦਰਸਨ ਕੀਤਿਆਂ ਮਨ (ਦੁਨੀਆਂ ਦੇ ਪਦਾਰਥਾਂ ਵਲੋਂ) ਰੱਜ ਜਾਂਦਾ ਹੈ ਤੇ ਉਸ ਦੀ ਰਜ਼ਾ ਅਨੁਸਾਰ ਉਸ ਦਾ ਮਿਲਾਪ ਹੋ ਜਾਂਦਾ ਹੈ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ 'ਦਰਸਨ ਪੇਖਤ' ਤੋਂ ਭਾਵ ਪਰਮਾਤਮਾ ਦਾ ਦਰਸ਼ਨ ਨਹੀਂ, ਉਸ ਦੇ ਸੰਤਾਂ ਦਾ ਦਰਸ਼ਨ ਭਾਵ ਦੇ ਵਧੇਰੇ ਨੇੜੇ ਹੈ। ਜਿਥੇ ਸੰਤਾਂ ਦੀ ਚਰਨ ਧੂੜ ਦੀ ਦਿਲੀ-ਮੰਗ ਹੈ ਉਸ ਨਾਲ 'ਸੰਤਾਂ ਦਾ ਦਰਸ਼ਨ' ਮੰਗਣਾ ਵਧੇਰੇ ਫਬਦਾ ਹੈ ਕਿਉਂਕਿ ਸੰਤ ਵੀ ਤਾਂ ਪ੍ਰਭੂ ਦਾ ਹੀ ਰੂਪ ਹਨ। ਕੀ ਅਸਲੀ ਸੰਤਾਂ ਦਾ ਦੀਦਾਰ ਕੀਤਿਆਂ ਮਨ ਵਿਚ ਸ਼ਾਂਤੀ ਨਹੀਂ ਆਉਂਦੀ? (ਅ) ਵਾਲੇ ਅਰਥ ਖਿਚਵੇਂ ਜਹੇ ਹਨ। ਇਸੇ ਪ੍ਰਕਾਰ 'ਮਿਲਣੁ ਸੁਭਾਈ' ਵਿਚ 'ਸੁਭਾਈ' ਦੇ ਅਰਥ 'ਰਜ਼ਾ ਅਨੁਸਾਰ' ਕਰਨਾ ਠੀਕ ਨਹੀਂ। ਇਸ ਪਦ ਅਰਥ 'ਸੁਭਾਵਿਕ, ਸੁਤੇ ਹੀ' ਕਰਨਾ ਆਮ ਪਾਠਕਾਂ ਦੇ ਹਿਰਦੇ ਵਿਚ ਵਸੇ ਹੋਏ ਹਨ ਅਤੇ ਆਸ਼ੇ ਅਨੁਸਾਰ ਠੀਕ ਵੀ ਹਨ। 'ਸੁਭਾਈ' ਦੇ ਹੋਰ ਅਰਥ ਹੋ ਸਕਦੇ ਹਨ ਪਰ ਉਹ ਆਪੋ ਆਪਣੇ ਪਰਕਰਣ ਅਨੁਸਾਰ ਹੀ ਢੁਕਵੇਂ ਹੁੰਦੇ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਜਗਿਆਸੂ ਦੇ ਹਿਰਦੇ ਵਿਚ ਇਹ ਦ੍ਰਿੜ ਵਿਸ਼ਵਾਸ਼ ਬੱਝ ਜਾਵੇ ਕਿ ਜੋ ਕੁਝ ਵੀ ਇਸ ਸੰਸਾਰ ਵਿਚ ਹੋ ਰਿਹਾ ਹੈ, ਪ੍ਰਭੂ ਦੇ ਭਾਣੇ ਵਿਚ ਹੀ ਹੋ ਰਿਹਾ ਹੈ, ਉਸ ਦਾ ਦ੍ਰਿਸ਼ਟੀਕੋਨ ਬਦਲ ਜਾਂਦਾ ਹੈ। ਉਸ ਦੀਆਂ ਨਜ਼ਰਾਂ ਵਿਚੋਂ ਨਾਦਾਨ ਅਤੇ ਵਿਦਵਾਨ ਦਾ ਫ਼ਰਕ ਜਾਂਦਾ ਰਹਿੰਦਾ ਹੈ, ਕੁਮਰਾਗ ਅਤੇ ਸੁਮਾਰਗ ਤੋਂ ਉਤੇ ਉਠ ਜਾਂਦਾ ਹੈ; ਗਿਲੇ ਗੁਸ਼ਾਰੇ ਚੰਚਲਤਾਈ ਜਾਂਦੀ ਰਹਿੰਦੀ ਹੈ ਅਤੇ ਇਉਂ ਬੇਨਤੀ ਰੂਪ ਵਿਚ ਗੱਲਾਂ ਕਰਦਾ ਹੈ।

**ਮਤਿ ਸੁਮਤਿ ਤੇਰੈ ਵਸਿ ਸੁਆਮੀ, ਹਮ ਜੰਤ ਤੂ ਪੁਰਖੁ ਜੰਤੈਨੀ॥**[ਪੰਨਾ ੮੦੦

ਤਥਾ- **ਪਾਪ ਪੁੰਨ, ਹਮਰੈ ਵਸਿ ਨਾਹਿ ॥** [ਪੰਨਾ ੮੯੯

ਅਤੇ ਫਿਰ ਹਜੂਰੀ ਵਿਚ ਖੜਾ ਹੋਇਆ ਇਹੋ ਹੀ ਆਖਦਾ ਹੈ-

**ਤੁਧੁ ਬਿਨੁ ਦੂਜਾ ਨਾਹੀ ਕੋਇ॥ ਤੂ ਕਰਤਾਰੁ ਕਰਹਿ ਸੋ ਹੋਇ॥** [ਪੰਨਾ ੭੨੩

ਪਰ ਇਕ ਗੱਲ ਯਾਦ ਰਖਣ ਵਾਲੀ ਹੈ ਕਿ ਪ੍ਰਭੂ ਦਾ ਭਾਣਾ ਮਨ-ਹਠ ਅਤੇ ਆਪਣੇ ਬਲ ਨਾਲ ਨਹੀਂ ਮੰਨਿਆ ਜਾ ਸਕਦਾ। ਪ੍ਰਭੂ ਦੀ ਮਿਹਰ ਲਈ ਜੋਦੜੀਆਂ ਕਰਨੀਆਂ ਲੋੜੀਂਦੀਆਂ ਹਨ। ਜਿਸ ਜੀਵ ਉਪਰ ਉਹ ਦਿਆਲੂ ਹੁੰਦਾ ਹੈ ਉਸ ਪਾਸੋਂ ਆਪਣਾ ਭਾਣਾ ਆਪ ਮਨਵਾਉਂਦਾ ਹੈ, ਬਾਕੀ ਲੋਕਾਈ ਚਤੁਰਾਈ ਕਾਰਨ ਕੁਰਲਾਉਂਦੀ ਰਹਿੰਦੀ ਹੈ। ਇਹ ਅਵਸਥਾ 'ਬੁਧਿ ਬਦਲੀ ਸਿਧਿ ਪਾਈ' ਦੀ ਪ੍ਰਤੀਕ ਹੈ।

**ਮਾਝ ਮਹਲਾ ੫ ॥ ਦੁਖੁ ਤਦੇ, ਜਾ ਵਿਸਰਿ ਜਾਵੈ ॥ ਭੁਖ ਵਿਆਪੈ, ਬਹੁ ਬਿਧਿ ਧਾਵੈ ॥ ਸਿਮਰਤ ਨਾਮੁ ਸਦਾ ਸੁਹੇਲਾ, ਜਿਸੁ ਦੇਵੈ ਦੀਨ ਦਇਆਲਾ ਜੀਉ ॥ ੧ ॥ ਸਤਿਗੁਰੁ ਮੇਰਾ, ਵਡ ਸਮਰਥਾ ॥ ਜੀਇ ਸਮਾਲੀ, ਤਾ ਸਭੁ ਦੁਖੁ ਲਥਾ ॥ ਚਿੰਤਾ ਰੋਗ, ਗਈ ਹਉ ਪੀੜਾ, ਆਪਿ ਕਰੇ ਪ੍ਰਤਿਪਾਲਾ ਜੀਉ ॥ ੨ ॥ ਬਾਰਿਕ ਵਾਂਗੀ, ਹਉ ਸਭ ਕਿਛੁ ਮੰਗਾ ॥ ਦੇਦੇ ਤੋਟਿ ਨਾਂਹੀ ਪ੍ਰਭ ਰੰਗਾ ॥ ਪੈਰੀ ਪੈ ਪੈ ਬਹੁਤ ਮਨਾਈ, ਦੀਨ ਦਇਆਲ ਗੋਪਾਲਾ ਜੀਉ ॥ ੩ ॥ ਹਉ ਬਲਿਹਾਰੀ, ਸਤਿਗੁਰੁ ਪੂਰੇ ॥ ਜਿਨਿ, ਬੰਧਨ ਕਾਟੇ ਸਗਲੇ ਮੇਰੇ ॥ ਹਿਰਦੈ ਨਾਮੁ ਦੇ ਨਿਰਮਲ ਕੀਏ, ਨਾਨਕ, ਰੰਗਿ ਰਸਾਲਾ ਜੀਉ ॥ ੪ ॥ ੮ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਂ, ਸਮਾਲੀਂ, ਤਾਂ, ਵਾਂਗੀ, ਹਉਂ ਮੰਗਾਂ, ਦੇਂਦੇ, ਨਾਂਹੀਂ, ਪੈਰੀਂ, ਮਨਾਈਂ ।

**ਬਿੰਦੀ ਰਹਿਤ** : ਰੰਗਾ।

**ਨੋਟ** : 'ਮੰਗਾਂ' ਪਦ ਦਾ ਬਿੰਦੀ ਸਹਿਤ ਉਚਾਰਨ ਵੇਖ ਕੇ 'ਰੰਗਾ' ਪਦਾ ਉਚਾਰਨ ਬਿੰਦੀ ਸਹਿਤ 'ਰੰਗਾਂ' ਕਰਨਾ ਜ਼ਰੂਰੀ ਨਹੀਂ। ਵੇਖੋ ਅਗੇ ਅਰਥ ਭੇਦ ਅਤੇ ਨਿਰਣੈ।

**ਪਦ ਅਰਥ** : ਜਾਂ-ਜਦੋਂ। ਵਿਆਪੈ-ਲਗਦੀ ਹੈ। ਬਹੁ ਬਿਧਿ-ਕਈ ਤਰੀਕਿਆਂ ਨਾਲ। ਧਾਵੈ-ਦੋੜਦਾ ਹੈ। ਜੀਇ-ਜੀਉ, ਹਿਰਦੇ ਵਿਚ (ਨੋਟ-'ਜੀਉ' ਪਦ ਅਧਿਕਰਣ ਕਾਰਕ ਵਿਚ ਇਕ ਵਚਨ ਦਾ ਸੂਚਕ ਹੈ)। ਸਮਾਲੀ-ਮੈਂ ਸੰਭਾਲਦਾ (ਸਿਮਰਦਾ) ਹਾਂ। ਹਉ ਪੀੜਾ-ਹਉਮੈ ਦੀ ਪੀੜਾ । ਰੰਗਾ-ਰੰਗੀਲਾ ਪ੍ਰਭੂ । ਪੈਰੀ ਪੈ ਪੈ-ਪੈਰਾਂ ਉਤੇ ਡਿੱਗ ਕੇ ਭਾਵ ਬਹੁਤ ਤਰਲੇ ਕਰ ਕਰ ਕੇ। ਜਿਨਿ-ਜਿਸ ਨੇ। ਰੰਗਿ-ਪ੍ਰੇਮ ਵਿਚ। ਰਸਾਲਾ-ਰਸ ਵਾਲਾ, ਰਸੀਆ।

**ਅਰਥ** : (ਜੀਵ ਨੂੰ ਇਸ ਸੰਸਾਰ ਵਿਚ) ਦੁਖ ਉਦੋਂ ਹੀ (ਹੁੰਦਾ ਹੈ) ਜਦੋਂ (ਇਸ ਨੂੰ ਪਰਮੇਸ਼ਰ ਭੁੱਲ ਜਾਂਦਾ ਹੈ। (ਪਰਮੇਸ਼ਰ ਭੁਲ ਜਾਣ ਕਰ ਕੇ ਮਾਇਕ ਪਦਾਰਥਾਂ ਦੀ) ਭੁੱਖ

ਵਿਆਪਦੀ ਹੈ (ਤਾਂ ਫਿਰ ਇਹ) ਕਈ ਢੰਗਾਂ ਨਾਲ (ਉਸ ਭੁਖ ਦੀ ਪੂਰਤੀ ਲਈ ਇਧਰ ਉਧਰ) ਦੌੜਦਾ ਹੈ। (ਪਰ) ਜਿਸ (ਜੀਵ)ਨੂੰ ਦੀਨ ਦਇਆਲ (ਪ੍ਰਭੂ ਬਖਸ਼ਿਸ਼ ਕਰ ਕੇ ਆਪਣੇ ਨਾਮ ਦੀ ਦਾਤ) ਦੇਂਦਾ ਹੈ (ਉਹ) ਨਾਮ ਸਿਮਰਦਿਆਂ (ਇਸ ਸੰਸਾਰ ਵਿਚ) ਸਦਾ ਸੁੱਖੀ (ਰਹਿੰਦਾ ਹੈ) ਜੀ।੧।

(ਜੀਵ ਨੂੰ ਸਮਝਾਉਣ ਅਤੇ ਨਿਸ਼ਚਾ ਬੰਨ੍ਹਾਉਣ ਹਿਤ ਗੁਰੂ ਜੀ ਫੁਰਮਾਉਂਦੇ ਹਨ ਕਿ ) ਮੇਰਾ ਸਤਿਗੁਰੂ (ਵਾਹਿਗੁਰੂ) ਵਡਾ ਸ਼ਕਤੀਮਾਨ (ਸਭ ਕੁਝ ਕਰਨ ਯੋਗ) ਹੈ। (ਉਸ ਨੂੰ ਜਦੋਂ ਵੀ ਮੈਂ ਆਪਣੇ) ਹਿਰਦੇ ਵਿਚ ਯਾਦ ਕਰਦਾ ਹਾਂ ਤਾਂ (ਮੇਰਾ) ਸਾਰਾ ਦੂਖ ਦੂਰ ਹੋ ਜਾਂਦਾ ਹੈ। (ਮੇਰਾ) ਚਿੰਤਾ ਦਾ ਰੋਗ (ਅਤੇ) ਹਉਮੈ ਦੀ ਪੀੜ (ਦੂਰ ਹੋ) ਗਈ ਹੈ, (ਇਸ ਤਰ੍ਹਾਂ ਪ੍ਰਭੂ) ਆਪ (ਮੇਰੀ) ਪਾਲਣਾ ਕਰ ਰਿਹਾ ਹੈ ਜੀ।੨।

(ਹੇ ਭਾਈ! ਛੋਟੇ) ਬੱਚੇ ਵਾਂਗੂੰ ਮੈਂ (ਉਸ ਪਿਤਾ ਤੋਂ) ਸਭ ਕੁਝ ਮੰਗਦਾ ਹਾਂ (ਅਤੇ ਉਸ) ਰੰਗੀਲੇ ਪ੍ਰਭੂ ਨੂੰ (ਦਾਤਾਂ ਦੇਂਦਿਆਂ (ਕਦੇ) ਤੋਟ ਨਹੀਂ ਆਉਂਦੀ। (ਮੇਰਾ ਪ੍ਰਭੂ) ਦੀਨਾਂ ਤੇ ਦਇਆ ਕਰਨ ਵਾਲਾ, ਸ੍ਰਿਸ਼ਟੀ ਦੀ ਪਾਲਣਾ ਕਰਨ ਵਾਲਾ ਹੈ (ਮੈਂ ਉਸ ਦੀ ਕਿਰਪਾ ਪਰਾਪਤ ਕਰਨ ਹਿਤ ਉਸ ਦੇ) ਚਰਨਾਂ ਉਤੇ ਢਹਿ ਕੇ (ਭਾਵ ਤਰਲੇ ਲੈ ਕੇ ਉਸ ਨੂੰ) ਬਹੁਤ ਮਨਾਉਂਦਾ ਹਾਂ ਜੀ ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ (ਆਪਣੇ) ਪੂਰੇ (ਸਮਰਥ) ਸਤਿਗੁਰੂ ਤੋਂ ਸਦਕੇ ਜਾਂਦਾ ਹਾਂ ਜਿਸ ਨੇ (ਕਿ) ਮੇਰੇ (ਹਰ ਪ੍ਰਕਾਰ ਦੇ) ਸਾਰੇ ਬੰਧਨ ਕੱਟ ਦਿੱਤੇ ਹਨ। ਹਿਰਦੇ ਵਿਚ ਨਾਮ (ਦੀ ਦਾਤ) ਦੇ ਕੇ (ਮੈਨੂੰ) ਨਿਰਮਲ (ਪਵਿੱਤਰ) ਕਰ ਦਿਤਾ ਹੈ (ਅਤੇ ਮੈਂ ਉਸ ਦੇ) ਪਿਆਰ ਵਿਚ (ਰੰਗਿਆ ਹੋਇਆ) ਰਸ ਵਾਲਾ (ਭਾਵ ਰਸੀਆ ਬਣ ਗਿਆ ਹਾਂ) ਜੀ।੪।੮।੧੫।

## ਅਰਥ ਭੇਦ ਅਤੇ ਨਿਰਣੈ

### ਦੇਦੇ ਤੋਟਿ ਨਾਹੀ ਪ੍ਰਭ ਰੰਗਾ.... ॥

ਇਸ ਪੰਕਤੀ ਵਿਚ 'ਦੇਦੇ' ਜੁੜਤ ਸਰੂਪ ਨੂੰ ਕੁਝ ਟੀਕਾਕਾਰਾਂ ਨੇ ਪਦ ਛੇਦ ਰੂਪ ਵਿਚ 'ਦੇ ਦੇ' ਕਰ ਦਿਤਾ ਹੈ ਜੋ ਕਿ ਠੀਕ ਨਹੀਂ ਹੈ। ਇਸੇ ਪਰਕਾਰ 'ਰੰਗਾ' ਦੇ ਅਰਥ ਮੌਜਾਂ, ਖੁਸ਼ੀਆਂ, ਕਰਨ ਨਾਲ ਇਸ ਪਦ ਤੋਂ ਬਿੰਦੀ ਸਹਿਤ (ਰੰਗਾਂ) ਉਚਾਰਨ ਦੀ ਸੇਧ ਮਿਲਦੀ ਹੈ। ਟੀਕਾਕਾਰਾਂ ਵਲੋਂ ਕੀਤੇ ਅਰਥਾਂ ਦੀ ਵੰਨਗੀ ਵੇਖੋ-

੧) ਹੇ ਪ੍ਰਭੂ (ਰੰਗਾ) ਅਨੰਦ ਰੂਪ ਤੇਰੇ ਘਰ ਮੈ ਦੇਤੇ ਹੂਏ ਤੋਟਾ ਨਹੀਂ ਹੈ। [ਫ .ਸ.

੨) ਪ੍ਰਭੂ ਆਪ ਨੂੰ ਖੁਸ਼ੀਆਂ ਦੇਂਦਿਆਂ (ਕੋਈ) ਤੋਟਾ ਨਹੀਂ। [ਸੰ .ਪੋ.

੩) ਪ੍ਰਭੂ ਦੀਆਂ ਦਿਤੀਆਂ ਚੀਜ਼ਾਂ ਵਲੋਂ ਮੈਨੂੰ ਕਦੇ ਤੋਟ ਨਹੀਂ ਆਉਂਦੀ। [ਦਰਪਣ

4) ਰੰਗਾ- ਅਨੰਦ ਰੂਪ ਪ੍ਰਭੂ ਨੂੰ ਦੇਂਦਿਆਂ ਹੋਇਆਂ ਕੋਈ ਘਾਟਾ ਨਹੀਂ ਪੈਂਦਾ । [ਸੰ . ਸ.

**ਨਿਰਣੈ:** ਗੁਰਬਾਣੀ ਵਿਚ 'ਦੇਂਦੇ' ਅਤੇ 'ਦੇ ਦੇ' ਦੋ ਤਰ੍ਹਾਂ ਦੇ ਉਚਾਰਨ ਸੂਝ-ਬੂਝ ਨਾਲ

ਕਰਨੇ ਪੈਂਦੇ ਹਨ। ਪਦ-ਵੰਡ ਅਨੁਸਾਰ ਉਚਾਰਨ ਵਿਚ ਵੀ ਫਰਕ ਪੈ ਜਾਂਦਾ ਹੈ। 'ਦੇਦੇ' ਜੁੜਤ ਰੂਪ ਵਿਚ ਬਿੰਦੀ ਸਹਿਤ 'ਦੇਂਦੇ' ਅਤੇ ਪਦ-ਛੇਦ ਰੂਪ ਵਿਚ 'ਦੇ ਦੇ' ਬਿੰਦੀ ਰਹਿਤ ਹੀ ਉਚਾਰਨ ਹੋਵੇਗਾ। ਟੀਕਾਕਾਰਾਂ ਨੇ ਪਾਠਕਾਂ ਨੂੰ ਸ਼ੁੱਧ ਉਚਾਰਨ ਬਾਰੇ ਕੋਈ ਸੇਧ ਨਹੀ ਦਿਤੀ ਅਤੇ ਉਨ੍ਹਾਂ ਦੀ ਕੀਤੀ ਹੋਈ ਪਦ-ਵੰਡ ਵੀ ਵਖੋ ਵਖਰੀ ਹੈ । ਕਈ ਪੰਕਤੀਆਂ ਵਿਚ ਭਾਵੇਂ 'ਦੇਦੇ' ਪਦ ਇਕੱਠਾ ਰਖਣ ਨਾਲ ਅਰਥ ਵਿਚ ਕੋਈ ਫਰਕ ਨਹੀਂ ਪੈਂਦਾ ਪਰ ਕਾਵਿ ਦੇ ਪੱਖੋਂ ਵੇਖੀਏ ਤਾਂ ਜਿਥੇ 'ਦੇ ਦੇ' ਦੀ ਵਰਤੋਂ ਹੋਵੇ, ਉਸ ਪੰਕਤੀ ਜਾਂ ਨਾਲ ਦੀ ਜੁੜਵੀਂ ਪੰਕਤੀ ਵਿਚ 'ਲੈ ਲੈ' ਪਦਾਂ ਦੀ ਵਰਤੋਂ ਹੋਵੇ, ਉਥੇ 'ਦੇ ਦੇ' ਨੂੰ ਪਦ-ਛੇਦ ਕਰ ਕੇ 'ਦੇ ਦੇ ' ਉਚਾਰਨਾ ਹੀ ਸੁਹਜ ਅਤੇ ਸੁਆਦ ਬਣਾਉਂਦਾ ਹੈ। ਪਰ ਜਿਥੇ ਕੇਵਲ 'ਦੇਦੇ' ਪਦ ਹੋਵੇ ਉਥੇ ਉਸ ਵਿਚ ਵਰਤੇ ਗਏ ਅਰਥ ਭਾਵ ਅਨੁਸਾਰ ਹੀ ਉਚਾਰਨਾ ਠੀਕ ਹੈ। ਉਦਾਹਰਣ ਵਜੋਂ ਹੇਠ ਲਿਖੀਆਂ ਪੰਕਤੀਆਂ ਵੇਖੋ-

(ੳ) 'ਦੇਂਦੇ ਜੁੜਤ ਰੂਪ ਵਿਚ-

**੧) ਦੇਂਦੇ ਤੋਟਿ ਨਾਹੀ ਤਿਸੁ ਕਰਤੇ, ਪੂਰਿ ਰਹਿਓ ਰਤਨਾਗਰੁ ਰੇ॥** [ਪੰਨਾ ੨੦੯

**੨) ਦੇਂਦੇਂ ਤੋਟਿ ਨ ਆਵਈ, ਅਗਨਤ ਭਰੇ ਭੰਡਾਰ ॥** [ਪੰਨਾ ੨੫੭

**੩) ਦੇਂਦੇ ਤੋਟਿ ਨਾਹੀਂ ਭੰਡਾਰ॥ ਖਿਨ ਮਹਿ ਥਾਪਿ ਉਥਾਪਨਹਾਰ॥** [ਪੰਨਾ ੧੧੪੪

**੪) ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ ਨਾਹੀ ਭੰਡਾਰ॥** [ਪੰਨਾ ੫੦੪

(ਅ) 'ਦੇ ਦੇ ਪਦ ਛੇਦ ਰੂਪ ਵਿਚ,,

**੧) ਦੇ ਦੇ ਤੋਟਿ ਨ ਆਵਈ, ਲੈ ਲੈ ਥਕਿ ਪਾਈ ॥** [ਪੰਨਾ ੧੦੧੨

**੨) ਦੇ ਦੇ ਲੈਣਾ, ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ॥** [ਪੰਨਾ ੧੨੪੩

**੩) ਦੇ ਦੇ ਤੋਟਿ ਨ ਆਵੈ ਸਾਚੈ॥ ਲੈ ਲੈ ਮੁਕਰਿ ਪਉਂਦੇ ਕਾਚੇ ॥** [ਪੰਨਾ ੧੦੧੨

ਨੋਟ- ਨੰਬਰ ੧ ਅਤੇ ੩ ਵਾਲੇ 'ਦੇ ਦੇ' ਨੂੰ ਆਮ ਤੌਰ ਤੇ 'ਦੇਦੇ' ਇਕੱਠਾ ਪੜਦੇ ਹਨ। ਭਾਵੇਂ ਅਰਥ ਵਿਚ ਫਰਕ ਨਹੀਂ ਪੈਂਦਾ ਪਰ ਕਾਵਿ-ਬਣਤਰ ਨੂੰ ਮੁਖ ਰਖਣਾ ਵੀ ਸਾਡਾ ਫਰਜ਼ ਹੈ।

(ੲ) 'ਦੇ ਦੇ' ਦਾ ਨਿਖੜਵਾਂ ਰੂਪ-

**੧) ਦੇ ਦੇ ਨੀਵ ਦਿਵਾਲ ਉਸਾਰੀ, ਭਸ ਮੰਦਰ ਕੀ ਢੇਰੀ ॥** [ਪੰਨਾ ੧੫੫

**੨) ਦੇ ਦੇ ਲੈਣਾ, ਲੈ ਲੈ ਦੇਣਾ, ਨਰਕਿ ਸੁਰਗਿ ਅਵਤਾਰ ॥** [ਪੰਨਾ ੪੩੩

**੩) ਦੇ ਦੇ ਮੰਗਹਿ ਸਹਸਾ ਗੂਣਾ, ਸੋਭ ਕਰੇ ਸੰਸਾਰੁ ॥** [ਪੰਨਾ ੪੬੬

ਇਸੇ ਪ੍ਰਕਾਰ 'ਪ੍ਰਭ ਰੰਗਾ' ਦੇ ਅਰਥ ਪ੍ਰਭੂ ਦੀਆਂ ਦਿਤੀਆਂ ਖੁਸ਼ੀਆਂ ਨਹੀਂ ਜਿਵੇਂ ਕਿ ਨੰ. ੨ ਅਤੇ ੩ ਵਾਲੇ ਅਰਥਾਂ ਵਿਚ ਅੰਕਿਤ ਹੈ। 'ਰੰਗਾ' ਪਦ ਪ੍ਰਭੂ ਦਾ ਵਿਸ਼ੇਸ਼ਣ ਹੈ ਭਾਵ ਰੰਗਾਂ ਵਾਲਾ, ਰੰਗੀਲਾ ਪ੍ਰਭੂ। ਇਸ ਦੀ ਪ੍ਰੋੜਤਾ 'ਹਰਿ ਰੰਗਾ...' (ਪੰਨਾ ੧੦੬੨) ਤੋਂ ਵੀ ਹੋ ਜਾਂਦੀ ਹੈ-ਉਸ ਰੰਗੀਲੇ ਪ੍ਰਭੂ ਨੂੰ ਦੇਂਦਿਆਂ ਕਦੀ ਤੋਟਿ ਨਹੀਂ ਆਉਂਦੀ।

ਜਿਥੋਂ ਤਕ 'ਰੰਗਾ' ਪਦਾ ਦਾ ਕੰਨਾ ਬਿੰਦੀ ਸਹਿਤ ਉਚਾਰਨ ਦਾ ਸਬੰਧ ਹੈ, ਇਹ ਸਿਵਾਇ 'ਜਪੁ' ਬਾਣੀ ਵਿਚ 'ਜੀਅ ਜਾਤਿ ਰੰਗਾਂ ਕੇ ਨਾਵ' ਤੋਂ ਹੋਰ ਕਿਤੇ ਨਹੀਂ ਉਚਾਰਨ ਹੁੰਦਾ।

ਬਾਕੀ ਹਰ ਥਾਂ ਤੇ ਇਸ ਸ਼ਬਦ ਦਾ ਉਚਾਰਨ ਬਿੰਦੀ ਰਹਿਤ ਹੀ ਹੁੰਦਾ ਹੈਂ, ਜਿਵੇਂ-

੧) ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥ [ਪੰਨਾ ੧੬੦

੨) ਰੈਣਿ ਦਿਨਸੁ ਰਹੈ ਇਕ ਰੰਗਾ ॥ [ਪੰਨਾ ੧੮੧

੩) ਬਿਆਪਤ ਭੂਮਿ ਰੰਕ ਅਰੁ ਰੰਗਾ।। [ਪੰਨਾ ੧੮੨

੪) ਬਰਨਿ ਨ ਸਾਕਉ ਤੁਮਰੇ ਰੰਗਾ... ॥ [ਪੰਨਾ ੨੦੭

੫) ਅਨਿਕ ਜਨਮ ਕੀਏ ਬਹੁ ਰੰਗਾ ॥ [ਪੰਨਾ ੩੨੬

੬) ਕੁਦਰਤਿ ਵਰਤੈ ਰੂਪ ਅਰੁ ਰੰਗਾ ॥ [ਪੰਨਾ ੩੭੬

੭) ਹਮ ਓਇ ਮਿਲਿ ਹੋਏ ਇਕ ਰੰਗਾ ॥ [ਪੰਨਾ ੩੯੧

੮) ਹਮ ਮੂਰਖ ਮੁਗਧ ਸਰਣਾਗਤੀ,
ਮਿਲੁ ਗੋਬਿੰਦ ਰੰਗਾ ਰਾਮਰਾਜੇ ॥ [ਪੰਨਾ ੪੪੯

੯) ਕਨਿਕ ਭੂਖਨ ਕੀਏ ਬਹੁ ਰੰਗਾ ॥ [ਪੰਨਾ ੭੨੬

੧੦) ਧੀਰਉ ਦੇਖਿ ਤੁਮਾਰੇ ਰੰਗਾ ॥ [ਪੰਨਾ ੮੨੫

੧੧) ਤੁਮਰੋ ਧਿਆਨੁ ਤੁਮਾਰੋ ਰੰਗਾ ॥ [ਪੰਨਾ ੮੨੮

੧੨) ਚੜੇ ਸਵਾਇਆ ਨਿਤ ਨਿਤ ਰੰਗਾ... ॥ [ਪੰਨਾ ੧੦੭੪

੧੩) ਰਿਖੀਕੇਸ ਗੋਵਰਧਨਧਾਰੀ, ਮੁਰਲੀ ਮਨੋਹਰ ਹਰਿ ਰੰਗਾ॥ [ਪੰਨਾ ੧੦੮੨

੧੪) ਹਰਿ ਰੰਗ ਰੰਗਾ ਸਹਜਿ ਮਾਣੁ ॥ [ਪੰਨਾ ੧੧੮੦

੧੫) ਭਗਤਹ ਦਰਸੁ ਦੇਖਿ, ਨੈਨ ਰੰਗਾ... ॥ [ਪੰਨਾ ੧੨੦੬

੧੬) ਦੇਖੇ ਨਾਨਾ ਰੂਪ ਬਹੁ ਰੰਗਾ, ਅਨ ਨਾਹੀ ਤੁਮ ਭਾਤੇ॥ [ਪੰਨਾ ੧੨੦੯

੧੭) ਰੰਗਾ ਰੰਗ ਰੰਗਨ ਕੇ ਰੰਗਾ॥ ਕੀਟ ਹਸਤ ਪੂਰਨ ਸਭ ਸੰਗਾ॥ [ਪੰ. ੧੩੦੪

ਪ੍ਰਕਰਣ ਅਨੁਸਾਰ 'ਰੰਗਾ' ਪਦ ਦੇ ਕਈ ਅਰਥ ਹੋ ਸਕਦੇ ਹਨ ਪਰ ਆਮ ਤੌਰ ਤੇ ਬਿੰਦੀ ਸਹਿਤ ਉਚਾਰਨ ਓਦੋਂ ਹੀ ਹੁੰਦਾ ਹੈ ਜਦੋਂ ਸੰਬੰਧਕੀ ਪਦ ਅੱਗੇ ਆਵੇ, ਜਿਵੇਂ ਕਿ ਜਪੁਜੀ ਦੀ ੧੬ਵੀਂ ਪਉੜੀ ਵਿਚ 'ਜੀਅ ਜਾਤਿ ਰੰਗਾ ਕੇ ਨਾਵ' ਵਿਚ 'ਕੇ' ਸਬੰਧਕੀ ਪਦ ਦਰਜ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਆਤਮਿਕ ਮੰਡਲ ਦੇ ਦੁੱਖ, ਭੁੱਖ, ਤੇ ਸੁੱਖ ਦਾ ਅਨਭਵੀ ਵਰਣਨ ਹੈ। ਮਾਇਆ ਦੇ ਬੰਧਨਾਂ ਵਿਚ ਜਕੜੇ ਹੋਏ ਮਨੁੱਖਾਂ ਨੂੰ ਮਾਇਆ ਦੀ ਥੁੜ ਜਾਂ ਅਣਹੋਂਦ ਦੁੱਖ ਤੇ ਭੁੱਖ ਆਦਿ ਮਾਇਆ ਦੀ ਹੋਂਦ ਸੁੱਖਾਂ ਦਾ ਰੂਪ ਦਿਖਾਈ ਦੇਂਦੀ ਹੈ ਪਰ ਪ੍ਰਭੂ ਦੇ ਪਿਆਰਿਆਂ ਨੂੰ ਪ੍ਰਭੂ ਦਾ ਵਿਸਰ ਜਾਣਾ ਸਭ ਤੋਂ ਵਡਾ ਦੁੱਖ ਅਤੇ ਉਸ ਦੀ ਸਦੈਵੀ-ਯਾਦ ਸੁੱਖਾਂ ਦਾ ਮੂਲ ਰੂਪ ਦਿਖਾਈ ਦੇਂਦੀ ਹੈ। ਗੁਰਬਾਣੀ ਵਿਚ ਅੰਕਿਤ ਹੈ-

੧) ਮੇਰਾ ਪ੍ਰਭੁ ਬਿਸਰੈ, ਹਉ ਮਰਉ ਦੁਖਾਲੀ॥ [ਪੰਨਾ ੭੯੬

੨) ਪ੍ਰਭ ਬਿਸਰਤ ਮਹਾ ਦੁਖੁ ਪਾਇਓ,
ਇਹੁ ਨਾਨਕ ਤਤੁ ਬੀਚਾਰਓ॥ [ਪੰਨਾ ੧੦੦੧

੩) ਚੀਤਿ ਆਵੈ, ਤਾਂ ਮਹਾਂ ਅਨੰਦ ॥
ਚੀਤਿ ਆਵੈ ਤਾਂ ਸਭਿ ਦੁਖ ਭੰਜ ॥ [ਪੰਨਾ ੧੧੪੧

ਹਉਮੈ ਦੀ ਪੀੜਾ ਅਤੇ ਹੋਰ ਜੋ ਜੋ ਦੁਖ ਜੀਵਨ ਵਿਚ ਵਿਆਪਦੇ ਹਨ ਉਨ੍ਹਾਂ ਤੋਂ ਛੁਟਕਾਰਾ ਪਾਉਣ ਅਤੇ ਸਚਾ ਸੁੱਖ ਪ੍ਰਾਪਤ ਕਰਨ ਲਈ ਇਕ ਅਤਿ ਸੁੰਦਰ ਪ੍ਰੇਰਨਾ ਮਿਲਦੀ ਹੈ। ਉਹ ਜੁਗਤੀ ਇਹ ਹੈ ਕਿ ਜੀਵ ਰੂਪ ਜਗਿਆਸੂ ਕਿਰਪਾਲੂ ਪਿਤਾ ਪਾਸੋਂ ਬਾਰਿਕ ਰੂਪ ਧਾਰ ਕੇ ਸਭ ਕੁਝ ਮੰਗ ਲਵੇ ਫਿਰ ਰੰਗੀ ਪਾਤਸ਼ਾਹ ਜੀ ਤੁਠ ਕੇ ਦੇਣ ਵਿਚ ਢਿਲ ਨਹੀਂ ਕਰਦੇ। ਭਾਵ ਬਾਲਕ ਬੁਧੀ ਵੈਰ ਭਾਵਨਾ ਤੋਂ ਰਹਿਤ ਅਤੇ ਵਿਕਾਰਾਂ ਦੀ ਮੈਲ ਤੋਂ ਨਿਰਲੇਪ ਹੁੰਦੀ ਹੈ। ਵੇਖੋ 'ਧੰਨੈ ਸੇਵਿਆ ਬਾਲ ਬੁਧਿ।' ਅਤੇ 'ਪਾਂਚ ਬਰਖ ਕੋ ਅਨਾਥ ਧ੍ਰੂ ਬਾਰਿਕ...' ਦੀਆਂ ਜੀਵਨ ਝਲਕਾਂ ਤੋਂ ਸਾਨੂੰ ਹਰੇਕ ਨੂੰ ਨਾਮ-ਸਿਮਰਨ ਦੀ ਭਰਪੂਰ ਪ੍ਰੇਰਨਾ ਮਿਲਦੀ ਹੈ। ਫਿਰ ਜਗਿਆਸੂ ਦੇ ਮਨ ਵਿਚ ਇਕ ਹੋਰ ਦ੍ਰਿੜਤਾ ਲਿਆਉਂਦੀ ਹੈ, ਉਹ ਹੈ ਗੁਰੂ ਦੀ ਸਮੱਰਥਾ ਬਾਰੇ- 'ਸਤਿਗੁਰੁ ਮੇਰਾ ਵਡ ਸਮਰਥਾ'। ਮਥੁਰਾ ਭੱਟ ਨੇ ਵੀ ਇਹ ਗਲ ਆਖੀ ਹੈ-

ਗੁਰੂ ਸਮਰਥੁ ਗਹਿ ਕਰੀਆ, ਧ੍ਰੁਵ ਬੁਧਿ ਸੁਮਤਿ ਸਮ੍ਹਾਰਨ ਕਉ ॥
ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ, ਅਘ ਪੁੰਜ ਤਰੰਗ ਨਿਵਾਰਨ ਕਉ ॥
ਮਥੁਰਾ ਜਨ ਜਾਨਿ ਕਹੀ ਜੀਅ ਸਾਚੁ,
ਸੁ ਅਉਰ ਕਛੂ ਨ ਬਿਚਾਰਨ ਕਉ ॥
ਹਰਿਨਾਮੁ ਬੋਹਿਥੁ ਬਡੌ ਕਲਿ ਮੈਂ,
ਭਵ ਸਾਗਰ ਪਾਰਿ ਉਤਾਰਨ ਕਉ ॥ [ਪੰਨਾ ੧੪੦੪

**ਮਾਝ ਮਹਲਾ ੫ ॥ ਲਾਲ ਗੋਪਾਲ, ਦਇਆਲ ਰੰਗੀਲੇ ॥ ਗਹਿਰ ਗੰਭੀਰ ਬੇਅੰਤ, ਗੋਵਿੰਦੇ ॥ ਊਚ ਅਥਾਹ ਬੇਅੰਤ ਸੁਆਮੀ, ਸਿਮਰਿ ਸਿਮਰਿ, ਹਉ ਜੀਵਾਂ ਜੀਉ ॥ ੧ ॥ ਦੁਖ ਭੰਜਨ, ਨਿਧਾਨ ਅਮੋਲੇ ॥ ਨਿਰਭਉ ਨਿਰਵੈਰ, ਅਥਾਹ ਅਤੋਲੇ ॥ ਅਕਾਲ ਮੂਰਤਿ ਅਜੂਨੀ ਸੰਭੌ, ਮਨਿ ਸਿਮਰਤ, ਠੰਢਾ ਥੀਵਾਂ ਜੀਉ ॥ ੨ ॥ ਸਦਾ ਸੰਗੀ, ਹਰਿ ਰੰਗ ਗੋਪਾਲਾ ॥ ਊਚ ਨੀਚ, ਕਰੇ ਪ੍ਰਤਿਪਾਲਾ ॥ ਨਾਮੁ ਰਸਾਇਣ, ਮਨੁ ਤ੍ਰਿਪਤਾਇਣੁ, ਗੁਰਮੁਖਿ ਅੰਮ੍ਰਿਤ ਪੀਵਾਂ ਜੀਉ ॥ ੩ ॥ ਦੁਖਿ ਸੁਖਿ, ਪਿਆਰੇ ਤੁਧ ਧਿਆਈ ॥ ਏਹ ਸੁਮਤਿ, ਗੁਰੂ ਤੇ ਪਾਈ ॥ ਨਾਨਕ ਕੀ ਧਰ ਤੂੰ ਹੈ ਠਾਕੁਰ, ਹਰਿ ਰੰਗਿ ਪਾਰਿ ਪਰੀਵਾਂ ਜੀਉ ॥ ੪ ॥ ੯ ॥ ੧੬ ॥**

# ਉਚਾਰਨ ਸੇਧ

**ਬਿੰਦੀ ਸਹਿਤ** : ਹਉਂ, ਪੀਵਾਂ, ਧਿਆਈਂ, ਪਾਈਂ, ਹੈਂ, ਪਰੀਵਾਂ।

**ਬਿੰਦੀ ਰਹਿਤ** : ਕਰੇ ।

**ਫੁਟਕਲ** : 'ਸੁਮਤਿ' ਪਦ ਨੂੰ ਨਿਖੇੜ ਕੇ, 'ਸੁ ਮਤਿ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ** : ਲਾਲ-ਹੇ ਪਿਆਰੇ । ਨਿਧਾਨ ਅਮੋਲੇ-ਹੇ ਅਮੋਲਕ (ਗੁਣਾਂ ਦੇ) ਖ਼ਜ਼ਾਨੇ।। ਸੰਭੋ-ਹੇ ਆਪਣੇ ਆਪ ਤੋਂ ਆਪ ਪ੍ਰਕਾਸ਼ ਹੋਣ ਵਾਲੇ।। ਹਰਿ ਰੰਗਾ—ਰੰਗਾਂ-ਕੌਤਕਾਂ ਵਾਲਾ ਹਰੀ। ਰਸਾਇਣ-ਰਸਾਂ ਦਾ ਘਰ। ਮਨ ਤ੍ਰਿਪਤਾਇਣ-ਮਨ ਨੂੰ ਸ਼ਾਂਤ ਕਰ ਦੇਣ ਵਾਲਾ। **ਪਾਰਿ ਪਰੀਵਾਂ** ਜੀਉ-ਪਾਰ ਪਵਾਂ ਜੀ।

**ਅਰਥ** : ਹੇ ਪਿਆਰੇ! ਪ੍ਰਿਥਵੀ ਦੇ ਮਾਲਕ ਦਇਆ ਦੇ ਘਰ! ਪ੍ਰੇਮ ਦੇ ਸੋਮੇ! ਡੂੰਘੇ ਤੇ ਸੰਜੀਦਾ! ਹੇ ਬੇਅੰਤ! ਹੇ ਗੋਬਿੰਦ ਜੀ!, ਉਚੇ, ਅਥਾਹ ਅਤੇ ਬੇਅੰਤ ਸੁਆਮੀ! (ਮੇਰੇ ਉਤੇ ਕਿਰਪਾ ਕਰ ਕਿ) ਮੈਂ (ਤੈਨੂੰ) ਯਾਦ ਕਰ ਕਰ ਕੇ ਜੀਉਂਦਾਂ ਰਹਾਂ ਜੀ।੧।

ਹੇ ਦੁੱਖਾਂ ਦੇ ਨਾਸ਼ ਕਰਨ ਵਾਲੇ! ਅਮੋਲਕ (ਗੁਣਾਂ ਦੇ) ਖ਼ਜ਼ਾਨੇ! ਹੇ ਭੈ ਰਹਿਤ!, ਵੈਰ ਰਹਿਤ, ਅਥਾਹ, ਤੋਲ ਤੋਂ ਰਹਿਤ, ਕਾਲ ਤੋਂ ਰਹਿਤ, ਸਰੂਪ ਵਾਲੇ! ਜੂਨਾਂ ਵਿਚ ਨਾ ਆਉਣ ਵਾਲੇ! ਹੇ ਆਪਣੇ ਆਪ ਤੋਂ ਪਰਕਾਸ਼ ਹੋਣ ਵਾਲੇ! ਕਿਰਪਾ ਕਰੋ ਕਿ ਮੈਂ ਤੁਹਾਨੂੰ) ਮਨ (ਵਿਚ) ਸਿਮਰਦਿਆਂ ਠੰਢਾ ਹੋ ਜਾਵਾਂ (ਭਾਵ ਨਾਮ ਦੇ ਸ਼ਾਂਤ-ਰੱਸ ਵਿਚ ਟਿਕ ਜਾਵਾਂ ਜੀ)।੨।

(ਹੇ ਭਾਈ! ਹਰ ਥਾਂ ਉਤੇ ਹਰੇਕ) ਦਾ (ਸਦੀਵੀ) ਸਾਥੀ, ਕੌਤਕਾਂ ਵਾਲਾ ਹਰੀ (ਜੋ) ਉਚੇ ਨੀਵੇਂ (ਭਾਵ ਅਮੀਰ ਗਰੀਬ ਸਭ ਖ਼ਲਕਤ ਦੀ) ਪਾਲਣਾ ਕਰ ਰਿਹਾ ਹੈ। (ਉਸ ਦਾ) ਨਾਮ (ਜੋ) ਰੱਸਾਂ ਦਾ ਘਰ ਹੈ ਅਤੇ ਮਨ ਨੂੰ ਸ਼ਾਂਤ ਕਰ ਦੇਣ ਵਾਲਾ ਹੈ, (ਮੇਰਾ ਦਿਲ ਕਰਦਾ ਹੈ ਕਿ) ਗੁਰੂ ਰਾਹੀਂ (ਮੈਂ ਵੀ ਉਸ) ਅੰਮ੍ਰਿਤ (ਨਾਮ) ਨੂੰ ਪੀਂਦਾ ਰਹਾਂ ਜੀ।੩।

ਇਹ ਸ੍ਰੇਸ਼ਟ ਮਤਿ (ਮੈਂ) ਗੁਰੂ ਪਾਸੋਂ ਪਰਾਪਤ ਕੀਤੀ ਹੈ - ਹੇ ਪਿਆਰੇ (ਪ੍ਰਭੂ! ਦੁੱਖ ਵਿਚ (ਅਤੇ) ਸੁੱਖ ਵਿਚ (ਮੈਂ) ਤੈਨੂੰ ਧਿਆਵਾਂ। ਹੇ ਠਾਕੁਰ ਜੀ! (ਮੈਂ) ਨਾਨਕ ਦੀ ਟੇਕ ਤੂੰ (ਹੀ) ਹੈਂ (ਇਸ ਲਈ ਹੇ) ਹਰੀ ! (ਤੇਰੇ) ਪ੍ਰੇਮ ਵਿਚ ਲੀਨ ਹੋ ਕੇ ਸੰਸਾਰ ਸਾਗਰ ਤੋਂ) ਪਾਰ ਹੋ ਜਾਵਾਂ ਜੀ।੪।੯।੧੬।

# ਅਰਥ ਭੇਦ ਅਤੇ ਨਿਰਣੈ

## (ੳ) ਸਿਮਰਿ ਸਿਮਰਿ ਹਉ ਜੀਵਾ ਜੀਉ ॥

ਇਸ ਸਬਦ ਦੇ ਚਾਰ ਅੰਗ ਹਨ ਅਤੇ ਸ਼ਬਦ ਦਾ ਸਾਰ ਬੇਨਤੀ ਰੂਪ ਵਿਚ ਪ੍ਰਭੂ ਤੋਂ ਨਿਰਮਲ ਮੰਗ ਕੀਤੀ ਹੈ, ਕਿਉਂਕਿ ਜੀਵਾਂ, ਥੀਵਾਂ, ਪਰੀਵਾਂ, ਕਿਰਿਆਵਾਚੀ ਪਦ ਉਤਮ ਪੁਰਖ ਦੇ ਰੂਪ ਵਿਚ ਆਪਣੀ ਮੰਗ ਨੂੰ ਪਰਗਟਾਉਂਦੇ ਹਨ। ਇਥੇ ਆਪਣੀ ਅਵਸਥਾ ਦਾ ਵਰਣਨ ਨਹੀਂ ਕੀਤਾ ਗਿਆ ਜਿਵੇਂ ਕਿ ਪਹਿਲੇ ਟੀਕਾਕਾਰਾਂ ਵਲੋਂ ਵਰਤੀ ਗਈ ਸ਼ਬਦਾਵਲੀ 'ਚ ਝਲਕ ਪੈਂਦੀ

ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਇਉਂ ਅਰਥ ਕੀਤੇ ਹਨ-

(੧) (ਮੈਂ) ਆਤਮ ਜੀਵਨ ਹਾਸਲ ਕਰਦਾ ਹਾਂ। (੨) ਸ਼ਾਂਤ ਚਿਤ ਹੋ ਜਾਂਦਾ ਹਾਂ ! (੩) ਪੀਂਦਾ ਰਹਿੰਦਾ ਹਾਂ। (੪) ਪਾਰ ਲੰਘਾ ਸਕਦਾ ਹਾਂ।

ਇਸੇ ਪਰਕਾਰ ਭਾ. ਸਾਹਿਬ ਵੀਰ ਸਿੰਘ ਜੀ ਨੇ ਬਾਕੀ ਸ਼ਬਦਾਵਲੀ ਨੂੰ ਠੀਕ ਅਨੁਭਵ ਕੀਤਾ ਹੈ, ਪਰ ਜੋ ਤੀਜੇ ਅੰਗ ਦੇ ਅਰਥ ਸੰਬੋਧਨ ਰੂਪ ਵਿਚ ਕੀਤੇ ਹਨ ਉਹ ਅਰਥ ਠੀਕ ਨਹੀਂ ਜਾਪਦੇ। ਨਿਰੁਕਤ ਵਿਚ ਆਪ ਨੇ 'ਕਰੇ' ਪਦ ਦੇ ਅਰਥ ਇਉਂ ਕੀਤੇ ਹਨ-'ਕਰੇ-ਅਸਲੀ ਵਿਚ ਕਰੇਂ ਹੈਂ, ਤੂੰ ਕਰਦਾ ਹੈਂ। ਅਨੁਸਾਰ ਗੁਰਬਾਣੀ ਵਿਚ ਬਹੁਤ ਘੱਟ ਵਰਤੀ ਹੋਈ ਹੈ। ਉਸ ਸਮੇਂ ਸ਼ਾਇਦ ਬੋਲ ਚਾਲ ਵਿਚ ਵੀ ਘੱਟ ਸੀ।'

**ਨਿਰਣੈ-** ਇਹ ਜ਼ਰੂਰੀ ਨਹੀਂ ਕਿ ਸ਼ਬਦ ਦੇ ਸਾਰੇ ਪਦਿਆਂ ਵਿਚ ਕੇਵਲ ਇਕੋ ਪੁਰਖ (ਉਤਮ ਜਾਂ ਮਧਮ ਜਾਂ ਅਨਯ) ਹੀ ਵਰਤਿਆ ਜਾਵੇ। ਕਾਵਿ ਦੇ ਰੂਪਾਂਤਰ ਅਤੇ ਵੇਗ ਤੋਂ ਭਾਵ ਦੀ ਵਿਲਖਣਤਾ ਪਤਾ ਲਗਦੀ ਹੈ। ਗੁਰਬਾਣੀ ਅੰਦਰ ਆਮ ਤੌਰ ਤੇ 'ਕਰੇ' ਪਦ ਦੇ ਅਰਥ ਨਿਰੰਤਰ ਚਲਦੇ ਕਾਲ ਵਿੱਚ. 'ਕਰ ਰਿਹਾ ਹੈ' ਅਨਯ ਪੁਰਖ ਵਿਚ ਹੀ ਕੀਤੇ ਜਾਂਦੇ ਹਨ ਪਰ ਕਈ ਥਾਵਾਂ ਤੇ ਇਕ ਲਾਂਵ ਸਿਹਾਰੀ ਦੇ ਰੂਪ ਵਿਚ ਅਤੇ ਸਿਹਾਰੀ ਇਕ ਲਾਂਵ ਦੇ ਰੂਪ ਵਿਚ, ਕਾਵਿ ਦੇ ਵੰਡ ਦਾ ਤੋਲ ਪੂਰਾ ਕਰਨ ਹਿਤ ਵਰਤੀ ਹੋਈ ਮਿਲਦੀ ਹੈ। ਜਿਸ ਥਾਂ ਅਰਥ' ਤੂੰ ਕਰਦਾ ਹੈਂ, ਉਥੇ 'ਕਰੇ ਪਦ ਦੀ ਥਾਂ 'ਕਰਹਿ' ਰੂਪ ਹੀ ਵਰਤਿਆ ਹੋਇਆ ਮਿਲਦਾ ਹੈ; ਵੇਖੋ ਉਦਾਹਰਣ-

**੧) ਜੋ ਤੂ ਕਰਹਿ, ਸੋਈ ਫੁਨਿ ਹੋਇ ॥** [ਪੰਨਾ ੧੧੩੮

**੨) ਤੂੰ ਕਰਤਾਰੁ, ਕਰਹਿ ਸੋ ਹੋਇ ॥** [ਪੰਨਾ ੭੨੩

ਸੋ, ਅਰਥਾਂ ਦੀ ਇਕਸਾਰਤਾ ਲਈ 'ਕਰੇ' ਦੇ ਅਰਥ 'ਕਰ ਰਿਹਾ ਹੈ' ਹੀ ਠੀਕ ਫੱਬਦੇ ਹਨ।

## (ਅ) ਸਦਾ ਸੰਗੀ ਹਰਿ ਰੰਗ ਗੋਪਾਲਾ ॥

ਭਾ ਸਾਹਿਬ ਵੀਰ ਸਿੰਘ ਜੀ ਨੇ 'ਹਰਿ ਰੰਗ' ਦੇ ਅਰਥ 'ਹਰਿ ਰੰਗ (ਹਰ ਗੱਲ) ਵਿਚ' ਕੀਤੇ ਹਨ ਜੋ ਕਿ ਠੀਕ ਨਹੀਂ ਜਾਪਦੇ ਕਿਉਂਕਿ ਗੁਰਬਾਣੀ ਅੰਦਰ 'ਹਰਿ' ਪਦ ਹਰੀ ਪਰਮਾਤਮਾ ਦੇ ਅਰਥਾਂ ਤੋਂ ਬਿਨਾਂ ਹੋਰ ਕੋਈ ਅਰਥ ਨਹੀਂ ਦੇਂਦਾ। ਜੇ 'ਹਰਿ' ਦਾ ਰਾਰਾ ਸਿਹਾਰੀ ਰਹਿਤ ਹੁੰਦਾ ਤਾਂ ਭਾਈ ਸਾਹਿਬ ਦੇ ਅਰਥ ਠੀਕ ਮੰਨੇ ਜਾ ਸਕਦੇ ਸਨ।

**ਨਿਰਣੈ** : ਗੁਰਬਾਣੀ ਅੰਦਰ 'ਹਰ' ਪਦ ਕਈ ਅਰਥ ਦਰਸਾਉਂਦਾ ਹੈ; ਜਿਵੇਂ ਕਿ-

**੧) ਹਰ ਹਰਾ ਸੁਆਮੀ ਸੁਖਹਗਾਮੀ, ਅਨੰਦ ਮੰਗਲ ਰਸੁ ਘਣਾ ॥** [ਪੰਨਾ ੮੪੭

---

*ਪੁਰਾਤਨ ਹੱਥ ਲਿਖਤੀ ਬੀੜਾਂ ਵਿੱਚ 'ਮਨਿ' ਪਦ ਸਿਹਾਰੀ ਸਹਿਤ ਉਪਲਬਧ ਹੈ ਅਤੇ ਗੁਰਬਾਣੀ ਵਿਆਕਰਣ ਦੇ ਆਧਾਰ ਤੇ ਸ਼ੁੱਧ ਮੰਨਿਆ ਜਾ ਸਕਦਾ ਹੈ ਛਾਪੇ ਵਾਲੀਆਂ ਬੀੜਾਂ ਵਿੱਚ 'ਮਨ' ਪਦ ਨਨੇ ਮੁਕਤੇ ਵਾਲਾ ਹੈ ਪਰ ਸਭ ਟੀਕਾਕਾਰਾਂ ਨੇ ਅਰਥ 'ਮਨ' ਸਿਹਾਰੀ ਵਾਲੇ ਹੀ ਕੀਤੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸ਼ੁੱਧ ਛਪਾਈ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਪਾਠਕ ਅਜਿਹੇ ਭੁਲੇਖਿਆਂ ਤੋਂ ਬਚ ਸਕਣ।

੨) ਦਇਆਲ ਦੁਖਹਰ ਸਰਣਿ ਦਾਤਾ, ਸਗਲ ਦੋਖ ਨਿਵਾਰਣੋ ॥ [ਪੰਨਾ ੯੨੬

੩) ਰਾਮਨਾਮੁ ਰਸੁ ਚਾਖਿਆ, ਹਰਿਨਾਮਾ ਹਰ ਤਾਰਿ ॥ [ਪੰਨਾ ੧੧੦੩

ਜਦੋਂ ਇਹ ਸ਼ਬਦ 'ਹਰੇਕ' ਜਾਂ 'ਹਰਾਭਰਾ' ਦੇ ਅਰਥਾਂ ਦਾ ਵਾਚਕ ਹੁੰਦਾ ਹੈ ਤਾਂ ਹਮੇਸ਼ਾਂ ਇਸ ਦਾ ਰਾਰਾ ਮੁਕਤਾ ਹੁੰਦਾ ਹੈ, ਵੇਖੋ ਉਦਾਹਰਣਾਂ-

੧) ਤੁਰੇ ਪਲਾਣੇ ਪਾਉਣ ਵੇਗ, ਹਰ ਰੰਗੀ ਹਰਮ ਸਵਾਰਿਆ ॥ [ਪੰਨਾ ੪੭੨

੨) ਦਿਵਸ ਚਾਰਿ ਕੀ ਕਰਹੁ ਸਾਹਿਬੀ, ਜੈਸੇ ਬਨ ਹਰ ਪਾਤ ॥ [ਪੰਨਾ ੧੨੫੧

(ੲ) **ਦੁਖਿ ਸੁਖਿ ਪਿਆਰੇ! ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥**

ਇਸ ਪੰਕਤੀ ਵਿਚ 'ਧਿਆਈ' ਅਰ 'ਪਾਈ' ਸ਼ਬਦਾਂ ਦਾ ਉਚਾਰਨ ਭੇਦ ਹੋਣ ਕਰ ਕੇ ਟੀਕਾਕਾਰਾਂ ਦੇ ਅਰਥ ਆਪਸ ਵਿਚ ਇਕ ਦੂਜੇ ਨਾਲ ਨਹੀਂ ਮਿਲਦੇ, ਜਿਵੇਂ ਕਿ-

1) ਹੇ ਪਿਆਰੇ ਵਾਹਿਗੁਰੂ ! ਦੁਖ ਸੁਖ ਵਿਚ ਮੈਂ ਆਪ ਜੀ ਨੂੰ ਧਿਆਉਂਦਾ ਹਾਂ, ਪਰ ਇਹ ਸੁਭ ਮਤੀ ਮੈਂ ਨੇ ਸਤਿਗੁਰਾਂ ਪਾਸੋ ਪਾਣੀ ਕੀਤੀ ਹੈ। [ਸੰ.ਸ. ਅਤੇ ਦਰਪਣ

2) ਹੇ ਪਿਆਰੇ ! ਦੁਖ ਸੁਖ ਵਿਚ (ਮੈਨੰ) ਤੈਨੂੰ ਧਿਆਵਾਂ ਇਹ ਨੇਕ ਬੁੱਧੀ (ਮੈਂ) ਗੁਰੂ ਤੋਂ ਪ੍ਰਾਪਤ ਕਰਾਂ। [ਸੰ.ਪੋ.

**ਨਿਰਣੈ** : ਇਸ ਪੰਕਤੀ ਵਿੱਚ ਗੁਰੂ ਪਾਸੋਂ ਸ੍ਰੇਸ਼ਟ ਮਤਿ ਦੀ ਮੰਗ ਨਹੀਂ ਕੀਤੀ ਸਗੋਂ ਦੁੱਖ ਸੁੱਖ ਵਿੱਚ ਪ੍ਰਭੂ ਨੂੰ ਸਿਮਰਨ ਲਈ ਅਰਦਾਸਿ ਕੀਤੀ ਹੈ। ਉਪ੍ਰੋਕਤ ਦੋਵੇਂ ਅਰਥ ਹੀ ਠੀਕ ਨਹੀਂ ਜਾਪਦੇ, ਸਰਲ ਅਰਥ ਪਿਛੇ ਕਰ ਦਿੱਤੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਅਸਚਰਜ ਪਰਮਾਤਮਾ ਦੇ ਗੁਣਵਾਚੀ ਕਈ ਨਾਮ ਵਰਤ ਕੇ ਉਸ ਨੂੰ ਗਹਿਰ ਗੰਭੀਰ, ਅਥਾਹ, ਬੇਅੰਤ, ਅਕਾਲ ਮੂਰਤਿ, ਸੈਭੰ ਮੰਨ ਕੇ ਇਉਂ ਮੰਗ ਕੀਤੀ ਹੈ-

...**ਸਿਮਰਿ ਸਿਮਰਿ ਹਉ ਜੀਵਾਂ ਜੀਉ ॥**

...**ਮਨ ਸਿਮਰਤ ਠੰਢਾ ਥੀਵਾਂ ਜੀਉ ॥**

...**ਗੁਰਮੁਖਿ ਅੰਮ੍ਰਿਤ ਪੀਵਾਂ ਜੀਉ ॥**

...**ਹਰਿ ਰੰਗਿ ਪਾਰ ਪਰੀਵਾਂ ਜੀਉ ॥**

ਜੇ 'ਅੰਮ੍ਰਿਤੁ ਨਾਮੁ ਪਰਮੇਸੁਰ ਤੇਰਾ...' ਨੂੰ ਮੁੱਖ ਰਖਦੇ ਹੋਏ ਸਿਮਰਨ ਕੀਤਾ ਜਾਏ ਤਾਂ ਅੰਤਰ ਆਤਮੇ ਠੰਢ ਪੈ ਜਾਂਦੀ ਹੈ। ਇਹ ਠੰਢ ਕਿਸੇ ਮੌਸਮੀ ਗਰਮੀ ਆਦਿ ਤੋਂ ਬਚਾਉਣ ਵਾਲੀ ਨਹੀਂ ਹੁੰਦੀ, ਇਹ ਤਾਂ ਮਨੁੱਖ ਦੇ ਅੰਦਰ ਤ੍ਰਿਸ਼ਨਾ ਦੀ ਭੜ ਭੜ ਕਰ ਰਹੀ ਅਗਨੀ ਅਤੇ ਭੁੱਖ ਦੇ ਭਾਂਬੜਾਂ ਨੂੰ ਸ਼ਾਂਤ ਕਰ ਦੇਣ ਦੇ ਸਮੱਰਥ ਹੁੰਦੀ ਹੈ। ਪਰ ਸ਼ਰਤ ਇਹ ਹੈ ਕਿ 'ਅੰਮ੍ਰਿਤੁ ਨਾਮੁ ਰਸ' ਗੁਰੂ ਉਪਦੇਸ਼ ਅਨੁਸਾਰ ਪੀਤਾ ਜਾਏ। ਸਚ ਜਾਣੋ, ਕਿਸੇ ਕੱਚੇ-ਪਿੱਲੇ ਪਖੰਡੀ ਗੁਰੂ ਦੇ ਅੜ੍ਹਿੱਕੇ ਚੜ ਕੇ ਆਤਮਕ ਠੰਢ ਪ੍ਰਾਪਤ ਨਹੀਂ ਹੁੰਦਾ ਸਗੋਂ ਕਾਮ, ਕ੍ਰੋਧ ਆਦਿ ਦੀ ਅੱਗ ਪਹਿਲਾਂ ਨਾਲੋਂ ਵੀ ਵਧੇਰੇ ਭੜੱਕ ਉਠਦੀ ਹੈ।

ਸ਼ਬਦ ਦੇ ਅੰਤ ਵਿਚ ਪ੍ਰਭੂ ਪਾਸ ਜੋ ਅਭਿਲਾਖਾ ਰੱਖੀ ਹੈ ਉਹ ਪਿਆਰ ਵਿਚ ਅਨੰਤ ਤਰੰਗੀ ਨਾਮ ਜਪ ਕੇ ਭਉਜਲ ਤੋਂ ਪਾਰ ਹੋਣ ਦੀ ਹੈ। ਮੂਲ ਮੁੱਦਾ ਨਾਮ-ਸਿਮਰਨ ਤੇ ਪ੍ਰੇਮਾ-ਭਗਤੀ ਹੈ। ਸੁਰਤਿ ਉਤੇ ਬੰਦਗੀ ਦਾ ਰੰਗ ਚੜ੍ਹਨਾ ਹੀ ਪਾਰ ਉਤਾਰੇ ਦੀ ਪੱਕੀ ਨਿਸ਼ਾਨੀ ਹੈ।

**ਮਾਝ ਮਹਲਾ ੫ ॥ ਧੰਨੁ ਸੁ ਵੇਲਾ, ਜਿਤੁ ਮੈ ਸਤਿਗੁਰੁ ਮਿਲਿਆ ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥ ਧੰਨ ਮੂਰਤ ਚਸੇ ਪਲ ਘੜੀਆ, ਧੰਨ ਸੁ ਓਇ ਸੰਜੋਗਾ ਜੀਉ ॥ ੧ ॥ ਉਦਮੁ ਕਰਤ, ਮਨ ਨਿਰਮਲੁ ਹੋਆ ॥ ਹਰਿ ਮਾਰਗਿ ਚਲਤੁ ਭ੍ਰਮੁ ਸਗਲਾ ਖੋਇਆ ॥ ਨਾਮੁ ਨਿਧਾਨੁ, ਸਤਿਗੁਰੂ ਸੁਣਾਇਆ, ਮਿਟਿ ਗਏ ਸਗਲੇ ਰੋਗਾ ਜੀਉ ॥ ੨ ॥ ਅੰਤਰਿ ਬਾਹਰਿ, ਤੇਰੀ ਬਾਣੀ ॥ ਤੁਧੁ ਆਪਿ ਕਥੀ, ਤੈ ਆਪਿ ਵਖਾਣੀ ॥ ਗੁਰਿ ਕਹਿਆ, ਸਭੁ ਏਕੋ ਏਕੋ, ਅਵਰੁ ਨ ਕੋਈ ਹੋਇਗਾ ਜੀਉ ॥ ੩ ॥ ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥ ਨਾਮਿ ਰੰਗ, ਨਾਮਿ ਚੋਜ ਤਮਾਸੇ, ਨਾਉ ਨਾਨਕ, ਕੀਨੇ ਭੋਗਾ ਜੀਉ ॥ ੪ ॥ ੧੦ ॥ ੧੭ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਮੈਂ, ਘੜੀਆਂ, ਨਾਉਂ। **ਬਿੰਦੀ ਰਹਿਤ** : ਤੈ,

**ਪਦ ਅਰਥ** : ਮੂਰਤ-ਮੁਹੂਰਤ, ਸਮਾਂ। ਚੱਸਾ-ਇਕ ਪਲ ਦਾ ਤੀਹਵਾਂ ਹਿੱਸਾ। ਪਲ-14 ਸਕਿੰਟਾਂ ਦਾ ਸਮਾਂ। ਘੜੀ-24 ਮਿੰਟਾਂ ਦਾ ਸਮਾਂ। ਧੰਨਿ-ਧੰਨਤਾ ਯੋਗ, ਸੁਭਾਗੀ। ਓਇ-ਉਹ ਦਾ ਬਹੁਵਚਨ। ਸੰਜੋਗਾ-ਮਿਲਾਪ। ਥੀਆ-ਹੋਇਆ, ਬਣਿਆ। ਭੋਗਾ-ਭੋਗਣਾ, ਛਕਣਾ।

**ਅਰਥ** : (ਜਗਿਆਸੂ ਨੂੰ ਸਿਖਿਆ ਦੇਣ ਹਿਤ ਗੁਰੂ ਜੀ ਇਸ ਅਵਸਥਾ ਦਾ ਵਰਣਨ ਕਰਦੇ ਹਨ ਕਿ) ਉਹ ਵੇਲਾ ਧੰਨਤਾ ਯੋਗ ਹੈ ਜਿਸ (ਸਮੇਂ) ਮੈਨੂੰ ਸੱਚਾ ਗੁਰੂ ਮਿਲਿਆ (ਭਾਵ ਗੁਰਦੇਵ ਜੀ ਦੇ ਦਰਸ਼ਨ ਹੋਏ, ਉਹ ਐਸਾ) ਸਫਲ ਦਰਸ਼ਨ ਹੈ ਕਿ ਮੈਂ ਅੱਖਾਂ ਨਾਲ ਦੇਖਦਿਆਂ (ਹੀ ਬਿਖੜੇ ਸੰਸਾਰ ਤੋਂ) ਤਰ ਗਿਆ। (ਸਹੀ ਅਰਥਾਂ ਵਿੱਚ ਉਹ) ਮਿਲਾਪ ਦਾ ਸਮਾਂ, ਮੁਹੂਰਤ, ਚੱਸੇ, ਪਲ, ਘੜੀਆਂ, (ਆਦਿ ਸਭ) ਕੁਝ ਧੰਨਤਾ ਯੋਗ ਹਨ ਜੀ।੧।

(ਫਿਰ ਗੁਰੂ ਤੋਂ ਪ੍ਰਾਪਤ ਹੋਏ ਨਾਮ ਜਪਣ ਦਾ) ਉਦਮ ਕਰਦਿਆਂ (ਮੇਰਾ) ਮਨ ਪਵਿੱਤ੍ਰ ਹੋ ਗਿਆ। (ਗੁਰੂ ਵਲੋਂ ਦਰਸਾਏ) ਹਰੀ ਮਾਰਗ ਤੇ ਚਲਦਿਆਂ ਸਾਰਾ ਭਰਮ-ਭੁਲੇਖਾ ਦੂਰ ਹੋ ਗਿਆ। ਸਤਿਗੁਰੂ (ਜੀ ਨੇ ਪਰਮਾਤਮਾ ਦਾ ਐਸਾ) ਨਾਮ ਰੂਪੀ ਖ਼ਜ਼ਾਨਾ ਸੁਣਾਇਆ (ਜਿਸ ਨੂੰ ਸੁਣਦਿਆਂ ਸਾਰ ਹੀ ਮੇਰੇ) ਸਾਰੇ (ਸਰੀਰਕ ਅਤੇ ਮਾਨਸਿਕ) ਰੋਗ ਖ਼ਤਮ ਹੋ ਗਏ ਜੀ।੨।

(ਹੇ ਪ੍ਰਭੂ!) ਅੰਦਰ ਅਤੇ ਬਾਹਰ (ਭਾਵ ਗੁਪਤ ਅਤੇ ਪ੍ਰਗਟ ਸਭ ਥਾਵਾਂ ਤੇ) ਤੇਰੀ (ਹੀ) ਬਾਣੀ (ਗਾਈ ਜਾ ਰਹੀ ਹੈ)। (ਇਹ ਬਾਣੀ ਤੂੰ ਆਪ ਬਿਆਨ ਕੀਤੀ ਹੈ ਤੇ ਆਪ (ਹੀ ਕੁਦਰਤਿ ਰਾਹੀਂ ਉਸ ਦੀ) ਵਿਆਖਿਆ (ਕਰ ਕੇ ਦਿਖਾਈ) ਹੈ। (ਗੁਰੂ ਨੇ) ਆਖਿਆ ਹੈ ਕਿ ਸਭ ਇੱਕੋ-ਇੱਕ ਭਾਵ ਆਪ ਹੀ ਆਪ ਹੈ, (ਉਸ ਤੋਂ ਬਿਨਾ ਨਾ ਕੋਈ ਹੋਇਆ ਹੈ ਅਤੇ) ਨਾ ਹੀ ਕੋਈ (ਅਗੋਂ) ਹੋਵੇਗਾ ਜੀ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਦੋਂ ਅਸਾਂ) ਹਰੀ ਦਾ ਅੰਮ੍ਰਿਤ ਨਾਮ-ਰਸ ਗੁਰੂ ਤੋਂ ਪੀਤਾ (ਉਸ ਦਾ ਐਨਾ ਸੁਆਦ ਆਇਆ ਕਿ ਸਾਡਾ) ਪਹਿਨਣ (ਅਤੇ) ਭੋਜਨ (ਨਿਰੋਲ) ਹਰੀ ਦਾ ਨਾਮ ਹੀ ਹੋ ਗਿਆ (ਭਾਵ ਫਿਰ ਪਹਿਨਣ ਅਤੇ ਛਕਣ ਦੀ ਸਭ ਭੁੱਖ ਚਲੀ ਗਈ)। (ਹੁਣ ਸਾਨੂੰ ਪਰਮੇਸ਼ਰ ਦੇ) ਨਾਮ ਵਿਚ (ਹੀ ਸਭ) ਚੋਜ ਤਮਾਸ਼ੇ (ਆਦਿ ਦਿਸਦੇ ਹਨ ਅਤੇ) ਨਾਮ ਨੂੰ ਹੀ (ਭਾਂਤਿ-ਭਾਂਤਿ ਦੇ ਪਦਾਰਥਾਂ ਵਾਂਗ) ਛਕਣਾ ਕੀਤਾ ਹੈ।੪।੧੦।੧੭।

## ਅਰਥ ਭੇਦ ਅਤੇ ਨਿਰਣੈ

**ਅੰਤਰਿ ਬਾਹਰਿ ਤੇਰੀ ਬਾਣੀ ॥**

**ਤੁਧੁ ਆਪਿ ਕਥੀ, ਤੈ ਆਪਿ ਵਖਾਣੀ ॥**

ਸੰਪ੍ਰਦਾਈ ਟੀਕਿਆਂ ਵਿਚ ਇਨ੍ਹਾਂ ਪੰਕਤੀਆਂ ਦੇ ਅਰਥ ਇਉਂ ਦਰਜ ਹਨ-

"ਅੰਦਰ ਬਾਹਰ ਜੋ ਭੀ ਬਾਣੀ (ਬਣਾਵਟ) ਹੈ, ਉਹ ਸਭ ਤੇਰੀ ਹੈ ਵਾ ਅੰਦਰਲੀ ਬਾਣੀ ਬੇਦ ਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਹਰੀ ਬਾਣੀ ਚਿੱਠੇ ਆਦਿ ਹੋਰਨਾਂ ਕਵੀਆਂ ਦੀ ਇਹ ਸਭ ਤੇਰੀ ਹੈ। ਵਾ ਅੰਦਰਲੀ ਬਾਣੀ ਸਤਿਨਾਮੁ, ਬਾਹਰਲੀ ਬਾਣੀ ਕਿਰਤਮ ਨਾਮ ਇਹ ਸਭ ਤੇਰੀ ਹੈ ਵਾ ਅੰਦਰਲੀ ਬਾਣੀ ਪਰਾ, ਪਸੰਤੀ, ਮਧਮਾ ਤੇ ਬਾਹਰਲੀ ਬਾਣੀ ਬੈਖਰੀ ਇਹ ਸਭ ਆਪ ਦੀ ਹੈ।

ਪਿਛੇ ਤੈ ਆਪ ਕਥਨ ਕੀਤੀ ਸੀ ਹੁਨ ਤੈ ਨੇ ਆਪ ਕਥਨ ਕੀਤੀ ਹੈ"।

**ਨਿਰਣੈ** : ਇਸ ਪੰਕਤੀ ਵਿਚ 'ਅੰਤਰਿ ਬਾਹਰਿ' ਸ਼ਬਦ ਸਥਾਨ ਵਾਚੀ ਹਨ; ਜਿਵੇਂ ਕਿ-

**ਅੰਤਰਿ ਬਾਹਰਿ ਸਦਾ ਹਦੂਰੇ, ਪਰਮੇਸਰੁ ਪ੍ਰਭੁ ਸਾਥੇ ॥** **[ਪੰਨਾ ੪੫੩**

'ਬਾਣੀ' ਦੇ ਅਰਥ ਇਥੇ 'ਬਣਾਵਟ' ਕਰਨੇ, ਅੰਦਰਲੀ ਬਾਣੀ 'ਵੇਦਾ' ਨਾਲ ਅਤੇ ਬਾਹਰਲੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਨੀ ਥੋਥੇ ਜਿਹੇ ਵੀਚਾਰ ਰਹਨ। ਫਿਰ ਇਕ ਤੋਂ ਵਧ ਕਈ ਕਈ ਅਰਥ ਕਰਨ ਨਾਲ ਪਾਠਕ ਭੰਭਲ ਭੂਸੇ ਵਿਚ ਪੈ ਜਾਂਦੇ ਹਨ। ਸੋ 'ਬਾਣੀ' ਤੋਂ ਭਾਵ 'ਬਾਣੀ ਵਜੀ ਚਹੁ ਜੁਗੀ' ਤੋਂ ਹੈ। ਇਸੇ ਪ੍ਰਕਾਰ 'ਆਪਿ ਕਥੀ ਤੈ ਆਪਿ ਵਖਾਣੀ' ਵਿਚ ਪਦ 'ਤੈ' ਨੂੰ ਬਿੰਦੀ ਸਹਿਤ 'ਤੈਂ' ਉਚਾਰਨ ਨਾਲ ਅਰਥ 'ਤੂੰ' ਕੀਤੇ ਜਾਣਗੇ। ਪਰ ਬਿੰਦੀ ਰਹਿਤ ਉਚਾਰਨ ਨਾਲ 'ਅਤੇ' ਦੇ ਅਰਥ ਹੋਣਗੇ, ਜਿਵੇਂ ਕਿ ਹੇਠ ਲਿਖੇ ਵਾਕਾਂ ਤੋਂ ਸਪਸ਼ਟ ਹੈ-

**੧) ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ ॥** **[ਪੰਨਾ ੧੪੫**

**੨) ਆਪਿ ਸੁਣੈ ਤੈ ਆਪੇ ਵੇਖੈ ॥** **[ਪੰਨਾ ੧੧੦**

**੩) ਆਪਿ ਕਰੈ ਤੈ ਆਪਿ ਕਰਾਏ ॥** [ਪੰਨਾ ੪੨੪

'ਤੈ' ਬਿੰਦੀ ਸਹਿਤ ਵਾਲੀ ਵਿਵਸਥਾ ਅਨਯ ਪੁਰਖ ਵਿਚ ਹੁੰਦੀ ਹੈ ਜਦੋਂ ਇਸ ਪਦ ਦੀ ਵਰਤੋਂ ਸੰਬੋਧਨ ਰੂਪ ਸਨਮੁਖ ਅਰਥਾਤ ਉਤਮ ਪੁਰਖ ਵਿਚ ਹੋਵੇ ਤਾਂ ਬਿੰਦੀ ਸਹਿਤ ਉਚਾਰਨਾ ਹੀ ਠੀਕ ਹੈ, ਉਦਾਹਰਣ ਵਜੋਂ-

**੧) ਫਰੀਦਾ, ਜੋ ਤੈ ਮਾਰਨਿ ਮੁਕੀਆਂ, ਤਿਨਾ ਨ ਮਾਰੇ ਘੁੰਮਿ ॥** [ਪੰਨਾ ੧੩੭੨

**੨) ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥** [ਪੰਨਾ ੧੨੫੪

ਸੋ ਇਸ ਪੰਕਤੀ ਵਿਚ 'ਤੈ' ਪਦ ਬਿੰਦੀ ਸਹਿਤ ਉਚਾਰਨਾ ਠੀਕ ਹੈ। ਕਾਵਿ ਦਾ ਤੋਲ ਪੂਰਾ ਰਖਣ ਹਿਤ 'ਤੁਧ' ਅਤੇ 'ਤੈ' ਦਾ ਸੁਮੇਲ ਹੈ, ਪਰ ਨਿਰਣੈ ਅਧੀਨ ਪੰਕਤੀ ਵਿਚ 'ਤੈ' ਪਦ ਦਾ ਉਚਾਰਨ ਬਿੰਦੀ ਰਹਿਤ ਹੀ ਹੋਵੇਗਾ। ਜਿਵੇਂ ਕਿ ਪਿਛੇ ਅਰਥ ਕੀਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਸੱਚੇ ਗੁਰੂ ਦੇ ਮਿਲਾਪ ਵਾਲਾ ਸਮਾਂ ਸੁਹਾਵਣਾ ਅਤੇ ਧੰਨਤਾ ਯੋਗ ਹੈ। ਸਤਿਗੁਰਾਂ ਰਾਹੀਂ ਆਈ ਅੰਮ੍ਰਿਤ-ਬਾਣੀ ਭਾਵੇਂ ਅੱਖਰਾਂ ਵਿਚ ਵਿਦਮਾਨ ਹੈ ਪਰ ਇਹ ਅੱਖਰ ਗੁਰਬਾਣੀ ਦਾ ਬਾਹਰਲਾ ਲਿਬਾਸ ਹਨ ਜਾਂ ਦੂਜੇ ਅਰਥਾਂ ਵਿੱਚ ਇਹ ਬਾਣੀ ਗਾਡੀ ਰਾਹੁ ਦਰਸਾਉਣ ਦੀ ਦਾਤੀ ਹੈ। ਇਸ ਦਾ ਅੱਖਰੀ ਰੂਪ ਅੰਦਰ ਬਾਹਰ ਵਿਆਪਕ ਨਹੀਂ ਹੋ ਸਕਦਾ। ਗੁਰੂ-ਪਰਮੇਸ਼ਰ ਦੀ ਬਾਣੀ ਅਥਵਾ ਹੁਕਮ ਜੋ ਅਰੂਪ ਹੈ, ਉਹ ਅੰਦਰ ਬਾਹਰ ਹਰ ਥਾਂ ਅਤੇ ਹਰ ਸਮੇਂ ਵਿਆਪਕ ਹੈ। ਜੋ ਹੁਕਮ ਗੁਰਬਾਣੀ ਦੇ ਰੂਪ ਵਿਚ ਵਰਤ ਰਿਹਾ ਹੈ; ਉਹ ਨਾਮ ਹੈ। ਉਸ ਹੁਕਮ ਦਾ ਬੁੱਝਣਾ ਨਾਮ ਦੀ ਮਸਤੀ ਹੈ, ਨਾਮ ਦਾ ਅਨੂਠਾ ਰੰਗ ਤੇ ਰੱਸ ਹੈ। ਜਿਸ ਕਿਸੇ ਵਿਅਕਤੀ ਨੂੰ ਇਸ ਗੁਰਬਾਣੀ ਦੇ ਅੰਮ੍ਰਿਤ ਰਸ ਦੀ ਛੁਹ ਪ੍ਰਾਪਤ ਹੋ ਗਈ ਹੈ ਉਸ ਨੂੰ ਦੁਨਿਆਵੀ ਚੋਜ ਤਮਾਸ਼ੇ, ਖਾਣ ਪਹਿਨਣ ਦੇ ਚਾਅ ਆਦਿ ਸਭ ਵਿਸਰ ਗਏ ਹਨ। ਉਸ ਦਾ ਖਾਣਾ, ਪੀਣਾ, ਹਸਣਾ, ਸੌਣਾ, ਜਾਗਣਾ, ਬੈਠਣਾ, ਉਠਣਾ ਮਾਨੋ ਸਭ ਕੁਝ ਨਾਮ ਹੀ ਹੋ ਗਿਆ ਹੈ। ਨਾਮ-ਬਾਣੀ ਉਸ ਦਾ ਜੀਵਨ ਆਧਾਰ ਬਣ ਗਿਆ ਹੇ। ਸਿਧਾਂਤ ਇਹ ਹੈ ਕਿ ਸਾਰੀ ਬਰਕਤ ਸਾਹਿਬ ਜੀ ਦੇ ਸਫਲ ਦਰਸ਼ਨ ਦੀ ਹੈ ਜਿਸ ਦਾ ਸਦਕਾ ਅੰਤਰ-ਆਤਮੇ ਖੇੜਾ, ਪਿਆਰ ਦਾ ਹੁਲਾਰਾ ਅਨੁਭਵ ਹੋਣ ਲਗ ਜਾਂਦਾ ਹੈ।

**ਮਾਝ ਮਹਲਾ ੫ ॥ ਸਗਲ ਸੰਤਨ ਪਹਿ ਵਸਤੁ ਇਕ, ਮਾਂਗਉ ॥ ਕਰਉ ਬਿਨੰਤੀ, ਮਾਨੁ ਤਿਆਗਉ ॥ ਵਾਰਿ ਵਾਰਿ ਜਾਈ ਲਖ ਵਰੀਆ, ਦੇਹੁ ਸੰਤਨ ਕੀ ਧੂਰਾ ਜੀਉ ॥ ੧ ॥ ਤੁਮ ਦਾਤੇ, ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖਦਾਤੇ ॥ ਸਭ ਕੋ ਤੁਮ ਹੀ ਤੇ ਵਰਸਾਵੈ, ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥ ੨ ॥ ਦਰਸਨਿ ਤੇਰੈ, ਭਵਨ ਪੁਨੀਤਾ ॥ ਆਤਮ-**

**ਗੜੁ ਬਿਖਮੁ, ਤਿਨਾ ਹੀ ਜੀਤਾ ॥ ਤੁਮ ਦਾਤੇ, ਤੁਮ ਪੁਰਖ ਬਿਧਾਤੇ, ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥ ੩ ॥ ਰੇਨੁ ਸੰਤਨ ਕੀ, ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥ ਸਚ ਘਰ ਬੈਸਿ ਰਹੇ ਗੁਣ ਗਾਏ, ਨਾਨਕ ,ਬਿਨਸੇ ਕੂਰਾ ਜੀਉ ॥੪॥੧੧॥੧੮॥**

## ਉਚਾਰਨ ਸੇਧ

**ਬਿੰਦੀ ਸਹਿਤ** : ਮਾਂਗਉਂ, ਤਿਆਗਉਂ, ਕਰਉਂ, ਜਾਈਂ, ਤਿਨ੍ਹਾਂ।

**ਬਿੰਦੀ ਰਹਿਤ** : ਵਰੀਆ।

**ਪਦ ਅਰਥ**: ਪਹਿ-ਪਾਸ, ਕੋਲ, ਕਰਉ (ਮੈਂ) ਕਰਦਾ ਹਾਂ। ਮਾਨੁ-ਅਹੰਕਾਰ। ਵਾਰਿ ਵਾਰਿ ਜਾਈ-ਵਾਰੇ ਵਾਰੇ ਜਾਵਾਂ। ਵਰੀਆ-ਵਾਰੀ। ਪੁਰਖ ਬਿਧਾਤੇ-ਫਲ ਪ੍ਰਦਾਤੇ, ਕਰਤਾਰ। ਵਰਸਾਵੈ-ਵਰਸਾਉਂਦਾ ਹੈ ਭਾਵ ਦਾਤਾਂ ਪ੍ਰਾਪਤ ਕਰਦਾ ਹੈ। ਅਉਸਰੁ-ਸਮਾਂ (ਪ੍ਰਯੋਜਨ)। ਭਵਨ-ਘਰ, ਮੰਦਰ (ਸਰੀਰ, ਹਿਰਦਾ)। ਆਤਮ ਗੜੁ ਬਿਖਮੁ-ਆਤਮ ਰੂਪ ਕਠਨ ਕਿਲ੍ਹਾ। ਸੂਰਾ-ਸੂਰਮਾ। ਰੇਨੁ-ਚਰਨ ਧੂੜ। ਦੁਰਮਤਿ-ਖੋਟੀ ਮਤਿ। ਕੁਬੁਧਿ-ਕੋਹਝੀ ਅਕਲ, ਅਭਾਗੀ। ਵਿਸ਼ੇਸ਼ ਕਰਕੇ ਭੱਜ ਗਈ (ਇਥੇ 'ਅ' ਉਪਸਰਗ ਵਜੋਂ ਹੈ)। ਸਚ ਘਰਿ-ਸੱਚ ਦੇ ਟਿਕਾਣੇ ਵਿਚ। ਬੈਸਿ ਰਹੇ-ਬੈਠੇ (ਟਿਕੇ) ਰਹੇ, ਇਸਥਿਤ ਹੋ ਗਏ। ਕੂਰਾ-ਕੂੜ, ਝੂਠ ਵਿਕਾਰ ਆਦਿ।

**ਅਰਥ**: ( ਹੇ ਪ੍ਰਭੂ! ਤੇਰੇ) ਸਾਰੇ ਸੰਤ ਪੁਰਸ਼ਾਂ ਕੋਲ (ਜੋ ਤੇਰਾ ਨਾਮ ਰੂਪ) ਇਕ (ਅਮੋਲਕ) ਵਸਤੂ ਹੈ (ਉਹ ਹੀ ਮੈਂ ਆਪ ਜੀ ਤੋਂ) ਮੰਗਦਾ ਹਾਂ। (ਆਪਣੇ ਮਨ ਦਾ) ਅਹੰਕਾਰ ਛੱਡਦਾ (ਅਤੇ ਸਨਿਮਰ) ਬੇਨਤੀ ਕਰਦਾ ਹਾਂ। (ਮੈਂ ਆਪ ਜੀ ਤੋਂ) ਲੱਖਾਂ ਵਾਰੀ ਸਦਕੇ-ਕੁਰਬਾਨ ਜਾਵਾਂ (ਤੁਸੀਂ ਮੈਨੂੰ ਆਪਣੇ) ਸੰਤ (ਜਨਾਂ) ਦੀ ਚਰਨ-ਧੂੜ ਬਖ਼ਸ਼ਿਸ਼ ਕਰੋ ਜੀ।੧।

(ਹੇ ਪ੍ਰਭੂ ਪਿਤਾ !) ਤੁਸੀਂ (ਸਮੂਹ ਜੀਵਾਂ ਦੇ) ਦਾਤੇ (ਅਤੇ) ਫਲ ਪ੍ਰਦਾਤੇ ਪੁਰਖ (ਹੋ)। ਤੁਸੀਂ (ਸਰਬ ਕਲਾ) ਸਮਰਥ (ਅਤੇ) ਸਦਾ ਹੀ ਸੁਖ ਦੇਣ ਵਾਲੇ ਹੋ। ਸਭ ਕੋਈ (ਭਾਵ ਸਾਰੇ ਜੀਵ ਜੰਤੂ) ਤੁਹਾਡੇ ਤੋਂ ਹੀ ਫਲ ਪ੍ਰਾਪਤ ਕਰਦੇ ਹਨ (ਇਸ ਲਈ ਤੁਸੀਂ) ਸਾਡਾ (ਇਹ ਅਮੋਲਕ ਮਨੁੱਖਾ-ਜਨਮ ਸਫਲ ਹੋਣ ਦਾ) ਮੌਕਾ ਭਾਵ ਪ੍ਰਯੋਜਨ ਪੂਰਾ ਕਰ ਦਿਓ ਜੀ।੨।

(ਹੇ ਵਾਹਿਗੁਰੂ ! ਜਿਨ੍ਹਾਂ ਜਗਿਆਸੂਆਂ ਨੇ) ਤੇਰੇ ਦਰਸ਼ਨ ਨਾਲ (ਆਪਣੇ) ਸਰੀਰ ਰੂਪੀ ਘਰ ਪਵਿੱਤਰ ਕਰ ਲਏ ਹਨ, ਆਤਮ ਰੂਪ ਔਖੇ ਕਿਲ੍ਹੇ ਨੂੰ ਉਨ੍ਹਾਂ ਨੇ (ਹੀ) ਜਿੱਤਿਆ ਹੈ। ਤੁਸੀਂ (ਨਾਮ ਦੇ) ਦਾਤੇ ਅਤੇ ਫਲ ਪ੍ਰਦਾਤੇ ਹੋ; (ਸਾਰੇ ਸੰਸਾਰ ਵਿਚ) ਤੁਹਾਡੇ ਜੇਡਾ ਵੱਡਾ ਹੋਰ ਕੋਈ ਸੂਰਮਾ ਨਹੀਂ ਹੈ ਜੀ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਪ੍ਰਭੂ ਦੇ) ਸੰਤਾਂ ਦੀ ਚਰਨ ਧੂੜੀ ਮੇਰੇ ਮੱਥੇ ਉਤੇ ਲਗ ਗਈ ਹੈ (ਜਿਸ ਦੇ ਫਲ ਸਰੂਪ ਮੇਰੀ) ਖੋਟੀ ਮਤਿ ਨਾਸ਼ ਹੋ ਗਈ ਹੈ ਅਤੇ ਖੋਟੀ ਬੁਧੀ (ਵੀ ਬਿਲਕੁਲ) ਭਜ ਗਈ ਹੈ। (ਹੁਣ ਅਸੀਂ) ਗੁਣ ਗਾ ਗਾ ਕੇ ਸੱਚੇ ਪਰਮਾਤਮਾ ਦੇ ਘਰ

(ਵਿਚ) ਇਸਥਿਤ ਹੋ ਗਏ ਹਾਂ, ਕੂੜ (ਕਪਟ ਵਿਕਾਰ ਆਦਿ ਅਵਗੁਣ ਸਭ) ਨਾਸ਼ ਹੋ ਗਏ ਹਨ ਜੀ ।੪ ।੧੧ ।੧੮ ।

## ਅਰਥ ਭੇਦ ਅਤੇ ਨਿਰਣੈ

**ਸਗਲ ਸੰਤਨ ਪਹਿ ਵਸਤੁ ਇਕ ਮਾਗਉ ॥**

**ਕਰਉ ਬਿਨੰਤੀ ਮਾਨੁ ਤਿਆਗਉ ॥**

**ਵਾਰਿ ਵਾਰਿ ਜਾਈ ਲਖ ਵਰੀਆ, ਦੇਹੁ ਸੰਤਨ ਕੀ ਧੂਰਾ ਜੀਉ ॥**

ਇਸ ਪੰਕਤੀ ਦੇ ਟੀਕਾਕਾਰਾਂ ਨੇ ਦੋ ਤਰ੍ਹਾਂ ਅਰਥ ਕੀਤੇ ਹਨ-

1) ਸਾਰੇ ਸੰਤਾਂ ਪਾਸੋਂ ਇਕ ਵਸਤੂ ਮੰਗਦਾ ਹਾਂ, ਮਾਨ ਤਿਆਗ ਕੇ ਬੇਨਤੀ (ਕਰਕੇ) ਮੰਗਦਾ ਹਾਂ, ਲੱਖਾਂ ਵਾਰੀ ਵਾਰਨੇ ਵਾਰਨੇ ਜਾਂਦਾ ਹੈ (ਤੇ ਮੰਗਦਾ ਹਾਂ ਕਿ ਮੈਨੂੰ) ਸੰਤਾਂ ਦੀ (ਚਰਨ) ਧੂੜ ਦਿਓ।

2) (ਹੇ ਪ੍ਰਭੂ !) ਤੇਰਾ ਭਜਨ ਕਰਨ ਵਾਲੇ ਸਾਰੇ ਬੰਦਿਆਂ ਤੋਂ ਤੇਰਾ ਨਾਮ ਪਦਾਰਥ ਹੀ ਮੰਗਦਾ ਹਾਂ ਅਤੇ (ਉਹਨਾਂ ਅੱਗੇ) ਬੇਨਤੀ ਕਰਦਾ ਹਾਂ ਕਿ (ਕਿਸੇ ਤਰ੍ਹਾਂ) ਮੈਂ ਆਪਣੇ ਅੰਦਰੋਂ) ਅਹੰਕਾਰ ਦੂਰ ਕਰ ਸਕਾਂ। ਹੇ ਪ੍ਰਭੂ ! ਮੈਂ ਲੱਖਾਂ ਵਾਰ (ਤੇਰੇ ਸੰਤਾਂ ਤੋਂ ਸਦਕੇ ਕੁਰਬਾਨ ਜਾਂਦਾ ਹਾਂ, ਮੈਨੂੰ ਆਪਣੇ ਸੰਤਾਂ ਦੇ ਚਰਨਾਂ ਦੀ ਧੂੜ ਬਖਸ਼। [ਦਰਪਣ

**ਨਿਰਣੈ-** 'ਸਗਲ ਸੰਤਨ ਪਹਿ ਵਸਤੁ ਇਕ ਮਾਂਗਉ' ਅਤੇ 'ਦੇਹੁ ਸੰਤਨੁ ਕੀ ਧੂਰਾ ਜੀਉ' ਪੰਕਤੀਆਂ ਨੂੰ ਸਾਹਮਣੇ ਰਖਿਆਂ ਇਕ ਨੁਕਤਾ ਸਪਸ਼ਟ ਹੁੰਦਾ ਹੈ ਕਿ ਮੰਗ ਸੰਤਾਂ ਕੋਲੋਂ ਨਹੀਂ ਮੰਗੀ ਜਾ ਰਹੀ ਸਗੋਂ ਪਰਮੇਸ਼ਰ ਤੋਂ ਮੰਗੀ ਜਾ ਰਹੀ ਹੈ। ਫਿਰ ਇਸ ਤਰ੍ਹਾਂ 'ਸਾਰੇ ਸੰਤਾਂ ਪਾਸੋਂ ਮੈਂ ਇਕ ਵਸਤੂ ਮੰਗਦਾ ਹਾਂ' ਅਰਥ ਕਰਨੇ ਠੀਕ ਨਹੀਂ। ਅਸਲ ਵਿਚ ਪਹਿਲੀ ਪੰਕਤੀ ਅੰਦਰ 'ਪਹਿ' ਪਦ ਦੇ ਅਰਥ 'ਪਾਸੋਂ' ਕਰਨ ਨਾਲ ਹੀ ਸਾਰਾ ਭੁਲੇਖਾ ਪਿਆ ਜਾਪਦਾ ਹੈ। ਜੇ 'ਪਹਿ' ਦੇ ਅਰਥ 'ਪਾਸ, ਕੋਲ' ਕੀਤੇ ਜਾਣ ਤਾਂ ਅਰਥ ਸਪਸ਼ਟ ਹਨ "(ਹੇ ਪ੍ਰਭੂ ! ਜੋ) ਸਾਰੇ ਸੰਤਾਂ ਪਾਸ ਇਕ (ਨਾਮ ਰੂਪ ਅਮੋਲਕ) ਵਸਤੂ ਹੈ, (ਉਹ ਵਸਤੂ ਮੈਂ ਤੈਥੋਂ) ਮੰਗਦਾ ਹਾਂ।"

ਇਸ ਤਰ੍ਹਾਂ ਪਾਠ ਕਰਨ ਸਮੇਂ ਬਿਸਰਾਮ 'ਇਕ' ਮਗਰੋਂ ਦੇਣ ਨਾਲ ਅਰਥ ਦ੍ਰਿੜ੍ਹ ਹੋ ਜਾਂਦੇ ਹਨ। ਦੂਜਾ ਭੁਲੇਖਾ 'ਕਰਉ ਬਿਨੰਤੀ ਮਾਨੁ ਤਿਆਗਉ' ਦੇ ਅਰਥਾਂ ਬਾਰੇ ਹੈ; ਜਿਵੇਂ ਕਿ ਪ੍ਰੋ ਸਾਹਿਬ ਸਿੰਘ ਜੀ ਨੇ ਅਰਥ ਕੀਤੇ ਹਨ।

ਇਥੇ 'ਮਾਂਗਉ' ਅਤੇ 'ਕਰਉ' ਦੇ ਅਰਥ 'ਮੰਗਦਾ ਹਾਂ' ਕਰਨ ਵਾਂਗੂੰ 'ਤਿਆਗਉ' ਪਦ ਦੇ ਅਰਥ ਵੀ 'ਤਿਆਗਦਾ ਹਾਂ' ਕਰਨੇ ਹੀ ਢੁਕਵੇਂ ਹਨ ਕਿਉਂਕਿ ਬੇਨਤੀ ਹਮੇਸ਼ਾਂ ਮਾਨੁ ਤਿਆਗ ਕੇ ਕਰਨ ਨਾਲ ਹੀ ਪਰਵਾਨ ਹੁੰਦੀ ਹੈ। ਇਥੇ 'ਤਿਆਗਉ' ਪਦ ਦੇ ਅਰਥਾਂ ਬਾਰੇ ਇਕ ਸ਼ੰਕਾ ਪਾਠਕਾਂ ਦੇ ਮਨ ਵਿਚ ਉਠ ਸਕਦੀ ਹੈ ਕਿ ਜਦੋਂ ਗੁਰਬਾਣੀ ਅੰਦਰ ਇਸ ਪਦ ਦੀ ਵਰਤੋਂ 'ਤਿਆਗਾਂ' ਦੇ ਅਰਥਾਂ ਵਿਚ ਹੋਈ ਮਿਲਦੀ ਹੈ ਤਾਂ ਇਥੇ 'ਮੈ ਤਿਆਗਦਾ ਹਾਂ' ਅਰਥ ਕਿਵੇਂ ਠੀਕ ਹੋਏ? ਇਸ ਸਬੰਧ ਵਿਚ ਇਹ ਬੇਨਤੀ ਹੈ ਕਿ ਗੁਰਬਾਣੀ ਅੰਦਰ ਜਿਥੇ ਕਿਤੇ ਮਾਂਗਉ,

ਪਾਵਉ, ਲਾਗਉ, ਕਰਉ ਆਦਿ ਸ਼ਬਦ ਮੰਗਾਂ, ਪਾਵਾਂ, ਲਗਾਂ, ਕਰਾਂ ਦੇ ਅਰਥ ਦਰਸਾਉਂਦੇ ਹਨ ਉਥੇ 'ਮੰਗਦਾ ਹਾਂ, ਕਰਦਾ ਹਾਂ' ਦੇ ਅਰਥ ਵੀ ਦਿੰਦੇ ਹਨ। ਇਸੇ ਤਰ੍ਹਾਂ 'ਤਿਆਗਉ' ਪਦ ਦੇ ਅਰਥ ਇਸੇ ਪ੍ਰਕਰਣ ਅਨੁਸਾਰ 'ਤਿਆਗਦਾ ਹਾਂ' ਹੀ ਠੀਕ ਹਨ। ਇਸੇ ਪ੍ਰਕਾਰ 'ਵਾਰਿ ਵਾਰਿ ਜਾਈ' ਦੇ ਅਰਥ ਵਾਰੇ ਵਾਰੇ ਜਾਂਦਾ ਹਾਂ ਨਾਲੋਂ ਜੇ 'ਵਾਰੇ ਵਾਰੇ ਜਾਵਾਂ' ਕੀਤੇ ਜਾਣ ਤਾਂ ਹੋਰ ਸੁਆਦਲੇ ਬਣ ਜਾਂਦੇ ਹਨ ਕਿਉਂਕਿ ਅਜਿਹੇ ਵਾਕਾਂ ਦੀ ਵਰਤੋਂ ਸਮੇਂ ਸੁਭਾਵਕ ਹੀ 'ਸਦਕੇ ਜਾਵਾਂ, ਕੁਰਬਾਨ ਜਾਵਾਂ, ਵਾਰੇ ਵਾਰੇ ਜਾਵਾਂ' ਸ਼ਬਦ ਆਪ ਮੁਹਾਰੇ ਮੂੰਹੋਂ ਨਿਕਲਦੇ ਹਨ।

## ਸਾਰੰਸ਼ ਅਤੇ ਸਿਧਾਂਤ

ਮਨੁੱਖਾ ਜਨਮ ਪਾ ਕੇ ਮਨੋਰਥ ਇਕ ਵਸਤੂ ਦੀ ਪ੍ਰਾਪਤੀ ਦਾ ਹੈ। ਉਹ ਹੈ-'ਨਾਨਕ ਕੈ ਘਰਿ ਕੇਵਲ ਨਾਮੁ'। ਇਸ ਦੀ ਪ੍ਰਾਪਤੀ ਸਾਧ ਸੰਗਤ ਕਰਨ ਨਾਲ, ਨਾਮ 'ਚ ਲੀਨ ਹੋਏ ਪੁਰਸ਼ਾਂ ਪਾਸ ਨਿਰਮਾਣ ਹੋ ਕੇ ਬੇਨਤੀ ਕਰਨ ਨਾਲ, ਮਨ ਵਿਚ ਨਿੰਮ੍ਰਤਾ, (ਅਧੀਨੀਗੀ) ਲਿਆਉਣ ਨਾਲ ਹੀ ਹੁੰਦੀ ਹੈ, ਜਿਵੇਂ ਕਿ ਗੁਰਵਾਕ ਹੈ-'ਨਾਨਕ ਨਾਮੁ ਵਸੈ ਮਨ ਅੰਤਰਿ, ਵਿਚਹੁ ਆਪੁ ਗਵਾਈਐ' ਇਹ ਪਰਖ ਕਸਵਟੀ ਹੈ। ਨਾਮ ਅਤੇ ਹਉਮੈ ਦਾ ਪਰਸਪਰ ਵਿਰੋਧ ਹੈ। ਜਗਿਆਸੂ ਬਣ ਕੇ ਕੀਤੀ ਅਰਦਾਸਿ ਮਹਾਂ ਪੁਰਸ਼ਾਂ ਦੇ ਸੰਜੋਗ ਦਾ ਕਾਰਨ ਬਣਦੀ ਹੈ। ਅਜਿਹੇ ਮਿਲਾਪ ਨਾਲ ਖੋਟੀ ਬੁੱਧੀ ਨਾਸ ਹੋ ਜਾਂਦੀ ਹੈ ਤੇ ਟਿਕਾਉ ਦੀ ਸਥਿਤੀ ਬਣ ਜਾਂਦੀ ਹੈ। ਸੋ ਸਾਧ-ਗੁਰੂ ਦੀ ਬਰਕਤ ਦਾ ਸਦਕਾ ਸਾਰੇ ਵਿਕਾਰ ਖ਼ਤਮ ਹੋ ਜਾਂਦੇ ਹਨ-'ਸਾਧ ਸੰਗਿ ਮਿਟਿ ਜਾਤ ਬਿਕਾਰ।'

ਵਰਤਮਾਨ ਸਮੇਂ ਵਿਚ ਕਈ ਭੇਖੀ, ਅਖ਼ਾਉਤੀ ਸਾਧ ਸੰਤ ਨਜ਼ਰੀ ਆਉਂਦੇ ਹਨ। ਗਿਆਨ ਚਖਸ਼ੂਆਂ ਨਾਲ ਪਰਖਿਆਂ 'ਇਕ ਅਧੁ ਨਾਇ ਰਸੀਅੜਾ, ਕਾ ਵਿਰਲੀ ਜਾਇ ਵੁਠੀ' (ਪੰਨਾ ੨੧੮) ਵਾਲੇ ਅੰਮ੍ਰਿਤ ਬਚਨ ਸਾਨੂੰ ਨਰੋਈ ਸੇਧ ਦੇ ਕੇ ਅਠੇ ਪਹਿਰ ਵਾਹਿਗੁਰੂ ਜੀ ਨੂੰ ਨਿਕਟ ਜਾਣਨ ਵਾਲੇ ਸੰਤਾਂ ਦੇ ਦਰਸ਼ਨ ਕਰਾ ਦਿੰਦੇ ਹਨ। ਇਸ ਲਈ ਕੇਵਲ ਚਿਟ-ਕਪੜੀਏ, ਗੇਰੂ ਬਸਤ੍ਰੀਏ, ਕਾਲੀ ਕੰਬਲੀਆਂ ਤੇ ਚਿਮਟਿਆਂ ਵਾਲਿਆਂ ਸਾਧਾਂ ਦਾ ਪਿੱਛ-ਲਗ ਨਹੀਂ ਬਣਨਾ ਚਾਹੀਦਾ, ਸੁਚੇਤ ਹੋਣ ਦੀ ਡਾਢੀ ਲੋੜ ਹੈ। ਅਸਲ ਵਿਚ ਸ਼ਬਦ-ਗੁਰੂ ਦੀ ਮਤਿ ਦਾ ਧਾਰਨੀ ਬਣਨਾ ਹੀ 'ਗਾਡੀ ਰਾਹੁ' ਹੈ।

**ਮਾਝ ਮਹਲਾ ੫ ॥ ਵਿਸਰੁ ਨਾਹੀ, ਏਵਡ ਦਾਤੇ ॥ ਕਰ ਕਿਰਪਾ, ਭਗਤਨ ਸੰਗਿ ਰਾਤੇ ॥ ਦਿਨਸੁ ਰੈਣਿ ਜਿਉ ਤੁਧੁ ਧਿਆਈ, ਏਹੁ ਦਾਨੁ ਮੋਹਿ ਕਰਣਾ ਜੀਓ ॥ ੧ ॥ ਮਾਟੀ ਅੰਧੀ, ਸੁਰਤਿ ਸਮਾਈ ॥ ਸਭ ਕਿਛੁ ਦੀਆ, ਭਲੀਆ ਜਾਈ ॥ ਅਨਦ ਬਿਨੋਦ, ਚੋਜ ਤਮਾਸੇ, ਤੁਧੁ ਭਾਵੈ ਸੋ ਹੋਣਾ ਜੀਉ ॥ ੨ ॥ ਜਿਸ ਦਾ ਦਿਤਾ, ਸਭੁ ਕਿਛੁ ਲੈਣਾ ॥ ਛਤੀਹ ਅੰਮ੍ਰਿਤ ਭੋਜਨੁ ਖਾਣਾ ॥ ਸੇਜ ਸੁਖਾਲੀ, ਸੀਤਲੁ ਪਵਣਾ, ਸਹਜ ਕੇਲ ਰੰਗ ਕਰਣਾ**

**ਜੀਉ ॥ ੩ ॥ ਸਾ ਬੁਧਿ ਦੀਜੈ, ਜਿਤੁ ਵਿਸਰਹਿ ਨਾਹੀ ॥ ਸਾ ਮਤਿ ਦੀਜੈ, ਜਿਤੁ ਤੁਧੁ ਧਿਆਈ ॥ ਸਾਸ ਸਾਸ ਤੇਰੇ ਗੁਣ ਗਾਵਾ, ਓਟ ਨਾਨਕ ਗੁਰ ਚਰਣਾ ਜੀਉ ॥ ੪ ॥ ੧੨ ॥ ੧੯ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਿਉਂ, ਧਿਆਈਂ, ਵਿਸਰਹਿੰ, ਧਿਆਈਂ, ਗਾਵਾਂ।

**ਨੋਟ** : ਸ਼ਬਦਾਰਥ ਤੇ ਦਰਪਣ ਵਿੱਚ ਅੰਕਿਤ ਅਰਥਾਂ ਤੋਂ 'ਭਲੀਆਂ ਜਾਈਂ' ਉਚਾਰਨ ਦੀ ਸੇਧ ਮਿਲਦੀ ਹੈ ਪਰ ਇਹ ਜ਼ਰੂਰੀ ਨਹੀਂ ਕਿ 'ਜਾਈ' ਦਾ ਉਚਾਰਨ 'ਜਾਈਂ' ਕੀਤਾ ਜਾਵੇ ਕਿਉਂਕਿ ਪੋਠੋਹਾਰ ਦੀ ਆਮ ਬੋਲ ਚਾਲ ਵਿਚ ਆਖਿਆ ਜਾਂਦਾ ਹੈ ਕਿ ਅਮਕਾ ਮਨੁੱਖ ਜਾਈ ਜਾਈ (ਜਗ੍ਹਾ ਜਗ੍ਹਾ) ਫਿਰਦਾ ਰਹਿੰਦਾ ਹੈ। 'ਸਮਾਈ' ਦੇ ਨਾਲ 'ਜਾਈ' ਬਿੰਦੀ ਰਹਿਤ ਕਾਵਿਕ ਸੁਮੇਲ ਬਣਦਾ ਹੈ।

**ਪਦ ਅਰਥ** : ਏਵਡ-ਏਡੇ ਵਡੇ। ਜਿਉ-ਜਿਵੇਂ ਵੀ ਹੋਵੇ। ਮਾਟੀ-ਮਿੱਟੀ ਭਾਵ ਪੰਜਾ ਤੱਤਾਂ ਦੀ ਦੇਹੀ ਅੰਧੀ-ਜੜ੍ਹ ਰੂਪ। ਸੁਰਤਿ-ਸੂਝ ਬੂਝ ਵਾਲੀ ਸ਼ਕਤੀ। ਭਲੀਆ ਜਾਈ-ਚੰਗੀ ਜਗ੍ਹਾ, ਥਾਂ। ਛਤੀਹ-ਗਿਣਤੀ (੩੬)। ਅੰਮ੍ਰਿਤ ਭੋਜਨੁ-ਸੁਆਦਿਸ਼ਟ ਖਾਣਾ। ਸਹਜ ਕੇਲ-ਸਹਜ (ਮੌਜ) ਦੀ ਖੇਡ। ਰੰਗ ਕਰਣਾ-ਅਨੰਦ ਖੁਸ਼ੀਆਂ ਮਾਣਨਾ।

**ਅਰਥ** : (ਹੇ) ਏਡੇ ਵਡੇ ਦਾਤੇ! (ਭਾਵ ਬੇਅੰਤ ਦਾਤਾਂ ਦੇਣ ਵਾਲੇ ਮਾਲਕ!) ਹੇ ਭਗਤਾਂ ਨਾਲ ਰਤੇ ਹੋਏ ਪ੍ਰਭੂ! ਮੇਰੇ ਉਤੇ ਕਿਰਪਾ ਕਰ, ਜਿਵੇਂ ਕਿਵੇਂ ਦਿਨ ਰਾਤ ਮੈਂ ਤੈਨੂੰ ਯਾਦ ਕਰਦਾ ਰਹਾਂ, ਇਹ ਦਾਨ ਮੈਨੂੰ ਦੇਣਾ ਕਰੋ ਜੀ।।੧।

(ਹੇ ਵਡੇ ਦਾਤੇ ਜੀਓ! ਆਪ ਜੀ ਨੇ) ਪੰਜਾਂ ਤੱਤਾਂ ਤੋਂ ਬਣੀ ਹੋਈ ਜੜ੍ਹ ਰੂਪ ਦੇਹੀ ਵਿਚ ਸੂਝ ਬੂਝ ਵਾਲੀ ਸ਼ਕਤੀ ਪਾ ਦਿਤੀ ਹੈ। (ਇਸ ਦੇ ਸੁਖ ਬਿਸਰਾਮ ਲਈ) ਚੰਗੀਆਂ ਥਾਂਵਾਂ (ਅਤੇ ਹੋਰ ਪਦਾਰਥ ਸਭ ਕੁਝ ਦੇ ਦਿਤਾ ਹੈ। (ਫਿਰ ਇਸ ਦੇ ਦਿਲ ਪਰਚਾਵੇ ਹਿਤ) ਅਨੇਕ (ਪ੍ਰਕਾਰ ਦੀਆਂ) ਖੁਸ਼ੀਆਂ, ਖੇਡਾਂ, ਤਮਾਸ਼ੇ (ਆਦਿ ਵੀ ਬਣਾ ਦਿੱਤੇ ਹਨ ਪਰ) ਹੋਣਾ ਉਹ ਕੁਝ ਹੈ (ਜੋ) ਤੁਹਾਨੂੰ ਭਾਂਉਂਦਾ ਹੈ ਜੀ।੨।

(ਹੇ ਭਾਈ!) ਜਿਸ (ਪ੍ਰਭੂ ਦਾ ਸਭ ਕੁਝ) ਦਿਤਾ (ਹੋਇਆ) ਲੈਣਾ ਹੈ ਅਤੇ ੩੬ ਪ੍ਰਕਾਰ ਦਾ ਸੁਆਦਿਸ਼ਟ ਭੋਜਨ ਛਕਣਾ ਹੈ। ਸੁਖਦਾਈ ਸੇਜ (ਮਾਣਨੀ ਹੈ), ਠੰਢੀ ਹਵਾ, ਮੌਜ-ਬਹਾਰ, ਰੰਗ ਤਮਾਸ਼ੇ, ਸਹਜ-ਅਨੰਦ ਮਾਣਨਾ ਹੈ, (ਅਜਿਹੇ ਦਾਤੇ ਨੂੰ ਚੇਤੇ ਰਖਣਾ ਚਾਹੀਦਾ ਹੈ)।੩।

ਨਾਨਕ(ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਦਾਤੇ ! ਮੈਨੂੰ) ਉਹ ਬੁਧੀ ਬਖਸ਼ੋ ਜਿਸ ਨਾਲ ਤੂੰ ਮੈਨੂੰ ਕਦੇ ਨਾ ਵਿਸਰੇਂ। ਮੈਨੂੰ ਅਜਿਹੀ ਮਤ ਬਖਸ਼ਿਸ਼ ਕਰੋ ਜਿਸ ਦੁਆਰਾ (ਮੈਂ) ਤੈਨੂੰ (ਹੀ) ਧਿਆਂਉਂਦਾ ਰਹਾਂ। (ਹੇ ਪਿਆਰੇ ਪ੍ਰਭੂ ! ਮੇਰੇ ਤੇ ਕਿਰਪਾ ਕਰੋ ਮੈਂ) ਗੁਰੂ ਦੇ ਚਰਨਾਂ ਦੀ ਓਟ (ਆਸਰੇ) ਸੁਆਸ ਸੁਆਸ ਤੇਰੇ (ਹੀ) ਗੁਣ ਗਾਂਉਂਦਾ ਰਹਾਂ।੪।੧੨।੧੯।

# ਅਰਥ ਭੇਦ ਅਤੇ ਨਿਰਣੈ

**ਕਰਿ ਕਿਰਪਾ ਭਗਤਨ ਸੰਗਿ ਰਾਤੇ ॥**

ਵੱਖ ਵੱਖ ਟੀਕਾਕਾਰਾਂ ਨੇ ਇਸ ਪੰਕਤੀ ਦੇ ਅਰਥ ਇਉਂ ਕੀਤੇ ਹਨ-

੧) ਕਿਰਪਾ ਕਰ ਕਿ (ਅਸੀਂ ਆਪਣੇ) ਭਗਤਾਂ ਨਾਲ ਰੱਤੇ ਰਹੀਏ। [ਸੰ. ਪੋ., ਸੰ.ਸ.

੨) ਆਪ ਕ੍ਰਿਪਾ ਕਰਕੇ ਆਪਣੇ ਭਗਤਾਂ ਕੇ ਸਾਥ ਰਤੇ ਹੂਏ ਹੋ [ਫ.ਸ.

੩) ਹੇ ਭਗਤਾਂ ਨਾਲ ਪਿਆਰ ਕਰਨ ਵਾਲੇ ਪ੍ਰਭੂ ! (ਮੇਰੇ ਉਤੇ) ਕਿਰਪਾ ਕਰ। [ਦਰਪਣ

**ਨਿਰਣੈ**: ਇਥੇ 'ਕਰਿ' ਦੇ ਅਰਥ 'ਕਰਕੇ' ਕਰਨੇ ਠੀਕ ਨਹੀਂ ਜਿਵੇਂ ਕਿ ਉਪਰ ਨੰਬਰ ੨, ੩ ਵਾਲੇ ਟੀਕਾਕਾਰਾਂ ਨੇ ਕੀਤੇ ਹਨ। ਇਥੇ 'ਕਰਿ' ਪਦ ਕਿਰਿਆ ਵਾਚੀ (ਸੰਬੋਧਨ ਕਾਰਕ) ਵਿਚ ਹੈ; ਵੇਖੋ ਉਦਾਹਰਣ-

**੧) ਕਰਿ ਕਿਰਪਾ, ਤੇਰੇ ਗੁਣ ਗਾਵਾਂ ॥** [ਪੰਨਾ ੪੯੬

**੨) ਕਰਿ ਕ੍ਰਿਪਾ ਪ੍ਰਭ ਮੇਰਿਆ, ਕਰਉ ਦਿਨੁ ਰੈਨਿ ਸੇਵ ॥** [ਪੰਨਾ ੧੩੨੩

ਸੋ, ਇਸ ਪੰਕਤੀ ਦੇ ਅਰਥ ਹਨ- ਹੇ ਭਗਤਾਂ ਨਾਲ ਰੱਤੇ ਹੋਏ ਪ੍ਰਭੂ! (ਮੇਰੇ ਤੇ) ਕਿਰਪਾ ਕਰ।

ਇਸੇ ਤਰ੍ਹਾਂ 'ਸਹਜ ਕੇਲ ਰੰਗ' ਦੇ ਨਾਲ 'ਕਰਣਾ' ਪਦ ਸੰਗਿਆ ਵਾਚਕ ਨਹੀਂ ਜਿਵੇਂ ਕਿ 'ਸੰਥਯਾ ਪੋਥੀ' ਦੇ ਕਰਤਾ ਵਲੋਂ ਅਰਥ ਕੀਤੇ ਗਏ ਹਨ। ਇਥੇ ਇਹ ਪੰਕਤੀ ਕਿਰਆਿ ਵਾਚੀ ਹੈ ਅਤੇ ਬੇਨਤੀ ਰੂਪ ਵਿਚ ਅਰਥ ਕਰਨੇ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਸ੍ਰਿਸ਼ਟੀ ਦੇ ਮਾਲਕ ਪਾਸੋਂ ਦਾਨ ਕਿਹੜਾ ਅਤੇ ਕਿਵੇਂ ਮੰਗਣਾ ਲੋੜੀਂਦਾ ਹੈ? ਇਹ ਸੇਧ ਇਸ ਸ਼ਬਦ ਚੋਂ ਮਿਲਦੀ ਹੈ। ਉਸ ਪ੍ਰਭੂ ਨੂੰ ਸਮਰਥ ਜਾਣਕੇ ਆਪਣੀ ਕਲਿਆਣ ਹਿਤ ਉਸ ਦੀ ਵਡਿਆਈ ਕਰਨੀ ਅਤੇ ਉਸ ਦੀਆਂ ਬਖ਼ਸ਼ੀਆਂ ਅਨੇਕਾਂ ਦਾਤਾਂ ਦਾ ਕ੍ਰਿਤਗਯ ਹੋਣਾ ਹੈ। ਇਥੇ ਹੀ ਬਸ ਨਹੀਂ, ਆਪਣਾ ਆਪ ਤਿਆਗ ਕੇ ਨੀਕੇ ਦਾਨ ਦੀ ਜਾਚਨਾ ਵੀ ਕਰਨੀ ਹੈ, ਜਿਵੇਂ ਕਿ ਸਤਿਗੁਰਾਂ ਨੇ ਜਾਚ ਸਿਖਾਈ ਹੈ-

**੧. ਮਾਗਨਾ ਮਾਗਨੁ ਨੀਕਾ, ਹਰਿ ਜਸੁ ਗੁਰ ਤੇ ਮਾਗਨਾ ॥** [ਪੰਨਾ ੧੦੧੮

**੨. ਤੂ ਅਥਾਹੁ ਅਪਾਰੁ ਅਤਿ ਊਚਾ,**
**ਕੋਈ ਅਵਰੁ ਨ ਤੇਰੀ ਭਾਤੇ ॥**
**ਇਹ ਅਰਦਾਸਿ ਹਮਾਰੀ ਸੁਆਮੀ,**
**ਵਿਸਰੁ ਨਾਹੀ ਸੁਖਦਾਤੇ ॥ ੩ ॥**
**ਦਿਨੁ ਰੈਣਿ ਸਾਸਿ ਸਾਸਿ ਗੁਣਿ ਗਾਵਾ,**
**ਜੇ ਸੁਆਮੀ ਤੁਧੁ ਭਾਵਾ॥**

ਨਾਮੁ ਤੇਰਾ ਸੁਖੁ ਨਾਨਕ ਮਾਗੈ, ਸਾਹਿਬ ਤੁਠੈ ਪਾਵਾ ॥ [ਪੰਨਾ ੯੭੮

ਬੁੱਧੀ ਅਤੇ ਸਿਆਣਪ ਦੀ ਵੰਨਗੀ ਕਈ ਪ੍ਰਕਾਰ ਦੀ ਹੋ ਸਕਦੀ ਹੈ ਪਰ ਆਤਮਿਕ ਮੰਡਲ ਵਿਚ ਉਹ ਬੁਧੀ ਚੰਗੀ ਮੰਨੀ ਹੈ ਜਿਸ ਨਾਲ ਦੇਵਣਹਾਰ ਦਾਤਾਰ ਇਕ ਨਿਮਖ ਵੀ ਨਾ ਵਿਸਰੇ-

ਸਾਈ ਮਤਿ ਸਾਈ ਬੁਧਿ ਸਿਆਨਪ,
ਜਿਤੁ ਨਿਮਖ ਨ ਪ੍ਰਭੁ ਬਿਸਰਾਵੈ ॥ [ਪੰਨਾ ੯੭੮

**ਮਾਝ ਮਹਲਾ ੫ ॥ ਸਿਫਤਿ ਸਾਲਾਹਣੁ ਤੇਰਾ ਹੁਕਮੁ, ਰਜਾਈ ॥ ਸੋ ਗਿਆਨੁ ਧਿਆਨੁ, ਜੋ ਤੁਧੁ ਭਾਈ ॥ ਸੋਈ ਜਪੁ ਜੋ ਪ੍ਰਭ ਜੀਉ ਭਾਵੈ, ਭਾਣੈ ਪੂਰ ਗਿਆਨਾ ਜੀਉ ॥ ੧ ॥ ਅੰਮ੍ਰਿਤ ਨਾਮੁ ਤੇਰਾ, ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥ ਤੂੰ ਸੰਤਨ ਕਾ ਸੰਤ ਤੁਮਾਰੇ, ਸੰਤ ਸਾਹਿਬ ਮਨੁ ਮਾਨਾ ਜੀਉ ॥ ੨ ॥ ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥ ਸੰਤ ਖੇਲਹਿ ਤੁਮ ਸੰਗਿ, ਗੋਪਾਲਾ ॥ ਅਪੁਨੇ ਸੰਤ ਤੁਧੁ ਖਰੇ ਪਿਆਰੇ, ਤੂੰ ਸੰਤਨ ਕੇ ਪ੍ਰਾਨਾ ਜੀਉ ॥ ੩ ॥ ਉਨ ਸੰਤਨ ਕੈ, ਮੇਰਾ ਮਨੁ ਕੁਰਬਾਨੇ ॥ ਜਿਨ ਤੂੰ ਜਾਤਾ, ਜੋ ਤੁਧੁ ਮਨਿ ਭਾਨੇ ॥ ਤਿਨ ਕੈ ਸੰਗਿ ਸਦਾ ਸੁਖੁ ਪਾਇਆ, ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥ ੪ ॥ ੧੩ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ** : ਕਰਹਿੰ, ਖੇਲਹਿੰ।

**ਪਦ ਅਰਥ:** ਰਜਾਈ-ਹੇ ਰਜ਼ਾ ਦੇ ਮਾਲਕ (ਪ੍ਰਭੂ)।। ਭਾਈ-ਭਾਉਂਦਾ ਹੈ। ਭਾਣੈ-ਭਾਣੇ ਵਿਚ, ਮਰਜ਼ੀ ਅਨੁਸਾਰ। ਪੂਰ ਗਿਆਨਾ-ਗਿਆਨ ਦੀ ਪੂਰਨਤਾ। ਸੰਤ-ਸੰਤਾਂ ਦਾ। ਸਾਹਿਬ-ਹੇ ਸਾਹਿਬ!। ਮਨੁ ਮਾਨਾ ਜੀਉ-ਮਨ ਪਤੀਜ ਗਿਆ ਹੈ ਜੀ। ਖਰੇ ਪਿਆਰੇ-ਬਹੁਤ ਪਿਆਰੇ। ਭਾਨੇ-ਚੰਗੇ ਲੱਗੇ ਹਨ। ਤ੍ਰਿਪਤਿ ਅਘਾਨਾ-ਪੂਰੀ ਤਰ੍ਹਾਂ ਰੱਜ ਗਿਆ ਹੈ।

**ਅਰਥ:** ਹੇ ਰਜ਼ਾ ਦੇ ਮਾਲਕ! ਤੇਰਾ ਹੁਕਮ (ਮੰਨਣਾ ਹੀ ਸਹੀ ਅਰਥਾਂ ਵਿਚ ਤੇਰੀ) ਸਿਫ਼ਤ ਸਲਾਹ ਹੈ। ਉਹ ਗਿਆਨ (ਅਤੇ) ਧਿਆਨ (ਪ੍ਰਮਾਣੀਕ ਹੈ) ਜੋ ਤੈਨੂੰ ਭਾਉਂਦਾ ਹੋਵੇ (ਭਾਵ ਤੇਰੀ ਇੱਛਾ ਦੇ ਅਨੁਕੂਲ ਹੋਵੇ)। ਓਹੀ ਜਾਪ (ਸਫਲ ਹੈ) ਜੋ (ਆਪ) ਪ੍ਰਭੂ ਜੀ ਨੂੰ ਚੰਗਾ ਲਗਦਾ ਹੈ (ਅਤੇ ਤੇਰੇ) ਭਾਣੇ ਵਿਚ ਹੀ ਗਿਆਨ ਦੀ ਪੂਰਨਤਾ ਹੈ ਜੀ।੧।

ਹੇ ਸਾਹਿਬ ! ਤੇਰਾ ਅੰਮ੍ਰਿਤ ਨਾਮ (ਵੀ) ਉਹੀ (ਪੁਰਸ਼) ਗਾਉਂਦਾ ਹੈ, ਜੋ ਤੇਰੇ ਮਨ ਨੂੰ ਭਾਉਂਦਾ ਹੈ। ਹੇ ਸਾਹਿਬ ਜੀ ! ਤੂੰ ਸੰਤਾਂ ਦਾ (ਆਪਣਾ ਹੈਂ, ਅਤੇ) ਸੰਤ ਤੇਰੇ (ਆਪਣੇ ਹਨ, ਸੋ) ਸੰਤਾਂ ਦਾ ਮਨ (ਤੇਰੇ ਨਾਲ) ਪਤੀਜ ਗਿਆ ਹੈ ਜੀ।੨।

ਹੇ ਪ੍ਰਭੂ! ਤੂੰ (ਆਪਣੇ) ਸੰਤਾਂ ਦੀ ਪਾਲਣਾ ਕਰਦਾ ਹੈਂ। ਹੇ ਗੋਪਾਲ! (ਤੇਰੇ ਸੰਤ) ਤੇਰੇ ਨਾਲ (ਪ੍ਰੇਮ ਦੀ ਖੇਡ) ਖੇਡਦੇ ਹਨ। (ਹੇ ਪ੍ਰਭੂ) ਤੈਨੂੰ ਆਪਣੇ ਸੰਤ ਬਹੁਤ ਪਿਆਰੇ (ਲਗਦੇ) ਹਨ, (ਅਤੇ) ਤੁਸੀਂ ਸੰਤਾਂ ਦੇ ਪ੍ਰਾਣ ਹੋ (ਭਾਵ ਜਿੰਦ-ਜਾਨ ਹੋ)।੩।

(ਹੇ ਪ੍ਰਭੂ!) ਉਨ੍ਹਾਂ ਸੰਤਾਂ ਉੱਤੋਂ ਮੇਰਾ ਮਨ ਕੁਰਬਾਨ (ਸਦਕੇ ਜਾਂਦਾ ਹੈ) ਜਿਨ੍ਹਾਂ (ਸੰਤਾਂ ਨੇ) ਤੈਨੂੰ ਜਾਣ ਪਛਾਣ ਲਿਆ ਹੈ (ਅਤੇ ਅਜਿਹੇ ਸੰਤ ਕੇਵਲ ਉਹੀ ਹਨ) ਜੋ ਤੇਰੇ ਮਨ ਵਿਚ ਚੰਗੇ ਲਗੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਸੰਤਾਂ) ਦੇ ਸੰਗ ਵਿਚ (ਬੈਠ ਕੇ, ਮੈਂ) ਸਦਾ (ਸੱਚਾ) ਸੁਖ ਪ੍ਰਾਪਤ ਕੀਤਾ ਹੈ (ਅਤੇ) ਮੇਰਾ ਮਨ ਹਰੀ ਰਸ (ਪੀ ਕੇ) ਪੂਰੀ ਤਰ੍ਹਾਂ ਰੱਜ ਗਿਆ ਹੈ ਜੀ।੪।੧੩।੨੦।

## ਅਰਥ ਭੇਦ ਅਤੇ ਨਿਰਣੈ

ੳ) **ਸਿਫਤਿ ਸਾਲਾਹਣੁ ਤੇਰਾ ਹੁਕਮੁ,ਰਜਾਈ ॥**
**ਸੋ ਗਿਆਨੁ ਧਿਆਨੁ, ਜੋ ਤੁਧੁ ਭਾਈ ॥**
**ਸੋਈ ਜਪੁ, ਜੋ ਪ੍ਰਭ ਜੀਉ ਭਾਵੈ, ਭਾਣੈ ਪੂਰ ਗਿਆਨਾ ਜੀਉ ॥**

ਇਨ੍ਹਾਂ ਪੰਕਤੀਆਂ ਦੇ ਅਰਥ ਕਰਨ ਵੇਲੇ ਟੀਕਾਕਾਰਾਂ ਵਿਚ ਏਕਤਾ ਨਹੀਂ ਰਹੀ। ਜਿਸ ਕਰ ਕੇ ਪਹਿਲੀ ਪੰਕਤੀ ਦੇ ਬਿਸਰਾਮ ਵਿਚ ਫਰਕ ਪੈ ਜਾਂਦਾ ਹੈ। ਸਿਵਾਇ ਭਾਈ ਸਾਹਿਬ ਵੀਰ ਸਿੰਘ ਜੀ ਦੇ ਬਾਕੀ ਟੀਕਾਕਾਰਾਂ ਦੀ ਅਰਥ ਏਕਤਾ ਤਾਂ ਹੈ ਪਰ ਭਾਈ ਸਾਹਿਬ ਜੀ ਨੇ ਆਪਣੇ ਵਲੋਂ ਕੀਤੇ ਅਰਥਾਂ ਦੀ ਪੁਸ਼ਟੀ ਵਿਚ ਵਿਆਖਿਆ ਕਰਦੇ ਹੋਏ ਜੋ ਸੰਕੇਤ ਪਾਠਕਾਂ ਨੂੰ ਦਿਤਾ ਹੈ ਉਸ ਤੋਂ ਪਾਠਕਾਂ ਨੂੰ ਜਾਣੂੰ ਕਰਾਉਣਾ ਜ਼ਰੂਰੀ ਹੈ। ਵਖ ਵਖ ਅਰਥਾਂ ਦੀ ਵੰਨਗੀ ਇਉਂ ਹੈ।

1) ਹੇ ਰਜਾਈ ਰਜ਼ਾ ਕੁਨਿੰਦੇ ਪਰਮੇਸ਼ਰ ਤੇਰੀ ਉਸਤਤੀ ਕਰੋਂ ਅਰੁ ਹੁਕਮ ਮਾਨੋਂ। ਜੋ ਗਿਆਨ ਔਰ ਧਿਆਨ ਬ੍ਰਿਤ ਤੇਰੇ ਕੋ ਭਾਈ ਹੈ ਸੋਈ ਸਫਲ ਹੈ। ਹੇ ਪ੍ਰਭ ਜੀ ਜੋ ਤੇਰੇ ਕੋ ਭਾਵਤਾ ਹੈ ਸੋਈ ਕੰਮ ਔਰ ਤੇਰੇ ਹੁਕਮ ਮਾਨਣੇ ਕਰ ਹੀ ਪੂਰਨ ਗਿਆਨ ਹੋਤਾ ਹੈ। [ਫ. ਸ.

2) ਹੇ ਰਜ਼ਾ ਦੇ ਮਾਲਕ, ਤੇਰਾ ਹੁਕਮ ਮੰਨਣਾ ਇਹੋ ਵੀ ਵੱਡੀ ਸਿਫਤਿ ਸਲਾਹ ਹੈ। ਗਿਆਨ ਉਹੀ ਹੈ ਜੋ ਤੈਨੂੰ ਭਾਵੇ ਅਰਥਾਤ ਜੋ ਤੇਰੀ ਰਜ਼ਾ ਦੇ ਅਨੁਕੂਲ ਹੋਵੇ। [ਸ਼ਬਦਾਰਥ

3) ਹੇ ਰਜ਼ਾ ਦੇ ਮਾਲਕ ਪ੍ਰਭੂ ਤੇਰਾ ਹੁਕਮ (ਸਿਰ ਮੱਥੇ ਉੱਤੇ ਮੰਨਣਾ) ਤੇਰੀ ਸਿਫਤਿ ਸਲਾਹ ਹੀ ਹੈ। ਜੋ ਤੈਨੂੰ ਚੰਗਾ ਲਗਦਾ ਹੈ (ਉਸ ਨੂੰ ਭਲਾਈ ਜਾਨਣਾ) ਇਹੀ ਅਸਲ ਗਿਆਨ ਹੈ ਇਹੀ ਅਸਲੀ ਸਮਾਧੀ ਹੈ। (ਹੇ ਭਾਈ) ਜੋ ਕੁਝ ਪ੍ਰਭੂ ਜੀ ਨੂੰ ਭਾਉਂਦਾ ਹੈ (ਉਸ ਨੂੰ ਪਰਵਾਨ ਕਰਨਾ ਹੀ) ਅਸਲ ਜਪ ਹੈ, ਪ੍ਰਮਾਤਮਾ ਦੇ ਭਾਣੇ ਵਿਚ ਤੁਰਨਾ ਹੀ ਪੂਰਨ ਗਿਆਨ ਹੈ। [ਦਰਪਣ

4) (ਹੇ ਮੇਰੇ ਪ੍ਰਭੂ ਜੀਉ ! ਸਿਫਤ ਸਲਾਹ (ਕਰਨੀ ਤੇ) ਹੁਕਮ (ਮੰਨਣਾ ਉਹੋ ਹੀ ਪਰਵਾਨ ਹੈ ਜੋ ਤੇਰੀ) ਰਜ਼ਾ ਵਿਚ ਹੋਵੇ। (ਤੇਰਾ) ਗਿਆਨ ਧਿਆਨ ਉਹ (ਪਰਵਾਨ) ਹੈ ਜੋ (ਤੈਨੂੰ ਹੇ) ਪ੍ਰਭੂ ਜੀਉ ਭਾਵੈ ਅਤੇ ਗਿਆਨ ਦੀ ਪੂਰਨਤਾ ਵੀ ਉਹੋ ਹੀ ਹੈ ਜੋ ਤੇਰੇ ਭਾਣੇ ਵਿਚ ਹੈ

(ਭਾਵ ਜੇ ਤੈਨੂੰ ਭਾ ਜਾਵੇ)। [ਸੰ. ਪੋ.

**ਨਿਰਣੈ** : ਨੰਬਰ ੧ ਵਾਲੇ ਅਰਥ ਉੱਤਮ ਪੁਰਖ ਵਿਚ ਕੀਤੇ ਹੋਏ ਹਨ ਜੋ ਕਿ ਠੀਕ ਨਹੀਂ ਹਨ। ਨੰਬਰ ੨ ਵਾਲੇ ਅਰਥਾਂ ਵਿਚ 'ਰਜਾਈ' ਪੱਦ ਸੰਬੋਧਨ ਰੂਪ ਵਿੱਚ ਅਰਥਾਇਆ ਗਿਆ ਹੈ ਜੋ ਕਿ ਵਿਆਕਰਣ ਅਨੁਸਾਰ ਠੀਕ ਹੈ। ਨੰਬਰ ੩ ਵਾਲੇ ਅਰਥ ਤਾਂ ਠੀਕ ਹਨ ਪਰ ਤੀਜੀ ਪੰਕਤੀ ਦੇ ਅਰਥ 'ਹੇ ਰਜ਼ਾ ਵਾਲੇ' ਦੀ ਥਾਂ ਤੇ 'ਹੇ ਭਾਈ' ਕੀਤੇ ਹਨ। ਇਹ ਕੇਵਲ 'ਸੋਈ ਜਪੁ ਜੋ ਪ੍ਰਭ ਜੀਉ ਭਾਵੈ' ਨੂੰ ਮੁਖ ਰਖ ਕੇ ਕੀਤੇ ਗਏ ਜਾਪਦੇ ਹਨ। ਜਦ ਸਾਰਾ ਸ਼ਬਦ ਹੀ ਸੰਬੋਧਨ ਰੂਪ ਵਿਚ ਹੈ ਫਿਰ ਇਕ ਪੰਕਤੀ ਦੇ ਅਰਥ ਅਨਯ ਪੁਰਖ ਰੂਪ ਵਿਚ ਕਰਨੇ ਜਚਦੇ ਨਹੀਂ। ਅਰਥ-ਸ਼ੈਲੀ ਉਹੀ ਮੰਨਣ ਯੋਗ ਹੁੰਦੀ ਹੈ ਜਿਸ ਦੇ ਅਰਥ-ਭਾਵ ਵਿਚ ਏਕਤਾ ਹੋਵੇ।

ਜਿਥੋਂ ਤਕ ਨੰਬਰ ੪ ਵਾਲੇ ਅਰਥਾਂ ਦਾ ਭੇਦ ਹੈ, ਉਸ ਵਿਚ 'ਰਜਾਈ' ਪੱਦ ਨੂੰ ਸੰਬੋਧਨ ਰੂਪ ਵਿਚ ਨਹੀਂ ਦਰਸਾਇਆ ਗਿਆ। ਭਾਈ ਸਾਹਿਬ ਜੀ ਨੇ 'ਰਜਾਈ' ਦੀ ਸਿਹਾਰੀ ਕਾਰਕ ਰੂਪ ਵਿਚ ਵਰਤੀ ਸਮਝ ਕੇ ਉਸ 'ਚੋਂ' 'ਵਿਚ' ਦੇ ਅਰਥ ਲਏ ਹਨ। ਜੇ ਪੰਕਤੀ ਦੀ ਬਣਤਰ ਵਖੀਏ ਤਾਂ 'ਸਲਾਹਣੁ' ਤੇ 'ਹੁਕਮੁ' ਦੋਵੇਂ ਪਦ ਔਂਕੜ ਸਹਿਤ ਹਨ। ਕਈ ਥਾਵਾਂ ਤੇ ਔਂਕੜ ਸਾਨੂੰ ਬਿਸਰਾਮਾਂ ਦੀ ਠੀਕ ਸੇਧ ਦੇਣ ਵਿਚ ਬੜੇ ਸਹਾਇਕ ਹੁੰਦੇ ਹਨ। ਜਿਵੇਂ ਇਸ ਪੰਕਤੀ ਵਿਚ ਵੇਖੋ-

**ਸਿਫਤਿ ਸਲਾਹਣੁ, ਤੇਰਾ ਹੁਕਮੁ, ਰਜਾਈ ॥**

ਜੇ ਕੋਈ ਪ੍ਰਾਣੀ ਇਸ ਪੰਕਤੀ ਦੇ ਆਪਣੀ ਮਰਜ਼ੀ ਅਨੁਸਾਰ ਇਉਂ ਬਿਸਰਾਮ ਲਾ ਕੇ 'ਸਿਫਤਿ ਸਲਾਹਣੁ, ਤੇਰਾ ਹੁਕਮੁ ਰਜਾਈ' ਪਾਠ ਕਰੇ ਤਾਂ ਅਸ਼ੁੱਧ ਹੋਵੇਗਾ। ਫਿਰ ਜਦੋਂ 'ਰਜਾਈ' ਦੇ ਨਾਲ 'ਹੁਕਮੁ' ਪਦ ਆਉਂਦਾ ਹੈ ਤਾਂ ਉਸ ਦਾ ਰੂਪ 'ਹੁਕਮਿ' ਸਿਹਾਰੀ ਸਹਿਤ ਹੁੰਦਾ ਹੈ ਜਿਵੇਂ-

੧) **ਹੁਕਮਿ ਰਜਾਈ ਚਲਣਾ, ਨਾਨਕ ਲਿਖਿਆ ਨਾਲਿ ॥** [ਜਪੁਜੀ

੨) **ਹੁਕਮਿ ਰਜਾਈ ਜੋ ਚਲੈ, ਸੋ ਪਵੈ ਖਜਾਨੈ ॥** [ਪੰਨਾ ੪੨੧

ਪਰ ਜਦੋਂ 'ਰਜਾਈ' ਪਦ ਨਵੇਕਲਾ ਹੋਵੇ ਤਾਂ ਉਸ ਦੇ ਅਰਥ 'ਰਜ਼ਾ ਵਿਚ' ਹੁੰਦੇ ਹਨ। ਜਿਵੇਂ-

੧) **ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ, ਨਾਨਕ ਰਹਣੁ ਰਜਾਈ॥** [ਜਪੁਜੀ

੨) **ਭਾਣੈ ਭਰਮਿ ਭਵੈ ਬਹੁ ਜੂਨੀ, ਸਭ ਕਿਛੁ ਤਿਸੈ ਰਜਾਈ ਜੀਉ॥** [ਪੰਨਾ ੯੮

ਗੁਰਬਾਣੀ ਕਾਵਿ ਰੂਪ ਵਿਚ ਅੰਕਿਤ ਹੈ। ਅਜਿਹੀਆਂ ਪੰਕਤੀਆਂ ਅਨਯ ਪੁਰਖ ਰੂਪ ਦੀਆਂ ਲਖਾਇਕ ਹੁੰਦੀਆਂ ਹਨ। ਇਸ ਸ਼ਬਦ ਵਿਚ ਦੋ ਵਾਰੀ 'ਤੇਰਾ' ਤਿੰਨ ਵਾਰੀ 'ਤੁਧੁ' ਇਕ ਵਾਰੀ 'ਤੇਰੇ', ਚਾਰ ਵਾਰੀ 'ਤੂੰ' ਇਕ ਵਾਰੀ 'ਤੁਮਾਰੇ' ਅਤੇ ਇਕ ਵਾਰੀ 'ਤੁਮ' ਸ਼ਬਦ ਦੀ ਵਰਤੋਂ ਇਸ ਨਿਰਣੈ ਦਾ ਪਰਤਖ ਸਬੂਤ ਹੈ ਕਿ ਸਤਿਗੁਰੂ ਜੀ ਨੇ ਆਪਣੇ ਪ੍ਰਭੂ ਦੇ ਸਨਮੁਖ ਪਰਤਖ ਰੂਪ ਵਿਚ ਦਰਸ਼ਨ ਕਰਕੇ ਪ੍ਰਭੂ ਦੀ ਵਡਿਆਈ ਕੀਤੀ ਹੈ।

(ਅ) **ਤਿਨ ਕੈ ਸੰਗਿ ਸਦਾ ਸੁਖੁ ਪਾਇਆ,**

**ਹਰਿਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥**

ਇਸ ਪੰਕਤੀ ਦੇ ਹੇਠ ਲਿਖੇ ਅਰਥ ਜੋ ਪ੍ਰੋ . ਸਾਹਿਬ ਸਿੰਘ ਜੀ ਨੇ ਕੀਤੇ ਹਨ ਉਹ ਬਾਕੀ ਟੀਕਾਕਾਰਾਂ ਨਾਲੋਂ ਵਖਰੇ ਰੂਪ ਵਿੱਚ ਕੀਤੇ ਹਨ:-

'ਜਿਹੜੇ ਵਡਭਾਗੀ ਉਨ੍ਹਾਂ ਦੀ ਸੰਗਤਿ ਵਿਚ ਰਹਿੰਦੇ ਹਨ, ਉਹ ਸਦਾ ਆਤਮਿਕ ਆਨੰਦ ਮਾਣਦੇ ਹਨ ਉਹ ਪਰਮਾਤਮਾ ਦਾ ਨਾਮ ਰਸ ਪੀ (ਮਾਇਆ ਦੀ ਤ੍ਰਿਸ਼ਨਾ ਵਲੋਂ) ਸਦਾ ਰੱਜੇ ਰਹਿੰਦੇ ਹਨ।

**ਨਿਰਣੈ**: ਜਦੋਂ ਕਿ 'ਉਨ ਸੰਤਨ ਕੈ ਮੇਰਾ ਮਨੁ ਕੁਰਬਾਨੈ' ਪੰਗਤੀ ਵਿਚ 'ਮੇਰਾ' ਪਦ ਸ਼ਬਦ ਉਤਮ ਪੁਰਖ ਦਾ ਸੂਚਕ ਹੈ ਫਿਰ 'ਉਹ ਸਦਾ ਆਤਮਕ ਆਨੰਦ ਮਾਣਦੇ ਹਨ' ਅਰਥ 'ਅਨਯ ਪੁਰਖ' ਵਿਚ ਕਰਨੇ ਕਿਸੇ ਤਰ੍ਹਾਂ ਵੀ ਠੀਕ ਨਹੀਂ ਮੰਨੇ ਜਾ ਸਕਦੇ। ਜਦੋਂ ਸੰਤਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ। ਤਾਂ ਉਨ੍ਹਾਂ ਦੀ ਸੰਗਤ ਵਿਚ ਮੇਰਾ ਮਨ ਰਸ ਪੀ ਕੇ ਰਜੇਗਾ ਨਾ ਕਿਸੇ ਹੋਰ ਦਾ ਮਨ? ਇਸ ਲਈ ਜੋ ਅਰਥ ਪਿਛੇ ਕੀਤੇ ਗਏ ਹਨ ਉਹੀ ਠੀਕ ਸਮਝਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਭਾਈ ਸਾਹਿਬ ਵੀਰ ਸਿੰਘ ਜੀ ਨੇ 'ਸੰਥਯਾ ਪੋਥੀ' ਵਿਚ ਇਸ ਸ਼ਬਦ ਬਾਰੇ ਵਿਆਖਿਆ ਦੇ ਸਿਰਲੇਖ ਹੇਠਾਂ ਜੋ ਵਿਚਾਰ ਦਿਤੇ ਹਨ, ਉਨ੍ਹਾਂ ਤੋਂ ਪਰਤੀਤ ਹੁੰਦਾ ਹੈ ਕਿ ਆਪ ਨੂੰ 'ਰਜਾਈ' ਪਦ ਦੇ ਅਰਥ 'ਹੇ ਰਜ਼ਾ ਵਾਲੇ ਪ੍ਰਭੂ !' ਕਰਨੇ ਚੰਗੇ ਲਗੇ, ਜਿਸ ਕਾਰਨ ਆਪ ਨੂੰ ਵਿਸ਼ੇਸ਼ ਨੁਕਤਾ ਜੋ ਭੁਲੇਖੇ ਦਾ ਕਾਰਨ ਬਣ ਸਕਦਾ ਸੀ ਦਸਣਾ ਪਿਆ। ਸੋ ਉਸ ਨੂੰ ਮੂਲ ਰੂਪ ਵਿਚ ਪਾਠਕਾਂ ਦੇ ਸਾਹਮਣੇ ਰਖਣ ਮਗਰੋਂ ਲੋੜੀਂਦੇ ਵਿਚਾਰ ਪਾਠਕਾਂ ਨਾਲ ਸਾਂਝੇ ਕਰਨੇ ਜ਼ਰੂਰੀ ਹਨ।

'ਇਸ ਸ਼ਬਦ ਵਿਚ ਦਸਿਆ ਹੈ ਕਿ ਗਾਉਣ ਵਾਲਾ ਸੰਤ ਉਸ ਦੇ ਕੀਤੇ ਸਾਧਨ ਸਿਫਤਿ ਸਲਾਹੀ ਹੁਕਮ ਮੰਨਣਾ, ਗਿਆਨ , ਧਿਆਨ, ਜਪ ਆਦਿਕ, ਦਰ ਪਰਵਾਨ ਹਨ ਜੋ ਪਰਮੇਸ਼ਰ ਨੂੰ ਭਾ ਜਾਣ। ਪਰ ਜੇ ਅਰਥ ਇਉਂ ਮੋੜਿਆ ਜਾਵੇ ਕਿ ਤੇਰੇ ਹੁਕਮ ਵਿਚ ਚਲਣਾ, ਹੇ ਰਜ਼ਾ ਵਾਲੇ। ਤੇਰੀ ਸਿਫਤ ਸਲਾਹ ਤੈਨੂੰ ਭਾਉਣਾ, ਗਿਆਨ ਧਿਆਨ ਹੈ, ਤੈਨੂੰ ਜੋ ਗਲ ਭਾਵੈ ਉਹ ਜਪ ਹੈ, ਤੇਰੇ ਭਾਣੇ ਵਿਚ ਰਹਿਣਾ ਪੂਰਨ ਗਿਆਨ ਹੈ। ਜੇ ਇਸ ਪਰਕਾਰ ਦੇ ਅਰਥ ਦਾ ਭਾਵ ਸਿਫਤਿ ਸਲਾਹ, ਜਪ, ਗਿਆਨ, ਧਿਆਨ ਨੂੰ ਸਲਾਹੁਣਾ ਹੈ, ਤਾਂ ਠੀਕ ਹੈ ਪਰ ਜੇ ਸਿਫਤ ਸਲਾਹ ਕਰਨ ਤੋਂ ਗਿਆਨ ਨੂੰ ਤ੍ਰਿਸਕਾਰਨ ਦਾ ਭਾਵ ਲੈਣਾ ਹੈ ਤਾਂ ਗੁਰਮਤਿ ਨਾਲ ਅਰਥ ਦੀ ਅਣ ਬਣ ਹੋ ਜਾਏਗੀ ਕਿਉਂਕਿ ਹੁਕਮ ਰਜ਼ਾ ਤੇ ਭਾਣੇ ਦੀ ਪ੍ਰਾਪਤੀ ਦਾ ਸਾਧਨ ਸਾਰੀ ਗੁਰਬਾਣੀ ਵਿਚ ਨਾਮ ਤੇ ਸਿਫਤ ਸਲਾਹ ਦਸਿਆ ਹੈ। ਸਾਈਂ ਦੀ ਮੇਹਰ ਹੀ ਇਹ ਦਾਤਾਂ ਦਿੰਦੀ ਹੈ ਤੇ ਪਰਸਾਦ ਵਿਚ ਆਉਂਦੀ ਹੈ। ਤਾਂ ਤੇ ਇਨ੍ਹਾਂ ਸਤਰਾਂ ਵਿਚ ਗੁਰਮਤੀ ਸਾਧਨਾ ਦਾ ਤ੍ਰਿਸਕਾਰ ਭਾਵ ਨਹੀਂ ਹੈ।'

ਜੇ ਗਹੁ ਨਾਲ ਵੇਖੀਏ ਤਾਂ ਇਸ ਸ਼ਬਦ ਵਿਚ ਸਭ ਤੋਂ ਵਡੀ ਸੇਧ 'ਭਾਈ' ਤੇ 'ਭਾਵੈ' ਦੀ ਹੈ। ਗੁਰੂ ਸਾਹਿਬ ਜੀ ਪੰਨਾ ੩੫੯ ਉਪਰ ਵੀ ਇਸੇ ਭਾਵ ਦੀ ਪ੍ਰੋੜਤਾ ਕਰਦੇ ਹਨ:-

ਤੇਰਾ ਹੁਕਮੁ ਭਲਾ, ਤੁਧੁ ਭਾਵੈ ॥ [ਪੰਨਾ ੩੫੯

ਭਾਈ ਸਾਹਿਬ ਜੀ ਦਾ ਇਹ ਲਿਖਣਾ 'ਜੇ ਸਿਫਤ ਸਲਾਹ ਕਰਨ ਤੋਂ ਗਿਆਨ ਨੂੰ ਤ੍ਰਿਸਕਾਰਨ ਦਾ ਭਾਵ ਲੈਣਾ ਹੈ ਤਾਂ ਗੁਰਮਤਿ ਨਾਲ ਅਰਥ ਦੀ ਅਣਬਣ ਹੋ ਜਾਏਗੀ' ਸ਼ਬਦ ਦੇ ਵਿਸ਼ੇ ਵਸਤੂ ਨਾਲ ਮੇਲ ਨਹੀਂ ਖਾਂਦੇ। ਗੁਰੂ ਸਾਹਿਬ ਨਿਰੀ ਕਥਨੀ ਵਾਲਾ ਗਿਆਨ ਪਸੰਦ ਨਹੀਂ ਕਰਦੇ:-

**ਗਿਆਨੁ ਗਿਆਨੁ ਕਥੈ ਸਭੁ ਕੋਈ ॥ ਕਥਿ ਕਥਿ ਬਾਦੁ ਕਰੈ ਦੁਖੁ ਹੋਈ ॥**
**ਕਥਿ ਕਹਿਣੈ ਤੇ, ਰਹੈ ਨ ਕੋਈ ॥**
**ਬਿਨੁ ਰਸ ਰਾਤੇ, ਮੁਕਤਿ ਨ ਹੋਈ ॥** [ਪੰਨਾ ੮੩੧

ਅਥਵਾ- **ਗਿਆਨੁ ਧਿਆਨੁ ਸਭੁ ਕੋਈ ਰਵੈ ॥**
**ਬਾਂਧਨਿ ਬਾਧਿਆ ਸਭੁ ਜਗੁ ਭਵੈ ॥** [ਪੰਨਾ ੭੨੭

ਇਸੇ ਤਰ੍ਹਾਂ ਭਗਤ ਕਬੀਰ ਜੀ ਦੇ ਪਵਿਤਰ ਵਾਕ 'ਗਿਆਨੀ ਧਿਆਨੀ ਬਹੁ ਉਪਦੇਸੀ, ਇਹੁ ਜਗੁ ਸਗਲੋ ਧੰਧਾ' (ਪੰਨਾ ੩੩੮) ਵਾਲੀ ਸੇਧ ਦਿੰਦੇ ਹਨ। ਅਸਲ ਵਿਚ ਬਾਹਰ ਮੁੱਖੀ ਗਿਆਨ ਧਿਆਨ,' ਚੁੰਚ ਗਿਆਨ ਤੇ ਬਗੁਲ-ਧਿਆਨ ਦਾ ਗੁਰਮਤਿ ਮੰਡਲ ਵਿਚ ਕੋਈ ਮੁੱਲ ਨਹੀਂ। ਇਥੇ ਤਾਂ 'ਜਾਨਉ ਨਹੀ, ਭਾਵੈ ਕਵਨ ਬਾਤਾ' ਵਾਲੀ ਪਉੜੀ ਦਾ ਧਾਰਨੀ ਬਣਨ ਦੀ ਪ੍ਰੇਰਨਾ ਨੂੰ ਅਪਨਾਉਣਾ ਹੈ।ਅਮਲੀ-ਜੀਵਨ ਵਿਚ ਆਈ ਸਿਫਤ ਸਲਾਹ ਅਤੇ ਗਿਆਨ ਧਿਆਨ ਵੀ ਉਹੀ ਪਰਵਾਨ ਹਨ ਜੋ ਪ੍ਰਭੂ ਨੂੰ ਭਾਉਂਦੇ ਹੋਣ। ਜੇ ਇਹ ਭਾਵਨਾ ਦ੍ਰਿੜ ਨਹੀਂ ਹੁੰਦੀ ਤਾਂ 'ਮੁੰਧੇ ਪਿਰ ਬਿਨੁ ਕਿਆ ਸੀਗਾਰੁ' (ਪੰਨਾ ੧੮) ਵਾਲੀ ਗਲ ਹੈ। ਗਿਆਨ ਧਿਆਨ ਵਾਲੇ ਇਸ ਸ਼ਬਦ ਵਿਚ ਨਾ ਸਤਿਕਾਰ ਦੀ ਗਲ ਹੈ ਤੇ ਨਾ ਹੀ ਤ੍ਰਿਸਕਾਰ ਦੀ, ਸਾਰੀ ਗਲ **ਭੈ ਛੇ** ਭਾਣੇ ਵਿਚ ਰਹਿਣ ਦੀ ਹੈ। ਜਦੋਂ ਸਾਰੇ ਗਿਆਨ ਇੰਦਰੇ ਮਾਲਕ ਦੀਆਂ ਸਿਫਤਾਂ ਵਿਚ ਓਤਿ ਪੋਤਿ ਹੋ ਜਾਂਦੇ ਹਨ ਤਾਂ ਗਿਆਨ ਧਿਆਨ ਤੇ ਪੂਜਾ ਕਿਥੇ ਰਹਿ ਜਾਂਦੀ ਹੈ? ਗੁਰਦੇਵ ਜੀ ਨੇ ਬਿਲਕੁਲ ਸਪਸ਼ਟ ਕਰ ਦਿੱਤਾ ਹੈ:-

**ਮੈ ਅਵਰੁ ਗਿਆਨੁ ਨ ਧਿਆਨੁ ਪੂਜਾ, ਹਰਿਨਾਮੁ ਅੰਤਰਿ ਵਸਿ ਰਹੇ ॥**
**ਭੇਖੁ ਭਵਨੀ ਹਠੁ ਨ ਜਾਨਾ, ਨਾਨਕਾ ਸਚੁ ਗਹਿ ਰਹੇ ॥** [ਪੰਨਾ ੮੪੩-੪੪

ਸੋ, ਅਸਾਂ ਗਿਆਨ ਧਿਆਨ ਨੂੰ ਤ੍ਰਿਸਕਾਰਨਾ ਨਹੀਂ ਸਗੋਂ ਤੀਜੇ ਪੜਾ ਤਕ ਪੁੱਤਰਾਂ ਧੀਆਂ ਵਾਂਗ ਪਿਆਰਨਾ ਹੈ। ਹਾਂ, ਚੌਥੇ ਪੜਾਅ ਤੇ ਜਦੋਂ 'ਗਿਆਨ ਮਹਾਂ ਰਸੁ ਨੇਤ੍ਰੀ ਅੰਜਨੁ ਤ੍ਰਿਭਵਣ ਰੂਪੁ ਦਿਖਾਇਆ' (ਪੰਨਾ ੭੬੪) ਵਾਲੀ ਅਵਸਥਾ ਬਣਦੀ ਹੈ ਓਦੋਂ ਪੂਰਨ ਗਿਆਨ ਹੁੰਦਾ ਹੈ। ਅਜਿਹਾ ਤਤ-ਗਿਆਨ ਪ੍ਰਭੂ ਦੇ ਸੰਤਾਂ ਪਾਸ ਹੈ। ਇਸੇ ਰੂਪ ਵਿਚ ਹੀ ਸੰਤਾਂ ਦੀ ਸਮਾਧੀ ਲਗਦੀ ਹੈ। ਇਸ ਲਈ ਸੰਤ ਤੇ ਸੰਤਾਂ ਦਾ ਸਹਾਈ ਪ੍ਰਭੂ ਦੋਵੇਂ ਇਕਮਿਕ ਹਨ। ਜੋ ਪ੍ਰਭੂ ਕਰਦਾ ਹੈ ਉਹ ਸੰਤਾਂ ਨੂੰ ਸੁਖਾਉਂਦਾ ਹੈ ਤੇ ਜੋ ਸੰਤ ਕਰਦੇ ਹਨ ਉਹ ਪ੍ਰਭੂ ਨੂੰ ਪਰਵਾਨ ਹੁੰਦਾ ਹੈ:-

**ਹਰਿ ਸੰਤੁ ਕਰੇ ਸੋਈ ਪਰਵਾਣੁ ॥**
**ਨਾਨਕ ਦਾਸੁ ਤਾ ਕੈ ਕੁਰਬਾਣੁ ॥** [ਪੰਨਾ ੮੮੯

**ਮਾਝ ਮਹਲਾ ੫ ॥ ਤੂੰ ਜਲਨਿਧਿ, ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ, ਹਮ ਚਾਤ੍ਰਿਕ ਤਿਖਹਾਰੇ ॥ ਤੁਮਰੀ ਆਸ ਪਿਆਸਾ ਤੁਮਰੀ, ਤੁਮਹੀ ਸੰਗਿ ਮਨੁ ਲੀਨਾ ਜੀਉ ॥ ੧ ॥ ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ, ਧਨੁ ਦੇਖਿ ਸੁਖੁ ਪਾਵੈ ॥ ਤ੍ਰਿਖਾਵੰਤ ਜਲੁ ਪੀਵਤ ਠੰਢਾ, ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥ ੨ ॥ ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ, ਪੂਰਨ ਆਸਾ ॥ ਮਿਲਿ ਪ੍ਰੀਤਮ ਜਿਉ ਹੋਤ ਅਨੰਦਾ, ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥ ੩ ॥ ਸੰਤਨ ਮੋ ਕਉ, ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ, ਹਰਿ ਸੰਗਿ ਗਿਝਾਇਆ ॥ ਹਰਿ ਹਮਰਾ, ਹਮ ਹਰਿ ਕੇ ਦਾਸੇ, ਨਾਨਕ, ਸਬਦੁ ਗੁਰੂ ਸਚੁ ਦੀਨਾ ਜੀਉ ॥ ੪ ॥ ੧੪ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਿਉਂ, ਤਿਉਂ, ਮੋਕਉਂ।

**ਪਦ ਅਰਥ:** ਜਲ ਨਿਧਿ-ਜਲ ਦਾ ਖਜ਼ਾਨਾ ਭਾਵ ਸਮੁੰਦਰ। ਮੀਨ-ਮੱਛ (ਮੱਛੀਆਂ)। ਬੂੰਦ-ਕਣੀਆਂ। ਚਾਤ੍ਰਿਕ-ਪਪੀਹੇ। ਤਿਖਹਾਰੇ-ਤਿਹਾਏ। ਲੀਨਾ-ਜੁੜਿਆ ਹੋਇਆ। ਪੀ ਖੀਰੁ-ਦੁਧ ਪੀ ਕੇ। ਤ੍ਰਿਖਾਵੰਤ-ਤਿਹਾਇਆ। ਭੀਨਾ-ਭਿੱਜ ਗਿਆ। ਅੰਧਿਆਰੈ-ਹਨੇਰੇ ਵਿਚ। ਦੀਪਕੁ-ਦੀਵਾ। ਚਿਤਵਤ-ਯਾਦ ਕਰਦਿਆਂ। ਰੰਗੀਨਾ-ਰੰਗਿਆ ਗਿਆ ਹੈ। ਗਿਝਾਇਆ-ਹਿਲਾ ਮਿਲਾ ਦਿੱਤਾ ਹੈ। ਦਾਸੇ-ਸੇਵਕ।

**ਅਰਥ:** (ਹੇ ਪ੍ਰਭੂ!) ਤੂੰ ਸਮੁੰਦਰ ਦੀ ਨਿਆਈਂ ਹੈਂ ਅਤੇ ਅਸੀਂ (ਸਮੁੰਦਰ ਵਿਚ) ਮੱਛ (ਵਾਂਗ) ਹਾਂ। ਤੁਹਾਡਾ ਨਾਮ (ਸ੍ਵਾਂਤੀ) ਬੂੰਦ (ਵਤ ਹੈ ਅਤੇ) ਅਸੀਂ ਪਪੀਹੇ (ਉਸ ਬੂੰਦ ਦੇ) ਤਿਹਾਏ (ਹਾਂ)। (ਸਾਨੂੰ) ਤੁਹਾਡੀ ਹੀ ਆਸਾ ਹੈ, ਤੁਹਾਡੀ ਹੀ ਪਿਆਸਾ ਹੈ (ਅਤੇ) ਤੁਹਾਡੇ ਨਾਲ ਹੀ (ਸਾਡਾ) ਮਨ ਜੁੜਿਆ ਹੋਇਆ ਹੈ ਜੀ।੧।

ਜਿਵੇਂ ਬੱਚਾ ਦੁੱਧ ਪੀ ਕੇ ਰੱਜਦਾ ਹੈ, ਜਿਵੇਂ ਧੰਨ-ਹੀਣ ਦੌਲਤ ਵੇਖ ਕੇ ਸੁੱਖ ਪਾਉਂਦਾ ਹੈ, (ਜਿਵੇਂ) ਤਿਹਾਇਆ ਮਨੁੱਖ ਠੰਡਾ ਪਾਣੀ ਪੀ ਕੇ ਤ੍ਰਿਪਤ ਹੋ ਜਾਂਦਾ ਹੈ ਤਿਵੇਂ (ਆਪ) ਹਰੀ ਨਾਲ (ਸਾਡਾ) ਇਹ ਮਨ ਗਿੱਝ ਗਿਆ ਹੈ ਜੀ।੨।

ਜਿਸ ਤਰ੍ਹਾਂ ਹਨੇਰੇ ਵਿਚ ਦੀਵਾ ਚਾਨਣ ਕਰਦਾ ਹੈ, (ਜਿਵੇਂ) ਪਤੀ ਨੂੰ ਯਾਦ ਕਰਦਿਆਂ (ਕਾਮਣੀ ਦੀ) ਆਸਾ ਪੂਰਨ ਹੋ ਜਾਂਦੀ ਹੈ; ਪਿਆਰੇ ਨੂੰ ਮਿਲ ਕੇ ਜਿਵੇਂ ਮਨ ਵਿਚ ਅਨੰਦ ਹੁੰਦਾ ਹੈ ਤਿਵੇਂ ਹਰੀ ਦੇ ਰੰਗ (ਪ੍ਰੇਮ) ਵਿਚ (ਸਾਡਾ) ਮਨ ਰੰਗਿਆ ਗਿਆ ਹੈ ਜੀ।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੰਤਾਂ ਨੇ ਮੈਨੂੰ ਹਰੀ ਦੇ ਰਸਤੇ ਉਤੇ ਪਾਇਆ ਹੈ। ਸਾਧ (ਗੁਰੂ) ਕਿਰਪਾਲੂ ਨੇ (ਮੈਨੂੰ) ਹਰੀ ਦੇ ਨਾਲ ਹਿਲਾ-ਮਿਲਾ ਦਿਤਾ ਹੈ। (ਇਸ ਲਈ) ਹਰੀ ਸਾਡਾ ਹੈ (ਤੇ) ਅਸੀਂ ਹਰੀ ਦੇ ਸੇਵਕ ਹਾਂ (ਅਤੇ ਸਾਨੂੰ) ਗੁਰੂ ਨੇ ਸੱਚ (ਰੂਪ) ਸ਼ਬਦ (ਵਾਹਿਗੁਰੂ) ਦਿੱਤਾ ਹੈ ਜੀ ।੪ ।੧੪ ।੨੧ ।

## ਅਰਥ ਭੇਦ ਅਤੇ ਨਿਰਣੈ

**ਤੂੰ ਜਲ ਨਿਧਿ, ਹਮ ਮੀਨ ਤੁਮਾਰੇ ॥**

ਪੁਰਾਤਨ ਟੀਕਾਕਾਰਾਂ ਨੇ 'ਮੀਨ' ਪਦ ਦੇ ਅਰਥ 'ਮੱਛ' ਕੀਤੇ ਹਨ ਪਰ ਨਵੀਨ ਟੀਕਾਕਾਰਾਂ ਨੇ 'ਮਛੀਆਂ' ਅਰਥ ਕੀਤੇ ਹਨ। ਅਰਥ-ਭਾਵ ਭਾਵੇਂ ਇਕੋ ਹੀ ਹੋਵੇ ਪਰ ਲਿੰਗ ਦਾ ਭੇਦ ਰਖਣਾ ਵੀ ਜ਼ਰੂਰੀ ਹੁੰਦਾ ਹੈ। ਸੋ 'ਤੁਮਾਰੇ' ਪਦ ਨਾਲ 'ਮੱਛ' ਅਰਥ ਕਰਨੇ ਹੀ ਠੀਕ ਹਨ ਕਿਉਂਕਿ 'ਮੱਛੀਆਂ ਇਸਤ੍ਰੀ ਲਿੰਗ ਬਹੁ ਵਚਨ ਦਾ ਸੂਚਕ ਹਨ। ਹਾਂ, ਜੇ 'ਤੇਰੀ' ਪਦ ਹੁੰਦਾ ਤਾਂ 'ਮੱਛੀਆਂ' ਅਰਥ ਕਰਨੇ ਹੀ ਢੁਕਵੇਂ ਹੋਣੇ ਸਨ। ਸੋ ਗੁਰਬਾਣੀ ਵਿਆਕਰਣ ਦੇ ਪਖੋਂ ਜੋ ਅਰਥ ਬਣਦੇ ਹੋਣ, ਪਾਠਕਾਂ ਨੂੰ ਉਹੀ ਅਰਥ ਅਪਨਾਉਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਮੱਛੀ ਅਤੇ ਜਲ, ਚਾਤ੍ਰਿਕ ਅਤੇ ਬੂੰਦ, ਬਾਰਿਕ ਅਤੇ ਦੁੱਧ, ਪਿਆਸੇ ਅਤੇ ਪਾਣੀ ਆਦਿਕ ਪ੍ਰੀਤ-ਦ੍ਰਿਸ਼ਟਾਂਤਾਂ ਵਾਲੇ ਸ਼ਬਦਾਂ ਰਾਹੀਂ ਅੰਦਰਲੀ ਆਤਮਿਕ ਅਵਸਥਾ ਦਾ ਵਰਣਨ ਕਰਦੇ ਹੋਏ ਸਿੱਟਾ ਇਹ ਕਢਿਆ ਹੈ ਕਿ ਸਾਧੂ ਗੁਰੂ ਦੀ ਕਿਰਪਾ ਅਤੇ ਸਚੁ ਸ਼ਬਦ ਦੀ ਕਮਾਈ ਨਾਲ ਹੀ ਜਗਿਆਸੂ ਦਾ ਮਨ ਹਰੀ ਨਾਲ ਹਿਲ ਮਿਲ ਸਕਦਾ ਹੈ। ਇਸ ਤਰ੍ਹਾਂ ਜਗਿਆਸੂ ਹਰੀ ਦਾ ਆਪਣਾ ਹੋ ਜਾਂਦਾ ਤੇ ਹਰੀ ਜਗਿਆਸੂ ਦਾ ਆਪਣਾ ਬਣ ਜਾਂਦਾ ਹੈ। ਫਿਰ ਸਮਾਨ ਅਵਸਥਾ ਬਣ ਜਾਂਦੀ ਹੈ ਜਿਸ ਦਾ ਵਰਣਨ ਗੁਰਬਾਣੀ ਵਿਚ ਇਉਂ ਕੀਤਾ ਗਿਆ ਹੈ:-

**ੳ- ਜਬ ਹਮ ਹੋਤੇ ਤਬ ਤੁਮ ਨਾਹੀ, ਅਬ ਤੁਮ ਹਹੁ ਹਮ ਨਾਹੀ ॥**
**ਅਬ ਹਮ ਤੁਮ ਏਕ ਭਏ ਹਹਿ, ਏਕੈ ਦੇਖਤ ਮਨੁ ਪਤੀਆਹੀ ॥** [ਪੰਨਾ ੩੩੯

**ਅ- ਜਬ ਹਮ ਹੋਤੇ ਤਬ ਤੂ ਨਾਹੀ, ਅਬ ਤੂਹੀ ਮੈ ਨਾਹੀ ॥**
**ਅਨਲ ਅਗਮ ਜੈਸੇ ਲਹਰਿ ਮਇ ਓਦਧਿ,**
**ਜਲ ਕੇਵਲ ਜਲ ਮਾਂਹੀ ॥** [ਪੰਨਾ ੬੫੭

ਅਜਿਹੀ ਪ੍ਰੇਮ ਦੀ ਅਕਥ ਕਹਾਣੀ ਨੂੰ ਕੋਈ ਪ੍ਰੀਤਮ ਹੀ ਦੱਸੇ, ਹਰੇਕ ਜਗਿਆਸੂ ਦੀ ਇਥੋਂ ਤੱਕ ਤੱਕ ਪਹੁੰਚ ਨਹੀਂ ਹੋ ਸਕਦੀ। ਪ੍ਰੇਮ ਤੋਂ ਬਿਨਾਂ, ਨਿਰੀਆਂ ਗਲਾਂ ਨਾਲ ਪ੍ਰੀਤਮ ਦੇ ਦੀਦਾਰੇ ਨਹੀਂ ਹੋ ਸਕਦੇ। "ਕਿਉ ਜੀਵਨੁ ਪ੍ਰੀਤਮ ਬਿਨੁ ਮਾਈ ॥ ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ॥" ਇਹ ਵੈਰਾਗੀ ਹਿਰਦੇ ਉਤੇ ਉਤਰਿਆ ਹੋਇਆ ਪ੍ਰੇਮ-ਚਿਤਰ ਹੈ। ਵੇਖੋ ਗੁਰਦੇਵ ਜੀ ਕਰਤਾ ਪੁਰਖ ਅਗੇ ਨਾਮ ਰੂਪੀ ਨਿਰਮਲ-ਜਲ ਲਈ ਕਿਤਨੀ ਕੁਰਲਾਹਟ ਪਾ ਰਹੇ

ਹਨ, ਤਰਲੇ ਕਢ ਰਹੇ ਹਨ:-

**ਮੋਹਿ ਮਛੁਲੀ ਤੁਮ ਨੀਰ, ਤੁਝ ਬਿਨੁ ਕਿਉ ਸਰੈ ॥**
**ਮੋਹਿ ਚਾਤ੍ਰਿਕ ਤੁਮ ਬੂੰਦ, ਤ੍ਰਿਪਤਉ ਮੁਖਿ ਪਰੈ ॥**
**ਮੁਖਿ ਪਰੈ, ਹਰੈ ਪਿਆਸ ਮੇਰੀ, ਜੀਅ ਹੀਆ ਪ੍ਰਾਨ ਪਤੇ ॥**
**ਲਾਡਿਲੇ ਲਾਡ ਲਡਾਇ ਸਭ ਮਹਿ, ਮਿਲੁ ਹਮਾਰੀ ਹੋਇ ਗਤੇ ॥**
**ਚੀਤਿ ਚਿਤਵਉ ਮਿਟ ਅੰਧਾਰੇ, ਜਿਉ ਆਸ ਚਕਵੀ ਦਿਨੁ ਚਰੈ ॥**
**ਨਾਨਕੁ ਪਇਅੰਪੈ ਪ੍ਰਿਅ ਸੰਗਿ ਮੇਲੀ, ਮਛੁਲੀ ਨੀਰੁ ਨ ਵੀਸਰੈ॥੪॥** [ਪੰਨਾ ੮੪੭

**ਮਾਝ ਮਹਲਾ ੫ ॥ ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ, ਦੂਖ ਬਿਡਾਰਨ ਹਰੀਆ ॥ ਅਵਰਿ ਸਾਦ ਚਖਿ ਸਗਲੇ ਦੇਖੇ, ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥ ੧ ॥ ਜੋ ਜੋ ਪੀਵੈ, ਸੋ ਤ੍ਰਿਪਤਾਵੈ ॥ ਅਮਰੁ ਹੋਵੈ, ਜੋ ਨਾਮ ਰਸੁ ਪਾਵੈ ॥ ਨਾਮ ਨਿਧਾਨ ਤਿਸਹਿ ਪਰਾਪਤਿ, ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥ ੨ ॥ ਜਿਨ ਹਰਿ ਰਸੁ ਪਾਇਆ, ਸੋ ਤ੍ਰਿਪਤਿ ਅਘਾਨਾ ॥ ਜਿਨਿ ਹਰਿ ਸਾਦੁ ਪਾਇਆ, ਸੋ ਨਾਹਿ ਡੁਲਾਨਾ ॥ ਤਿਸਹਿ ਪਰਾਪਤਿ ਹਰਿ ਹਰਿ ਨਾਮਾ, ਜਿਸੁ ਮਸਤਕਿ ਭਾਗੀਠਾ ਜੀਉ ॥ ੩ ॥ ਹਰਿ ਇਕਸੁ ਹਥਿ ਆਇਆ, ਵਰਸਾਣੇ ਬਹੁਤੇਰੇ ॥ ਤਿਸੁ ਲਗਿ, ਮੁਕਤੁ ਭਏ ਘਣੇਰੇ ॥ ਨਾਮੁ ਨਿਧਾਨਾ ਗੁਰਮੁਖਿ ਪਾਈਐ, ਕਹੁ ਨਾਨਕ, ਵਿਰਲੀ ਡੀਠਾ ਜੀਉ ॥ ੪ ॥ ੧੫ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿੰ, ਵਿਰਲੀਂ। **ਫੁਟਕਲ:** ਨਿਰਮੱਲੀਆ।

**ਪਦ ਅਰਥ:** ਨਿਰਮਲੀਆ-ਮੈਲ ਤੋਂ ਰਹਿਤ, ਪਵਿੱਤਰ। ਬਿਡਾਰਨ ਹਰੀਆ-ਦੂਰ ਕਰਨ ਵਾਲਾ। ਅਵਰਿ-ਹੋਰ (ਬਹੁ ਵਚਨ ਦਾ ਸੂਚਕ)। ਚਖਿ-ਚਖ ਕੇ, ਮੂੰਹ ਨਾਲ ਲਾ ਕੇ। ਮਨ-ਮਨ ਨੂੰ (ਸੰਪ੍ਰਦਾਨ ਕਾਰਕ) ਅਮਰੁ-ਮੌਤ ਤੋਂ ਰਹਿਤ। ਨਿਧਾਨ-ਖਜ਼ਾਨੇ। ਵੂਠਾ-ਵਸਿਆ। ਭਾਗੀਠਾ-ਭਾਗ। ਈਠਾ-ਪਿਆਰਾ, ਸ਼ੁੱਭ ਭਾਗਾਂ ਵਾਲਾ। ਵਰਸਾਣੇ-ਵਰੋਸਾਏ ਗਏ, ਲਾਭਵੰਦੇ ਹੋਏ। ਗੁਰਮੁਖਿ-ਗੁਰੂ ਤੋਂ। ਵਿਰਲੀ-ਵਿਰਲਿਆਂ ਨੇ।

**ਅਰਥ:** ਅੰਮ੍ਰਿਤ ਨਾਮ ਸਦਾ ਹੀ ਪਵਿੱਤਰ ਹੈ (ਜੋ ਜੀਆਂ ਨੂੰ) ਸੁਖ ਦੇਣ ਵਾਲਾ (ਅਤੇ ਉਨ੍ਹਾਂ ਦੇ) ਦੁਖ ਦੂਰ ਕਰਨ ਵਾਲਾ ਹੈ। (ਅੱਸਾਂ) ਹੋਰ ਸਾਰੇ ਸਾਦ ਚਖ ਕੇ ਵੇਖ ਲਏ ਹਨ, (ਪਰ) ਮਨ ਨੂੰ ਹਰੀ ਦਾ (ਨਾਮ) ਰੱਸ ਸਭ ਤੋਂ (ਵੱਧ) ਮਿੱਠਾ ਲੱਗਾ ਹੈ ਜੀ।੧।

ਜਿਹੜਾ (ਮਨੁੱਖ ਨਾਮ ਰੱਸ) ਪੀਂਦਾ ਹੈ, ਉਹ ਰੱਜ ਜਾਂਦਾ ਹੈ। (ਜੋ ਮਨੁੱਖ) ਨਾਮ ਰੱਸ ਪ੍ਰਾਪਤ ਕਰ ਲੈਂਦਾ ਹੈ (ਉਹ) ਅਮਰ ਹੋ ਜਾਂਦਾ ਹੈ। ਨਾਮ ਦੇ ਖਜ਼ਾਨੇ ਉਸ (ਮਨੁੱਖ) ਨੂੰ ਹੀ ਪ੍ਰਾਪਤ ਹੁੰਦੇ ਹਨ ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ ਵਸ ਗਿਆ ਹੁੰਦਾ ਹੈ ਜੀ।੨।

ਜਿਸ ਮਨੁੱਖ ਨੇ ਹਰੀ ਦਾ (ਨਾਮ) ਰੱਸ ਪਾ ਲਿਆ ਹੈ, ਉਹ (ਜਾਣੋ) ਪੂਰੀ ਤਰ੍ਹਾਂ ਰੱਜ ਗਿਆ ਹੈ। ਜਿਸ ਨੇ ਹਰੀ (ਨਾਮ ਦਾ) ਸੁਆਦ ਪ੍ਰਾਪਤ (ਕਰ ਲਿਆ ਹੈ) ਉਹ (ਮਾਇਕੀ ਪਦਾਰਥ ਵੇਖ ਕੇ) ਨਹੀਂ ਡੋਲਦਾ। ਉਸ (ਮਨੁੱਖ ਨੂੰ) ਹਰਿ ਹਰਿ ਨਾਮ ਪ੍ਰਾਪਤ (ਹੁੰਦਾ) ਹੈ ਜਿਸ ਦੇ ਮੱਥੇ ਉਤੇ ਸ਼ੁੱਭ ਭਾਗਾਂ ਵਾਲਾ (ਲੇਖ ਲਿਖਿਆ ਹੋਇਆ ਹੁੰਦਾ) ਹੈ ਜੀ।੩।

ਹਰੀ (ਕੇਵਲ) ਇਕ (ਗੁਰੂ ਦੇ) ਹੱਥ ਵਿੱਚ ਆਇਆ ਹੈ (ਅਤੇ ਉਸ ਗੁਰੂ ਤੋਂ) ਬਹੁਤ (ਲੋਕ) ਵਰੋਸਾਏ ਹਨ। ਉਸ (ਗੁਰੂ ਦੀ ਚਰਨੀ) ਲਗ ਕੇ ਅਨਗਿਣਤ (ਲੋਕ ਹਉਮੈ ਰੂਪੀ ਬੰਧਨਾਂ) ਤੋਂ ਮੁਕਤ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਨਾਮ (ਰੂਪੀ) ਖ਼ਜ਼ਾਨਾ ਗੁਰੂ ਤੋਂ ਹੀ ਮਿਲਦਾ ਹੈ। (ਪਰ ਇਹ ਖ਼ਜ਼ਾਨਾ) ਵਿਰਲਿਆਂ ਨੇ ਦੇਖਿਆ ਹੈ ਜੀ।੪।੧੫।੨੨।

## ਅਰਥ ਭੇਦ ਅਤੇ ਨਿਰਣੈ

### (੧) ਸੁਖਦਾਈ, ਦੂਖ ਬਿਡਾਰਨਹਰੀਆ ॥

ਇਸ ਪੰਕਤੀ ਵਿਚ ਆਏ 'ਬਿਡਾਰਨਹਰੀਆ' ਪਦ ਨੂੰ 'ਫਰੀਦਕੋਟ ਸਟੀਕ', 'ਸ਼੍ਰੀ ਗੁਰੂ ਗ੍ਰੰਥ ਸਾਹਿੰਬ ਦਰਪਣ' ਅਤੇ 'ਸੰਪ੍ਰਦਾਈ ਸਟੀਕ' ਵਿੱਚ ਪਦ ਛੇਦ ਕਰਕੇ 'ਬਿਡਾਰਨ ਹਰੀਆ' ਰੂਪ ਅੰਕਿਤ ਕੀਤਾ ਹੈ ਜਦੋਂ ਕਿ 'ਸ਼ਬਦਾਰਥ' ਅਤੇ 'ਸੰਥਯਾ ਪੋਥੀ' ਵਿੱਚ ਇਹ ਜੁੜਤ ਪਦ ਦਰਸਾਇਆ ਗਿਆ ਹੈ। ਫਰੀਦਕੋਟ ਸਟੀਕ ਵਿਚ ਭਾਵੇਂ ਇਹ ਪਾਠ ਪਦ ਛੇਦ ਹੈ ਪਰ ਅਰਥ ਪੜ੍ਹਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਇਹ ਪਦ-ਛੇਦ ਪਰੂਫ਼ ਪੜ੍ਹਨ ਵਾਲੇ ਦੀ ਅਣਗਹਿਲੀ ਕਰਕੇ ਵੱਖਰੇ ਛੱਪਿਆ ਹੈ।

**ਨਿਰਣੈ**: ਭਾਵਕ ਅਰਥ ਭਾਵੇਂ ਸਮੂਹ ਟੀਕਾਕਾਰਾਂ ਦੇ ਇਕੋ ਜਿਹੇ ਹਨ ਪਰ ਪਦ ਅਰਥਾਂ ਵਿਚ ਫ਼ਰਕ ਪੈ ਗਿਆ ਹੈ। ਪ੍ਰੋ. ਸਾਹਿਬ ਸਿੰਘ ਨੇ 'ਹਰੀਆ' ਪਦ ਦੇ ਅਰਥ 'ਹਰੀ' ਕੀਤੇ ਹਨ ਜਦੋਂ ਕਿ ਇਹ ਪਦ ਇਥੇ ਹਰੀ ਦਾ ਵਾਚਕ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਹਰੀਆ' ਪਦ ਦੀ ਵਰਤੋਂ ਇਉਂ ਕੀਤੀ ਹੋਈ ਮਿਲਦੀ ਹੈ:-

੧) **ਥਿਰੁ ਸਾਧ ਸਫਰੀਆ ॥ ਜਹ ਕੀਰਤਨੁ ਹਰੀਆ ॥** [ਪੰਨਾ ੫੩੭

੨) **ਨਿਰਗੁਨ ਹਰੀਆ, ਸਰਗੁਨ ਧਰੀਆ ॥** [ਪੰਨਾ ੭੪੬

੩) **ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ,**
**ਮਿਲਉ ਲਾਲ ਮਨੁ ਹਰੀਆ ॥** [ਪੰਨਾ ੧੨੦੯

ਮਹਾਨ ਕੋਸ਼ ਵਿਚ 'ਹਰੀਆ' ਪਦ ਦੇ ਅਰਥ ਇਉਂ ਕੀਤੇ ਹਨ। ਵਿ-ਹਰਣ ਵਾਲਾ, ਚੁਰਾਉਣ ਵਾਲਾ, ੨ ਪ੍ਰਤਯ-ਵਾਨ ਵਾਲਾ, 'ਦੂਖ ਬਿਡਾਰਨ ਹਰੀਆ, ੩ ਸੰਗਯਾ ੪.

ਪਰਫੁਲਤ, ਸਰਸਬਜ਼- 'ਮਨਿ ਮਉਲੇ ਤਨੁ ਹਰੀਆ' (ਸੂਹੀ ਛੰਤ ਮ: ੫ ਤ੍ਰਿਤੀਯਾ ਵਿਭਕ੍ਤਿ, ਹਰਿ ਨੇ, ਕਰਤਾਰ ਨੇ 'ਨਿਰਗੁਣ ਹਰੀਆ ਸਰਗੁਣ ਧਰੀਆ' (ਸੂਹੀ ਮ: ੫ ਪੜਤਾਲ) ਨਿਰਗੁਣ ਹਰੀ ਨੇ ਸਰਗੁਣ ਰੂਪ ਧਾਰਿਆ ਹੈ।

ਅਰਥ ਹਮੇਸ਼ਾਂ ਪ੍ਰਕਰਣ ਅਨੁਸਾਰ ਹੁੰਦੇ ਹਨ, ਇਹ ਜ਼ਰੂਰੀ ਨਹੀਂ ਹੁੰਦਾ ਕਿ ਇਕ ਸ਼ਬਦ ਦੇ ਹਰ ਥਾਂ ਉਹੀ ਅਰਥ ਹੋਣ।

ਜਿਵੇਂ 'ਕਰੀਆ' ਦੇ ਅਰਥ 'ਕਰਨ ਵਾਲਾ' ਹਨ ਇਸੇ ਤਰ੍ਹਾਂ 'ਹਰੀਆ' ਦੇ ਅਰਥ 'ਹਰਨ ਵਾਲਾ' ਹੀ ਠੀਕ ਕਹੇ ਜਾ ਸਕਦੇ ਹਨ। 'ਬਿਡਾਰਨ' ਪਦ ਕਿਰਿਆ ਵਾਚੀ ਹੈ ਅਤੇ 'ਹਰੀਆ' ਵਿਸ਼ੇਸ਼ਣ ਵਾਚੀ ਹੈ। ਸੋ, 'ਬਿਡਾਰਨਹਰੀਆ' ਜੁੜਤ ਪਦ ਹੈ।

(2) **ਹਰਿ ਇਕਸੁ ਹਥਿ ਆਇਆ, ਵਰਸਾਣੇ ਬਹੁਤੇਰੇ ॥**
**ਤਿਸੁ ਲਗਿ, ਮੁਕਤੁ ਭਏ ਘਣੇਰੇ ॥**

ਸੰਤ ਕਿਰਪਾਲ ਸਿੰਘ ਨੇ 'ਸੰਪ੍ਰਦਾਈ ਸਟੀਕ' ਵਿਚ 'ਹਰਿ ਇਕਸੁ ਹਥਿ ਆਇਆ, ਵਰਸਾਣੇ ਬਹੁਤੇਰੇ' ਪੰਕਤੀ ਦੇ ਅਰਥ 'ਹਰੀ ਇਕ ਗੁਰਮੁਖਾਂ ਦੇ ਹੱਥ ਆਇਆ ਹੈ, ਉਨ੍ਹਾਂ ਤੋਂ ਅੱਗੇ ਬਹੁਤ ਸਾਰੇ ਜੀਅ ਵਰਸਾਏ ਹਨ' ਕੀਤੇ ਹਨ ਜੋ ਕਿ ਠੀਕ ਨਹੀਂ ਹਨ ਕਿਉਂਕਿ 'ਤਿਸੁ' ਪਦ ਬਹੁ ਵਚਨੀ ਪੜਨਾਂਵ ਨਹੀਂ 'ਇਕਸੁ' ਨਾਲ ਸੰਬੰਧਤ ਹੈ। ਇਸ ਲਈ ਇਥੇ ਬਹੁਤੇ ਗੁਰਮੁਖਾਂ ਦਾ ਭਾਵ ਨਹੀਂ ਹੈ, ਇਕ ਗੁਰਮੁਖ ਤੋਂ ਭਾਵ ਹੈ "ਗੁਰਮੁਖਿ ਕੋਟਿ ਉਧਾਰਦਾ ਭਾਈ, ਦੇ ਨਾਵੈ ਏਕ ਕਣੀ" (ਪੰਨਾ ੬੦੮)।

ਸੋ, ਇਸ ਪੰਕਤੀ ਵਿਚ ਗੁਰਮੁਖ ਦਾ ਭਾਵ ਮੁਖੀ ਗੁਰੂ ਤੋਂ ਹੈ। ਅਥਵਾ-ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ॥ (ਪੰਨਾ ੧੦੨੪)। ਸਤਿਗੁਰੂ ਮਿਹਰ ਕਰਨ, ਸੰਤਾਂ ਸਾਧਾਂ ਵਿੱਚ ਨਿਮਰਤਾ ਦਾ ਅੰਸ਼ ਪਰਵੇਸ਼ ਹੋਵੇ। ਉਹ ਅਜਿਹੀਆਂ ਪੰਕਤੀਆਂ ਦੀ ਟੇਕ ਲੈ ਕੇ ਕਿਤੇ ਆਪਣੇ ਆਪ ਨੂੰ ਕਲਾ-ਧਾਰੀ, ਕਲਿਆਨ-ਕਾਰੀ, ਮੁਕਤੀਸਰ ਜਾਂ ਹੋਰ ਕੁਝ ਨਾ ਸਮਝ ਬੈਠਣ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਕੋਈ ਵਸਤੂ ਵੀ ਹਰੀ ਨਾਮ ਦਾ ਮੁਕਾਬਲਾ ਨਹੀਂ ਕਰ ਸਕਦੀ, ਨਾ ਨਿਰਮਲਤਾਈ ਵਿਚ ਅਤੇ ਨਾ ਰਸ ਦੇ ਪੱਖੋਂ। 'ਸਭੇ ਵਸਤੂ ਕਉੜੀਆਂ, ਸਚੇ ਨਾਉ ਮਿਠਾ ॥ ਸਾਦੁ ਆਇਆ ਤਿਨ ਹਰਿ ਜਨਾ, ਚਖਿ ਸਾਧੀ ਡਿਠਾ॥' (ਪੰਨਾ ੩੨੧) ਅਨੁਸਾਰ ਇਸ ਦਾ ਭੇਦ ਕੇਵਲ ਉਪਾਧੀ ਰਹਿਤ ਸਾਧੂ, ਸੰਤਾਂ ਪਾਸੋਂ ਮਿਲਦਾ ਹੈ। ਗੁਰਬਾਣੀ ਇਸ ਤੇ ਮੋਹਰ ਲਾਉਂਦੀ ਹੈ ਕਿ ਜਿਸ ਨੂੰ ਹਰੀ ਨਾਮ ਦਾ ਰਸ ਆ ਜਾਂਦਾ ਹੈ, ਉਹ ਹੋਰ ਸੰਸਾਰੀ ਰਸਾਂ ਵਿਚ ਖਚਿਤ ਨਹੀਂ ਹੁੰਦਾ। ਉਸ ਦੇ ਸਾਹਮਣੇ ਇਹ ਸਿਧਾਂਤ ਸੁਤੇ ਹੀ ਰੂਪਮਾਨ ਹੁੰਦਾ ਹੈ:-

੧- **ਜਿਤਨੇ ਰਸ ਅਨਰਸ ਹਮ ਦੇਖੇ, ਸਭ ਤਿਤਨੇ ਫੀਕ ਫੀਕਾਨੇ ॥**
**ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ,**

ਮਿਲਿ ਸਤਿਗੁਰ ਮੀਠ ਰਸ ਗਾਨੇ ॥ [ਪੰਨਾ ੧੬੯

੨- ਰੂਪ ਸੁੰਦਰੀਆ, ਅਨਿਕ ਇਸਤਰੀਆ ॥
ਹਰਿ ਰਸ ਬਿਨੁ, ਸਭਿ ਸੁਆਦ ਫਿਕਰੀਆ ॥੩॥ [ਪੰਨਾ ੩੮੫

੩- ਫੀਕੇ ਹਰਿ ਕੇ ਨਾਮ ਬਿਨੁ ਸਾਦ ॥
ਅੰਮ੍ਰਿਤ ਰਸੁ ਕੀਰਤਨੁ ਹਰਿ ਗਈਐ, ਅਹਿਨਿਸਿ ਪੂਰਨ ਨਾਦ॥[ਪੰਨਾ ੧੨੧੯

**ਮਾਝ ਮਹਲਾ ੫ ॥ ਨਿਧਿ ਸਿਧਿ ਰਿਧਿ, ਹਰਿ ਹਰਿ ਹਰਿ ਮੇਰੈ ॥ ਜਨਮੁ ਪਦਾਰਥੁ, ਗਹਿਰ ਗੰਭੀਰੈ ॥ ਲਾਖ ਕੋਟਿ ਖੁਸੀਆ ਰੰਗ ਰਾਵੈ, ਜੋ ਗੁਰ ਲਾਗਾ ਪਾਈ ਜੀਉ ॥ ੧ ॥ ਦਰਸਨੁ ਪੇਖਤ, ਭਏ ਪੁਨੀਤਾ ॥ ਸਗਲ ਉਧਾਰੇ, ਭਾਈ ਮੀਤਾ ॥ ਅਗਮ ਅਗੋਚਰੁ ਸੁਆਮੀ ਅਪੁਨਾ, ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥ ੨ ॥ ਜਾ ਕਉ ਖੋਜਹਿ, ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥ ਊਚ ਅਪਾਰ ਅਗੋਚਰੁ ਥਾਨਾ, ਓਹੁ ਮਹਲੁ ਗੁਰੂ ਦੇਖਾਈ ਜੀਉ ॥ ੩ ॥ ਗਹਿਰ ਗੰਭੀਰ, ਅੰਮ੍ਰਿਤ ਨਾਮੁ ਤੇਰਾ ॥ ਮੁਕਤਿ ਭਇਆ, ਜਿਸੁ ਰਿਦੈ ਵਸੇਰਾ ॥ ਗੁਰਿ, ਬੰਧਨ ਤਿਨ ਕੇ ਸਗਲੇ ਕਾਟੇ, ਜਨ ਨਾਨਕ ਸਹਜਿ ਸਮਾਈ ਜੀਉ ॥ ੪ ॥ ੧੬ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਖੁੱਸ਼ੀਆਂ, ਪਾਈਂ ।

**ਬਿੰਦੀ ਰਹਿਤ:** ਧਿਆਈ, ਵਡਭਾਗੀ, ਦੇਖਾਈ, ਸਮਾਈ ।

**ਪਦ ਅਰਥ:** ਮੇਰੈ-ਮੇਰੇ ਲਈ। ਜਨਮੁ ਪਦਾਰਥੁ-(ਅਮੋਲਕ) ਪਦਾਰਥ ਰੂਪ (ਮਨੁੱਖਾ) ਜਨਮ। ਗਹਿਰ ਗੰਭੀਰੈ-ਡੂੰਘੇ ਅਤੇ ਅਥਾਹ ਹਰੀ ਨੇ। ਪਾਈ-ਚਰਨੀ। ਸਰਬ ਉਪਾਏ-ਸਾਰੇ ਪੈਦਾ ਕੀਤੇ ਹੋਏ (ਜੀਵ-ਜੰਤੂ)। ਦੇਖਾਈ-ਦਿਖਾ ਦਿੰਦਾ ਹੈ। ਸਮਾਈ-ਸਮਾ ਗਏ, ਲੀਨ ਹੋ ਗਏ।

**ਅਰਥ:** (ਹੇ ਭਾਈ!) ਮੇਰੇ ਲਈ ਵਿਚੋਲਾ ਹਰੀ ਹੀ ਨਿਧੀ, ਸਿੱਧੀ (ਅਤੇ) ਰਿਧੀ (ਆਦਿ ਸ਼ਕਤੀ ਹੈ)। (ਉਸ) ਅਥਾਹ ਡੂੰਘੇ (ਹਰੀ ਨੇ ਅਮੋਲਕ ਮਨੁੱਖਾ) ਜਨਮ ਰੂਪ ਪਦਾਰਥ (ਬਖਸ਼ਿਆ ਹੈ)। (ਮੇਰਾ ਨਿਸਚਾ ਹੈ ਕਿ) ਜੋ (ਜੀਵ) ਗੁਰੂ ਦੀ ਚਰਨੀ ਲੱਗਾ ਹੈ (ਉਸ) ਅਥਾਹ ਡੂੰਘੇ (ਹਰੀ) ਨੇ ਅਮੋਲਕ (ਮਨੁੱਖਾ) ਜਨਮ ਰੂਪ ਪਦਾਰਥ (ਬਖ਼ਸ਼ਿਸ਼ ਕੀਤਾ ਹੈ)। (ਉਹ) ਲੱਖਾਂ ਕਰੋੜਾਂ ਖੁਸ਼ੀਆਂ ਦਾ ਆਨੰਦ ਮਾਣਦਾ ਹੈ . ਜੀ।੧।

(ਵਾਹਿਗੁਰੂ ਜੀ ਦਾ)ਦੀਦਾਰ ਕੀਤਿਆਂ (ਅਨੇਕਾਂ ਲੋਕ)ਪਵਿੱਤਰ ਹੋ ਗਏ ਹਨ। ਗੁਰੂ ਦੀ ਕਿਰਪਾ ਨਾਲ ਜੋ ਜੀਵ) ਆਪਣੇ ਅਗਮ ਅਗੋਚਰ ਸੁਆਮੀ (ਵਾਹਿਗੁਰੂ) ਨੂੰ ਧਿਆਉਂਦਾ ਹੈ (ਉਸ

ਨੇ ਆਪਣੇ) ਭਾਈ ਮਿੱਤਰ ਭਾਵ ਸਾਰੇ ਸੰਬੰਧੀ ਉਧਾਰ ਲਏ ਹਨ ਜੀ ।੨।

ਜਿਸ ਗਹਿਰ ਗੰਭੀਰ (ਪਰਮੇਸ਼ਰ) ਨੂੰ (ਉਸ ਦੇ) ਪੈਦਾ ਕੀਤੇ ਹੋਏ ਸਾਰੇ (ਮਨੁੱਖ) ਭਾਲਦੇ ਫਿਰਦੇ ਹਨ, (ਉਨ੍ਹਾਂ ਵਿਚੋਂ ਕੋਈ) ਵਡੇਭਾਗਾਂ ਵਾਲਾ (ਵਿਰਲਾ ਪੁਰਸ਼ ਹੀ ਉਸਦਾ ਪਾਵਨ) ਦੀਦਾਰ ਪ੍ਰਾਪਤ ਕਰਦਾ ਹੈ। (ਜਿਸ ਪ੍ਰਭੂ ਦਾ) ਸਥਾਨ (ਅਤੀ) ਉਚਾ, ਅਪਾਰ ਅਤੇ ਪਹੁੰਚ ਤੋਂ ਪਰੇ ਹੈ, ਉਹ ਸਥਾਨ ਗੁਰੂ ਦਿਖਾ ਦਿੰਦਾ ਹੈ ਜੀ ।੩।

ਦਾਸ ਨਾਨਕ (ਆਖਦਾ ਹੈ ਕਿ ਹੇ ਗਹਿਰ ਗੰਭੀਰ ਪ੍ਰਭੂ!) ਤੇਰਾ ਨਾਮ ਅੰਮ੍ਰਿਤ ਹੈ (ਅਤੇ) ਜਿਸ ਹਿਰਦੇ ਵਿਚ (ਤੇਰਾ ਅੰਮ੍ਰਿਤ ਨਾਮ) ਵਸ ਗਿਆ ਹੈ (ਉਹ) ਜਨਮ-ਮਰਨ ਤੋਂ ਰਹਿਤ ਹੋ ਗਿਆ ਹੈ। ਉਸ ਦੇ ਸਾਰੇ ਬੰਧਨ ਗੁਰੂ ਨੇ ਕੱਟ ਦਿੱਤੇ ਹਨ ਅਤੇ ਉਹ ਆਤਮਿਕ ਅਡੋਲ ਅਵਸਥਾ ਵਿਚ ਸਦਾ ਲਈ ਟਿੱਕ ਗਿਆ ਹੈ ਜੀ ।੪।੧੬।੨੩।

## ਅਰਥ ਭੇਦ ਅਤੇ ਨਿਰਣੈ

**(੧) ਨਿਧਿ ਸਿਧਿ ਰਿਧਿ, ਹਰਿ ਹਰਿ ਹਰਿ ਮੇਰੈ ॥**
**ਜਨਮੁ ਪਦਾਰਥੁ ਗਹਿਰ ਗੰਭੀਰੈ ॥**

ਇਨ੍ਹਾਂ ਪੰਕਤੀਆਂ ਦੇ ਅਰਥਾਂ ਦੀਆਂ ਕਈ ਵੰਨਗੀਆਂ ਮਿਲਦੀਆਂ ਹਨ। ਖ਼ਾਸ ਕਰਕੇ 'ਮੇਰੈ' ਅਤੇ 'ਗੰਭੀਰੈ' ਪਦਾਂ ਦੇ ਅਰਥਾਂ ਵਿਚ ਗੁੰਝਲ ਹੈ ਜਿਸ ਨੂੰ ਹਲ ਕਰਨਾ ਜ਼ਰੂਰੀ ਹੈ।

੧- ਹੇ ਸੁਆਮੀ! ਮੇਰੇ ਤੋ ਹਰਿ ਹੀ ਨਿਧਾਂ ਅਰ ਸਿਧੀਆਂ ਅਰ ਰਿਧਾਂ ਹੈਂ। ਹੇ ਗਹਿਰ ਔਰ (ਗੰਭੀਰੈ) ਅਚਲ ਰੂਪ ਪਰਮੇਸ਼ਰ ਤੇਰੀ ਕਿਰਪਾ ਤੇ ਮੇਰਾ ਜਨਮ ਪਦਾਰਥ ਸਫਲ ਹੂਆ ਹੈ। [ਫ.ਸ.

੨- ਮੇਰੇ ਰਿਦੇ ਮੈਂ ਨਿਧਿ ਭੀ ਹਰਿ ਸਿਧਿ ਭੀ ਹਰਿ ਹੀ ਹੈ। ਜਨਮ ਪਦਾਰਥ ਸਫਲ ਹੋਇਆ ਹੈ ਗਹਿਰ ਗੰਭੀਰ ਕੇ ਜਪਣੇ ਕਰ । [ਪ੍ਰਿਯਾ ਗੁ.ਗ੍ਰੰ.ਸ.ਭਾ. ਸ਼ਾਮ ਸਿੰਘ ਜੀ

੩- ਹਰੀ ਹੀ ਮੇਰੀ ਨਿਧਿ ਹੈ, ਹਰੀ ਮੇਰੀ ਸਿਧਿ ਹੈ, ਹਰੀ ਮੇਰੀ ਰਿਧੀ ਹੈ, ਗਹਿਰ ਗੰਭੀਰ (ਹਰੀ ਹੀ ਮੇਰੇ) ਜਨਮ ਦਾ (ਸਾਰਾ) ਪਦਾਰਥ ਹੈ (ਭਾਵ ਮੇਰੀ ਸਾਰੀ ਦੌਲਤ ਸੰਪਦਾ ਹਰੀ ਹੀ ਹੈ)। [ਸੰ.ਪੋ.

੪- ਹਰਿ ਹਰਿ ਨਾਮ! ਹੀ ਮੇਰੇ ਲਈ ਨਿਧੀਆਂ, ਸਿਧੀਆਂ, ਰਿਧੀਆਂ ਰੂਪ ਹੈ। ਮਨੁੱਖਾ ਜਨਮ ਰੂਪੀ ਪਦਾਰਥ ਸਾਰੇ ਗਹਿਰ ਗੰਭੀਰ ਵਾਹਿਗੁਰੂ ਗੋਚਰਾ ਹੀ ਹੈ।
[ਗੁਰਬਾਣੀ ਵਿਲੱਖਣਤਾ-ਭਾ.ਸ. ਰਣਧੀਰ ਸਿੰਘ ਜੀ

੫- ਨੌ ਨਿਧੀਆਂ (ਕੀਮਤੀ ਚੀਜਾਂ ਦੇ ਖਜ਼ਾਨੇ), ਅਠਾਰਾਂ ਸਿਧੀਆਂ (ਕਰਾਮਾਤੀ ਸ਼ਕਤੀਆਂ) ਅਤੇ ਰਿਧੀਆਂ (ਧਨ ਸੰਪਦਾ) ਮੇਰੇ ਹਰੀ ਪਾਸ ਹਨ। ਮਨੁੱਖਾ ਜਨਮ ਦੀ ਦਾਤ ਉਸੇ ਡੂੰਘੇ ਵਾਹਿਗੁਰੂ ਪਾਸ ਹੈ। [ਸ਼ਬਦਾਰਥ

੬- (ਹੇ ਭਾਈ!) ਮੇਰੇ ਵਾਸਤੇ ਤਾਂ ਪਰਮਾਤਮਾ ਦਾ ਨਾਮ ਹੀ ਦੁਨੀਆ ਦੇ ਨੌ ਖਜ਼ਾਨੇ ਹਨ, ਪ੍ਰਭੂ ਨਾਮ ਹੀ ਆਤਮਕ ਤਾਕਤਾਂ ਹਨ, ਪ੍ਰਭੂ ਨਾਮ ਹੀ ਧਨ ਦੀ ਬਹੁਲਤਾ, ਡੂੰਘੇ ਅਤੇ

ਵਡੇ ਜਿਗਰ ਵਾਲੇ ਪਰਮਾਤਮਾ ਦੀ ਮਿਹਰ ਨਾਲ ਮੈਨੂੰ ਮਨੁੱਖਾ ਜਨਮ (ਦੁਰਲਭ ਦਿਸ ਰਿਹਾ) ਹੈ। [ਦਰਪਣ

**ਨਿਰਣੈ:** 'ਮੇਰੈ'ਪਦ ਦੀ ਵਰਤੋਂ 'ਮੇਰੇ ਪਾਸ'ਦੇ ਅਰਥਾਂ ਵਿਚ ਇਸ ਪ੍ਰਕਾਰ ਉਪਲਬਧ ਹੈ:

**੧- ਪ੍ਰਾਨ ਮੀਤ ਹੀਤ ਧਨੁ ਮੇਰੈ, ਨਾਨਕ ਸਦ ਬਲਿਹਾਰੇ ॥** [ਪੰਨਾ ੩੮੨

**੨- ਸਾਜਨਾ ਸੰਤ ਆਉ ਮੇਰੈ ॥....** [ਪੰਨਾ ੧੩੦੧

**੩- ਐਸਾ ਨਾਮੁ ਰਤਨੁ ਨਿਧਿ ਮੇਰੈ ॥....** [ਪੰਨਾ ੧੦

'ਮੇਰੈ' ਪਦ 'ਮੇਰੇ ਵਾਸਤੇ' ਦੇ ਅਰਥਾਂ ਵਿਚ ਵਰਤੋਂ ਦੀਆਂ ਕਈ ਉਦਾਹਰਣਾਂ ਹਨ:-

**੧- ਨਾਮੁ ਜਾਤਿ ਨਾਮੁ ਮੇਰੀ ਪਤਿ ਹੈ, ਨਾਮੁ ਮੇਰੈ ਪਰਵਾਰੈ॥** [ਪੰਨਾ ੭੧੩

**੨- ਕੋਟਿ ਰਾਜ ਨਾਮ ਧਨੁ ਮੇਰੈ, ਅੰਮ੍ਰਿਤ ਦ੍ਰਿਸਟਿ ਧਾਰਹੁ ਪ੍ਰਭ ਮਾਨ॥** [ਪੰਨਾ ੭੧੬

**੩- ਤੂ ਮੇਰੀ ਓਟ ਬਲ ਬੁਧਿ ਧਨੁ ਤੁਮਹੀ, ਤੁਮਹਿ ਮੇਰੈ ਪਰਵਾਰੈ॥** [ਪੰਨਾ ੮੨੦

**੪- ਮੇਰੈ ਸਰਬਸੁ ਨਾਮੁ ਨਿਧਾਨੁ ॥** [ਪੰਨਾ ੯੭੯

**੫- ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ ॥** [ਪੰਨਾ ੧੩੦੪

ਉਪਰ ਦਸੇ ਛੇ ਵਿਦਵਾਨਾਂ ਵਿਚੋਂ ਪੰਜਾਂ ਨੇ 'ਨਿਧਿ ਸਿਧਿ ਰਿਧਿ, ਹਰਿ ਹਰਿ ਮੇਰੈ' ਵਾਲੀ ਪੰਕਤੀ ਵਿਚ 'ਮੇਰੈ' ਪਦ ਦਾ ਅਰਥ ਮੇਰੇ ਲਈ, ਮੇਰੇ ਵਾਸਤੇ, ਕੀਤੇ ਹਨ। ਨੰਬਰ ੫ ਵਾਲੇ ਅਰਥ ਜੋ ਸ਼ਬਦਾਰਥੀ ਵਿਦਵਾਨਾਂ ਨੇ ਕੀਤੇ ਹਨ ਉਸ ਵਿਚ ਇਸ ਪਦ ਨੂੰ ਹਰੀ ਨਾਲ ਸੰਬੰਧਤ ਕਰ ਕੇ 'ਮੇਰੇ ਹਰੀ ਪਾਸ' ਅਰਥ ਕੀਤੇ ਹਨ। ਇਸ ਪੰਕਤੀ ਵਿਚ 'ਨਿਧਿ ਸਿਧਿ ਰਿਧਿ' ਵੀ ਤਿੰਨ ਪਦ ਹਨ ਅਤੇ ਇਨ੍ਹਾਂ ਨਾਲ 'ਹਰਿ ਹਰਿ ਹਰਿ' ਵੀ ਤਿੰਨ ਵਾਰੀ ਆਇਆ ਹੈ। ਇਸ ਲਈ ਕਾਵਿ ਕਲਾ ਅਨੁਸਾਰ 'ਮੇਰੈ' ਪਦ ਆਪਣੇ ਆਪ ਹੀ ਵਖਰੇ ਹੋ ਜਾਂਦਾ ਹੈ। ਇਸ ਲਈ 'ਮੇਰੈ' ਪਦ ਦਾ ਅਰਥ 'ਮੇਰੇ ਹਰੀ ਪਾਸ' ਕਰਨ ਨਾਲੋਂ 'ਮੇਰ ਪਾਸ' ਜਾਂ 'ਮੇਰੇ ਲਈ' ਕਰਨੇ ਹੀ ਠੀਕ ਹਨ ਕਿਉਂਕਿ ਹਰੀ ਪਾਸ ਤਾਂ ਹਰੇਕ ਹੀ ਵਸਤੂ ਹੈ ਕੇਵਲ ਰਿਧਿ ਸਿਧਿ ਆਦਿ ਹੀ ਨਹੀਂ ।

ਮੂਲ ਰੂਪ ਵਿਚ 'ਮੇਰੇ' ਪਦ ਦੀ ਵਰਤੋਂ ਸੰਬੋਧਨ ਰੂਪ ਵਿਚ ਵਧੇਰੇ ਹੈ ਪਰ 'ਮੇਰੈ' ਪਦ ਸੰਬੰਧਕੀ ਭਾਵ ਨੂੰ ਪ੍ਰਗਟ ਕਰਦਾ ਹੈ। ਆਮ ਤੌਰ ਤੇ ਮੇਰੈ ਪ੍ਰਭਿ, ਮੇਰੈ ਸਾਥਿ; ਮੇਰੈ ਅੰਤਰਿ, ਮੇਰੈ ਚਿਤਿ, 'ਮੇਰੈ' ਨਾਲ ਆਉਂਦੇ ਹਨ। ਭਾਵ ਇਕ ਸ਼ਬਦ ਸਿਹਾਰੀ ਨਾਲ ਅਤੇ ਦੂਜਾ ਦੁਲਾਵਾਂ ਨਾਲ ਹੁੰਦਾ ਹੈ। ਪਰ ਇਸ ਦੇ ਨਾਲ ਦੂਜਾ ਰੂਪ ਜਿਵੇਂ ਕਿ- ਮੇਰੈ ਹੀਅਰੈ; ਮੇਰੈ ਹਿਰਦੈ, ਮੇਰੈ ਪਰਵਾਰੈ, ਮੇਰੈ ਭੰਡਾਰੈ, ਮੇਰੈ ਸਾਥੈ, ਮੇਰੈ ਕਰਤੈ, ਇਹ ਰੂਪ ਵੀ ਚੇਤੇ ਰਖਣ ਦੀ ਲੋੜ ਹੈ।

ਇਸੇ ਪ੍ਰਕਾਰ 'ਗਹਿਰ ਗੰਭੀਰੈ' ਵਿਚ 'ਗੰਭੀਰੈ' ਪਦ ਦੇ ਅੰਤਲੇ ਅੱਖਰ ਨੂੰ ਲਗੀਆਂ ਦੁਲਾਈਆਂ ਵਿਚ 'ਨੇ' ਦੇ ਅਰਥ ਲੁਪਤ ਹਨ। 'ਜਨਮੁ ਪਦਾਰਥੁ' ਪਦ ਦੇ ਅਰਥ 'ਜਨਮ ਦਾ ਪਦਾਰਥ' ਨਹੀਂ ਹੋ ਸਕਦੇ ਕਿਉਂਕਿ 'ਜਨਮੁ' ਦਾ ਅੰਤਲਾ ਅੱਖਰ ਔਕੜ ਸਹਿਤ ਹੈ ਜੋ ਪੁਲਿੰਗ ਨਾਂਵ ਦਾ ਲਖਾਇਕ ਹੈ। ਸੰਬੰਧਤ ਪੰਕਤੀ ਦੇ ਅਰਥ ਪਿਛੇ ਕਰ ਦਿੱਤੇ ਹਨ।

**(੨) ਦਰਸਨੁ ਪੇਖਤ ਭਏ ਪੁਨੀਤਾ ॥**

**ਸਗਲ ਉਧਾਰੇ ਭਾਈ ਮੀਤਾ ॥**

ਇਸ ਪੰਕਤੀ ਦੇ ਅਰਥ ਵੱਖ ਵੱਖ ਟੀਕਾਕਾਰਾਂ ਨੇ ਇਉਂ ਕੀਤੇ ਹਨ:-

੧- ਹਰੀ ਦਾ ਦਰਸ਼ਨ ਦੇਖ ਕੇ ਪਵਿੱਤਰ ਹੋ ਗਏ ਹਾਂ। (ਸਗੋਂ ਅਸਾਂ) ਭਾਈ ਤੇ ਮਿੱਤਰ ਸਾਰੇ ਉਧਾਰ ਲਏ ਹਨ। [ਸੰ.ਪੋ.

੨- (ਗੁਰੂ ਦਾ) ਦੀਦਾਰ ਕਰਕੇ (ਮੇਰਾ ਤਨ) ਪਵਿੱਤਰ ਹੋ ਗਿਆ ਹੈ, ਮੇਰੇ ਸਾਰੇ ਭਰਾ ਅਤੇ ਮਿੱਤਰ (ਗਿਆਨ ਇੰਦ੍ਰੇ ਗੁਰੂ ਨੇ ਵਿਕਾਰਾਂ ਤੋਂ) ਬਚਾਅ ਲਏ ਹਨ। [ਦਰਪਣ

੩- ਉਸ ਦਾ ਦਰਸ਼ਨ ਦੇਖਦਿਆਂ ਹੀ ਪਵਿੱਤਰ ਹੋ ਗਏ। ਉਸ ਨੇ ਸਾਡੇ ਭਾਈ ਮਿੱਤਰ ਸਾਰੇ ਤਾਰ ਦਿੱਤੇ। [ਸ਼ਬਦਾਰਥ

੪- ਔਰ ਤਿਨ ਕਾ ਦਰਸਨ ਕ਼ਰਨੇ ਸੇ ਮ੍ਰਿਤ ਲੋਕ ਭੀ ਪੁਨੀਤ ਹੂਏ ਹੈਂ। ਭਾਈ ਔਰ ਮਿਤਰਾਦਿਕ ਸੰਪੂਰਨੋਂ ਕਾ ਉਧਾਰ ਕੀਆ ਹੈ। [ਫ.ਸ.

੫- ਗੁਰਾਂ ਦਾ ਦਰਸ਼ਨ ਦੇਖਨੇ ਸੇ ਸਾਰੇ ਅੰਗ ਪਵਿੱਤਰ ਹੋਏ ਹਨ। ਅਥਵਾ ਦਰਸ਼ਨ ਵੇਖਣ ਵਾਲੇ ਸਾਰੇ ਪਵਿਤਰ ਹੋਏ ਹਨ। ਉਨ੍ਹਾਂ ਨੇ ਗੁਰਾਂ ਦੁਆਰੇ ਸਾਰੇ ਭਾਈ ਮਿਤਰ ਵੀ ਤਾਰਨਾ ਕੀਤੇ ਹਨ। [ਸੰ.ਸ.

**ਨਿਰਣੈ:** ਉਪਰੋਕਤ ਅਰਥਾਂ ਵਿਚੋਂ ਨੰਬਰ ੧ ਅਤੇ ੨ ਵਾਲੇ ਅਰਥ ਉਤਮ ਪੁਰਖ ਵਿਚ ਕੀਤੇ ਗਏ ਹਨ ਜੋ ਕਿ ਠੀਕ ਨਹੀਂ। ਨੰਬਰ ੩ ਅਤੇ ੪ ਨੰਬਰ ਵਾਲੇ ਟੀਕਾਕਾਰਾਂ ਨੇ 'ਦਰਸਨੁ' ਦਾ ਭਾਵ ਗੁਰੂ ਦਾ ਦਰਸਨ ਨਹੀਂ ਸਗੋਂ ਜਿਹੜਾ ਵਿਅਕਤੀ ਗੁਰੂ ਦੀ ਚਰਨੀ ਲਗ ਗਿਆ ਉਸ ਦੇ ਦਰਸ਼ਨ ਦਾ ਭਾਵ-ਅਰਥ ਲਿਆ ਹੈ। ਪਰ ਸਮੁੱਚੇ ਸ਼ਬਦ ਦੇ ਵਿਸ਼ਾ-ਵਸਤੂ ਤੋਂ ਪ੍ਰਗਟ ਹੁੰਦਾ ਹੈ ਕਿ ਇਥੇ ਗੁਰੂ ਦੇ ਚਰਨਾਂ ਦੀ ਮਹਿਮਾ ਹੈ ਅਤੇ ਗੁਰੂ ਦੇ ਚਰਨਾਂ ਤੋਂ ਭਾਵ ਗੁਰੂ ਦੇ ਦਰਸ਼ਨ ਹਨ ਕਿਉਂਕਿ ਨਾਮ ਦਾਤਾ ਸਤਿਗੁਰੂ ਹੈ ਅਤੇ ਉਧਾਰ ਵੀ ਸਤਿਗੁਰੂ ਦੇ ਨਾਮ ਨੇ ਕਰਨਾ ਹੈ। ਦੇਖੋ ਹੇਠ ਲਿਖਿਆ ਪਰਮਾਣ:-

**ਜਾ ਕੈ ਦਰਸਿ ਪਾਪ ਕੋਟਿ ਉਤਾਰੇ ॥**
**ਭੇਟਤ ਸੰਗਿ ਇਹੁ ਭਵਜਲੁ ਤਾਰੇ ॥**
**ਓਇ ਸਾਜਨ ਓਇ ਮੀਤ ਪਿਆਰੇ ॥**
**ਜੋ ਹਮ ਕਉ ਹਰਿ ਨਾਮੁ ਚਿਤਾਰੇ ॥** [ਪੰਨਾ ੭੩੯

(੨) **ਅਗਮ ਅਗੋਚਰੁ ਸੁਆਮੀ ਅਪੁਨਾ,**
**ਗੁਰ ਕਿਰਪਾ ਤੇ, ਸਚੁ ਧਿਆਈ ਜੀਉ ॥**

ਟੀਕਾਕਾਰਾਂ ਨੇ ਇਸ ਪੰਕਤੀ ਦੇ ਅਰਥ ਇਸ ਪ੍ਰਕਾਰ ਕੀਤੇ ਹਨ:-

੧- ਔਰ ਮਨ ਬਾਣੀ ਆਦਿ ਸੇ ਪੁਨਾ ਸਚ ਸਰੂਪ ਅਪਨਾ ਸੁਆਮੀ ਜਾਨ ਕਰ ਗੁਰੋਂ ਕੀ ਕ੍ਰਿਪਾ ਕਰ ਕੇ ਆਪ ਕੋ ਧਯਾਵਤੇ ਹੈਂ। [ਫ.ਸ.

੨- ਮੈਂ ਗੁਰੂ ਦੀ ਕ੍ਰਿਪਾ ਨਾਲ ਆਪਣੇ ਉਸ ਮਾਲਕ ਨੂੰ ਸਿਮਰ ਰਿਹਾ ਹਾਂ ਜੋ ਅਪਹੁੰਚ ਹੈ

ਜਿਸ ਤੱਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ ਹੈ ਅਤੇ ਜੋ ਸਦਾ ਕਾਇਮ ਰਹਿਣ ਵਾਲਾ ਹੈ। [ਦਰਪਣ

੩- ਸਾਡਾ ਮਾਲਕ ਹੈ ਤਾਂ ਅਗੰਮ (ਪਰ) ਗੁਰੂ ਦੀ ਕਿਰਪਾ ਨਾਲ (ਉਸ ਸੱਚ) ਸਤਯ ਸਰੂਪ ਨੂੰ ਧਿਆ ਰਿਹਾ ਹਾਂ। [ਸੰ. ਪੋ.

੪- ਭਾਵੇਂ (ਪ੍ਰਭੂ) ਮਨ ਅਤੇ ਇੰਦਰਿਆਂ ਦੀ ਪਕੜ ਤੋਂ ਦੂਰ ਹੈ ਪਰ ਗੁਰੂ ਦੀ ਕਿਰਪਾ ਸਦਕਾ ਉਸ ਸਦੀਵੀ ਪ੍ਰਭੂ ਨੂੰ ਅਰਾਧਦਾ ਹੈ। [ਪਰਮਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ

**ਨਿਰਣੈ:** ਅਰਥ ਕਰਨ ਵੇਲੇ ਜੇ ਇਹ ਪੰਕਤੀ ਸਨਮੁਖ ਰਖੀਏ '...ਜੋ ਗੁਰ ਲਾਗਾ ਪਾਈ ਜੀਉ' ਤਾਂ '...ਗੁਰ ਕਿਰਪਾ ਤੇ ਸਚੁ ਧਿਆਈ ਜੀਉ' ਦੇ ਅਰਥ ਵੀ ਅਨਪੁਰਖ ਵਿਚ ਹੀ ਹੋਣਗੇ। ਪਹਿਲੀ ਪੰਕਤੀ ਵਿਚ 'ਮੇਰੈ' ਪਦ ਉਤਮ ਪੁਰਖ ਵਿਚ ਹੋਣ ਕਰਕੇ ਨੰਬਰ. ੨ ਅਤੇ ੩ ਵਾਲੇ ਅਰਥ ਭੁਲੇਖੇ ਦਾ ਕਾਰਨ ਬਣ ਸਕਦੇ ਹਨ। ਨੰਬਰ ੧ ਤੇ ੪ ਵਾਲੇ ਅਰਥ ਅਨਪੁਰਖ ਦੇ ਸੂਚਕ ਹੀ ਠੀਕ ਸਮਝਣੇ ਚਾਹੀਦੇ ਹਨ।

## (੪) ਜਾਕਉ ਖੋਜਹਿ ਸਰਬ ਉਪਾਏ ॥

ਇਸ ਪੰਕਤੀ ਵਿੱਚ 'ਉਪਾਏ' ਪਦ ਦੇ ਅਰਥ ਕਰਨ ਸਮੇਂ ਜਿਥੇ ਸ਼ਬਦਾਰਥੀ ਵਿਦਵਾਨਾਂ ਨੇ ਟਪਲਾ ਖਾਧਾ ਹੈ ਉਥੇ ਏਦਾਂ ਦੇ ਦੋ ਤਿੰਨ ਹੋਰ ਟੀਕਾਕਾਰਾਂ ਨੇ ਭੀ ਅਜਿਹੇ ਹੀ ਅਰਥ ਕੀਤੇ ਹਨ:-

੧- ...ਸਾਰੇ ਉਪਾਵਾਂ ਨਾਲ। [ਸ਼ਬਦਾਰਥ

੨- ਜਿਸ ਨੂੰ (ਸਾਰੇ ਲੋਕੀ) ਅਨੇਕਾਂ ਉਪਾਵਾਂ ਨਾਲ ਢੂੰਡਦੇ ਹਨ। [ਸੰ. ਪੋ.

੩- ਜਿਸ ਤੇਰੇ ਕੋ ਸਰਬ ਜੀਵ ਅਨੇਕ ਉਪਾਵੋਂ ਕਰਕੇ ਖੋਜਦੇ ਹੈਂ। [ਫ. ਸ.

੪- ਜਿਸ ਪਰਮਾਤਮਾ ਨੂੰ ਉਸ ਦੇ ਪੈਦਾ ਕੀਤੇ ਸਾਰੇ ਜੀਵ ਭਾਲਦੇ ਰਹਿੰਦੇ ਹਨ। [ਦਰਪਣ

੫- ਸਰਬਗ ਵਾਹਿਗੁਰੂ ਕਰਤੇ ਪੁਰਖ ਨੂੰ ਉਸ ਦੇ ਉਪਾਏ ਹੋਏ (ਕੀਤੇ ਹੋਏ) ਸਾਰੇ ਅਲਪਗ ਇਨਸਾਨ ਖੋਜਹਿ(ਖੋਜਦੇ ਫਿਰਦੇ)ਹਨ। [ਗੁਰਬਾਣੀ ਵਿਲਖਣਤਾ ਭਾ. ਸ. ਰਣਧੀਰ ਸਿੰਘ ਜੀ

**ਨਿਰਣੈ:** 'ਉਪਾਵ' ਜਾਂ 'ਉਪਾਉ' ਪਦ ਨਾਂਵ ਦੇ ਵਾਚਕ ਹਨ ਅਤੇ ਇਨ੍ਹਾਂ ਦੇ ਅਰਥ ਹਨ- ਸਾਧਨ, ਜਤਨ ਆਦਿ। ਪਰ ਜਦੋਂ 'ਉਪਾਇ' ਭਾਵ ਈੜੀ ਨੂੰ ਸਿਹਾਰੀ ਲਗੀ ਹੋਵੇ ਤਾਂ ਕਾਰਕ ਰੂਪ ਵਿਚ ਅਰਥ ਹੋਣਗੇ ਉਪਾਵਾਂ ਨਾਲ ਉਪਾਵਾਂ ਦੁਆਰਾ। ਇਸ ਅਰਥ ਦੀ ਪੁਸ਼ਟੀ ਲਈ ਵੇਖੋ ਹੇਠ ਲਿਖੀਆਂ ਉਦਾਹਰਣਾਂ:-

**੧- ਉਪਾਇ ਕਿਤੈ ਨ ਲਭਈ, ਗੁਰ ਹਿਰਦੈ ਹਰਿ ਦੇਖਾਇ॥** [ਪੰਨਾ ੨੩੪

**੨- ਉਪਾਇ ਨ ਕਿਤੀ, ਪਾਇਆ ਜਾਏ ॥** [ਪੰਨਾ ੧੨੭

**੩- ਉਪਾਇ ਕਿਤੈ ਨ ਪਾਈਐ, ਹਰਿ ਕਰਮ ਬਿਧਾਤਾ ॥** [ਪੰਨਾ ੫੧੦

ਪਰ ਕਿਤੇ ਕਿਤੇ 'ਇ' ਵਿਚ ਦੇ ਅਰਥ ਨੂੰ ਸੰਕੇਤ ਕਰਨ ਲਈ ਵੀ ਵਰਤੀ ਗਈ ਹੈ, ਜਿਵੇਂ ਕਿ:-

**ਸਰਬ ਉਪਾਇ ਗੁਰੂ ਸਿਰਿਮੋਰੁ ॥**

**ਭਗਤਿ ਕਰਉ ਪਗ ਲਾਗਉ ਤੋਰ ॥** [ਪੰਨਾ ੧੧੯੮

ਪਰ ਜਿਥੇ ਇਹ ਪਦ 'ਉਪਾਏ' ਭਾਵ 'ਏ' ਨਾਲ ਆਇਆ ਹੈ ਉਥੇ ਇਸ ਦੇ ਅਰਥ 'ਪੈਦਾ ਕੀਤੇ' ਹੀ ਹੁੰਦੇ ਹਨ। ਉਦਾਹਰਣ ਵਜੋਂ ਵੇਖੋ:-

੧- **ਇਕਿ ਉਪਾਏ ਵਡ ਦਰਵਾਰੀ ॥....** [ਪੰਨਾ ੧੦੭੬

੨- **ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥** [ਪੰਨਾ ੬

੩- **ਸੈਲ ਪਥਰ ਮਹਿ ਜੰਤ ਉਪਾਏ....** [ਪੰਨਾ ੧੦

੪- **ਇਕ ਉਪਾਏ ਮੰਗਤੇ, ਇਕਨਾ ਵਡੇ ਦਰਵਾਰ॥** [ਪੰਨਾ ੧੬

ਸੋ ਜਿਸ ਪਰਮੇਸ਼ਰ ਨੂੰ (ਉਸ ਦੇ) ਪੈਦਾ ਕੀਤੇ ਹੋਏ ਜੀਵ ਖੋਜਦੇ (ਲਭਦੇ) ਫਿਰਦੇ ਹਨ, ਇਸ ਪੰਕਤੀ ਦੇ ਇਹੋ ਅਰਥ ਕਰਨੇ ਹੀ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਨਾਮ ਸਿਮਰਨ ਦੀ ਮਹਿਮਾ, ਬਰਕਤਾਂ ਅਤੇ 'ਜਨਮੁ ਪਦਾਰਥੁ ਜੀਤਿ ਹਰਿ ਸਰਣੀ' ਦੀ ਸੇਧ ਪਰਦਾਨ ਕਰਦਾ ਹੈ। ਨਿਧਿ, ਸਿਧਿ, ਰਿਧਿ ਅਤੇ ਹੋਰ ਕਰੋੜਾਂ ਖੁਸ਼ੀਆਂ ਦੀ ਕੀਮਤ ਨਾਮ ਦੀ ਖੁਸ਼ੀ ਨਾਲੋਂ ਹੇਚ ਹੈ। ਨਾਮ ਦੀ ਪ੍ਰਾਪਤੀ ਨਾਮੀ ਦੇ ਮਹਲ ਦਾ ਪਰਤੱਖ ਦਰਸ਼ਨ ਕਰਾਉਂਦੀ ਹੈ। ਉਸ ਅਗਮ ਅਗੋਚਰ ਪ੍ਰਭੂ ਦੇ ਮਹਲ ਨੂੰ ਵਿਖਾਉਣ ਦੀ ਸਮਰਥਾ ਕੇਵਲ ਗੁਰੂ ਵਿਚ ਹੀ ਹੁੰਦੀ ਹੈ।

ਜਿਹੜਾ ਜਗਿਆਸੂ ਗੁਰੂ ਦੇ ਆਸਰੇ, ਗੁਰੂ ਦਾ ਹੁਕਮ ਮੰਨ ਕੇ ਨਾਮ ਦੀ ਕਮਾਈ ਵਿਚ ਜੁੱਟ ਜਾਂਦਾ ਹੈ, ਉਹ ਧੀਰੇ ਧੀਰੇ ਸਹਿਜ ਅਵਸਥਾ ਵਿਚ ਜਾ ਅਪੜਦਾ ਹੈ। ਅਜਿਹਾ ਮਨੁੱਖ ਵਡਭਾਗਾ ਬਣ ਕੇ ਵਿਰਲਿਆਂ ਦੀ ਕਤਾਰ ਵਿਚ ਜਾ ਖੜੋਂਦਾ ਹੈ। ਫਿਰ ਦਰਸ਼ਨਾਂ ਦਾ ਮੁਸ਼ਤਾਕ, ਧਣੀ ਦੇ ਦਰਸ਼ਨ ਪਰਸ ਕੇ ਤ੍ਰਿਪਤ ਹੋ ਜਾਂਦਾ ਹੈ ਅਤੇ ਇਸ ਅਨੋਖੇ ਰੰਗ ਵਿਚ ਮੂੰਹੋਂ ਇਉਂ ਬਾਣੀ ਗਾਉਂਦਾ ਹੈ:-

**ਡੇਖਣ ਕੂ ਮੁਸਤਾਕ, ਮੁਖੁ ਕਿਜੇਹਾ ਤਉ ਧਣੀ ॥**
**ਫਿਰਦਾ ਕਿਤੈ ਹਾਲਿ, ਜਾ ਡਿਠਮੁ ਤਾ ਮਨੁ ਧ੍ਰਾਪਿਆ ॥** [ਪੰਨਾ ੧੦੯੬

**ਮਾਝ ਮਹਲਾ ੫ ॥ ਪ੍ਰਭ ਕਿਰਪਾ ਤੇ, ਹਰਿ ਹਰਿ ਧਿਆਵਉ ॥ ਪ੍ਰਭੂ ਦਇਆ ਤੇ, ਮੰਗਲੁ ਗਾਵਉ ॥ ਊਠਤ ਬੈਠਤ ਸੋਵਤ ਜਾਗਤ, ਹਰਿ ਧਿਆਈਐ ਸਗਲ ਅਵਰਦਾ ਜੀਉ ॥ ੧ ॥ ਨਾਮੁ ਅਉਖਧੁ, ਮੋਕਉ ਸਾਧੂ ਦੀਆ ॥ ਕਿਲ ਬਿਖ ਕਾਟੇ, ਨਿਰਮਲੁ ਥੀਆ ॥ ਅਨਦੁ ਭਇਆ ਨਿਕਸੀ ਸਭ ਪੀਰਾ, ਸਗਲ ਬਿਨਾਸੇ ਦਰਦਾ ਜੀਉ ॥ ੨ ॥ ਜਿਸ ਕਾ ਅੰਗੁ ਕਰੇ, ਮੇਰਾ ਪਿਆਰਾ ॥ ਸੋ ਮੁਕਤਾ, ਸਾਗਰ ਸੰਸਾਰਾ ॥ ਸਤਿ ਕਰੇ ਜਿਨਿ ਗੁਰੂ**

**ਪਛਾਤਾ, ਸੋ ਕਾਹੇ ਕਉ ਡਰਦਾ ਜੀਉ ॥ ੩ ॥ ਜਬ ਤੇ, ਸਾਧੂ ਸੰਗਤਿ ਪਾਏ ॥ ਗੁਰ ਭੇਟਤ, ਹਉ ਗਈ ਬਲਾਏ ॥ ਸਾਸਿ ਸਾਸਿ ਹਰਿ ਗਾਵੈ ਨਾਨਕ, ਸਤਿਗੁਰਿ ਢਾਕਿ ਲੀਆ ਮੇਰਾ ਪੜਦਾ ਜੀਉ ॥ ੪ ॥ ੧੭ ॥ ੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਧਿਆਵਉਂ, ਗਾਵਉਂ, ਮੋਕਉਂ, ਹਉਂ ।

**ਪਦ ਅਰਥ:** ਧਿਆਵਉ-ਧਿਆਉਂਦਾ ਹਾਂ। ਗਾਵਉ-ਗਾਉਂਦਾ ਹਾਂ। ਅਵਰਦਾ-ਅਵਸਥਾ, ਆਰਬਲਾ, ਉਮਰ। ਅਉਖਧ-ਦਵਾਈ, ਦਾਰੂ । ਅੰਗ-ਪੱਖ, ਸਹਾਇਤਾ। ਸਤਿ ਕਰੇ-ਸਤਯ (ਸਰੂਪ) ਕਰਕੇ। ਹਉ ਗਈ ਬਲਾਏ-ਆਫ਼ਤ, ਹਉਮੈ ਰੂਪ ਬਲ਼ਾਅ ਚਲੀ ਗਈ।

**ਅਰਥ:** ਪ੍ਰਭੂ ਦੀ ਕਿਰਪਾ ਤੇ (ਮੈਂ) ਹਰੀ ਹਰੀ ਸਿਮਰਦਾ ਹਾਂ। ਪ੍ਰਭੂ ਦੀ ਦਇਆ (ਕਿਰਪਾ) ਤੇ (ਮੈਂ ਉਸ ਹਰੀ ਦਾ) ਮੰਗਲ (ਜੱਸ ਦਾ ਗੀਤ) ਗਾਉਂਦਾ ਹਾਂ। (ਮੇਰੇ ਗੁਰੂ ਦਾ ਇਹ ਉਪਦੇਸ਼ ਹੈ ਕਿ) ਉਠਦਿਆਂ ਬਹਿੰਦਿਆਂ, ਸੌਂਦਿਆਂ, ਜਾਗਦਿਆਂ (ਅਰਥਾਤ) ਸਾਰੀ ਉਮਰ (ਉਸ) ਹਰੀ ਪਰਮਾਤਮਾ ਨੂੰ ਧਿਆਉਣਾ ਚਾਹੀਦਾ ਹੈ ਜੀ।੧।

ਮੈਨੂੰ ਸਾਧੂ (ਗੁਰੂ) ਨੇ ਨਾਮ ਰੂਪ ਦਾਰੂ ਦਿੱਤਾ ਹੈ (ਜਿਸ ਦੇ ਫਲ ਸਰੂਪ ਮੇਰੇ ਸਾਰੇ) ਪਾਪ ਕੱਟੇ ਗਏ ਹਨ (ਤੇ ਮੇਰਾ ਮਨ) ਨਿਰਮਲ (ਪਵਿੱਤਰ) ਹੋ ਗਿਆ ਹੈ। (ਸਰੀਰ ਚੋਂ) ਸਾਰੀ ਪੀੜ ਨਿਕਲ ਗਈ ਹੈ, ਸਾਰੇ ਦਰਦ ਦੂਰ ਹੋ ਗਏ ਹਨ, (ਆਤਮਿਕ) ਅਨੰਦ ਹੋ ਗਿਆ ਹੈ ਜੀ।੨।

(ਹੇ ਭਾਈ!) ਜਿਸ (ਮਨੁੱਖ) ਦਾ ਪੱਖ ਮੇਰਾ ਪਿਆਰਾ ਪਰਮਾਤਮਾ ਕਰ ਦੇਵੇ, ਉਹ (ਮਨੁੱਖ) ਸੰਸਾਰ ਸਾਗਰ ਤੋਂ ਮੁਕਤ ਹੋ ਜਾਂਦਾ ਹੈ। ਜਿਸ (ਜੀਵ) ਨੇ ਗੁਰੂ ਨੂੰ ਸਤਯ ਕਰਕੇ ਜਾਣ ਲਿਆ ਹੈ, ਉਹ ਕਿਸ ਲਈ (ਕਿਸੇ ਹੋਰ ਮਨੁੱਖ) ਤੋਂ ਡਰਦਾ ਹੈ ਜੀ? (ਭਾਵ ਉਹ ਨਹੀਂ ਡਰਦਾ)।੩।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦੋਂ ਤੋਂ (ਮੈਂ) ਸਾਧੂ (ਗੁਰੂ) ਦੀ ਸੰਗਤ ਦੁਆਰਾ (ਗੁਣ ਗਾਉਣੇ) ਪ੍ਰਾਪਤ ਕੀਤੇ ਹਨ, (ਉਦੋਂ ਤੋਂ) ਗੁਰੂ ਨੂੰ ਮਿਲਦੇ ਸਾਰ ਹੀ ਹਉਮੈ ਰੂਪ ਬਲਾ ਚਲੀ ਗਈ। (ਹੁਣ ਮੈਂ) ਹਰ ਸੁਆਸ ਨਾਲ ਹਰੀ-ਦੇ ਗੁਣ ਗਾਉਂਦਾ ਹਾਂ (ਕਿਉਂਕਿ) ਸਤਿਗੁਰੂ ਨੇ (ਮੈਂ ਪਾਪੀ ਦਾ) ਪੜ੍ਹਦਾ ਢੱਕ ਲਿਆ ਹੈ ਜੀ।੪।੧੭।੨੪।

## ਅਰਥ ਭੇਦ ਅਤੇ ਨਿਰਣੈ

**(੧) ਪ੍ਰਭ ਕਿਰਪਾ ਤੇ, ਹਰਿ ਹਰਿ ਧਿਆਵਉ ॥**
**ਪ੍ਰਭੂ ਦਇਆ ਤੇ, ਮੰਗਲ ਗਾਵਉ ॥**

ਇਸ ਸ਼ਬਦ ਦਾ ਅਧਿਐਨ ਕਰਨ ਤੋਂ ਬਾਅਦ ਜਦੋਂ 'ਨਾਮੁ ਅਉਖਧੁ ਮੋਕਉ ਸਾਧੂ ਦੀਆ' ਅਤੇ " ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ" ਵਿੱਚ 'ਮੋਕਉ' ਤੇ 'ਮੇਰਾ' ਸਬਦ

ਸਾਹਮਣੇ ਆਉਂਦੇ ਹਨ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਸ਼ਬਦ ਉਤਮ ਪੁਰਖ ਦਾ ਲਖਾਇਕ ਹੈ। ਇਸ ਲਈ 'ਧਿਆਵਉ' ਤੇ 'ਗਾਵਉ' ਦੇ ਅਰਥ ਮੈਂ ਧਿਆਉਂਦਾ ਹਾਂ, ਮੈਂ ਗਾਉਂਦਾ ਹਾਂ, ਕਰਨੇ ਹੀ ਯੋਗ ਹਨ। ਸੰਪਰਦਾਈ ਸਟੀਕ ਵਿਚ ਸੰਬੋਧਨ ਰੂਪ ਵਿਚ 'ਧਿਆਵੈ' ਤੇ 'ਗਾਵੈ' ਅਰਥ ਕੀਤੇ ਹਨ ਜੋ ਕਿ ਠੀਕ ਨਹੀਂ ਹਨ।

ਪਾਠਕ ਇਸ ਗਲ ਨਾਲ ਸਹਿਮਤ ਹੋਣਗੇ ਕਿ ਜਿਵੇਂ ਸ਼ਬਦ ਦਾ ਉਚਾਰਨ ਕੀਤਾ ਜਾਵੇ ਉਸੇ ਅਨੁਸਾਰ ਹੀ ਅਰਥ ਕੀਤੇ ਜਾਂਦੇ ਹਨ। ਸੋ, ਇਨ੍ਹਾਂ ਸ਼ਬਦਾਂ ਦਾ ਉਚਾਰਨ 'ਧਿਆਵਉ' ਤੇ 'ਗਾਵਉ' ਜਿਵੇਂ ਪਿਛੇ ਦਸਿਆ ਹੈ, ਪਾਠਕਾਂ ਨੂੰ ਚੇਤੇ ਰਖਣਾ ਚਾਹੀਦਾ ਹੈ।

## (੨) ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥

ਫਰੀਦਕੋਟ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਵਿਚ ਇਸ ਪੰਕਤੀ ਦੇ ਅਰਥ ਇਸ ਤਰ੍ਹਾਂ ਕੀਤੇ ਹੋਏ ਹਨ:-

ਹੇ ਮੇਰਾ ਪਿਆਰਾ ਪਰਮੇਸ਼ਰ ਜਿਸ ਦਾ ਤੂੰ (ਅੰਗ) ਪਖ ਕਰਦਾ ਹੈਂ.... ।

ਇਸੇ ਤਰ੍ਹਾਂ 'ਸਤਿ ਕਰੇ ਜਿਨਿ ਗੁਰੂ ਪਛਾਤਾ' ਦੇ ਅਰਥ ਹੇ ਸਤ ਸਰੂਪ ਜਿਸ ਪੁਰਸ਼ ਨੇ ਗੁਰੂ ਕੋਲੋਂ 'ਤੇਰਾ ਰੂਪ ਪਛਾਣਿਆਹੈ', ਕੀਤੇ ਹਨ ਜੋ ਕਿ ਠੀਕ ਨਹੀਂ ਹਨ ਕਿਉਂਕਿ ਇਹ ਅਰਥ ਸੰਬੋਧਨ ਰੂਪ ਵਿਚ ਹਨ ਜਦੋਂ ਕਿ ਇਸ਼ ਪੰਕਤੀ ਵਿਚ ਗਲ ਅਨਯ ਪੁਰਖ ਦੀ ਚਲ ਰਹੀ ਹੈ। ਕਾਲ ਤੇ ਪੁਰਖ ਅਨੁਸਾਰ ਹੀ ਅਰਥ ਕਰਨੇ ਚਾਹੀਦੇ ਹਨ, ਫਿਰ ਅਸ਼ੁੱਧ ਅਰਥ ਕਰਨ ਦੀ ਸੰਭਾਵਨਾ ਆਪਣੇ ਆਪ ਹੀ ਮੱਧਮ ਪੈ ਜਾਂਦੀ ਹੈ।

## (੩) ਜਬ ਤੇ ਸਾਧੂ ਸੰਗਤਿ ਪਾਏ ॥

ਇਸ ਪੰਕਤੀ ਦੇ ਹੇਠ ਲਿਖੇ ਅਰਥ ਪ੍ਰਚਲਤ ਹਨ:-

੧- ਜਬ ਤੇ ਸੰਤ ਜਨੋ ਕੀ ਸੰਗਤ ਕਰ ਮੇਰੇ ਕੋ ਨਾਮ ਪ੍ਰਾਪਤ ਹੂਏ ਹੈਂ। [ਫ.ਸ.

੨- ਜਦ ਤੋਂ ਸੰਗਤ ਵਿਚੋਂ ਸਾਧੂ ਜੀ ਪਾਏ । [ਸੰ.ਪੋ.

੩- (ਹੇ ਭਾਈ!) ਜਦੋਂ ਤੋਂ ਮੈਨੂੰ ਗੁਰੂ ਦੀ ਸੰਗਤ ਮਿਲੀ ਹੈ। [ਦਰਪਣ

**ਨਿਰਣੈ**: ਇਸ ਪੰਕਤੀ ਵਿਚ 'ਪਾਏ' ਪਦ ਦੇ ਅਰਥ ਕਰਨੇ ਕੁਝ ਔਖੇ ਜਿਹੇ ਲਗਦੇ ਹਨ। ਭਾਈ ਸਾਹਿਬ ਵੀਰ ਸਿੰਘ ਜੀ ਨੇ ਇਸ ਤੋਂ ਅਗਲੀ ਪੰਕਤੀ 'ਗੁਰ ਭੇਟਤ ਹਉ ਗਈ ਬਲਾਏ' ਦਾ ਅਰਥ ਜੋੜਨ ਲਈ ਇਉਂ ਅਰਥ ਕੀਤੇ ਹਨ:-

(ਉਸ ਸਾਧੂ ਤੋਂ) ਗੁਰੂ ਨੂੰ ਮਿਲਿਆ, 'ਹਉ ਮੈਂ' (ਰੂਪ) ਬਲਾ ਦੂਰ ਹੋ ਗਈ।

ਇਸ ਦਾ ਮਤਲਬ ਇਹ ਹੋਇਆ ਕਿ ਸਾਧੂ ਤੇ ਗੁਰੂ ਦੋ ਹੋ ਗਏ। ਏਦਾਂ ਦੇ ਅਰਥ ਵੀ ਪਾਠਕਾਂ ਨੂੰ ਭੁਲੇਖੇ ਵਿਚ ਪਾਉਣ ਵਾਲੇ ਹਨ। ਜਦੋਂ ਤੋਂ ਸਾਧੂ ਜਨ ਦੀ ਸੰਗਤਿ ਵਿਚੋਂ ਸ਼ੁਭ ਗੁਣ ਪ੍ਰਾਪਤ ਕੀਤੇ ਜਾਂਦੇ ਹਨ, ਕੀ ਉਨ੍ਹਾਂ ਗੁਣਾਂ ਅਨੁਸਾਰ ਜੀਵਨ ਢਾਲਣ ਨਾਲ ਗੁਰੂ ਦਾ ਮਿਲਾਪ ਨਹੀਂ ਹੁੰਦਾ? ਗੁਰਬਾਣੀ ਦੇ ਪਾਵਨ ਵਾਕ ਹਨ:-

**ਜਹ ਸਤਿਗੁਰੁ ਤਹ ਸਤ ਸੰਗਤਿ ਬਣਾਈ ॥**

**ਜਹ ਸਤਿਗੁਰੁ, ਸਹਜੇ ਹਰਿਗੁਣ ਗਾਈ ॥** [ਪੰਨਾ ੧੩੦

ਸ੍ਰੀ ਗੁਰੂ ਅਮਰਦਾਸ ਜੀ ਨੇ ਮਾਰੂ ਰਾਗ ਵਿਚ ਇਸ ਵਿਸ਼ੇ ਤੇ ਸਦਾ ਲਈ ਨਿਰਣਾ ਕਰ ਦਿੱਤਾ ਹੈ:

**ਸਤਿਗੁਰੂ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥**
**ਸਹਜੇ ਗੁਣ ਗਾਵਹਿ ਦਿਨੁ ਰਾਤੀ, ਜੋਤੀ ਜੋਤਿ ਮਿਲਾਇਆ ॥** [ਪੰਨਾ ੧੦੬੮

**(੪) ਸਾਸਿ ਸਾਸਿ ਹਰਿ ਗਾਵੈ ਨਾਨਕੁ,**
***ਸਤਿਗੁਰਿ ਢਾਕਿ ਲੀਆ, ਮੇਰਾ ਪੜਦਾ ਜੀਉ ॥**

ਛਾਪੇ ਵਾਲੀਆਂ ਬੀੜਾਂ ਵਿਚੋਂ ਸਤਿਗੁਰ ਸ਼ਬਦ ਦਾ ਰਾਰਾ ਮੁਕਤਾ ਹੋਣ ਕਾਰਣ ਭਾਈ ਵੀਰ ਸਿੰਘ ਜੀ ਨੇ ਇਸ ਦੇ ਅਰਥ ਸੰਬੋਧਨ ਰੂਪ ਵਿਚ ਕੀਤੇ ਹਨ:-

'ਹੇ ਸਤਿਗੁਰੂ (ਤੂੰ) ਧੰਨ ਹੈਂ, ਜਿਨਿ ਮੇਰਾ ਪੜਦਾ ਕਜ ਲਿਆ ਹੈ। (ਸੰ.ਪੋ.)

ਫਰੀਦਕੋਟ ਵਾਲੇ ਸਟੀਕ ਅਤੇ 'ਸ਼ਬਦਾਰਥ' ਵਿੱਚ ਵੀ ਮੁਕਤੇ ਵਾਲਾ ਰੂਪ ਹੈ। ਪ੍ਰਭ, ਪ੍ਰੋਫੈਸਰ ਸਾਹਿਬ ਸਿੰਘ ਵਾਲੇ ਸਟੀਕ ਵਿਚ ਇਹ ਸ਼ਬਦ ਸਿਹਾਰੀ ਸਹਿਤ ਹੈ। ਜੇ ਗੁਰਬਾਣੀ ਵਿਚ ਇਸ ਸ਼ਬਦ ਦੀ ਵਰਤੋਂ ਦਾ ਸਹੀ ਸਰੂਪ ਵੇਖੀਏ ਤਾਂ ਇਸ ਦਾ ਸਿਹਾਰੀ ਸਹਿਤ ਹੋਣਾ ਜਰੂਰੀ ਹੈ। ਜਿਵੇਂ:-

**੧- ਸਤਿਗੁਰਿ ਢਾਕਿ ਲੀਆ, ਮੋਹਿ ਪਾਪੀ ਪੜਦਾ ॥** [ਪੰਨਾ ੧੧੧੭
**੨- ਕਹੁ ਨਾਨਕੁ ਗੁਰਿ ਪੜਦਾ ਢਾਕਿਆ ॥** [ਪੰਨਾ ੧੩੪੦

ਜਦੋਂ ਵੀ ਮੇਰੇ ਗੁਰੂ ਨੇ ਆਹ ਕੀਤਾ, ਓਹ ਵਸਤੂ ਦਿਤੀ, ਉਥੇ 'ਗੁਰਿ' ਤੇ 'ਸਤਿਗੁਰਿ' ਸ਼ਬਦ ਹਮੇਸ਼ਾਂ 'ਰ' ਸਿਹਾਰੀ ਸਹਿਤ ਹੀ ਵਰਤੇ ਹੋਏ ਮਿਲਦੇ ਹਨ। ਛਪਾਈ ਵਿਚ ਜੋ ਲਗਾਂ ਮਾਤਰਾਂ ਦੀਆਂ ਤਰੁੱਟੀਆ ਰਹੀਆਂ ਹੋਈਆਂ ਹਨ ਉਨ੍ਹਾਂ ਨੂੰ ਅਰਥਾਂ ਦਾ ਆਧਾਰ ਨਹੀਂ ਬਣਾਉਣਾ ਚਾਹੀਦਾ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਕਿਰਪਾ ਨਾਲ ਹੀ ਨਾਮ ਸਿਮਰਨ ਕੀਤਾ ਜਾ ਸਕਦਾ ਹੈ। 'ਅੰਮ੍ਰਿਤ-ਨਾਮ' ਗੁਰ-ਪਰਮੇਸ਼ਰ ਦੇ ਭੇਟਿਆਂ ਹੀ ਪ੍ਰਾਪਤ ਹੁੰਦਾ ਹੈ। ਨਾਮ ਇਕ ਅਜਿਹੀ ਔਖਧੀ ਹੈ ਜੋ ਪਾਪ ਤੇ ਵਿਕਾਰਾਂ ਦੀ ਮੈਲ ਨੂੰ ਕੱਟਦੀ ਹੈ ਅਤੇ ਮਨੁੱਖੀ ਮਨ ਨੂੰ ਨਿਰਮਲ ਕਰਦੀ ਹੈ। ਇਸ ਤਰ੍ਹਾਂ ਜੀਵਨ ਕਾਲ ਵਿਚ ਨਾਮ ਜਪਦਿਆਂ ਦੁਖ ਕਲੇਸ਼ ਨਾਸ਼ ਹੋ ਜਾਂਦੇ ਹਨ। ਹਾਂ, ਨਾਮ ਨੂੰ ਸਿਮਰਨ ਦੇ ਨਾਲ

---

**ਨੋਟ-** ਪੁਰਾਤਨ ਹੱਥ-ਲਿਖਤੀ ਬੀੜਾਂ ਵਿਚ ਇਹ ਸ਼ਬਦ ਸਿਹਾਰੀ ਸਹਿਤ ਮਿਲਦਾ ਹੈ। ਟੀਕਾਕਾਰਾਂ ਨੇ ਅਰਥ ਸਿਹਾਰੀ ਵਾਲੇ ਸਰੂਪ ਅਨੁਸਾਰ ਕੀਤੇ ਹਨ। ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਫਰਜ਼ ਬਣਦਾ ਹੈ ਕਿ ਅਗੋਂ ਲਈ ਹਥ-ਲਿਖਤੀ ਪ੍ਰਮਾਣੀਕ ਬੀੜਾਂ ਤੋਂ ਅਗਵਾਈ ਲੈ ਕੇ ਜਿਥੇ ਛਪਾਈ ਜਾਂ ਪਰੂਫ ਪੜ੍ਹਨ ਵਿਚ ਉਕਾਈਆਂ ਰਹਿ ਗਈਆਂ, ਉਨ੍ਹਾਂ ਦੀ ਸੁਧਾਈ ਲਈ ਜਤਨਸ਼ੀਲ ਹੋਵੇ ਕਿਉਂਕਿ ਹਰੇਕ ਵਿਦਵਾਨ ਅਜਿਹੀਆਂ ਅਸ਼ੁੱਧੀਆਂ ਦੂਰ ਕਰਨੀਆਂ ਆਪਣੇ ਅਧਿਕਾਰ-ਖੇਤਰ ਤੋਂ ਬਾਹਰ ਦੀ ਗੱਲ ਸਮਝਦਾ ਹੈ।

ਨਾਲ ਜਦੋਂ ਤੱਕ ਸਤਿਗੁਰੂ ਸੱਚੇ ਪਾਤਸ਼ਾਹ ਉਤੇ ਪੂਰਨ ਨਿਸ਼ਚਾ ਨਹੀਂ ਬਝਦਾ ਉਦੋਂ ਤੱਕ ਮਨ ਦੀ ਹੰਗਤਾ ਅਤੇ ਮਮਤਾ ਨਹੀਂ ਸੜਦੀ। ਹੰਗਤਾ ਤੇ ਦੁਬਿਧਾ ਨੂੰ ਮਾਰੇ ਬਿਨਾਂ ਸਭ ਕਿਛ ਮੈਲਾ ਹੀ ਰਹਿੰਦਾ ਹੈ। ਗੁਰਵਾਕ ਹਨ:-

**ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥**
**ਇਸੁ ਮਾਰੀ ਬਿਨੁ ਜੂਠਿ ਨ ਧੋਈ ॥**
**ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥**
**ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥** [ਪੰਨਾ ੨੩੮

ਸਤਿਗੁਰੂ ਸੱਚੇ ਪਾਤਸ਼ਾਹ ਤਾਂ ਸਦਾ ਹੀ ਦਿਆਲੂ ਤੇ ਕਿਰਪਾਲੂ ਹਨ। ਆਪਣੇ ਸਿੱਖਾਂ ਦੇ ਪੜਦੇ ਢਕਦੇ ਰਹਿੰਦੇ ਹਨ, ਪਰ ਸਿੱਖਾਂ ਦਾ ਵੀ ਨਿਜੀ ਫਰਜ਼ ਬਣਦਾ ਹੈ ਕਿ ਉਹ ਉਠਦਿਆਂ, ਬਹਿੰਦਿਆਂ, ਸੌਂਦਿਆਂ ਜਾਗਦਿਆਂ ਹਰ ਸਮੇਂ ਹਰ ਅਵਸਥਾ ਵਿਚ ਨਾਮ ਜਪਣ ਵਾਲਾ ਉਪਦੇਸ਼ ਕਮਾਉਣ। ਗੁਰੂ ਦੇ ਬਚਨ ਨੂੰ ਕਮਾਉਣਾ ਹੀ ਗੁਰ ਕਿਰਪਾ ਦੇ ਪਾਤਰ ਬਣਨ ਦਾ ਇਕੋ ਇਕ ਰਾਹ ਹੈ:-

**ਹੋਰ ਦੁਆਰਾ ਕੋਇ ਨ ਸੂਝੈ ॥ ਤ੍ਰਿਭਵਣ ਧਾਵੈ ਤਾਂ ਕਿਛੂ ਨ ਬੂਝੈ ॥**
**ਸਤਿਗੁਰੁ ਸਾਹੁ ਭੰਡਾਰ ਨਾਮੁ ਜਿਸੁ,**
**ਇਹ ਰਤਨੁ ਤਿਸੈ ਤੇ ਪਾਇਣਾ ॥** [ਪੰਨਾ ੧੦੭੮

ਅੰਤ ਵਿੱਚ ਸਿਧਾਂਤਕ ਨੁਕਤਾ ਇਹ ਹੈ ਕਿ ਮੇਰਾ ਪਿਆਰਾ ਸਤਿਗੁਰੂ ਉਸ ਦਾ ਹੀ ਅੰਗ (ਪੱਖ, ਸਹਾਇਤਾ) ਕਰਦਾ ਹੈ ਜੋ ਸਤਿਗੁਰੂ ਦਾ ਸੰਗ ਕਰਦਾ ਹੈ। ਗੁਰਦੇਵ ਪਿਤਾ ਜੀ ਨੇ 'ਗੁਰ ਮੇਰੈ ਸੰਗਿ ਸਦਾ ਹੈ ਨਾਲੇ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥' ਦਾ ਜੋ ਸਬਕ ਸਿਖਾਇਆ ਹੈ, ਉਹ ਚੇਤੇ ਰਹੇ। ਜਦੋਂ ਜਾਪੁ ਸਾਹਿਬ ਦੇ ਪਾਠ ਦੀ ਸੰਮਾਪਤੀ ਹੁੰਦੀ ਹੈ ਤਾਂ 'ਸਦਾ ਅੰਗ ਸੰਗੇ, ਅਭੰਗੰ ਬਿਭੂਤੇ' ਦਾ ਉਚਾਰਨ ਸਭ ਨੂੰ ਕਿਤਨਾ ਮਾਨਸਿਕ ਬਲ ਬਖਸ਼ਦਾ ਹੈ। ਇਸ ਰਹੱਸ ਦੀ ਕਦਰ ਉਹੀ ਸਿੱਖ ਸੇਵਕ ਜਾਣਦੇ ਹਨ ਜੋ ਗੁਰੂ ਦੀ ਹਜ਼ੂਰੀ ਵਿਚ ਵਸਦੇ ਹਨ।

**ਮਾਝ ਮਹਲਾ ੫ ॥ ਓਤਿ ਪੋਤਿ, ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥ ਪਾਣੀ ਪਖਾ ਪੀਸਉ ਸੇਵਕ ਕੈ, ਠਾਕੁਰ ਹੀ ਕਾ ਆਹਰੁ ਜੀਉ ॥ ੧ ॥ ਕਾਟਿ ਸਿਲਕ, ਪ੍ਰਭਿ ਸੇਵਾ ਲਾਇਆ ॥ ਹੁਕਮੁ ਸਾਹਿਬ ਕਾ, ਸੇਵਕ ਮਨਿ ਭਾਇਆ ॥ ਸੋਈ ਕਮਾਵੈ, ਜੋ ਸਾਹਿਬ ਭਾਵੈ, ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥ ੨ ॥ ਤੂੰ ਦਾਨਾ ਠਾਕੁਰੁ, ਸਭ ਬਿਧਿ ਜਾਨਹਿ ॥ ਠਾਕੁਰ ਕੇ ਸੇਵਕ, ਹਰਿ ਰੰਗ ਮਾਣਹਿ ॥ ਜੋ ਕਿਛੁ ਠਾਕਰੁ ਕਾ, ਸੋ ਸੇਵਕ ਕਾ, ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥ ੩ ॥**

**ਆਪੁਨੈ ਠਾਕੁਰਿ, ਜੋ ਪਹਿਰਾਇਆ ॥ ਬਹੁਰਿ, ਨ ਲੇਖਾ ਪੁਛਿ ਬੁਲਾਇਆ ॥ ਤਿਸੁ ਸੇਵਕ ਕੈ ਨਾਨਕ ਕੁਰਬਾਣੀ, ਸੋ ਗਹਿਰ ਗਭੀਰਾ ਗਉਹਰੁ ਜੀਉ ॥ ੪ ॥ ੧੮ ॥ ੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਨਹਿੰ, ਮਾਣਹਿੰ।

**ਪਦ ਅਰਥ:** ਓਤਿ ਪੋਤਿ-ਤਾਣੇ ਪੇਟੇ ਵਾਂਗ। ਰਾਤਾ-ਰੱਚਿਆ ਹੋਇਆ, ਇਕ ਮਿੱਕ ਹੋ ਕੇ ਮਿਲਿਆ ਹੋਇਆ। ਪੀਸਉ-ਪੀਸਦਾ ਰਹੇ। ਕੈ-ਲਈ, ਵਾਸਤੇ। ਆਹਰੁ-ਕੰਮ। ਸਿਲਕ-ਰੱਸੀ ਭਾਵ ਫਾਹੀ। ਮਾਹਰੁ-ਚੌਧਰੀ, ਮੁਖੀ। ਦਾਨਾ-ਸਿਆਣਾ। ਸਭ ਬਿਧਿ-ਸਾਰੀਆਂ ਹਾਲਤਾਂ। ਜਾਹਰੁ-ਪ੍ਰਗਟ। ਪਹਿਰਾਇਆ-(ਸਿਰੋਪਾ) ਪਹਿਨਾਇਆ ਭਾਵ ਮਾਣ-ਵਡਿਆਈ ਬਖਸ਼ਿਸ਼ ਕੀਤੀ। ਬਹੁਰਿ-ਫਿਰ। ਗਹਿਰ-ਡੂੰਘਾ। ਗੰਭੀਰ-ਸੰਜੀਦਾ। ਗਉਹਰੁ-ਭਾਰਾ ਭਾਵ ਉਚੇ ਰੁੱਤਬੇ ਵਾਲਾ।

**ਅਰਥ:** (ਪ੍ਰਭੂ ਆਪਣੇ) ਸੇਵਕ ਦੇ ਨਾਲ ਤਾਣੇ ਪੇਟੇ ਵਾਂਗੂੰ (ਇਕ ਮਿਕ ਹੋ ਕੇ) ਰੱਚਿਆ ਹੋਇਆ ਹੈ (ਅਤੇ) ਸੁਖ-ਦਾਤਾ ਪ੍ਰਭੂ ਆਪਣੇ ਸੇਵਕ ਦਾ ਪਾਲਣ-ਪੋਸਣ ਕਰਦਾ ਹੈ। (ਸੋ ਅਜਿਹੇ) ਸੇਵਕ ਲਈ (ਇਹੋ ਕੰਮ ਹੈ ਕਿ ਉਹ) ਠਾਕੁਰ ਪਾਸ ਪਾਣੀ ਢੋਂਦਾ ਰਹੇ, ਪੱਖਾ (ਫੇਰਦਾ ਰਹੇ ਅਤੇ ਆਟਾ) ਪੀਸਦਾ ਰਹੇ, (ਗਲ ਕੀ ਉਹ) ਠਾਕੁਰ ਦੇ ਆਹਰ ਉਦਮ ਵਿਚ ਹੀ ਲੱਗਾ ਰਹੇ।੧।

ਪ੍ਰਭੂ ਨੇ (ਸੇਵਕ ਦੀ ਮੋਹ ਮਾਇਆ ਦੀ) ਫਾਹੀ ਕੱਟ ਕੇ (ਉਸ ਨੂੰ ਆਪਣੀ) ਸੇਵਾ ਵਿਚ ਲਾਇਆ ਹੈ। ਸਾਹਿਬ ਦਾ ਹੁਕਮ ਸੇਵਕ ਦੇ ਮਨ ਵਿੱਚ ਚੰਗਾ ਲਗ ਗਿਆ ਹੈ। (ਸੇਵਕ) ਉਹੀ ਕਾਰ ਕਮਾਉਂਦਾ ਹੈ ਜੋ ਸਾਹਿਬ ਦੇ (ਮਨ ਨੂੰ) ਭਾਉਂਦੀ ਹੈ। (ਇਸ ਲਈ) ਸੇਵਕ ਅੰਦਰ ਬਾਹਰ (ਭਾਵ ਹਰ ਥਾਂ ਤੇ) ਮੁਖੀ ਗਿਣਿਆ ਜਾਦਾ ਹੈ ਜੀ।੨।

(ਹੇ ਪ੍ਰਭੂ!) ਤੂੰ ਸਿਆਣਾ ਮਾਲਕ ਹੈਂ, (ਸੇਵਕ ਦੀਆਂ) ਸਾਰੀਆਂ ਹਾਲਤਾਂ ਜਾਣਦਾ ਹੈਂ। (ਤੈਂ) ਮਾਲਕ ਦੇ ਸੇਵਕ (ਤੈਂ) ਹਰੀ ਦੀਆਂ ਖੁਸ਼ੀਆਂ ਮਾਣਦੇ ਹਨ। ਹੇ ਭਾਈ! ਜੋ ਕਿਛ ਮਾਲਕ ਦਾ (ਹੈ) ਉਹ (ਸਭ ਕੁਝ) ਸੇਵਕ ਦਾ ਹੈ, ਸੇਵਕ ਮਾਲਕ ਦੇ ਸੰਗ ਕਰਕੇ ਹੀ (ਸੰਸਾਰ ਵਿੱਚ) ਪ੍ਰਗਟ ਹੁੰਦਾ ਹੈ ਜੀ।੩।

(ਹੇ ਭਾਈ!) ਜਿਸ (ਸੇਵਕ ਨੂੰ ਮਾਲਕ ਨੇ ਇਕ ਵਾਰੀ ਸਿਰੋਪਾ) ਪਹਿਨਾ ਦਿੱਤਾ ਹੈ (ਉਸ ਨੂੰ) ਫਿਰ (ਕਰਮਾਂ ਦਾ) ਲੇਖਾ ਪੁਛਣ ਲਈ ਨਹੀਂ ਸਦਿਆ ਗਿਆ। ਉਸ ਸੇਵਕ ਤੋਂ ਨਾਨਕ ਸਦਕੇ ਜਾਂਦਾ ਹੈ ਜੋ ਡੂੰਘਾ ਸੰਜੀਦਾ ਅਤੇ ਭਾਰਾ ਹੈ ਭਾਵ ਅਤਿ ਉਚੇ ਰੁੱਤਬੇ ਵਾਲਾ ਹੈ।੪।੧੮।੨੫।

## ਅਰਥ ਭੇਦ ਅਤੇ ਨਿਰਣੈ

**ਓਤਿ ਪੋਤਿ ਸੇਵਕ ਸੰਗਿ ਰਾਤਾ ॥**

**ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥**
**ਪਾਣੀ ਪਖਾ ਪੀਸਉ ਸੇਵਕ ਕੈ, ਠਾਕੁਰ ਹੀ ਕਾ ਆਹਰੁ ਜੀਉ ॥**

ਫਰੀਦਕੋਟ ਵਾਲੇ ਸਟੀਕ ਵਿਚ ਇਸ ਪੰਕਤੀ ਦੇ ਅਰਥ ਸੰਬੋਧਨ ਰੂਪ ਵਿਚ ਇਉਂ ਕੀਤੇ ਹੋਏ ਹਨ:-

'ਹੇ ਭਗਵਾਨ (ਓਤਿ ਪੋਤਿ) ਤਾਣੇ ਪੇਟੇ ਕਰਕੇ ਜੋ ਤੂੰ ਸੇਵਕੋਂ ਕੈ ਸੰਗਿ ਰਾਤਾ ਹੂਆ ਹੈ ਭਾਵ ਦਾਸ ਤੇਰੇ ਸੇ ਤੂੰ ਦਾਸ ਸੇ ਜੁਦਾ ਨਹੀਂ ਹੋਤਾ ਹੈਂ। ਹੇ ਪ੍ਰਭੂ ਸੁਖਦਾਤੇ! ਤੂੰ ਆਪਨੇ ਸੇਵਕੋਂ ਕੀ ਪ੍ਰਤਿਪਾਲਣਾ ਕਰਤਾ ਹੈਂ।'

ਇਸੇ ਤਰ੍ਹਾਂ ਅਗਲੀ ਪੰਕਤੀ 'ਪਾਨੀ ਪਖਾ ਪੀਸਉ ਸੇਵਕ ਕੈ' ਦੇ ਅਰਥ ਸੰਪ੍ਰਦਾਈ ਸਟੀਕ ਵਿੱਚ ਜਿਵੇਂ ਮਿਲਦੇ ਹਨ ਉਹ ਇਸ ਤਰ੍ਹਾਂ ਅੰਕਿਤ ਹਨ:-

'ਹੇ ਭਾਈ! ਉਨ੍ਹਾਂ ਸੇਵਕਾਂ ਪਾਸ ਰਹਿ ਕੇ ਜਲ ਭਰੋ, ਪਖਾ ਫੇਰੋ, ਚੱਕੀ ਵਿਚ ਦਾਣੇ ਪਾ ਕੇ ਪੀਸੋ। ਇਸੇ ਸਟੀਕ ਵਿਚ ਅੱਗੇ ਤੀਜੇ ਅੰਕ 'ਤੂੰ ਦਾਨਾ ਠਾਕਰੁ ਸਭ ਬਿਧਿ ਜਾਨਹਿ' ਦੇ ਅਰਥ ਵੀ ਬਾਕੀ ਟੀਕਾਕਾਰਾਂ ਨਾਲੋਂ ਵਿਲੱਖਣ ਹੀ ਕੀਤੇ ਹੋਏ ਹਨ 'ਹੇ ਪੁਰਸ਼ਾ! ਤੂੰ ਏਹੋ ਨਿਸ਼ਚੇ ਕਰ। ਉਹ ਠਾਕੁਰ ਦਾਨਾ ਹੈ। ਸਭ ਬਿਧੀਆਂ ਨੂੰ ਹੀ ਜਾਣਦਾ ਹੈ।'

**ਨਿਰਣੈ:** ਅਜਿਹੇ ਅਰਥ ਗੁਰਬਾਣੀ ਲੱਗਾਂ-ਮਾਤਰੀ ਨੇਮਾਂ ਦੀ ਸੋਧ ਨਾ ਲੈਣ ਕਾਰਨ ਹੀ ਹੋਂਦ ਵਿੱਚ ਆਏ ਹਨ। ਪਾਠਕਾਂ ਨੂੰ ਅਜਿਹੇ ਅਰਥਾਂ ਤੋਂ ਸੁਚੇਤ ਹੋ ਕੇ ਸ਼ਬਦਾਵਲੀ ਅਨੁਸਾਰ ਜੋ ਪੁਰਖ ਬਣਦਾ ਹੋਵੇ, ਕਾਲ ਬਣਦਾ ਹੋਵੇ, ਰੂਪ ਬਣਦਾ ਹੋਵੇ, ਉਹੀ ਅਪਨਾਉਣੇ ਚਾਹੀਦੇ ਹਨ। ਜਿਥੇ ਠਾਕੁਰ ਪਾਸ ਸੇਵਾ ਦਾ ਜ਼ਿਕਰ ਹੈ, ਉਥੇ 'ਸੇਵਕਾਂ ਪਾਸ ਰਹਿ ਕੇ ਜਲ ਭਰੋ' ਅਰਥ ਕਰਨੇ ਠੀਕ ਨਹੀਂ ਜਾਪਦੇ। ਇਸੇ ਤਰ੍ਹਾਂ, ਦੂਜੀ ਪੰਕਤੀ ਵਿਚ ਜਦੋਂ 'ਤੂੰ ਦਾਨਾ ਠਾਕੁਰ' ਸੰਬੋਧਨ ਰੂਪ ਦਾ ਸੂਚਕ ਹੈ, 'ਉਹ ਠਾਕੁਰ ਦਾਨਾ ਹੈ' ਅਨਪੁਰਖ ਵਿਚ ਅਰਥ ਕਰਨੇ ਵੀ ਓਚਿਤ ਨਹੀਂ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਸੇਵਕ ਤੇ ਸਾਈਂ ਦੇ ਸੁਮੇਲ ਨੂੰ ਦਰਸਾਇਆ ਹੈ। 'ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੈ ਮਾਨਿਓ'। (ਪੰਨਾ ੧੦੦੦) ਇਨ੍ਹਾਂ ਬਚਨਾਂ ਦਾ ਧਾਰਨੀ ਹੀ ਸਹੀ ਅਰਥਾਂ ਵਿਚ ਸੇਵਕ ਹੁੰਦਾ ਹੈ। ਅਜਿਹੇ ਸੇਵਕ ਦੀ ਸੇਵਾ ਅਤੇ ਸਾਈਂ ਦੀ ਸੇਵਾ ਕਰਨ ਵਿੱਚ ਕੋਈ ਭਿੰਨ ਭੇਦ ਨਹੀਂ ਹੁੰਦਾ ਕਿਉਂਕਿ ਜੋ ਕੁਝ ਸੇਵਕ ਕੋਲ ਹੁੰਦਾ ਹੈ ਉਹ ਉਸ ਨੂੰ ਆਪਣੀ ਮਲਕੀਅਤ ਨਹੀਂ ਸਮਝਦਾ, ਸਗੋਂ ਸਭ ਕੁਝ ਪ੍ਰਭੂ ਦਾ ਸਮਝਦਾ ਹੈ। ਗੁਰਬਾਣੀ ਵਿਚ ਇਸ ਸਿਧਾਂਤ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

੧- **ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ ॥**
**ਗੁਰਪ੍ਰਸਾਦਿ ਨਾਨਕ, ਸਚਿ ਸਮਾਇਆ ॥** [ਪੰਨਾ ੫੨੪

੨- **ਐਸੀ, ਸੇਵਕੁ ਸੇਵਾ ਕਰੈ॥ ਜਿਸਕਾ ਜੀਉ, ਤਿਸ ਆਗੈ ਧਰੈ॥**
**ਸਾਹਿਬ ਭਾਵੈ, ਸੋ ਪਰਵਾਣੁ॥ ਸੋ ਸੇਵਕ, ਦਰਗਹ ਪਾਵੈ ਮਾਣੁ ॥** [ਪੰਨਾ ੬੬੧

ਅਜਿਹੇ ਸੇਵਕ, ਕਰਮਾਂ ਦੇ ਲੇਖੇ ਜੋਖੇ ਤੋਂ ਮੁਕਤ ਹੋ ਜਾਂਦੇ ਹਨ। ਉਨ੍ਹਾਂ ਦੀ ਆਤਮਿਕ ਸਥਿਤੀ 'ਹੁਕਮੀ ਬੰਦੇ ਕਾਰ ਕਰਾਰੀ' ਵਾਲੀ ਹੈ। ਉਨ੍ਹਾਂ ਨੂੰ ਅੰਦਰ ਬਾਹਰ ਹਰ ਥਾਂ ਪਰਦੇਸ ਵਿਚ ਆਪਣੇ ਸਾਹਿਬ ਦਾ ਰਾਜ ਭਾਗ ਨਜ਼ਰੀ ਆਉਂਦਾ ਹੈ ਅਤੇ ਉਹ ਰਬੀ-ਰੰਗ ਮਾਣਦੇ ਰਹਿੰਦੇ ਹਨ:

**ਏਕੋ ਤਖਤੁ ਏਕੋ ਪਾਤਿਸਾਹੁ ॥ ਸਰਬੀ ਥਾਈ ਵੇਪਰਵਾਹੁ ॥**

**ਤਿਸਕਾ ਕੀਆ, ਤ੍ਰਿਭਵਣ ਸਾਰੁ ॥**

**ਓਹੁ ਅਗਮੁ ਅਗੋਚਰੁ ਏਕੰਕਾਰੁ ॥** [ਪੰਨਾ ੧੧੮੮

ਪਰਮੇਸ਼ਰ ਆਪਣੇ ਸੇਵਕ ਨਾਲ ਤਾਣੇ ਪੇਟੇ ਵਾਂਗ ਇਕਮਿਕ ਹੋ ਕੇ ਰਚਿਆ ਹੋਇਆ ਹੈ। ਸਿਧਾਂਤ ਇਹ ਹੈ ਕਿ ਪ੍ਰਭੂ ਨਾਲ ਓਤ ਪੋਤਿ ਹੋਏ ਭਗਤ ਦੀ ਸੇਵਾ ਤੇ ਪ੍ਰਭੂ ਦੀ ਸੇਵਾ ਵਿਚ ਕੋਈ ਭਿੰਨ ਭੇਦ ਨਹੀਂ ਹੁੰਦਾ। ਪਰ ਅਸਲੀ ਸੇਵਕ ਉਹ ਹੈ ਜਿਸ ਨੂੰ ਇਕ ਤੋਂ ਬਿਨਾ ਦੂਜਾ ਕੋਈ ਦਿਸਦਾ ਹੀ ਨਹੀਂ ਹੈ।

**ਮਾਝ ਮਹਲਾ ੫ ॥ ਸਭ ਕਿਛੁ ਘਰ ਮਹਿ, ਬਾਹਰਿ ਨਾਹੀ ॥ ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥ ਗੁਰ ਪ੍ਰਸਾਦੀ ਜਿਨੀ ਅੰਤਰਿ ਪਾਇਆ, ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥ ਝਿਮਿ ਝਿਮਿ ਵਰਸੈ, ਅੰਮ੍ਰਿਤ ਧਾਰਾ ॥ ਮਨੁ ਪੀਵੈ, ਸੁਨਿ ਸਬਦੁ ਬੀਚਾਰਾ ॥ ਅਨਦ ਬਿਨੋਦ ਕਰੈ ਦਿਨ ਰਾਤੀ, ਸਦਾ ਸਦਾ ਹਰਿ ਕੇਲਾ ਜੀਉ ॥ ੨ ॥ ਜਨਮ ਜਨਮ ਕਾ ਵਿਛੁੜਿਆ, ਮਿਲਿਆ ॥ ਸਾਧ ਕ੍ਰਿਪਾ ਤੇ, ਸੂਕਾ ਹਰਿਆ ॥ ਸੁਮਤਿ ਪਾਏ, ਨਾਮੁ ਧਿਆਏ, ਗੁਰਮੁਖਿ ਹੋਏ ਮੇਲਾ ਜੀਉ ॥ ੩ ॥ ਜਲ ਤਰੰਗੁ ਜਿਉ ਜਲਹਿ ਸਮਾਇਆ ॥ ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥ ਕਹੁ ਨਾਨਕ, ਭ੍ਰਮ ਕਟੇ ਕਿਵਾੜਾ, ਬਹੁੜਿ ਨ ਹੋਈਐ ਜਉਲਾ ਜੀਉ॥੪॥੧੯॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਨਾਹੀਂ, ਤਿਉਂ ।

**ਬਿੰਦੀ ਰਹਿਤ:** ਭੁਲਾਹੀ, ਜਲਹਿ ।

**ਪਦ ਅਰਥ:** ਘਰ ਮਹਿ-(ਸਰੀਰ ਰੂਪੀ) ਘਰ ਵਿਚ। ਟੋਲੈ-ਲਭਦਾ ਹੈ। ਭੁਲਾਹੀ-ਭੁੱਲਿਆ ਫਿਰਦਾ ਹੈ। ਝਿਮਿ ਝਿਮਿ-ਇਕ ਰਸ ਕਿਣ ਮਿਣ ਕਰਕੇ ਮੀਂਹ ਦੀ ਨਿੰਮੀ ਨਿੰਮੀ ਫੁਹਾਰ। ਅੰਮ੍ਰਿਤ ਧਾਰਾ-ਅੰਮ੍ਰਿਤ (ਭਾਵ ਨਾਮ ਦੀ) ਵਰਖਾ। ਜਿਨੀ=ਜਿਨਿ-ਜਿਸ (ਮਨੁੱਖ) [illegible]

**ਅਰਥ:** (ਮਨੁੱਖ ਪ੍ਰਤੀ ਉਪਦੇਸ਼ ਹੈ ਕਿ) ਸਭ ਕੁਝ (ਪ੍ਰਾਪਤ ਕਰਨ ਯੋਗ ਪਦਾਰਥ ਸਰੀਰ ਰੂਪੀ) ਘਰ (ਹਿਰਦੇ) ਵਿਚ ਹੀ (ਪਰਮੇਸ਼ੁਰ ਨੇ ਰਖਿਆ ਹੋਇਆ ਹੈ), ਬਾਹਰ ਨਹੀਂ ਹੈ। (ਜਿਹੜਾ ਮਨੁੱਖ ਨਾਮ ਪਦਾਰਥ ਨੂੰ ਸਰੀਰ ਤੋਂ) ਬਾਹਰ ਲਭਦਾ ਹੈ ਉਹ (ਸਮਝੋ) ਭਰਮ ਭੁਲੇਖੇ ਵਿਚ ਭੁੱਲਿਆ ਫਿਰਦਾ ਹੈ। (ਹਾਂ) ਗੁਰੂ ਦੀ ਕਿਰਪਾ ਨਾਲ ਜਿਸ (ਮਨੁੱਖ) ਨੇ ('ਨਾਮ ਪਦਾਰਥ' ਆਪਣੇ) ਹਿਰਦੇ ਵਿਚੋਂ ਹੀ ਪ੍ਰਾਪਤ ਕਰ ਲਿਆ ਹੈ, ਉਹ ਅੰਦਰ ਬਾਹਰ (ਭਾਵ ਆਤਮਿਕ ਅਤੇ ਦੁਨਿਆਵੀ ਤੌਰ ਤੇ) ਸੁੱਖੀ ਹੈ ਜੀ।੧।

(ਜਦੋਂ ਗੁਰਬਾਣੀ ਰਾਹੀਂ ਨਾਮ-ਰਸ ਦੀ) ਨਿੰਮੀ-ਨਿੰਮੀ ਵਰਖਾ ਹੁੰਦੀ ਹੈ (ਤਾਂ ਅੰਤਰ-ਮੁਖੀ ਬਿਰਤੀ ਵਾਲੇ ਨਾਮ-ਰਸੀਏ ਦਾ) ਮਨ (ਉਸ ਅੰਮ੍ਰਿਤ ਮਈ) ਸ਼ਬਦ ਵੀਚਾਰ ਨੂੰ ਪੀਂਦਾ ਹੈ (ਭਾਵ ਹਿਰਦੇ ਵਿਚ ਵੱਸਾਉਂਦਾ ਹੈ)। (ਉਹ) ਦਿਨੇ ਰਾਤ (ਹਰ ਵੇਲੇ ਹੀ) ਆਤਮਿਕ ਅਨੰਦ ਮਾਣਦਾ ਹੈ (ਅਤੇ) ਸਦਾ ਪ੍ਰਭੂ ਦੇ (ਪਿਆਰੇ ਰੰਗਾਂ ਵਿਚ) ਖੇਡਦਾ ਹੈ ਜੀ।੨।

(ਹੇ ਭਾਈ! ਜੋ ਆਪਣੇ ਕਰਮਾਂ ਕਰਕੇ) ਜਨਮਾਂ ਜਨਮਾਂ ਦਾ ਵਿਛੜਿਆ ਹੋਇਆ (ਮਨੁੱਖ ਪ੍ਰਭੂ ਨਾਲ) ਮਿਲਿਆ ਹੈ। ਸਾਧ (ਗੁਰੂ) ਦੀ ਕਿਰਪਾ ਦਾ ਸਦਕਾ (ਉਸ ਦਾ) ਸੁੱਕਿਆ ਹੋਇਆ (ਖੁਸ਼ਕ ਜੀਵਨ) ਹਰਾ-ਭਰਾ (ਪ੍ਰਫੁਲਤ) ਹੋ ਗਿਆ ਹੈ। (ਓਹ ਕਿਵੇਂ? ਇਸ ਤਰ੍ਹਾਂ ਕਿ ਉਸ ਨੇ ਗੁਰੂ ਪਾਸੋਂ) ਸ੍ਰੇਸ਼ਟ ਮਤ ਪਾ ਕੇ ਨਾਮ ਸਿਮਰਿਆ ਹੈ, (ਅਤੇ) ਗੁਰੂ ਦੁਆਰਾ (ਉਸ ਦਾ ਹਰੀ ਨਾਲ) ਮਿਲਾਪ ਹੋਇਆ ਹੈ ਜੀ।੩।

ਜਿਵੇਂ ਪਾਣੀ ਦੀ ਲਹਿਰ (ਮੁੜ) ਪਾਣੀ ਵਿਚ (ਹੀ) ਮਿਲ ਜਾਂਦੀ ਹੈ (ਤਿਵੇਂ ਗੁਰੂ ਅਨੁਸਾਰੀ ਸਿੱਖ ਦੀ ਜੋਤ ਨੂੰ ਪ੍ਰਭੂ ਨੇ (ਆਪਣੀ) ਜੋਤ ਨਾਲ ਮਿਲਾ ਲਿਆ ਹੈ, (ਭਾਵ ਜੀਵ ਉਸ ਪ੍ਰਭੂ ਨਾਲ ਇਕ-ਮਿਕ ਹੋ ਗਿਆ ਹੈ)। ਨਾਨਕ! ਆਖ (ਕਿ ਉਸ ਮਨੁੱਖ ਦੇ ਅੰਦਰੋਂ) ਭਰਮ ਦੇ ਤਖਤੇ ਕੱਟੇ ਗਏ ਹਨ (ਭਾਵ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਹੈ, ਅਜਿਹਾ ਸੇਵਕ) ਮੁੜ ਕੇ ਪਰਮਾਤਮਾ ਨਾਲੋਂ (ਕਦੀ ਵੀ) ਵੱਖ ਨਹੀਂ ਹੁੰਦਾ।੪।੧੯।੨੬।

## ਅਰਥ ਭੇਦ ਅਤੇ ਨਿਰਣੈ

**(ੳ) ਗੁਰਪਰਸਾਦੀ, ਜਿਨੀ ਅੰਤਰਿ ਪਾਇਆ,**
**ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥**

ਇਸ ਪੰਕਤੀ ਵਿਚ 'ਜਿਨੀ' ਪਦ ਬਹੁਵਚਨ ਦਾ ਸੂਚਕ ਨਹੀਂ ਜਿਵੇਂ ਕਿ ਫਰੀਦਕੋਟੀ ਸਟੀਕ ਵਿਚ ਦਰਜ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ 'ਸ਼੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿੱਚ ਇਉਂ ਅਰਥ ਕੀਤੇ ਹਨ:- 'ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਮਨੁੱਖਾਂ ਨੇ ਆਪਣੇ ਹਿਰਦੇ ਵਿਚ ਹੀ ਇਕ ਪਰਮਾਤਮਾ ਨੂੰ ਲਭ ਲਿਆ ਹੈ ਉਹ ਅੰਤਰ ਆਤਮੇ ਸਿਮਰਨ ਕਰਦੇ ਹੋਏ ਅਤੇ ਜਗਤ ਨਾਲ ਪ੍ਰੇਮ ਦੀ ਵਰਤੋਂ ਕਰਦੇ ਹੋਏ ਭੀ ਸਦਾ ਸੁਖੀ ਰਹਿੰਦੇ ਹਨ।

**ਨਿਰਣੈ:** ਇਸ ਪੰਕਤੀ ਵਿਚ 'ਸੋ' ਪਦ ਤੋਂ ਸਪਸ਼ਟ ਹੁੰਦਾ ਹੈ ਕਿ 'ਜਿਨੀ' (ਜਿਨਿ) ਪਦ [illegible]

'ਗੁਰਿ ਬੰਧਨ ਤਿਨ ਕੇ ਸਗਲੇ ਕਾਟੇ...' ਵਿੱਚ ਵੀ ਅਰਥਾਂ ਦੀ ਅਜਿਹਾ ਵਿਵਸਥਾ ਹੈ। ਉਥੇ ਵੀ ਪਹਿਲੀ ਪੰਕਤੀ ਵਿਖੇ 'ਮੁਕਤਿ ਭਇਆ ਜਿਸੁ ਰਿਦੈ ਵਸੇਰਾ...' ਸ਼ਬਦ ਆਇਆ ਹੈ।

**(ਅ) ਕਹੁ ਨਾਨਕ ਭ੍ਰਮ ਕਟੇ ਕਿਵਾੜਾ,**
**ਬਹੁੜਿ ਨ ਹੋਈਐ ਜਉਲਾ ਜੀਉ ॥**

ਇਸ ਪੰਕਤੀ ਵਿਚ 'ਜਉਲਾ' ਪਦ ਦੇ ਅਰਥ 'ਮਹਾਨ ਕੋਸ਼' ਵਿਚ ਸੰਗਿਆ ਰੂਪ ਵਿਚ 'ਬੰਧਨ' 'ਬੇੜੀ' ਕੀਤੇ ਗਏ ਹਨ ਅਤੇ ਫਾਰਸੀ ਦੇ 'ਜੌਲਾਨ' ਪਦ ਨਾਲ ਇਸ ਦਾ ਮੇਲ ਕੀਤਾ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਦੇ ਕੋਸ਼ ਅਨੁਸਾਰ ਇਹ ਅਰਬੀ ਦਾ ਪਦ ਹੈ ਜਿਸ ਦੇ ਅਰਥ ਹਨ 'ਭਜਣ ਵਾਲਾ, ਦੌੜਨ ਵਾਲਾ, ਭਾਵ ਵਿਰੱਕਤ, ਮਾਇਆ ਤੋਂ ਰਹਿਤ, ਜੁਦਾਅ ਹੋਣਾ।

**ਨਿਰਣੈ:** ਗੁਰਬਾਣੀ ਅੰਦਰ ਇਸ ਪਦ ਦੀ ਵਰਤੋਂ ਹੇਠ ਲਿਖੇ ਸ਼ਬਦਾਂ ਵਿਚ ਮਿਲਦੀ ਹੈ ਜਿਸ ਤੋਂ ਵਖਰਾਪਨ ਵਾਲੇ ਅਰਥ ਦੀ ਪੁਸ਼ਟੀ ਹੁੰਦੀ ਹੈ:-

੧- **ਇਸੁ ਮਾਰੀ ਬਿਨੁ, ਸਭੁ ਕਿਛੁ ਜਉਲਾ ॥** [ਪੰਨਾ ੨੩੮
ਇਸ (ਹਉ) ਮਾਰੀ ਬਿਨਾਂ ਸਭ ਕਿਛ ਭਜ-ਦੌੜ ਹੀ ਹੈ।

੨- **ਹਰਿ ਵਸੈ ਨਿਕਟਿ, ਸਭ ਜਉਲਾ ॥** [ਪੰਨਾ ੧੩੧੪
ਹਰੀ ਨੇੜੇ ਵਸਦਾ (ਹੈ ਪਰ) ਸਭ ਤੋਂ ਵਿਰੱਕਤ ਹੈ।

੩- **ਜਬ ਇਸ ਤੇ, ਇਹੁ ਹੋਇਓ ਜਉਲਾ ॥** [ਪੰਨਾ ੨੩੫
ਜਦੋਂ ਇਹ ਇਸ (ਭਾਵ ਮਾਇਆ) ਤੋਂ ਵੱਖਰਾ ਭਾਵ ਵਿਰੱਕਤ ਹੋ ਗਿਆ।

ਸੋ, ਵਿਚਾਰ ਅਧੀਨ ਪੰਕਤੀ ਵਿਚ 'ਜਉਲਾ' ਪਦ ਦੇ ਮੂਲਿਕ ਅਰਥ ਕਿਰਿਆ ਰੂਪ ਵਿਚ ਦੌੜਨਾ, ਭਜਣਾ, ਜੁਦਾਅ ਹੋਣਾ ਠੀਕ ਹਨ, ਪਰ ਭਾਵਕ ਅਰਥ ਵਿਰੱਕਤ, ਨਿਰਲੇਪ ਕਰਨੇ ਹੀ ਚੰਗੇ ਲਗਦੇ ਹਨ।

'ਜਉਲਾ' ਪਦ ਜੱਜੇ ਅੱਖਰ ਨਾਲ ਆਰੰਭ ਹੋਣ ਕਰਕੇ ਸਿਖਿਆਰਥੀਆਂ ਲਈ 'ਜੁਦਾਅ' ਅਰਥ ਯਾਦ ਰਖਣੇ ਵਧੇਰੇ ਸੌਖੇ ਹੋਣਗੇ। ਪਦ-ਅਰਥ ਕੰਠ ਕਰਨ ਲਈ ਅਜਿਹਾ ਗੁਰ (ਤਰੀਕਾ) ਯਾਦ ਰਖਣਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਹੈ ਤਾਂ ਸਭ ਕੁਝ ਹਿਰਦੇ ਰੂਪ ਘਰ ਵਿਚ ਹੀ ਪਰ ਭਰਮ ਵਿਚ ਭੁਲਿਆ ਹੋਇਆ ਮਨੁੱਖ ਰਬੀ ਹੋਂਦ ਨੂੰ ਅਨੁਭਵ ਨਹੀਂ ਕਰਦਾ, ਇਸ ਨੂੰ ਪਰਤੀਤ ਨਹੀਂ ਆਉਂਦੀ। ਇਕਸ ਦੀ ਹੋਂਦ ਤੇ ਪੂਰਨ ਪਰਤੀਤ ਆਏ ਬਿਨਾਂ ਮਨ ਦਾ ਅਸਥਿਰ ਰਹਿਣਾ ਅਸੰਭਵ ਹੈ। ਹਰੀ ਦੇ ਨਾਮ-ਰਸ ਵਿਚ ਪਰਚੇ ਬਿਨਾ ਇਕਸ ਤੇ ਪਰਤੀਤੀ ਹੋਣੀ ਵੀ ਔਖੀ ਹੈ, ਜਿਸ ਕਰਕੇ ਮਨੁੱਖੀ ਮਨ ਬਾਂਦਰ ਦੀ ਨਿਆਈਂ ਨਚਦਾ ਟੱਪਦਾ ਰਹਿੰਦਾ ਹੈ:-

**ਬਿਨੁ ਰਸ ਰਾਤੇ, ਮਨੁ ਬਹੁ ਨਾਟਾ ॥** [ਪੰਨਾ ੨੨੬

ਸੁਧਾਰਸ, ਜੋ ਕਿ ਮਨੁੱਖੀ ਹਿਰਦੇ ਅੰਦਰ ਹੀ ਭਰਿਆ ਪਿਆ ਹੈ, ਉਹ ਸ਼ਬਦ ਦੁਆਰਾ ਪੀਤਿਆਂ ਹੀ ਸੁਰਤਿ ਤੇ ਰੰਗ ਚੜ੍ਹਦਾ ਹੈ ਅਤੇ ਫਿਰ ਉਸ ਰੰਗ ਦੀ ਮਸਤੀ ਵਿਚ ਮਨੁੱਖ ਸਭ ਕੰਮ-ਕਾਜ ਕਰਦਾ ਹੋਇਆ ਹਰ ਸਮੇਂ, ਹਰ ਥਾਂ, ਇਕ ਬਿੰਦੂ ਤੇ ਟਿਕਿਆ ਹੋਇਆ ਸੁਹੇਲਾ ਰਹਿੰਦਾ ਹੈ। ਇਉਂ ਤ੍ਰਿਪਤ ਹੋਇਆ ਮਨ ਸਦਾ-ਪ੍ਰੇਮ ਦੀਆਂ ਖੇਡਾਂ ਖੇਡਦਾ ਹੈ। ਇਸ ਸੁਧਾਰਸ ਦੀ ਪ੍ਰਾਪਤੀ ਪ੍ਰੇਮ ਦੇ ਤੀਰ ਲਗੇ ਬਿਨਾਂ ਨਹੀਂ ਹੁੰਦੀ। ਭਰਮੀ ਮਨੁੱਖ ਪ੍ਰੇਮ ਦਾ ਮਰਮੀ ਨਹੀਂ ਬਣਦਾ। ਗੁਰੂ ਵਾਕ- 'ਪ੍ਰੇਮ ਕੇ ਸਰ ਲਾਗੇ ਤਨ ਭੀਤਰਿ, ਤਾਂ ਭ੍ਰਮੁ ਕਾਟਿਆ ਜਾਈ' (ਪੰਨਾ ੬੦੭)। ਭਰਮ ਦੀ ਨਿਵਰਤੀ ਹੋਣ ਨਾਲ ਵਿਜੋਗ ਦੂਰ ਹੋ ਜਾਂਦਾ ਹੈ ਅਤੇ ਸੰਗ ਵਸਦੇ ਪ੍ਰਭੂ ਨਾਲ ਸੰਜੋਗ ਹੋ ਜਾਂਦਾ ਹੈ। ਫਿਰ ਗੁਰ ਪ੍ਰਸਾਦਿ ਨਾਲ ਮਨੁੱਖ ਨਿਹਾਲ ਹੋ ਜਾਂਦਾ ਹੈ।

**ਮਾਝ ਮਹਲਾ ੫ ॥ ਤਿਸੁ ਕੁਰਬਾਣੀ, ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ, ਜਿਨਿ ਰਸਨਾ ਭਣਿਆ ॥ ਵਾਰਿ ਵਾਰਿ ਜਾਈ ਤਿਸੁ ਵਿਟਹੁ, ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥ ੧ ॥ ਤਿਸੁ ਚਰਣ ਪਖਾਲੀ, ਜੋ ਤੇਰੈ ਮਾਰਗਿ ਚਾਲੈ ॥ ਨੈਨ ਨਿਹਾਲੀ, ਤਿਸੁ ਪੁਰਖ ਦਇਆਲੈ ॥ ਮਨੁ ਦੇਵਾ ਤਿਸੁ ਅਪੁਨੇ ਸਾਜਨ, ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥ ੨ ॥ ਸੇ ਵਡਭਾਗੀ, ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥ ਸਾਧ ਕੈ ਸੰਗਿ ਉਨਿ ਭਉਜਲੁ ਤਰਿਆ, ਸਗਲ ਦੂਤ ਉਨਿ ਸਾਧੇ ਜੀਉ ॥ ੩ ॥ ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥ ਨਾਮੁ ਦਾਨੁ ਦੀਜੈ ਨਾਨਕ ਕਉ, ਤਿਸੁ ਪ੍ਰਭ ਅਗਮ ਅਗਾਧੇ ਜੀਉ ॥ ੪ ॥ ੨੦ ॥ ੨੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਈਂ, ਵਿਟਹੁੰ, ਪਖਾਲੀਂ, ਨਿਹਾਲੀਂ, ਦੇਵਾਂ।

**ਬਿੰਦੀ ਰਹਿਤ:** ਵਡਭਾਗੀ ।

**ਪਦ ਅਰਥ:** ਭਣਿਆ-ਉਚਾਰਿਆ, ਜਪਿਆ। ਪਖਾਲੀ-ਧੋਵਾਂ। ਮਧੇ-ਵਿੱਚ। ਅਲਿਪਤ-ਅਲੱਗ ਰਹਿਣ ਵਾਲਾ ਨਿਰਲੇਪ। ਨਿਰਬਾਣੇ-ਵਾਸ਼ਨਾ ਤੋਂ ਰਹਿਤ। ਉਨਿ-ਉਸ (ਮਨੁੱਖ) ਨੇ। ਦੂਤ-ਵੈਰੀ (ਕਾਮ, ਕ੍ਰੋਧ ਆਦਿ)।

**ਅਰਥ:** (ਹੇ ਪ੍ਰਭੂ ਪਿਤਾ!) ਜਿਸ (ਕਿਸੇ ਪੁਰਸ਼) ਨੇ ਤੂੰ (ਭਾਵ ਤੇਰਾ ਪਵਿਤਰ ਨਾਮ) ਸੁਣਿਆ (ਹੈ, ਮੈਂ) ਉਸ ਤੋਂ ਕੁਰਬਾਣ ਹਾਂ। ਉਸ ਤੋਂ ਸਦਕੇ ਹਾਂ ਜਿਸ ਨੇ (ਤੇਰਾ ਨਾਮ) ਰਸਨਾ ਨਾਲ ਜਪਿਆ ਹੈ। (ਮੈਂ) ਤਿਸ ਤੋਂ ਵਾਰੇ ਵਾਰੇ ਜਾਂਦਾ [illegible]

ਤੈਨੂੰ ਅਰਾਧ ਰਿਹਾ ਹੈ ਜੀ ।੧।

ਜੇ ਕੋਈ (ਜੀਵ) ਤੇਰੇ (ਦਸੇ ਹੋਏ ਜੀਵਨ) ਮਾਰਗ ਤੇ ਚਲਦਾ ਹੈ (ਮੇਰਾ ਜੀਅ ਕਰਦਾ ਹੈ, ਮੈਂ) ਉਸ ਗੁਰਮੁਖ ਪ੍ਰੇਮੀ ਦੇ ਚਰਣ ਧੋਵਾਂ। ਉਸ ਦਿਆਲੂ ਪੁਰਖ ਨੂੰ (ਆਪਣੀਆਂ) ਅੱਖਾਂ ਨਾਲ ਵੇਖਾਂ (ਭਾਵ ਦਰਸ਼ਨ ਕਰਾਂ)। ਉਸ ਆਪਣੇ ਸੱਜਣ ਨੂੰ (ਮੈਂ ਆਪਣਾ) ਮਨ (ਭੇਟਾ ਵਜੋਂ ਦੇ) ਦਿਆਂ ਜਿਸ ਨੇ ਗੁਰੂ ਨਾਲ ਮਿਲ ਕੇ ਉਸ ਪ੍ਰਭੂ ਨੂੰ (ਆਪਣੇ ਅੰਦਰੋਂ ਹੀ) ਲੱਭ ਲਿਆ ਹੈ ।੨।

(ਹੇ ਦਾਤਾਰ ਜੀ!) ਉਹ (ਜੀਊੜਾ) ਵਡੇਭਾਗਾਂ ਵਾਲਾ ਹੈ ਜਿਸ ਨੇ ਤੈਨੂੰ ਜਾਣ ਲਿਆ ਹੈ (ਉਹ) ਸਭ ਵਿਚ (ਰਹਿੰਦਾ ਹੋਇਆ ਵੀ) ਨਿਰਲੇਪ ਅਤੇ ਵਾਸ਼ਨਾ ਤੋਂ ਰਹਿਤ (ਹੋ ਜਾਂਦਾ ਹੈ)। ਸਾਧ (ਗੁਰੂ) ਦੇ ਮਿਲਾਪ ਨਾਲ ਉਸ ਨੇ ਸਾਰੇ ਵੈਰੀ (ਕਾਮ ਕਰੋਧ ਆਦਿ) ਸਾਧ ਲਏ ਹਨ ਭਾਵ ਕਾਬੂ ਕਰ ਲਏ ਹਨ (ਅਤੇ) ਇਉਂ ਉਹ ਸੰਸਾਰ ਭਵਜਲ ਤੋਂ ਪਾਰ ਹੋ ਗਿਆ ਹੈ ਜੀ ।੩।

ਮਾਣ ਤਾਣ (ਅਤੇ) ਮੋਹ, ਤੇ ਅੰਧੇਰਾ (ਭਾਵ ਅਗਿਆਨਤਾ) ਛੱਡ ਕੇ (ਮੇਰਾ ਮਨ) ਉਹਨਾਂ ਦੀ ਸ਼ਰਣੀ ਪੈ ਗਿਆ ਹੈ ਅਤੇ ਇਹ (ਜਾਚਨਾ ਕਰਦਾ ਹੈ ਕਿ) ਮੈਨੂੰ (ਉਸ) ਅਗਮ ਅਗਾਧ ਪ੍ਰਭੂ ਦਾ (ਪਾਵਨ) ਨਾਮ, ਦਾਨ (ਵਜੋਂ) ਬਖਸ਼ੋ ਜੀ ।੪।੨੦।੨੭।

## ਅਰਥ ਭੇਦ ਅਤੇ ਨਿਰਣੈ

**ਸੇ ਵਡਭਾਗੀ ਜਿਨਿ ਤੁਮ ਜਾਣੇ ॥**

**ਸਭ ਕੈ ਮਧੇ, ਅਲਿਪਤ ਨਿਰਬਾਣੇ ॥**

**ਸਾਧ ਕੈ ਸੰਗਿ ਉਨਿ ਭਉਜਲੁ ਤਰਿਆ,**

**ਸਗਲ ਦੂਤ ਉਨਿ ਸਾਧੇ ਜੀਉ ॥**

ਸਮੁੱਚੀ ਗੁਰਬਾਣੀ ਵਿਚ ਇਹ ਨਿਸ਼ਚਿਤ ਨੇਮ ਹੈ ਕਿ 'ਸੋ' ਇਕ ਵਚਨ ਪੜਨਾਵ ਹੈ ਅਤੇ 'ਸੇ' ਉਸ ਦਾ ਬਹੁਵਚਨ ਹੈ। ਵੇਖੋ ਉਦਾਹਰਣਾਂ:-

੧- **ਸੋ ਗਿਆਨੀ, ਜਿਨਿ ਸਬਦਿ ਲਿਵ ਲਾਈ ॥** (ਇਕ ਵਚਨ) [ਪੰਨਾ ੮੩੧

੨- **ਸੋ ਕਿਉ ਬਿਸਰੈ, ਜਿਨਿ ਸਭੁ ਕਿਛੁ ਦੀਆ॥** ( '' ) [ਪੰਨਾ ੨੯੫

3- **ਸੋ ਵਡਭਾਗੀ, ਜਿਸੁ ਨਾਮਿ ਪਿਆਰੁ ॥** ( '' ) [ਪੰਨਾ ੧੧੫੦

4- **ਸੋ ਵਡਾ, ਜਿਨਿ ਰਾਮ ਲਿਵ ਲਾਈ ॥** ( '' ) [ਪੰਨਾ ੧੮੮

5- **ਸੇ ਉਧਰੇ, ਜਿਨ ਰਾਮ ਧਿਆਏ ॥** (ਬਹੁਵਚਨ) [ਪੰਨਾ ੧੩੧੨

6- **ਸੇ ਅਸਥਿਰ, ਜਿਨ ਗੁਰਸਬਦੁ ਕਮਾਇਆ॥** ( '' ) [ਪੰਨਾ ੩੭੪

7- **ਸੇ ਵਡਭਾਗੀ, ਜਿਨੀ ਏਕੋ ਜਾਤਾ ॥** ( '' ) [ਪੰਨਾ ੯੧੨

ਆਦਿ ਆਦਿ ਅਨੇਕਾਂ ਪਰਮਾਣ ਉਪਲਬਧ ਹਨ।

ਇਸੇ ਤਰ੍ਹਾਂ 'ਉਨਿ' ਪਦ ਦੇ ਨੰਨੇ ਨੂੰ ਸਿਹਾਰੀ ਹੋਣ ਕਰਕੇ ਇਹ ਇਕ ਵਚਨ ਪੜਨਾਵ ਹੈ ਅਤੇ ਇਸਦੇ ਇਕ ਵਚਨੀ ਅਰਥ ਹਨ- 'ਉਸ ਨੇ'। ਪਰ ਟੀਕਾਕਾਰਾਂ ਨੇ 'ਤਿਨ' ਜੋ ਕਿ ਨੰਨਾ

ਮੁਕਤਾ ਹੋਣ ਕਰਕੇ ਬਹੁ ਵਚਨ ਹੈ, ਨੂੰ ਸਾਹਮਣੇ ਰਖਦੇ ਹੋਏ 'ਉਨਿ' ਦੇ ਅਰਥ ਵੀ ਬਹੁ ਵਚਨੀ ਰੂਪ ਵਿਚ 'ਉਨ੍ਹਾਂ ਨੇ' ਕਰ ਦਿੱਤੇ ਹਨ ਜੋ ਕਿ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਠੀਕ ਨਹੀਂ ਹਨ।

ਕਈ ਸ਼ਬਦ ਆਦਰਵਾਚੀ ਵੀ ਹੁੰਦੇ ਹਨ ਅਤੇ ਉਨ੍ਹਾਂ ਨੂੰ ਬਹੁਵਚਨੀ ਹੋਂਦੇ ਹੋਏ ਵੀ ਇਕ ਵਚਨ ਅਰਥਾਂ ਵਿਚ ਵਰਤਿਆ ਗਿਆ ਹੈ; ਜਿਵੇਂ ਕਿ:-

**ਭਏ ਕ੍ਰਿਪਾਲ ਗੁਸਾਈ ਮੇਰੇ.... ॥** [ਪੰਨਾ ੧੦੭੮

ਇਸ ਵਿਚ 'ਗੁਸਾਈ' ਇਕ ਵਚਨ ਨਾਂਵ ਹੈ ਪਰ ਇਸ ਦੇ ਨਾਲ ਕਿਰਿਆ 'ਭਏ' ਬਹੁ ਵਚਨੀ ਵਰਤੀ ਗਈ ਹੈ। ਇਸੇ ਤਰ੍ਹਾਂ 'ਸੇ ਵਡਭਾਗੀ' ਅਤੇ 'ਤਿਨ ਕੀ ਸਰਣਿ ਪਰਿਆ ਮਨੁ ਮੇਰਾ' ਵਿਚ 'ਤਿਨ' ਸ਼ਬਦ ਆਦਰਵਾਚੀ ਗਿਣਿਆ ਜਾ ਸਕਦਾ ਹੈ। ਜੇਕਰ 'ਸੋ ਵਡਭਾਗੀ' ਨਾਲ 'ਜਿਨ' ਸਰੂਪ ਹੁੰਦਾ ਤਾਂ ਬਹੁ ਵਚਨ ਦਾ ਲਖਾਇਕ ਮੰਨਿਆ ਜਾਂਦਾ ਪਰ 'ਜਿਨਿ' ਪਦ ਹਮੇਸ਼ਾਂ ਹੀ ਇਕ ਵਚਨ ਨਾਂਵ ਨਾਲ ਵਰਤਿਆ ਜਾਂਦਾ ਹੈ। ਹੋ ਸਕਦਾ ਹੈ ਕਿ ਲਿਖਾਰੀਆਂ ਪਾਸੋਂ ਉਤਾਰਾ ਕਰਨ ਸਮੇਂ ਉਕਾਈ ਕਾਰਨ 'ਸੋ' ਦੀ ਥਾਂ 'ਸੇ' ਲਿਖਿਆ ਗਿਆ ਹੋਵੇ। ਅਜਿਹੇ ਸ਼ਬਦਾਂ ਦਾ ਨਿਰਣਾ ਕਰਨ ਹਿਤ ਪੁਰਾਤਨ ਹਥ-ਲਿਖਤੀ ਵੱਖ ਵੱਖ ਪਾਵਨ ਸਰੂਪਾਂ ਦਾ ਸਰਵੇਖਣ ਕਰਨ ਤੇ ਹੀ ਲੋੜੀਂਦੀ ਸੋਧ ਲੈ ਕੇ ਕੋਈ ਸਿੱਟਾ ਕਢਿਆ ਜਾ ਸਕਦਾ ਹੈ।

'ਸਭ ਕੈ ਮਧੇ ਅਲਿਪਤ ਨਿਰਬਾਣੇ' ਪੰਕਤੀ ਦੇ ਅਰਥ ਪ੍ਰੋ. ਸਾਹਿਬ ਸਿੰਘ ਜੀ ਨੇ ਪਰਮਾਤਮਾ ਨਾਲ ਜੋੜੇ ਹਨ ਜੋ ਕਿ ਠੀਕ ਨਹੀਂ ਜਾਪਦੇ ਕਿਉਂਕਿ ਇਸ ਸ਼ਬਦ ਵਿਚ ਨਾਮ ਜਪਣ ਵਾਲੇ ਦਇਆਲੂ ਮਨੁੱਖ ਦੀ ਵਡਿਆਈ ਦਾ ਪ੍ਰਸੰਗ ਚਲ ਰਿਹਾ ਹੈ। ਇਸ ਦੇ ਅਰਥ-ਭਾਵ ਵੀ ਉਸ ਪੁਰਸ਼ ਨਾਲ ਹੀ ਜੋੜਨੇ ਉਚਿਤ ਹਨ।

## ਸਾਰੰਸ਼ ਅਤੇ ਸਿਧਾਂਤ

ਤਨ ਅਤੇ ਮਨ ਕਰਕੇ ਗੁਰਮਤਿ ਨਾਮ ਦਾ ਭਣਨਾ ਅਤੇ ਸੁਣਨਾ ਜ਼ਿੰਦਗੀ ਲਈ ਬਹੁਤ ਹੀ ਲਾਹੇਵੰਦਾ ਸੌਦਾ ਹੈ ਪਰ ਹੈ ਬੜਾ ਕਠਿਨ। ਇਸੇ ਕਾਰਨ ਇਸ ਸ਼ਬਦ ਵਿਚ ਮਨ ਅਤੇ ਤਨ ਕਰਕੇ ਪ੍ਰਭੂ ਨੂੰ ਯਾਦ ਕਰਨ ਵਾਲੇ ਪੁਰਸ਼ ਦੀ ਬਹੁਤ ਮਹਿਮਾ ਕੀਤੀ ਗਈ ਹੈ। ਗੁਰਮਤਿ ਅਨੁਸਾਰ ਸਿਮਰਨ ਅਤੇ ਸੇਵਾ ਵਿਚ ਬਰਾਬਰ ਬਰਾਬਰ ਚਲਣਾ ਚਾਹੀਦਾ ਹੈ ਮਨ ਸਿਮਰਨ ਕਰਦਾ ਹੈ ਅਤੇ ਸਿਮਰਨ ਦੀ ਵਾੜ ਸੇਵਾ ਹੈ ਜੇ ਉਹ ਮਨ ਕਰਕੇ ਕੀਤੀ ਜਾ ਰਹੀ ਹੋਵੇ। ਸੰਸਾਰ ਵਿਚ ਸੇਵਾ ਦਾ ਖ਼ੇਤਰ ਬਹੁਤ ਵਿਸ਼ਾਲ ਹੈ। ਪ੍ਰਭੂ ਦੇ ਜੀਵ ਸਮਝਦੇ ਹੋਏ ਕਿ ਖ਼ਾਲਕ ਦੀ ਸੇਵਾ ਕਰਨ ਨਾਲ ਮਨ ਵਿਚ ਨਿਰਮਾਣਤਾ ਆਉਂਦੀ ਹੈ; ਹੰਕਾਰ ਤੋਂ ਰਹਿਤ ਹੋ ਕੇ ਓਹ ਦਿਨ ਰਾਤ ਸਿਮਰਨ ਤੇ ਸੇਵਾ ਵਿਚ ਜੁੱਟੇ ਰਹਿੰਦੇ ਹਨ। ਸੇਵਾ ਕਰਦਿਆਂ ਜੇ 'ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ' (ਪੰਨਾ ੧੩੭੬) ਵਾਲਾ ਸਬਕ ਅਮਲ ਵਿਚ ਆਉਂਦਾ ਰਹੇ ਤਾਂ ਸਰੀਰ ਸਫਲਾ, ਰਸਨਾ ਸੁਹੇਲੀ ਅਤੇ ਮਨ ਆਪਣੀ ਮੰਜ਼ਲ ਉਤੇ ਛੇਤੀ ਅਪੜ ਜਾਂਦਾ ਹੈ। ਸਤਿਗੁਰਾਂ ਨੇ ਸਿੱਖਾਂ ਨੂੰ ਇਹੋ ਕਾਰ ਕਰਨੀ ਸਿਖਾਈ ਹੈ।

**ਮਾਝ ਮਹਲਾ ੫ ॥ ਤੂੰ ਪੇਡੁ, ਸਾਖ ਤੇਰੀ ਫੂਲੀ ॥ ਤੂੰ ਸੂਖਮੁ, ਹੋਆ ਅਸਥੂਲੀ ॥ ਤੂੰ ਜਲਨਿਧਿ, ਤੂੰ ਫੇਨੁ ਬੁਦਬੁਦਾ, ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥ ੧ ॥ ਤੂੰ ਸੂਤੁ ਮਣੀਏ ਭੀ ਤੂੰ ਹੈ ॥ ਤੂੰ ਗੰਠੀ, ਮੇਰੁ ਸਿਰਿ ਤੂੰਹੈ ॥ ਆਦਿ ਮਧਿ ਅੰਤਿ ਪ੍ਰਭੁ ਸੋਈ, ਅਵਰੁ ਨ ਕੋਇ ਦਿਖਾਲੀਐ ਜੀਉ ॥ ੨ ॥ ਤੂੰ ਨਿਰਗੁਣੁ, ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ, ਰਸੀਆ, ਰੰਗਿ ਰਾਤਾ ॥ ਅਪਣੇ ਕਰਤਬ ਆਪੇ ਜਾਣਹਿ, ਆਪੇ ਤੁਧੁ ਸਮਾਲੀਐ ਜੀਉ ॥ ੩ ॥ ਤੂੰ ਠਾਕੁਰੁ, ਸੇਵਕੁ ਫੁਨਿ ਆਪੇ ॥ ਤੂੰ ਗੁਪਤੁ, ਪਰਗਟੁ ਪ੍ਰਭ ਆਪੇ ॥ ਨਾਨਕ ਦਾਸੁ ਸਦਾ ਗੁਣ ਗਾਵੈ, ਇਕ ਭੋਰੀ ਨਦਰਿ ਨਿਹਾਲੀਐ ਜੀਉ ॥ ੪ ॥ ੨੧ ॥ ੨੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਜਾਣਹਿਂ । ਫੁਟਕਲ: ਸਾਖ ।

**ਪਦ ਅਰਥ:** ਪੇਡੁ-(ਪੇੜ), ਰੁੱਖ, ਬ੍ਰਿਛ। ਸਾਖ-ਟਾਹਣੀ, ਡਾਲੀ। ਫੂਲੀ-ਫੁੱਟੀ ਤੇ ਫੈਲੀ ਹੋਈ। ਸੂਖਮ-ਪਤਲਾ, ਬਾਰੀਕ, ਭਾਵ ਅਦ੍ਰਿਸ਼ਟ। ਅਸਥੂਲੀ-ਵਿਸਥਾਰ ਸਹਿਤ, ਫੈਲਿਆ ਹੋਇਆ। ਜਲਨਿਧਿ-ਸਮੁੰਦਰ। ਫੇਨੁ-ਝੱਗ। ਬੁਦਬੁਦਾ-ਬੁਲਬੁਲਾ। ਸੂਤੁ-ਧਾਗਾ। ਮਣੀਏ-ਮਣਕੇ। ਗੰਠੀ-ਗੰਢ। ਮੇਰੁ-ਮਾਲਾ ਦਾ ਸ਼੍ਰੋਮਣੀ ਮਣਕਾ। ਸਿਰਿ-ਸਿਰ ਉਤੇ। ਮਧਿ-ਵਿਚਕਾਰ।੨। ਨਿਰਗੁਣ-ਮਾਇਆ ਦੇ ਤਿੰਨ ਗੁਣਾਂ ਤੋਂ ਰਹਿਤ ਸਰੂਪ। ਸਰਗੁਣ-ਮਾਇਆ ਦੇ ਤਿੰਨ ਗੁਣਾਂ ਸਹਿਤ ਸਰੂਪ। ਨਿਰਬਾਣੁ-ਵਾਸ਼ਨਾ ਰਹਿਤ। ਰੰਗਿ-ਰੰਗ ਵਿਚ ਰੱਤਾ ਹੋਇਆ। ਕਰਤਬ-ਕੰਮ, ਕੌਤਕ। ਜਾਣਹਿ-ਤੂੰ ਜਾਣਦਾ ਹੈਂ। ਸਮਾਲੀਐ-ਸੰਭਾਲਦਾ ਹੈਂ। ਫੁਨਿ-ਫਿਰ। ਇਕ ਭੋਰੀ, ਰੱਤਾ ਭਰ। ਨਦਰਿ ਨਿਹਾਲੀਐ ਜੀਉ-ਮਿਹਰ ਦੀ ਨਜ਼ਰ ਨਾਲ ਚਾ ਵੇਖੋ ਜੀ।

**ਅਰਥ:** (ਹੇ ਪ੍ਰਭੂ!) ਤੂੰ ਇਕ ਰੁੱਖ (ਦੀ ਨਿਆਈਂ) ਹੈਂ (ਅਤੇ ਇਹ ਸਾਰੀ ਸ੍ਰਿਸ਼ਟੀ ਮਾਨੋ) ਤੇਰੀ ਸ਼ਾਖ (ਬਣ ਕੇ) ਫੈਲੀ ਹੋਈ (ਹੈ)। ਤੂੰ ਅਦ੍ਰਿਸ਼ਟ (ਹੈਂ ਅਤੇ ਉਸ ਸਰੂਪ ਤੋਂ) ਵਿਸਥਾਰ ਵਾਲਾ ਹੋਇਆ ਹੈਂ। ਤੂੰ ਸਮੁੰਦਰ ਭਾਵ ਅਥਾਹ (ਹੈਂ) ਅਤੇ ਤੂੰ (ਹੀ ਸਮੁੰਦਰ ਦੇ ਪਾਣੀ ਉਤੇ ਉਠ ਰਹੀ) ਝੱਗ (ਅਤੇ) ਬੁਲਬੁਲਾ ਭੀ ਤੂੰ ਹੈਂ, (ਅਸਲੀਅਤ ਇਹ ਹੈ ਕਿ) ਤੇਰੇ ਬਿਨਾਂ ਹੋਰ (ਵੱਖਰਾ ਕੁਝ) ਦਿਸਦਾ (ਹੀ) ਨਹੀਂ ਹੈ ਜੀ।੧।

(ਮਾਲਾ ਦੇ ਦ੍ਰਿਸ਼ਟਾਂਤ ਵਜੋਂ, ਇਸ ਜਗਤ ਰੂਪੀ ਮਾਲ਼ਾ ਦਾ) ਧਾਗਾ (ਵੀ) ਤੂੰ ਹੈਂ; ਮਣਕੇ ਵੀ ਤੂੰ ਹੈਂ; ਧਾਗੇ ਉਤੇ ਗੰਢ (ਰੂਪ) ਭੀ ਤੂੰ ਹੈਂ (ਫਿਰ ਸਾਰਿਆਂ ਮਣਕਿਆਂ ਉਤੇ) ਸ਼੍ਰੋਮਣੀ ਮਣਕਾ ਵੀ ਤੂੰ (ਹੀ) ਹੈਂ। (ਤੇਰੀ ਸ਼ਾਖ ਰੂਪ ਜਗਤ ਦੀ ਰਚਨਾ ਦੇ) ਆਦਿ ਵਿੱਚ, ਮੱਧ ਵਿੱਚ (ਅਤੇ) ਅੰਤ

ਵਿੱਚ (ਭੀ ਤੂੰ) ਓਹੀ ਪ੍ਰਭੂ ਹੈਂ, (ਤੈਥੋਂ) ਬਿਨਾਂ ਹੋਰ ਕੋਈ ਨਹੀਂ ਦਿਖਾਈ ਦੇਂਦਾ ਹੈ ਜੀ।੨।

ਤੂੰ ਨਿਰਗੁਣ (ਹੈਂ ਅਤੇ) ਸਰਗੁਣ (ਰੂਪ ਵਿਚ ਭੀ ਹੈਂ, ਅਸਲ ਵਿਚ ਤੂੰ ਹੀ ਸਾਰੇ) ਸੁਖਾਂ ਦਾ ਦਾਤਾ ਹੈਂ। (ਆਪਣੀ ਡਾਲੀ ਰੂਪ ਰਚਨਾ ਤੋਂ) ਨਿਰਲੇਪ (ਅਤੇ ਸਭ ਦੇ ਅੰਦਰ ਬੈਠਾ ਹੋਇਆ ਸੰਸਾਰਕ) ਰੱਸਾ ਦੇ ਰੰਗ ਵਿਚ ਰਤਾ ਹੋਇਆ (ਭਾਵ ਭੋਗਣ ਵਾਲਾ ਭੀ ਆਪ) ਹੈਂ। (ਅਸਚਰਜ ਹੋਣ ਕਰਕੇ ਤੂੰ) ਆਪਣੇ ਕੌਤਕਾਂ ਨੂੰ ਆਪ ਹੀ ਜਾਣਦਾ ਹੈਂ, ਤੈਂ ਆਪ ਹੀ (ਇਸ ਬੇਅੰਤ ਕਾਇਨਾਤ ਨੂੰ) ਸੰਭਾਲਿਆ ਹੋਇਆ ਹੈ, (ਭਾਵ ਸਭ ਦੀ ਤੈਨੂੰ ਸਾਰ ਹੈ) ਜੀ।੩।

ਤੂੰ (ਆਪ ਹੀ) ਮਾਲਕ (ਹੈਂ), (ਹੇ ਪ੍ਰਭੂ!) ਫਿਰ ਸੇਵਕ (ਰੂਪ ਵਿਚ ਭੀ ਤੂੰ) ਹੈਂ। ਗੁਪਤ (ਅਤੇ) ਪ੍ਰਗਟ ਸਭ ਤੂੰ ਆਪ ਹੀ (ਆਪ) ਹੈਂ। ਨਾਨਕ ਦਾਸ ਸਦਾ ਤੇਰੇ (ਹੀ) ਗੁਣ ਗਾਉਂਦਾ ਹੈ (ਅਤੇ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਆਪਣੇ ਦਾਸ ਵਲ) ਰਤਾ ਕੁ ਮਿਹਰ ਦੀ ਦ੍ਰਿਸ਼ਟੀ ਨਾਲ ਚਾ ਤੱਕੋ ਜੀ।੪।੨੧।੨੮।

## ਅਰਥ ਭੇਦ ਅਤੇ ਨਿਰਣੈ

**ਆਦਿ ਮਧਿ ਅੰਤਿ ਪ੍ਰਭੁ ਸੋਈ, ਅਵਰੁ ਨ ਕੋਇ ਦਿਖਾਲੀਐ ਜੀਉ ॥**

ਇਸ ਪੰਕਤੀ ਦੇ ਅਰਥ ਕਰਨ ਸਮੇਂ ਸਿਵਾਇ ਭਾਈ ਵੀਰ ਸਿੰਘ ਜੀ ਦੇ ਹੋਰ ਕਿਸੇ ਟੀਕਾਕਾਰ ਨੇ ਪੁਰਖ ਵਲ ਵਿਸ਼ੇਸ਼ ਧਿਆਨ ਨਹੀਂ ਦਿੱਤਾ ਅਤੇ ਅਰਥ ਇਉਂ ਕੀਤੇ ਹਨ:-

'ਹੇ ਭਾਈ! (ਜਗਤ ਰਚਨਾ ਦੇ) ਆਰੰਭ ਵਿਚ, ਮੱਧ ਵਿੱਚ ਅਤੇ ਅੰਤ ਵਿੱਚ ਪ੍ਰਭੂ ਆਪ ਹੀ ਆਪ ਹੈ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਦਿਸਦਾ। [ਦਰਪਣ

ਜਦੋਂ ਸਾਰਾ ਸ਼ਬਦ ਹੀ ਮੱਧਮ ਪੁਰਖ ਵਿਚ ਚੱਲ ਰਿਹਾ ਹੈ ਤਾਂ ਇਸ ਪੰਕਤੀ ਦੇ ਅਰਥ ਅਨਯ ਪੁਰਖ ਵਿਚ ਕਰਨੇ ਠੀਕ ਨਹੀਂ ਮੰਨੇ ਜਾ ਸਕਦੇ। 'ਪ੍ਰਭ ਸੋਈ! ਦੇ ਅਰਥ ਓਹੀ (ਤੂੰ) ਪ੍ਰਭੂ ਹੈਂ' ਕਰਨੇ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਬ੍ਰਿਛ ਦਾ ਟਹਿਣੀਆਂ ਨਾਲ, ਸਮੁੰਦਰ ਦਾ ਪਾਣੀ ਨਾਲ ਅਥਵਾ ਬੁਲਬੁਲੇ ਨਾਲ, ਮਾਲਾ ਦਾ ਮੋਤੀਆਂ ਨਾਲ, ਠਾਕੁਰ ਦਾ ਆਪਣੇ ਸੇਵਕ ਨਾਲ ਸੰਬੰਧ ਹੈ ਤਿਵੇਂ ਪਰਮੇਸ਼ਰ ਦਾ ਆਪਣੀ ਰਚਨਾ ਨਾਲ ਅਟੁੱਟ ਰਿਸ਼ਤਾ ਹੈ। ਨਿਰਗੁਣ ਅਤੇ ਸਰਗੁਣ ਦਾ ਜੋੜ ਭਾਵ ਬ੍ਰਹਮ ਅਤੇ ਜੀਵ ਦੀ ਏਕਤਾ ਆਦਿ ਕਾਲ ਤੋਂ ਚਲੀ ਆ ਰਹੀ ਹੈ। ਉਹ ਸਚ ਰੂਪ ਵਾਹਿਗੁਰੂ ਆਪ ਹੀ ਸੂਖਮ ਹੈ ਅਤੇ ਆਪ ਹੀ ਅਸਥੂਲ ਰੂਪ ਹੈ। ਉਸ ਅਸਚਰਜ ਪ੍ਰਭੂ ਦੇ ਗੁਣ ਗਾਇਨ ਕਰਨੇ, ਉਸ ਦੀ ਮਿਹਰ-ਨਦਰ ਦਾ ਪਾਤਰ ਬਣਨਾ ਸੇਵਕ ਦਾ ਸਭ ਤੋਂ ਵੱਡਾ ਕੰਮ ਹੈ ਅਤੇ ਨਦਰੀ ਨਦਰ ਨਿਹਾਲ ਕਰਨਾ ਸੁਆਮੀ ਦਾ ਬਿਰਦ ਹੈ, ਜੋ ਜੁੱਗਾਂ ਜੁੱਗਾਂ ਤੋਂ ਵਰਤਦਾ ਆ ਰਿਹਾ ਹੈ।

**ਮਾਝ ਮਹਲਾ ੫ ॥ ਸਫਲੁ ਸੁ ਬਾਣੀ, ਜਿਤੁ ਨਾਮੁ ਵਖਾਣੀ ॥**

ਸੁਨਣਾ, ਆਏ ਤੇ ਪਰਵਾਨਾ ਜੀਉ ॥ ੧ ॥ ਸੇ ਨੇਤ੍ਰ ਪਰਵਾਣੁ, ਜਿਨੀ ਦਰਸਨੁ ਪੇਖਾ ॥ ਸੇ ਕਰ ਭਲੇ, ਜਿਨੀ ਹਰਿ ਜਸੁ ਲੇਖਾ ॥ ਸੇ ਚਰਣ ਸੁਹਾਵੇ, ਜੋ ਹਰਿ ਮਾਰਗਿ ਚਲੇ, ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥ ੨ ॥ ਸੁਣਿ ਸਾਜਨ ਮੇਰੇ ਮੀਤ ਪਿਆਰੇ ॥ ਸਾਧ ਸੰਗਿ, ਖਿਨ ਮਾਹਿ ਉਧਾਰੇ ॥ ਕਿਲਵਿਖ ਕਾਟਿ ਹੋਆ ਮਨੁ ਨਿਰਮਲੁ, ਮਿਟਿ ਗਏ ਆਵ ਜਾਣਾ ਜੀਉ ॥ ੩ ॥ ਦੁਇ ਕਰ ਜੋੜਿ, ਇਕੁ ਬਿਨਉ ਕਰੀਜੈ ॥ ਕਰਿ ਕਿਰਪਾ, ਡੁਬਦਾ ਪਥਰੁ ਲੀਜੈ ॥ ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥ ੪ ॥ ੨੨ ॥ ੨੯ ॥

## ਉਚਾਰਨ ਸੇਧ

**ਬਿੰਦੀ ਸਹਿਤ:** ਬਿਨਉਂ ।

**ਬਿੰਦੀ ਰਹਿਤ:** ਪੇਖਾ, ਲੇਖਾ ।

**ਪਾਠ ਭੇਦ** : (ੳ) 'ਸੇ ਨੇਤ੍ਰ ਪਰਵਾਣੁ' ਵਿੱਚ 'ਪਰਵਾਣੁ' ਸ਼ਬਦ ਦੇ ਸਰੂਪ ਬਾਰੇ ਮਤ ਭੇਦ ਹਨ। 'ਪਰਵਾਣੁ' ਸ਼ਬਦ ਸੰਸਕ੍ਰਿਤ ਦੇ 'ਪ੍ਰਮਾਣ' ਸ਼ਬਦ ਤੋਂ ਬਣਿਆ ਹੈ ਜਿਸ ਦੇ ਅਰਥ ਹਨ 'ਪ੍ਰਮਾਣੀਕ'। ਜਿਵੇਂ ਗੁਰਵਾਕ ਹਨ:-

**੧- ਪਰਵਾਣੁ ਗਣੀ ਸੇਈ ਇਹ ਆਏ....** [ਪੰਨਾ ੭੪੮

**੨- ਜਿਨੀ ਜਾਣੁ ਸੁਜਾਣਿਆ, ਜਗਿ ਤੇ ਪੂਰੇ ਪਰਵਾਣੁ ॥** [ਪੰਨਾ ੧੩੨੯

ਗੁਰਬਾਣੀ ਵਿਚ ਆਮ ਤੌਰ ਤੇ ਜਦੋਂ ਨਾਂਵ ਦੇ ਅੰਤਲੇ ਅੱਖਰ ਨਾਲੋਂ ਔਂਕੜ ਰਹਿ ਜਾਂਦਾ ਹੈ ਤਾਂ ਉਹ ਬਹੁ-ਵਚਨੀ ਰੂਪ ਦਾ ਲਖਾਇਕ ਹੁੰਦਾ ਹੈ। ਇਸ ਤਰ੍ਹਾਂ ਕਈ ਵੀਰਾਂ ਨੂੰ ਭੁਲੇਖਾ ਲਗਦਾ ਹੈ ਕਿ ਇਥੇ 'ਸੇ ਨੇਤ੍ਰ' ਬਹੁ ਵਚਨੀ ਸ਼ਬਦਾਂ ਦੇ ਨਾਲ 'ਪਰਵਾਣ' ਪਦ ਚਾਹੀਦਾ ਸੀ, ਪਰ ਇਹ ਗਲ ਵਿਆਕਰਣ ਦੀ ਕਸਵੱਟੀ ਤੇ ਪੂਰੀ ਨਹੀਂ ਉਤਰਦੀ। ਜੋ ਸਰੂਪ ਪ੍ਰਕਾਸ਼ਤ ਹੋ ਰਿਹਾ ਹੈ, ਉਹ ਠੀਕ ਹੈ।

(ਅ) ਸ਼ਬਦਾਰਥ (ਅਗਸਤ ੧੯੯੪ ਛਾਪ) ਵਿੱਚ 'ਦੁਇ ਕਰ ਜੋੜਿ ਇਕੁ ਬਿਨਉ ਕਰੀਜੈ' ਪਾਠ ਹੈ ਪਰ ਸੰ.ਪੋ. ਤੇ ਹੋਰ ਕਈ ਸਰੂਪਾਂ ਵਿੱਚ 'ਦੁਇ ਕਰ ਜੋੜਿ ਇਕ ਬਿਨਉ ਕਰੀਜੈ' ਪਾਠ ਅੰਕਿਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੮੪੪ ਦੇ ਹੱਥ ਲਿਖਤੀ ਸਰੂਪ ਵਿੱਚ ਵੀ 'ਇਕ ਬਿਨਉ' ਹੀ ਪਾਠ ਹੈ। ਦਰਪਣ ਦੇ ਕਰਤਾ ਨੇ 'ਬਿਨਉ' ਪਦ ਨੂੰ ਪੁਲਿੰਗ ਵਾਚਕ ਮੰਨਿਆ ਹੈ ਜਿਸ ਅਨੁਸਾਰ 'ਇਕੁ' ਸਰੂਪ ਠੀਕ ਦਸਿਆ ਹੈ। ਪਰ ਗੁਰਬਾਣੀ ਵਿਚ ਹੋਰ ਥਾਵਾਂ ਤੇ 'ਇਕ ਬਿਨਉ' ਵਾਲੀਆਂ ਪੰਕਤੀਆਂ ਵਿਚ ਵੀ 'ਇਕ' ਦਾ 'ਕ' ਮੁਕਤਾ ਹੈ:-

ਇਕ ਬਿਨਉ ਕਰਉ ਜੀਉ, ਸੁਣਿ ਕੰਤ ਪਿਆਰੇ ॥

**ਇਕ ਬਿਨਉ ਬੇਨਤੀ ਕਰਉ ਗੁਰ ਆਗੈ, ਮੈ ਸਾਧੂ ਚਰਨ ਪਖਾਰੇ॥ [ਪੰਨਾ ੯੮੦**

ਹਾਂ, 'ਬਿਨਉ' ਪਦ ਦੀ ਪੁਲਿੰਗ ਰੂਪ ਵਿਚ ਵਰਤੋਂ ਕੇਵਲ ਇਕ ਥਾਂ ਤੇ ਵੇਖਦੇ ਹਾਂ, ਪਰ ਇਸ ਵਿੱਚ 'ਇਕ' ਜਾਂ 'ਇਕੁ' ਦੀ ਵਰਤੋਂ ਨਹੀਂ ਮਿਲਦੀ, ਜਿਵੇਂ:-

**ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ,ਹਮ ਸਰਣਿ ਪ੍ਰਭੂ ਹਰਿ ਮਾਗੇ॥ [ਪੰਨਾ ੧੭੨**

ਇਸ ਤਰ੍ਹਾਂ 'ਇਕ ਬਿਨਉ' ਨੂੰ ਹੀ ਠੀਕ ਮੰਨਣਾ ਪਵੇਗਾ। ਪਰ ਨਿਰਣਾ ਕਰਨ ਤੋਂ ਪਹਿਲਾਂ ਸ਼ੁੱਧ ਸਰੂਪ ਦਾ ਕੋਈ ਆਧਾਰ ਮੰਨਣਾ ਪਵੇਗਾ। 'ਹਮਰਾ ਬਿਨਉ' ਵਾਲੇ ਪ੍ਰਮਾਣ ਦਾ 'ਇਕ ਜਾਂ ਇਕੁ' ਪਦ ਨਾਲ ਕੋਈ ਸਿੱਧਾ ਸੰਬੰਧ ਨਹੀਂ ਹੈ ਕਿਉਂਕਿ ਪਾਠ 'ਹਮਰਾ ਬਿਨਉ' ਹੈ, 'ਇਕ ਬਿਨਉ' ਨਹੀਂ। ਬੇਨਤੀ ਇਸਤ੍ਰੀ ਵਾਚਕ ਪਦ ਹੈ ਸੰਖਿਆ ਵਾਚਕ ਇਸਤਰੀ ਲਿੰਗ ਨਾਲ ਹਮੇਸ਼ਾਂ 'ਇਕ' ਪਦ ਦਾ 'ਕ' ਮੁਕਤਾ ਹੁੰਦਾ ਹੈ।

ਸੋ ਉਪਰੋਕਤ ਦੋ ਪ੍ਰਮਾਣਾਂ ਦੇ ਆਧਾਰ ਤੇ 'ਇਕ ਬਿਨਉ' ਪਾਠ ਹੀ ਠੀਕ ਹੈ।

**ਪਦ ਅਰਥ:** ਸਫਲੁ-ਫਲ ਦਾਇਕ। ਧੰਨੁ-ਧੰਨਤਾ ਯੋਗ ਭਾਗਾਂ ਵਾਲਾ। ਜਿਤੁ-ਜਿਸ (ਬਾਣੀ) ਦੇ ਰਾਹੀਂ। ਵਖਾਣੀ-ਨਾਮ ਉਚਾਰਨ ਕੀਤਾ ਜਾਵੇ। ਵਿਰਲੈ-ਵਿਰਲੇ (ਮਨੁੱਖ) ਨੇ। ਨੇਤ੍ਰ-ਅੱਖਾਂ। ਪੇਖਾ-ਵੇਖਿਆ ਹੈ। ਸੇ ਕਰ-ਓਹ ਹੱਥ। ਭਲੇ-ਚੰਗੇ ਹਨ। ਲੇਖਾ-ਲਿਖਿਆ ਹੈ। ਸੁਹਾਵੇ-ਸੋਹਣੇ ਹਨ। ਬਲਿ-ਬਲਿਹਾਰੇ ਜਾਂਦਾ ਹਾਂ। ਖਿਨ ਮਾਹਿ-ਖਿਨ ਵਿੱਚ। ਉਧਾਰੇ-ਤਾਰ ਦਿੱਤੇ। ਕਿਲਵਿਖ-ਪਾਪ। ਕਾਟਿ-ਕੱਟ ਕੇ। ਮਿਟਿ ਗਏ-ਦੂਰ ਕਰ ਦਿੱਤੇ। ਦੁਇ ਕਰ ਜੋੜਿ-ਦੋਵੇਂ ਹੱਥ ਜੋੜ ਕੇ। ਬਿਨਉ-ਬੇਨਤੀ। ਭਾਣਾ-ਚੰਗਾ (ਮਿੱਠਾ) ਲਗਾ ਹੈ।

**ਅਰਥ:** (ਹੇ ਭਾਈ!) ਉਹ ਬਾਣੀ (ਬੋਲ) ਸਫਲ (ਫਲਦਾਇਕ) ਹੈ ਜਿਸ (ਰਾਹੀਂ ਪਰਮੇਸ਼ਰ ਦੇ) ਨਾਮ ਨੂੰ ਉਚਾਰਨ ਕੀਤਾ ਜਾਏ। (ਪਰ) ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ (ਵਿਅਕਤੀ) ਨੇ (ਹੀ ਇਹ ਬਾਣੀ ਜੀਅਹੁ) ਸਮਝੀ ਹੈ। ਜਿਸ (ਵੇਲੇ) ਹਰੀ ਦਾ (ਜਸ) ਗਾਉਣ ਅਤੇ ਸੁਣਨ (ਦਾ ਅਵਸਰ ਪ੍ਰਾਪਤ) ਹੋਵੇ ਉਹ ਵੇਲਾ ਧੰਨਤਾ ਯੋਗ ਹੈ (ਹਾਂ, ਜਿਹੜੇ ਮਨੁੱਖ ਇਹ ਵੇਲਾ ਸੰਭਾਲਦੇ ਹਨ, ਸੰਸਾਰ ਤੇ) ਉਨ੍ਹਾਂ ਦਾ ਆਉਣਾ (ਹੀ) ਪਰਵਾਨ ਹੈ ਜੀ।੧।

(ਹੇ ਭਾਈ!) ਉਹ ਅੱਖਾਂ ਪਰਵਾਨ ਹਨ ਜਿਨ੍ਹਾਂ ਨੇ (ਹਰੀ ਦਾ) ਦਰਸ਼ਨ ਵੇਖਿਆ ਹੈ। ਉਹ ਹੱਥ ਚੰਗੇ ਹਨ ਜਿਨ੍ਹਾਂ ਨੇ ਹਰੀ ਦਾ ਜਸ ਲਿਖਿਆ ਹੈ। ਉਹ ਪੈਰ (ਵੀ) ਸੋਹਣੇ ਹਨ ਜਿਹੜੇ ਹਰੀ ਦੇ ਰਾਹ ਉਤੇ (ਭਾਵ ਸਤਿਸੰਗ ਵੱਲ) ਚਲਦੇ ਹਨ। (ਅਜਿਹੇ ਲੱਛਣਾਂ ਵਾਲੇ ਜਿਹੜੇ ਪੁਰਸ਼ ਪਰਵਾਨ ਹੋਏ ਹਨ) ਮੈਂ (ਉਨ੍ਹਾਂ ਤੋਂ ਬਲਿਹਾਰੇ ਜਾਂਦਾ ਹਾਂ ਕਿਉਂਕਿ) ਉਨ੍ਹਾਂ ਨਾਲ ਮਿਲ ਕੇ (ਪਿਆਰੇ ਪ੍ਰੀਤਮ) ਦੀ ਪਛਾਣ ਹੁੰਦੀ ਹੈ ਜੀ।੨।

ਹੇ ਮੇਰੇ ਪਿਆਰੇ ਮਿੱਤਰ ਸੱਜਣ! (ਧਿਆਨ ਨਾਲ) ਸੁਣ (ਕਿ) ਸਾਧ ਸੰਗਤ ਦੁਆਰਾ (ਅਨੇਕਾਂ ਜੀਵ) ਖਿਨ ਵਿੱਚ (ਸੰਸਾਰ ਸਾਗਰ ਤੋਂ) ਤਰ ਗਏ। ਪਾਪ ਕੱਟੀਣ ਕਰਕੇ (ਉਨ੍ਹਾਂ ਦਾ) ਮਨ ਪਵਿੱਤਰ ਹੋ ਗਿਆ (ਜਿਸ ਦੇ ਫਲਸਰੂਪ) ਉਨ੍ਹਾਂ ਦਾ ਆਉਣ ਜਾਣਾ (ਭਾਵ ਜਨਮ ਮਰਨ ਵਾਲਾ ਚੱਕਰ) ਖ਼ਤਮ ਹੋ ਗਿਆ ਹੈ ਜੀ।੩।

(ਹੇ ਭਾਈ!) ਦੋਵੇਂ ਹੱਥ ਜੋੜ ਕੇ (ਅਧੀਨਗੀ ਸਹਿਤ ਇਉਂ) ਇਕ ਜੋਦੜੀ ਕਰਨੀ ਚਾਹੀਦੀ ਹੈ (ਕਿ ਹੇ ਗੁਰਦੇਵ ਪਿਤਾ ਜੀ!) ਮੈਂ (ਸੰਸਾਰ ਸਾਗਰ ਵਿੱਚ) ਡੁਬਦਾ ਜਾ ਰਿਹਾ ਹਾਂ, ਪੱਥਰ ਵੱਤ (ਪਾਪੀ) ਹਾਂ, ਕਿਰਪਾ ਕਰਕੇ (ਮੈਨੂੰ ਇਸ ਭਉਜਲ ਤੋਂ ਤਾਰ ਲਵੋ ਜੀ)। ਨਾਨਕ ਉਤੇ ਪ੍ਰਭੂ (ਆਪ) ਕਿਰਪਾਲ ਹੋਏ ਹਨ (ਜਿਸ ਕਰਕੇ) ਪ੍ਰਭੂ ਨਾਨਕ ਦੇ ਮਨ ਵਿੱਚ ਪਿਆਰੇ ਲੱਗਣ ਲਗ ਪਏ ਹਨ ਜੀ।੪।੨੨।੨੯।

## ਸਾਰੰਸ਼ ਅਤੇ ਸਿਧਾਂਤ

ਬੋਲ ਅਤੇ ਬੋਲੀ ਦਾ ਮਨੁੱਖੀ ਜੀਵਨ ਵਿਚ ਇਕ ਮਹੱਤਵ ਪੂਰਨ ਭਾਗ ਹੈ। ਕਿਉਂਕਿ ਮਿਠੇ ਬੋਲਾਂ ਰਾਹੀਂ ਪ੍ਰਭੂ ਨਾਲ ਪ੍ਰੀਤ ਬਣਦੀ ਹੈ। ਬੋਲਾਂ ਨੂੰ ਸੁਣ ਕੇ ਪ੍ਰਭੂ ਆਪਣੇ ਬਾਲਾਂ ਨਾਲ ਪਿਆਰ ਕਰਦਾ ਹੈ। ਪ੍ਰਭੂ ਦੀਆਂ ਸਿਫਤਾਂ ਕਰਨੀਆਂ ਉਸ ਨਾਲ ਜੁੜਨ ਦਾ ਸਭ ਤੋਂ ਵੱਡਾ ਤੇ ਲਾਭਦਾਇਕ ਸਾਧਨ ਹੈ। ਇਸੇ ਪ੍ਰਕਾਰ ਮਨੁੱਖੀ ਜੀਵਨ ਵਿਚ ਹਰੇਕ ਅੰਗ ਦੀ ਸਫਲਤਾ ਇਸੇ ਵਿਚ ਹੈ ਕਿ ਉਹ ਪ੍ਰਭੂ ਦਰਸਾਏ ਮਾਰਗ ਉਤੇ ਟੁਰੇ। ਹੱਥ, ਪੈਰ, ਮੂੰਹ, ਅੱਖਾਂ, ਨੱਕ, ਕੰਨ ਸਾਰੇ ਹੀ ਕਰਤਾਰ ਕਰਤਾਰ ਕਰਨ ਤੇ ਉਸ ਦੀ ਦੱਸੀ ਹੋਈ ਕਾਰ ਵਿੱਚ ਜੁੱਟੇ ਰਹਿਣ। ਜੇ ਸਰੀਰਕ ਅੰਗ ਇਸ ਕਰਮ ਤੋਂ ਵਾਂਝੇ ਰਹਿੰਦੇ ਹਨ, ਤਾਂ ਸਾਰਾ ਜਨਮ ਹੀ ਨਿਸਫਲ ਸਮਝੋ।

ਚਉਥੇ ਪਦੇ ਵਿੱਚ ਜੋ ਬੇਨਤੀ ਕਰਨ ਦੀ ਜਾਚ ਸਿਖਾਈ ਹੈ, ਹਰੇਕ ਜਗਿਆਸੂ ਨੂੰ ਚੇਤੇ ਰਖਣੀ ਚਾਹੀਦੀ ਹੈ। ਗੁਰਬਾਣੀ ਵਿਚ ਸਾਨੂੰ ਇਸ ਪ੍ਰਕਾਰ ਹੀ ਜੋਦੜੀ ਕਰਨ ਦੀ ਸੇਧ ਹੋਰ ਸ਼ਬਦਾਂ ਵਿਚੋਂ ਵੀ ਮਿਲਦੀ ਹੈ:-

ੳ- **ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ, ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ, ਡੁਬਦੇ ਪਥਰ ਤਾਰੇ ॥** [ਪੰਨਾ ੧੫੬

ਅ- **ਕਾਮਿ ਕ੍ਰੋਧਿ ਭਰੇ, ਹਮ ਅਪਰਾਧੀ ॥**
**ਕਿਆ ਮੁਹੁ ਲੈ ਬੋਲਹ, ਨਾ ਹਮ ਗੁਣ ਨ ਸੇਵਾ ਸਾਧੀ ॥**
**ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ,**
**ਸਾਚੁ ਨਾਮੁ ਅਬਿਨਾਸੀ ਹੇ ॥** [ਪੰਨਾ ੧੦੪੯

ੲ- **ਹਮ ਪਾਪੀ ਪਾਥਰ ਨੀਰਿ ਡੁਬਤ,**
**ਕਰਿ ਕਿਰਪਾ ਪਾਖਣ ਹਮ ਤਾਰੀ ॥** [ਪੰਨਾ ੬੬੩

**ਮਾਝ ਮਹਲਾ ੫ ॥ ਅੰਮ੍ਰਿਤ ਬਾਣੀ, ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮਗਤਿ ਮੇਰੀ ॥ ਜਲਨਿ ਬੁਝੀ, ਸੀਤਲੁ ਹੋਇ ਮਨੂਆ, ਸਤਿਗੁਰ ਕਾ ਦਰਸਨੁ ਪਾਏ ਜੀਉ ॥ ੧ ॥ ਸੂਖੁ ਭਇਆ, ਦੁਖੁ ਦੂਰਿ ਪਰਾਨਾ ॥ ਸੰਤ ਰਸਨ, ਹਰਿਨਾਮੁ ਵਖਾਨਾ ॥ ਜਲ ਥਲ ਨੀਰਿ ਭਰੇ ਸਰ ਸੁਭਰ, ਬਿਰਥਾ**

**ਕੋਇ ਨ ਜਾਏ ਜੀਉ ॥ ੨ ॥ ਦਇਆ ਧਾਰੀ, ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥ ਮਿਹਰਵਾਨ ਕਿਰਪਾਲ ਦਇਆਲਾ, ਸਗਲੇ ਤ੍ਰਿਪਤ ਅਘਾਏ ਜੀਉ ॥ ੩ ॥ ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥ ਗੁਰਮੁਖਿ, ਨਾਨਕ ਤਿਸੈ ਅਰਾਧੇ, ਮਨ ਕੀ ਆਸ ਪੁਜਾਏ ਜੀਉ॥ ੪ ॥ ੨੩ ॥ ੩੦॥**

**ਪਦ ਅਰਥ:** ਅੰਮ੍ਰਿਤ ਬਾਣੀ-ਅਮਰ ਜੀਵਨ ਆਤਮਿਕ ਦੇਣ ਵਾਲੀ ਬਾਣੀ। ਸੁਣਿ ਸੁਣਿ-ਸੁਣ ਸੁਣ ਕੇ। ਪਰਮਗਤਿ-ਸਭ ਤੋਂ ਉਚੀ ਅਵਸਥਾ। ਮੁਕਤੀ-ਸੰਸਾਰਕ ਜੰਜਾਲਾਂ ਤੋਂ ਛੁਟਕਾਰਾ। ਜਲਨਿ-(ਹਿਰਦੇ ਦੀ) ਸੜਨ। ਸੀਤਲੁ-ਠੰਢਾ। ਮਨੂਆ-ਮਨ। ਪਾਏ-ਪਾ ਕੇ। ਭਇਆ-ਹੋਇਆ। ਪਰਾਨਾ-ਪਰੇ (ਦੂਰ) ਹੋ ਗਿਆ ਹੈ। ਨੀਰਿ-ਪਾਣੀ ਨਾਲ। ਸਰ-ਸਰੋਵਰ। ਸੁਭਰ-ਨੱਕੋ ਨੱਕ। ਬਿਰਥਾ-ਖ਼ਾਲੀ। ਤਿਨਿ-ਉਸ ਨੇ। ਤ੍ਰਿਪਤਿ ਅਘਾਏ-ਪੂਰੀ ਤਰ੍ਹਾਂ ਰੱਜ ਗਏ। ਵਣੁ-ਜੰਗਲ। ਤ੍ਰਿਣੁ-ਘਾਹ। ਤ੍ਰਿਭਵਣੁ-ਤਿੰਨ ਲੋਕ-ਧਰਤੀ, ਆਕਾਸ਼, ਪਾਤਾਲ। ਕੀਤੋਨੁ-ਉਸ (ਪ੍ਰਭੂ) ਨੇ ਕੀਤਾ ਹੈ। ਹਰਿਆ-ਹਰਾ ਭਰਾ, ਸਰ ਸਬਜ਼। ਗੁਰਮੁਖਿ-ਗੁਰੂ ਦੁਆਰਾ।

**ਅਰਥ:** (ਹੇ ਕਰਤਾਰ ਜੀਉ!) ਤੇਰੀ 'ਹਰਿ ਹਰਿ ਬਾਣੀ' ਅੰਮ੍ਰਿਤਮਈ (ਜੀਵਨ ਦਾਨ ਦੇਣ ਵਾਲੀ ਹੈ, ਇਸ ਨੂੰ) ਸੁਣ ਸੁਣ ਕੇ ਮੇਰੀ ਪਰਮਗਤੀ ਹੁੰਦੀ ਹੈ (ਕਿਉਂਕਿ ਇਸ ਬਾਣੀ ਦੁਆਰਾ) ਸਤਿਗੁਰੂ ਦਾ (ਪਾਵਨ) ਦਰਸ਼ਨ ਪਾ ਕੇ (ਅੰਦਰੂਨੀ) ਜਲਨ (ਸੜਨ) ਬੁੱਝ ਗਈ (ਹੈ ਅਤੇ) ਮਨ ਠੰਡਾ ਠਾਰ ਹੋ ਗਿਆ ਹੈ (ਭਾਵ ਸ਼ਾਂਤ ਹੋ ਕੇ ਟਿਕ ਗਿਆ ਹੈ) ਜੀ।੧।

(ਹੇ ਭਾਈ!) ਸੰਤ (ਗੁਰੂ) ਦੀ ਪਵਿਤਰ ਰਸਨਾ (ਨੇ ਜਦੋਂ) ਪ੍ਰਭੂ ਦਾ ਨਾਮ ਉਚਾਰਿਆ (ਜਿਸ ਕਿਸੇ ਨੇ ਵੀ ਉਹ ਨਾਮ ਸੁਣਿਆ ਉਸ ਨੂੰ ਆਤਮਿਕ) ਸੁਖ (ਪ੍ਰਾਪਤ) ਹੋ ਗਿਆ ਅਤੇ ਉਸ ਦਾ ਦੁਖ ਦੂਰ ਹੋ ਗਿਆ। (ਜਿਵੇਂ ਮੀਂਹ ਵਰਸਣ ਨਾਲ ਹਰ ਪਾਸੇ) ਜਲ ਥਲ (ਹੋ ਜਾਂਦਾ ਹੈ, ਭਾਵ ਖੇਤ ਅਤੇ) ਸਰੋਵਰ (ਆਦਿ) ਸਭ ਪਾਣੀ ਨਾਲ ਨੱਕੋ-ਨੱਕ ਭਰ ਜਾਂਦੇ ਹਨ ਕੋਈ ਜਗ੍ਹਾਂ (ਥਾਂ) ਖ਼ਾਲੀ ਨਹੀਂ ਰਹਿੰਦੀ (ਤਿਵੇਂ ਗੁਰੂ ਉਪਦੇਸ਼ ਰੂਪੀ ਮੀਂਹ ਪੈਣ, ਨਾਲ ਮਨ, ਬੁਧੀ, ਇੰਦ੍ਰੇ ਸਭ ਨਾਮ-ਅੰਮ੍ਰਿਤ ਨਾਲ ਤ੍ਰਿਪਤ ਹੋ ਜਾਂਦੇ ਹਨ) ਜੀ।੨।

(ਹੇ ਭਾਈ!) ਉਸ (ਸੰਸਾਰ ਦੇ) ਰਚਨਹਾਰ ਨੇ ਤਰਸ ਕੀਤਾ, ਜੀਵ ਜੰਤੂ ਸਭਨਾਂ ਦੀ ਪ੍ਰਤਿਪਾਲਨਾ ਕੀਤੀ। (ਉਸ) ਮਿਹਰਵਾਨ੍ ਕਿਰਪਾਲੂ ਅਤੇ ਦਿਆਲੂ ਦੀ (ਮਿਹਰ ਕਿਰਪਾ ਦਾ ਸਦਕਾ ਸਾਰੇ ਜੀਵ) ਪੂਰੀ ਤਰ੍ਹਾਂ ਰੱਜ ਗਏ ਹਨ ਜੀ।੩।

(ਹੇ ਭਾਈ!) ਕਰਣਹਾਰ (ਕਰਤਾਰ) ਨੇ ਇਕ ਛਿਨ ਵਿਚ ਹੀ (ਅੰਮ੍ਰਿਤ ਬਾਣੀ ਦੁਆਰਾ) ਜੰਗਲ ਬੇਲੇ ਘਾਹ (ਆਦਿ) ਸਾਰਾ ਜਗਤ ਹਰਾ-ਭਰਾ ਕਰ ਦਿੱਤਾ ਹੈ। ਨਾਨਕ (ਆਪਣੇ) ਗੁਰੂ ਦੁਆਰਾ ਉਸ (ਸਿਰਜਣਹਾਰ ਦੀ) ਅਰਾਧਨਾ ਕਰ ਰਿਹਾ ਹੈ (ਜਿਹੜਾ ਕਿ) ਮਨ ਦੀ ਆਸ ਪੂਰੀ ਕਰਨ ਵਾਲਾ ਹੈ ਜੀ।੪।੨੩।੩੦।

**ਨੋਟ** : ਫਰੀਦਕੋਟ ਵਾਲੇ ਸਟੀਕ ਵਿਚ ਇਸ ਸ਼ਬਦ ਦੇ ਅਰਥ ਸੰਬੋਧਨ ਰੂਪ ਵਿਚ ਕੀਤੇ ਗਏ ਹਨ ਜੋ ਕਿ ਠੀਕ ਨਹੀਂ ਹਨ।

## ਸਾਰੰਸ਼ ਅਤੇ ਸਿਧਾਂਤ

ਸਾਰੀ ਬਰਕਤ ਗੁਰਬਾਣੀ ਦੀ ਹੈ ਜਿਸ ਦੇ ਸੁਣਨ ਨਾਲ ਮਨ ਸ਼ੀਤਲ ਹੋ ਜਾਂਦਾ ਹੈ। ਜਦ ਨਾਮ ਭਗਤੀ ਅਤੇ ਗਿਆਨ ਦਾ ਮੀਂਹ ਵਸਦਾ ਹੈ ਤਾਂ ਮਨੁੱਖੀ ਹਿਰਦਿਆਂ ਵਿਚੋਂ ਤ੍ਰਿਸ਼ਨਾ ਰੂਪੀ ਜਲਨ ਖਤਮ ਹੋ ਜਾਂਦੀ ਹੈ। ਉਨ੍ਹਾਂ ਦੇ ਮਨ ਨਿਰੰਤਰ ਪ੍ਰਭੂ ਪਿਆਰ ਵਿਚ ਟਿੱਕ ਜਾਂਦੇ ਹਨ। ਇਸ ਟਿਕਾਉ ਵਿੱਚ ਮਨ ਅੰਦਰ ਕੋਈ ਵੀ ਚਿਤਵੀ ਹੋਈ ਆਸਾ ਹੋਵੇ ਅਵੱਸ਼ ਪੂਰਨ ਹੋ ਜਾਂਦੀ ਹੈ। ਇਹ ਦਇਆਲੂ ਪ੍ਰਭੂ ਦੀ ਮਿਹਰਬਾਨੀ ਹੈ ਜੋ ਆਪਣੀ ਦਇਆ ਕਰਕੇ ਸਭ ਜੀਆਂ ਦੀਆਂ ਆਸਾਂ ਪੂਰੀਆਂ ਕਰਦਾ ਹੈ।

ਸੰਪ੍ਰਦਾਈ ਸਟੀਕ ਦੇ ਕਰਤਾ ਨੇ 'ਜਲ ਥਲ ਨੀਰਿ ਭਰੇ ਸਰ ਸੁਭਰ, ਬਿਰਥਾ ਕੋਇ ਨ ਜਾਏ ਜੀਉ' ਪੰਕਤੀ ਦੇ ਪੰਜ ਅਰਥ ਕੀਤੇ ਹਨ। ਅਜਿਹੀ ਬਹੁ-ਰੰਗੀ ਅਰਥਾਂ ਵਾਲੀ ਧਾਰਨਾ ਪਾਠਕਾਂ ਤੇ ਵਿਦਵਾਨਾਂ ਨੂੰ ਸਹੀ ਅਰਥ ਤੋਂ ਵੰਚਿਤ ਰਖਦੀ ਹੈ। ਸੋ ਪਾਠਕਾਂ ਨੂੰ ਹਮੇਸ਼ਾਂ ਇਕੋ ਅਰਥ ਹੀ ਦ੍ਰਿੜ ਕਰਨਾ ਚਾਹੀਦਾ ਹੈ।

**ਮਾਝ ਮਹਲਾ ੫ ॥ ਤੂੰ ਮੇਰਾ ਪਿਤਾ, ਤੂੰ ਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ, ਤੂੰ ਮੇਰਾ ਭ੍ਰਾਤਾ ॥ ਤੂੰ ਮੇਰਾ ਰਾਖਾ, ਸਭਨੀ ਥਾਈ, ਤਾ ਭਉ ਕੇਹਾ ਕਾੜਾ ਜੀਉ ॥ ੧ ॥ ਤੁਮਰੀ ਕ੍ਰਿਪਾ ਤੇ, ਤੁਧੁ ਪਛਾਣਾ ॥ ਤੂੰ ਮੇਰੀ ਓਟ, ਤੂੰ ਹੈ ਮੇਰਾ ਮਾਣਾ ॥ ਤੁਝ ਬਿਨੁ, ਦੂਜਾ ਅਵਰੁ ਨ ਕੋਈ, ਸਭੁ ਤੇਰਾ ਖੇਲੁ ਅਖਾੜਾ ਜੀਉ ॥ ੨ ॥ ਜੀਅ ਜੰਤ ਸਭਿ, ਤੁਧੁ ਉਪਾਏ ॥ ਜਿਤੁ ਜਿਤੁ ਭਾਣਾ, ਤਿਤੁ ਤਿਤੁ ਲਾਏ ॥ ਸਭ ਕਿਛੁ ਕੀਤਾ ਤੇਰਾ ਹੋਵੈ, ਨਾਹੀ ਕਿਛੁ ਅਸਾੜਾ ਜੀਉ ॥ ੩ ॥ ਨਾਮੁ ਧਿਆਇ, ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ, ਮੇਰਾ ਮਨੁ ਸੀਤਲਾਇਆ ॥ ਗੁਰਿ ਪੂਰੈ ਵਜੀ ਵਾਧਾਈ, ਨਾਨਕ ਜਿਤਾ ਬਿਖਾੜਾ ਜੀਉ ॥ ੪ ॥ ੨੪ ॥ ੩੧ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਹੈਂ, ਥਾਈਂ, ਤਾਂ, ਮਹਾਂ ।

**ਪਦ ਅਰਥ**: ਬੰਧਪੁ-ਸਨਬੰਧੀ, ਰਿਸ਼ਤੇਦਾਰ। ਕਾੜਾ-ਚਿੰਤਾ, ਫਿਕਰ। ਭਉ-ਡਰ। ਕਿਹਾ-ਕਿਸ ਗਲ ਦਾ। ਅਖਾੜਾ-ਪਿੜ, ਉਹ ਮੈਦਾਨ ਜਿਥੇ ਪਹਿਲਵਾਨ ਕੁਸ਼ਤੀਆਂ ਲੜਦੇ ਹਨ। ਅਸਾੜਾ-ਸਾਡਾ। ਵਜੀ-ਪ੍ਰਗਟ ਹੋਈ। ਬਿਖਾੜਾ-ਬਿਖਮ ਅਖਾੜਾ, ਔਖਾ ਕਾਰਜ।

**ਅਰਥ** : (ਹੇ ਪ੍ਰਭੂ!) ਤੂੰ ਮੇਰਾ ਪਿਤਾ ਹੈਂ (ਅਤੇ) ਤੂੰ ਹੀ ਮੇਰਾ ਮਾਂ (ਰੂਪ) ਹੈਂ। ਤੂੰ (ਹੀ) ਮੇਰਾ ਰਿਸ਼ਤੇਦਾਰ ਹੈਂ (ਅਤੇ) ਤੂੰ (ਹੀ) ਮੇਰਾ ਭਰਾ ਹੈਂ। (ਭਾਵ ਇਸ ਸੰਸਾਰ ਵਿਚ ਇਕ ਤੂੰ ਹੀ ਮੇਰਾ ਸਭ ਕੁਝ ਹੈਂ)। (ਮੈਨੂੰ ਭਰੋਸਾ ਹੈ ਕਿ) ਸਭਨਾਂ ਥਾਵਾਂ ਤੇ ਤੂੰ ਮੇਰਾ ਰਖਵਾਲਾ ਹੈਂ ਫਿਰ (ਮੈਨੂੰ ਹੋਰ) ਕਿਸੇ ਦਾ ਕੀ ਡਰ ਤੇ ਫ਼ਿਕਰ ਹੈ ਜੀ? (ਭਾਵ ਨਹੀਂ ਹੈ)।੧।

(ਹੇ ਪ੍ਰਭੂ!) ਤੇਰੀ ਕਿਰਪਾ ਨਾਲ ਹੀ (ਮੈਂ) ਤੈਨੂੰ ਪਛਾਣਿਆ ਹੈ। ਤੂੰ ਮੇਰੀ ਓਟ ਹੈਂ (ਅਤੇ) ਤੂੰ ਹੀ ਮੇਰਾ ਮਾਣ (ਤਾਣ) ਹੈਂ। (ਤੇਰੀ ਪਛਾਣ ਦਾ ਸਦਕਾ ਹੁਣ) ਤੇਰੇ ਤੋਂ ਬਿਨਾ (ਮੇਰਾ ਹੋਰ ਕੋਈ) ਦੂਜਾ (ਸਾਕ-ਸਨਬੰਧ) ਨਹੀਂ ਹੈ (ਇਹ ਦਿਸਦਾ ਸੰਸਾਰ) ਸਭ ਤੇਰਾ (ਹੀ ਇਕ ਖੇਲ) ਤਮਾਸ਼ਾ (ਮਾਨੋ) ਅਖਾੜਾ (ਬਣਿਆ ਹੋਇਆ ਹੈ) ਜੀ।੨।

(ਹੇ ਪ੍ਰਭੂ! ਜਗਤ ਦੇ) ਜੀਵ ਜੰਤੂ, ਸਭ ਤੇਰੇ ਹੀ ਪੈਦਾ ਕੀਤੇ ਹੋਏ ਹਨ। (ਉਨ੍ਹਾਂ ਨੂੰ ਜਗਤ ਵਿਚ) ਜਿਧਰ ਜਿਧਰ ਤੇਰੀ ਮਰਜ਼ੀ ਹੈ ਉਸ ਉਸ ਪਾਸੇ (ਤੂੰ) ਲਾ ਰਖਿਆ ਹੈ। (ਹੇ ਪ੍ਰਭੂ! ਇਸ ਰਚਨਾ ਵਿੱਚ) ਸਭ ਕੁਝ ਤੇਰਾ ਕੀਤਾ ਹੁੰਦਾ ਹੈ, ਸਾਡਾ (ਜੀਵਾਂ ਦਾ ਕੀਤਾ ਹੋਇਆ) ਕੁਝ ਨਹੀਂ (ਹੁੰਦਾ ਹੈ) ਜੀ।੩।

(ਹੇ ਭਾਈ! ਅਜਿਹੇ ਪ੍ਰਭੂ ਦਾ ਪਵਿੱਤਰ ਨਾਮ) ਸਿਮਰ ਸਿਮਰ ਕੇ (ਮੈਂ) ਵੱਡਾ (ਆਤਮਿਕ) ਸੁਖੁ ਪਾਇਆ ਹੈ। (ਉਸ) ਹਰੀ ਦੇ ਗੁਣ ਗਾ ਕੇ ਮੇਰਾ ਮਨ ਸ਼ਾਂਤ ਹੋ ਗਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪੂਰੇ ਗੁਰੂ ਰਾਹੀਂ (ਇਹ ਆਤਮਿਕ) ਖੁਸ਼ੀ ਪ੍ਰਗਟ ਹੋਈ ਹੈ (ਕਿਉਂਕਿ ਮੈਂ ਇਹ ਸੰਸਾਰ ਵਿੱਚ ਹਉਮੈ ਰੂਪੀ) ਬਿਖਮ ਅਖਾੜਾ ਜਿਤ ਲਿਆ ਹੈ ਜੀ।੪।੨੪।੩੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਤੋਂ ਇਹ ਸੇਧ ਮਿਲਦੀ ਹੈ ਕਿ ਅਸਲ ਵਿਚ ਪਰਮਾਤਮਾ ਹੀ ਸਭ ਜੀਆਂ ਦਾ ਮਾਂ ਬਾਪ, ਭੈਣ-ਭਰਾ ਅਤੇ ਹਲਤ ਪਲਤ ਦਾ ਰਾਖਾ ਹੈ। ਪਰਮੇਸ਼ਰ ਨੂੰ ਮਾਤਾ-ਪਿਤਾ ਭਾਵ ਸਭ ਕੁਝ ਸਮਝਿਆ ਜਾਏ। ਇਸੇ ਭਾਵਨਾ ਅਨੁਸਾਰ ਉਸ ਦੇ ਗੁਣ ਗਾਏ ਜਾਣ, ਅਤੇ ਉਸ ਦੀ ਅਰਾਧਨਾ ਕੀਤੀ ਜਾਏ। ਉਸ ਪ੍ਰਭੂ ਦੇ ਭਾਣੇ ਵਿਚ ਰਿਹਾ ਜਾਏ ਤਾਂ ਹੀ ਕਾਮ, ਕ੍ਰੋਧ, ਲੋਭ ਚੋਰਾਂ ਠੱਗਾਂ ਆਦਿ ਦੀ ਦੂੰਦ ਰੂਪ ਫ਼ੌਜ ਨਾਲ ਭਰਿਆ ਹੋਇਆ ਇਹ ਬਿਖਮ ਅਖਾੜਾ ਸੌਖਾ ਹੀ ਜਿੱਤਿਆ ਜਾ ਸਕਦਾ ਹੈ, ਵਰਨਾ ਹੋਰ ਕੋਈ ਰਸਤਾ ਨਹੀਂ ਹੈ। ਮਨ ਉਦੋਂ ਹੀ ਸ਼ੀਤਲਤਾ ਤੇ ਸੁਹਜ ਸੁਆਦ ਵਿਚ ਵਸਦਾ ਹੈ ਜਦੋਂ ਇਸ ਨੂੰ ਨਾਮ-ਰਤਨ ਪ੍ਰਾਪਤ ਹੋ ਜਾਦਾ ਹੈ। ਸਹੀ ਅਰਥਾਂ ਵਿੱਚ ਇਹ ਹੀ ਨਾਮ ਰਸੀਏ ਗੁਰਮੁਖ ਨੂੰ ਵਧਾਈ ਪ੍ਰਾਪਤ ਹੁੰਦੀ ਹੈ:-

**ਪਾਇਆ ਲਾਲੁ ਰਤਨੁ ਮਨਿ ਪਾਇਆ ॥**

**ਤਨੁ ਸੀਤਲੁ, ਮਨੁ ਸੀਤਲੁ ਥੀਆ, ਸਤਿਗੁਰੁ ਸਬਦਿ ਸਮਾਇਆ॥ [ਪੰਨਾ ੨੯੫**

ਪੂਰਬਲੇ ਸੰਜੋਗਾਂ ਕਰਕੇ ਬਣੇ ਮਾਤਾ ਪਿਤਾ ਤੇ ਹੋਰ ਸਨਬੰਧੀ ਸਭੇ ਬੰਧਨ ਰੂਪ ਹਨ। ਸਤਿਗੁਰਾਂ ਨੇ ਸਹੀ ਅਰਥਾਂ ਵਿਚ ਪ੍ਰਭੂ ਨੂੰ ਪਿਤਾ ਤੇ ਮਾਤਾ ਸਮਝਿਆ ਹੈ। ਅਸੀਂ ਇਹ ਸ਼ਬਦ ਪੜ੍ਹਦੇ ਜ਼ਰੂਰ ਹਾਂ, ਪਰ ਇਸ ਸਥਿਤੀ ਵਿਚ ਇਸ ਸ਼ਬਦ ਦੇ ਭਾਵਾਂ ਵਿਚ ਟਿਕਦੇ ਨਹੀਂ ਹਾਂ। ਮਨ

ਤੇ ਮਤਿ ਨੂੰ 'ਤੂੰ' ਵਿੱਚ ਇਕਸੁਰ ਕਰਨ ਦੀ ਲੋੜ ਹੈ। ਸਤਿਗੁਰੂ ਕਿਰਪਾ ਕਰਨ ਸਾਡੇ ਹਿਰਦੇ ਅੰਦਰ ਸੱਚੇ ਪਿਤਾ ਦੀ ਹੋਂਦ ਵੱਸ ਤੇ ਧੱਸ ਜਾਵੇ:-

**ਹਮ ਬਾਰਿਕ ਤੁਮ ਪਿਤਾ ਹਮਾਰੇ, ਤੁਮ ਮੁਖਿ ਦੇਵਹੁ ਖੀਰਾ ॥**
**ਹਮ ਖੇਲਹ ਸਭਿ ਲਾਡ ਲਡਾਵਹ, ਤੁਮ ਸਦ ਗੁਣੀ ਗਹੀਰਾ ॥** [ਪੰਨਾ ੮੮੪

**ਮਾਝ ਮਹਲਾ ੫ ॥ ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ, ਗੁਣ ਗਾਇ ਅਪਾਰਾ ॥ ਗੁਣ ਨਿਧਾਨੁ ਅੰਮ੍ਰਿਤ ਹਰਿਨਾਮਾ, ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥ ੧ ॥ ਮਨਸਾ ਧਾਰਿ, ਜੋ ਘਰ ਤੇ ਆਵੈ ॥ ਸਾਧ ਸੰਗਿ, ਜਨਮੁ ਮਰਣੁ ਮਿਟਾਵੈ ॥ ਆਸ ਮਨੋਰਥੁ ਪੂਰਨੁ ਹੋਵੈ, ਭੇਟਤ ਗੁਰ ਦਰਸਾਇਆ ਜੀਉ ॥ ੨ ॥ ਅਗਮ ਅਗੋਚਰ, ਕਿਛੁ ਮਿਤਿ ਨਹੀ ਜਾਨੀ ॥ ਸਾਧਿਕ ਸਿਧ ਧਿਆਵਹਿ ਗਿਆਨੀ ॥ ਖੁਦੀ ਮਿਟੀ, ਚੂਕਾ ਭੋਲਾਵਾ, ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥ ੩ ॥ ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥ ਹੋਇ ਕ੍ਰਿਪਾਲੁ ਸੁਆਮੀ ਅਪਨਾ, ਨਾਉ ਨਾਨਕ ਘਰ ਮਹਿ ਆਇਆ ਜੀਉ ॥ ੪ ॥ ੨੫ ॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ**: ਜੀਵਹਿਂ, ਧਿਆਵਹਿਂ, ਮਹਿਂ ।

**ਪਦ ਅਰਥ**: ਜੀਅ-ਜਿੰਦ ਦਾ। ਪ੍ਰਾਣ-ਪ੍ਰਾਣਾਂ ਦਾ। ਮਨਹਿ-ਮਨ ਦਾ। ਅਧਾਰਾ-ਆਸਰਾ। ਜੀਵਹਿ-ਜੀਉਂਦੇ ਹਨ। ਅਪਾਰਾ-ਬੇਅੰਤ (ਪ੍ਰਭੂ) ਦੇ। ਗੁਣ ਨਿਧਾਨੁ-ਗੁਣਾਂ ਦਾ ਖਜ਼ਾਨਾ।੧। ਮਨਸਾ-ਸ਼ਰਧਾ ਭਰੀ ਇੱਛਾ। ਧਾਰਿ-ਧਰ ਕੇ, ਰਖ ਕੇ। ਪੂਰਨ ਹੋਵੈ-ਪੂਰਾ ਹੁੰਦਾ ਹੈ। ਭੇਟਤ-ਭੇਟਦਿਆਂ, ਮਿਲਦਿਆਂ। ਗੁਰ ਦਰਸਾਇਆ-ਗੁਰੂ ਦਾ ਦਰਸ਼ਨ ਪਰਸਦਿਆਂ।੨। ਮਿਤਿ-ਮਿਣਤੀ। ਸਾਧਿਕ-ਸਾਧਨਾ ਕਰਨ ਵਾਲੇ। ਸਿਧ-ਪੁੱਗੇ ਹੋਏ ਜੋਗੀ। ਖੁਦੀ-ਮੈਂ ਮੈਂ ਵਾਲੀ ਧਾਰਨਾ, ਨਿਜੀ ਮਨੌਤ। ਮਿਟੀ-ਦੂਰ ਹੋ ਗਈ। ਚੂਕਾ-ਦੂਰ ਹੋ ਗਿਆ। ਭੋਲਾਵਾ-ਭੁਲੇਵਾ, ਭੁਲੇਖਾ। ਗੁਰਿ-ਗੁਰੂ ਨੇ। ਪ੍ਰਗਟਾਇਆ-ਪਰਗਟ ਕਰ ਦਿੱਤਾ, ਪ੍ਰਕਾਸ਼ ਹੋ ਗਿਆ।੩। ਮੰਗਲ-ਖੁਸ਼ੀ। ਨਿਧਾਨਾ-ਖਜ਼ਾਨਾ। ਵਖਾਨਾ-ਉਚਾਰਿਆ। ਘਰ ਮਹਿ-ਹਿਰਦੇ ਵਿਚ।੪।

**ਅਰਥ**: ਪ੍ਰਭੂ (ਆਪਣੇ ਭਗਤਾਂ ਦੀ) ਜਿੰਦ ਦਾ, ਪ੍ਰਾਣਾਂ ਦਾ (ਅਤੇ) ਮਨ ਦਾ ਆਸਰਾ ਹੈ। ਭਗਤ (ਜਨ ਵੀ ਉਸ) ਬੇਅੰਤ (ਪ੍ਰਭੂ) ਦੇ ਗੁਣ ਗਾ ਗਾ ਕੇ (ਹੀ) ਜੀਉਂਦੇ ਹਨ। (ਅਸਲ ਵਿੱਚ) ਪ੍ਰਭੂ ਦਾ ਅੰਮ੍ਰਿਤ ਨਾਮ (ਸਾਰੇ) ਗੁਣਾਂ ਦਾ ਖਜ਼ਾਨਾ ਹੈ (ਉਨ੍ਹਾਂ ਨੇ ਅਜਿਹੇ) ਹਰੀ ਨੂੰ ਯਾਦ ਕਰਕੇ

ਸੁਖ ਪਾਇਆ ਹੈ ਜੀ ।੧।

ਜਿਹੜਾ (ਮਨੁੱਖ) ਸ਼ਰਧਾ ਭਰੀ ਇੱਛਾ ਧਾਰ ਕੇ (ਆਪਣੇ) ਘਰ ਤੋਂ (ਸਤਿਸੰਗਤ ਵਿਚ) ਆਉਂਦਾ ਹੈ, (ਉਹ) ਸਾਧ ਸੰਗਤ ਦੁਆਰਾ (ਆਪਣਾ) ਜਨਮ ਮਰਣ ਖ਼ਤਮ ਕਰ ਲੈਂਦਾ ਹੈ। ਗੁਰੂ ਦਾ ਦਰਸ਼ਨ ਕਰਦਿਆਂ ਹੀ (ਉਸ ਦੀ) ਆਸਾ (ਤੇ ਮਨ ਦਾ) ਮਨੋਰਥ ਪੂਰਾ ਹੋ ਜਾਂਦਾ ਹੈ ਜੀ ।੨।

ਸਾਧਨਾ ਕਰਨ ਵਾਲੇ ਸਿਧ (ਜੋਗੀ ਜਨ ਅਤੇ) ਗਿਆਨੀ (ਪੁਰਸ਼ ਉਸ ਬੇਅੰਤ ਪ੍ਰਭੂ ਨੂੰ) ਧਿਆਉਂਦੇ ਹਨ (ਪਰ ਉਹ ਵਾਹਿਗੁਰੂ) ਅਪਹੁੰਚ ਹੈ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ (ਪਰੇ) ਹੈ; (ਸਿਧ ਜੋਗੀ ਗਿਆਨੀ ਆਦਿ ਉਸ ਪ੍ਰਭੂ) ਦਾ ਕੁਝ ਵੀ ਅਨੁਮਾਨ ਨਹੀਂ ਲਾ ਸਕੇ। (ਹਾਂ, ਜਿਸ ਮਨੁੱਖ ਦੀ ਗੁਰੂ ਦੀ ਕਿਰਪਾ ਨਾਲ) ਨਿਜੀ-ਮਨੌਤ ਮਿਟ ਗਈ ਹੈ ਉਸ ਦਾ ਭਰਮ-ਭੁਲੇਵਾਂ ਦੂਰ ਹੋ ਗਿਆ ਹੈ, ਗੁਰੂ ਨੇ (ਫਿਰ ਉਸ ਦੇ) ਮਨ ਵਿਚ ਹੀ (ਪ੍ਰਭੂ ਦਾ) ਪ੍ਰਕਾਸ਼ ਕਰ ਦਿੱਤਾ ਹੈ ਜੀ ।੩।

(ਜਿਸ ਮਨੁੱਖ ਨੇ ਵੀ ਇਕ ਮਨ ਇਕ ਚਿਤ ਹੋ ਕੇ) ਪਰਮਾਤਮਾ ਦਾ ਨਾਮ ਉਚਾਰਨ ਕੀਤਾ ਹੈ (ਉਸ ਦੇ ਹਿਰਦੇ ਅੰਦਰ ਮਾਨੋ ਸਦੀਵੀ ਆਤਮਿਕ) ਅਨੰਦ, ਖ਼ੁਸ਼ੀਆਂ, ਕਲਿਆਣ ਦਾ ਖਜ਼ਾਨਾ, ਸੁਖ ਅਤੇ ਸਹਜ (ਆ ਗਏ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਉਤੇ ਉਸ ਦਾ ਆਪਣਾ ਮਾਲਕ (ਪਰਮੇਸ਼ਰ) ਕ੍ਰਿਪਾਲੂ ਹੋ ਜਾਂਦਾ ਹੈ (ਉਸ ਦੇ ਹਿਰਦੇ ਰੂਪੀ) ਘਰ ਵਿਚ ਹੀ ਨਾਮ ਆ ਵਸਿਆ ਹੈ ਜੀ ।੪।੨੫।੩੨।

## ਸਾਰੰਸ਼ ਅਤੇ ਸਿਧਾਂਤ

ਜਦੋਂ ਤੱਕ ਨਿਜੀ-ਮਨੌਤ ਅਤੇ ਅਪਣਤ ਦਾ ਭੁਲੇਵਾਂ ਨਹੀਂ ਮਿਟਦਾ ਤਦ ਤੱਕ ਹਿਰਦੇ ਵਿਚ ਪੂਰਨ ਪਰਮਾਤਮਾ ਦਾ ਪ੍ਰਕਾਸ਼ ਨਹੀਂ ਹੁੰਦਾ, ਇਹ ਗੁਰਮਤਿ ਸਿਧਾਂਤ ਹੈ। ਗੁਰਵਾਕ ਹਨ:-

**ਜਬ ਲਗੁ ਤੂਟੈ ਨਾਹੀ ਮਨ ਭਰਮਾ, ਤਬ ਲਗੁ ਮੁਕਤੁ ਨ ਕੋਈ ॥** [ਪੰਨਾ ੬੮੦

ਤਥਾ

**ਖੁਦੀ ਮਿਟੀ, ਤਬ ਸੁਖ ਭਏ, ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ, ਉਸਤਤਿ ਕਰਨੈ ਜੋਗੁ ॥** [ਪੰਨਾ ੨੬੦

ਫਿਰ ਉਸ ਪ੍ਰਕਾਸ਼ ਰੂਪ ਗੁਰੂ ਦੇ ਮਿਲਾਪ ਨਾਲ ਸਭ ਮਨੋਰਥਾਂ ਦੀ ਪੂਰਤੀ ਹੋ ਜਾਂਦੀ ਹੈ ਪਰ ਜਗਿਆਸੂ ਦੇ ਹਿਰਦੇ ਵਿਚ ਨਿਸਚੇ ਵਾਲੀ ਧਾਰਨਾ ਦਾ ਹੋਣਾ ਅਤਿ ਜ਼ਰੂਰੀ ਹੈ।

**ਮਾਝ ਮਹਲਾ ੫ ॥ ਸੁਣਿ ਸੁਣਿ ਜੀਵਾ, ਸੋਇ ਤੁਮਾਰੀ ॥ ਤੂੰ ਪ੍ਰੀਤਮੁ ਠਾਕੁਰੁ, ਅਤਿ ਭਾਰੀ ॥ ਤੁਮਰੇ ਕਰਤਬ, ਤੁਮਹੀ ਜਾਣਹੁ, ਤੁਮਰੀ ਓਟ ਗੋੁਪਾਲਾ ਜੀਉ ॥ ੧ ॥ ਗੁਣ ਗਾਵਤ, ਮਨੁ ਹਰਿਆ ਹੋਵੈ ॥ ਕਥਾ ਸੁਣਤ, ਮਲੁ ਸਗਲੀ ਖੋਵੈ ॥ ਭੇਟਤ ਸੰਗਿ ਸਾਧ ਸੰਤਨ ਕੈ, ਸਦਾ ਜਪਉ ਦਇਆਲਾ ਜੀਉ ॥ ੨ ॥ ਪ੍ਰਭੁ ਅਪੁਨਾ, ਸਾਸਿ ਸਾਸਿ ਸਮਾਰਉ ॥ ਇਹ**

**ਮਤਿ, ਗੁਰ ਪ੍ਰਸਾਦਿ ਮਨਿ ਧਾਰਉ ॥ ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ, ਸਰਬ ਮਇਆ ਪ੍ਰਤਿਪਾਲਾ ਜੀਉ ॥ ੩ ॥ ਸਤਿ ਸਤਿ, ਸਤਿ ਪ੍ਰਭੁ ਸੋਈ ॥ ਸਦਾ ਸਦਾ, ਸਦ ਆਪੇ ਹੋਈ ॥ ਚਲਿਤ ਤੁਮਾਰੇ ਪ੍ਰਗਟ ਪਿਆਰੇ, ਦੇਖਿ ਨਾਨਕ ਭਏ ਨਿਹਾਲਾ ਜੀਉ ॥ ੪॥ ੨੬ ॥ ੩੩ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਜੀਵਾਂ, ਜਪਉਂ, ਸਮਾਰਉਂ, ਧਾਰਉਂ।

**ਫੁਟਕਲ**: 'ਗੋੁਪਾਲਾ' ਦੇ ਪਹਿਲੇ ਅਖਰ 'ਗ' ਨੂੰ ਦੋ ਮਾਤਰਾਂ ਲਗੀਆਂ ਹੋਈਆਂ ਹਨ ਪਰ ਉਚਾਰਨ ਸਮੇਂ ਇਕ ਮਾਤਰਾ ਭਾਵ ਔਕੜ ਦਾ ਪ੍ਰਯੋਗ ਕਰਨਾ ਹੈ। ਪਾਠ ਚਾਲ ਦੀ ਪੂਰਤੀ ਲਈ ਇਥੇ 'ਗੁਪਾਲਾ' ਉਚਾਰਨ ਕਰਨਾ ਹੀ ਸ਼ੁੱਧ ਹੋਵੇਗਾ।

**ਪਦ ਅਰਥ**: ਸੋਇ-ਖ਼ਬਰ, ਪਤਾ, ਸੰਦੇਸ਼ਾ। ਅਤਿ ਭਾਰੀ-ਬਹੁਤ ਵੱਡਾ। ਕਰਤਬ-ਕੰਮ, ਫਰਜ਼, ਕੌਤਕ।੧। ਜਾਨਹੁ-ਜਾਣਦੇ ਹੋ। ਓਟ-ਆਸਰਾ। ਗੋੁਪਾਲਾ-ਹੇ ਪ੍ਰਿਥਵੀ ਦੇ ਮਾਲਕ।। ਹਰਿਆ=ਹਰਾ-ਭਰਾ, ਪ੍ਰਸੰਨ। ਮਲੁ-ਮੈਲ। ਖੋਵੈ-ਦੂਰ ਹੋ ਜਾਂਦੀ ਹੈ। ਭੇਟਤ-ਮਿਲਦਿਆਂ। ਜਪਉ-ਮੈਂ ਜਪਾਂ, ਸਿਮਰਾਂ। ਮਨ ਸਾਸਿ ਸਾਸਿ-ਹਰੇਕ ਸੁਆਸ ਨਾਲ। ਸਮਾਰਉ-ਮੈਂ ਸੰਭਾਲਾਂ, ਯਾਦ ਕਰਾਂ। ਮਤਿ-ਅਕਲ। ਗੁਰ ਪ੍ਰਸਾਦਿ-ਗੁਰੂ ਦੀ ਕਿਰਪਾ ਨਾਲ। ਮਨਿ-ਮਨ ਵਿੱਚ। ਧਾਰਉ-ਮੈਂ ਧਾਰਨ ਕਰਾਂ, ਗ੍ਰਹਿਣ ਕਰਾਂ। ਪ੍ਰਗਾਸਾ-ਗਿਆਨ ਦਾ (ਪ੍ਰਕਾਸ਼)। ਸਰਬ-ਸਾਰਿਆਂ ਤੇ। ਮਇਆ-ਦਇਆ। ਪ੍ਰਤਿਪਾਲਾ-ਪਾਲਣਾ ਕਰਦੇ ਹੋ।੩। ਸਤਿ-ਸਦਾ ਥਿਰ ਰਹਿਣ ਵਾਲਾ। ਚਲਿਤ-ਚੋਜ, ਤਮਾਸ਼ੇ। ਪ੍ਰਗਟ-ਪ੍ਰਤੱਖ। ਦੇਖਿ-ਵੇਖ ਕੇ। ਭਏ ਨਿਹਾਲਾ-ਪ੍ਰਸੰਨ ਹੋ ਗਏ ਹਾਂ।੪।

**ਅਰਥ**: (ਹੇ ਕਰਤਾਰ ਜੀਉ!) ਤੁਹਾਡੀ (ਵਡਿਆਈ ਦੀ) ਗੱਲ ਸੁਣ ਕੇ (ਮੈਂ) ਜੀਉਂਦਾ ਹਾਂ। ਤੂੰ (ਮੇਰਾ) ਅਤੀ ਪਿਆਰਾ (ਅਤੇ) ਬਹੁਤ ਵੱਡਾ ਮਾਲਕ ਹੈਂ। ਹੇ ਸਾਰੀ ਪ੍ਰਿਥਵੀ ਦੇ ਮਾਲਕ! ਤੁਹਾਡੇ ਚੋਜ ਤੁਸੀਂ (ਆਪ ਹੀ) ਜਾਣਦੇ ਹੋ (ਪਰ ਮੈਨੂੰ ਤਾਂ) ਤੁਹਾਡੀ ਹੀ ਟੇਕ ਹੈ ਜੀ।੧।

(ਪ੍ਰਭੂ ਦੇ) ਗੁਣ ਗਾਉਂਦਿਆਂ (ਮੇਰਾ) ਮਨ ਹਰਾ-ਭਰਾ (ਭਾਵ ਅਤੀ ਪ੍ਰਸੰਨ) ਹੋ ਜਾਂਦਾ ਹੈ; ਅਤੇ ਗੁਣਾਂ ਦੀ ਵੀਚਾਰ ਸੁਣਦਿਆਂ (ਮਨ ਤੋਂ ਵਿਕਾਰਾਂ ਦੀ ਸਾਰੀ) ਮੈਲ ਲਹਿ ਜਾਂਦੀ ਹੈ। ਹੇ ਦਿਆਲੂ ਕ੍ਰਿਪਾਲੂ ਜੀਓ! (ਮੇਰੇ ਤੇ ਮਿਹਰ ਕਰੋ ਕਿ ਮੈਂ ਤੇਰੇ) ਸਾਧ ਸੰਤਾਂ ਨਾਲ ਮਿਲਦਿਆਂ (ਤੈਨੂੰ) ਹੀ ਸਿਮਰਦਾ ਰਹਾਂ।੨।

(ਮੇਰਾ ਚਿਤ ਕਰਦਾ ਹੈ ਕਿ ਮੈਂ) ਆਪਣਾ ਪ੍ਰਭੂ ਹਰੇਕ ਸੁਆਸ ਨਾਲ ਚੇਤੇ ਕਰਾਂ, ਇਹ (ਸ੍ਰੇਸ਼ਟ) ਮਤਿ ਗੁਰੂ ਦੀ ਕਿਰਪਾ ਨਾਲ (ਆਪਣੇ) ਮਨ ਵਿਚ ਦ੍ਰਿੜ ਕਰਾਂ। ਹੇ (ਸਭ ਦੇ) ਪ੍ਰਤਿਪਾਲਕ! ਤੁਸੀਂ ਸਾਰਿਆਂ ਤੇ ਮਿਹਰ ਕਰਨ ਵਾਲੇ ਹੋ; ਤੁਹਾਡੀ ਕਿਰਪਾ ਨਾਲ ਹੀ (ਸਾਡੇ ਮਨ ਵਿਚ ਗਿਆਨ ਦਾ) ਚਾਨਣ ਹੁੰਦਾ ਹੈ ਜੀ।੩।

(ਤੂੰ) ਉਹ ਪ੍ਰਭੂ ਹੈਂ (ਜੋ) ਸਦਾ ਹੀ ਸਤਿ ਸਰੂਪ ਹੈਂ (ਅਤੇ) ਸਦੀਵ ਕਾਲ ਆਪ ਹੀ ਆਪ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਪਿਆਰੇ! ਤੁਹਾਡੇ ਚੋਜ (ਸਾਨੂੰ) ਪ੍ਰਤੱਖ ਦਿਸਦੇ ਹਨ (ਜਿਨ੍ਹਾਂ ਨੂੰ) ਵੇਖ ਵੇਖ ਕੇ (ਅਸੀਂ) ਨਿਹਾਲ ਹੋ ਗਏ ਹਾਂ ਜੀ।੪।੨੬।੩੩।

## ਸਾਰੰਸ਼ ਅਤੇ ਸਿਧਾਂਤ

'ਗੁਨ ਗਾਵਤ ਤੇਰੀ ਉਤਰਸਿ ਮੈਲੁ' (ਪੰਨਾ ੨੮੯) ਅਨੁਸਾਰ ਇਕ ਅਕਾਲ ਪੁਰਖ ਜੀ ਦੀ ਲਗਾਤਾਰ ਸਿਫਤਿ ਸਾਲਾਹ ਕਰਦਿਆਂ ਕਰਦਿਆਂ ਜੀਵ ਦੇ ਮਨ ਉਤੇ ਜਨਮਾਂ ਜਨਮਾਂ ਦੀ ਚੜ੍ਹੀ ਹੋਈ ਵਿਕਾਰਾਂ ਦੀ ਮੈਲ ਲਹਿ ਜਾਂਦੀ ਹੈ। ਜਿਉਂ ਜਿਉਂ ਤਨ ਤੋਂ ਮੈਲ ਉਤਰਦੀ ਹੈ ਇਸ ਦਾ ਝੁਕਾਉ ਪਰਮ ਜੋਤਿ ਵੱਲ ਹੋ ਜਾਂਦਾ ਹੈ ਅਤੇ ਗਿਆਨ ਦਾ ਉਮਾਹ ਪੈਦਾ ਹੁੰਦਾ ਹੈ। ਸਿਧਾਂਤ ਇਹ ਹੈ ਕਿ ਗੁਰੂ ਦੀ ਕਿਰਪਾ ਨਾਲ ਬੁਧੀ ਵਿਚ ਪ੍ਰਗਾਸ ਹੁੰਦਾ ਹੈ ਜਿਸ ਨਾਲ ਵਾਹਿਗੁਰੂ ਦੇ ਅਸਚਰਜ ਕੌਤਕ ਵੇਖ ਵੇਖ ਕੇ ਨਿਹਾਲ ਹੋ ਜਾਈਦਾ ਹੈ।

**ਮਾਝ ਮਹਲਾ ੫ ॥ ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥ ਸੀਤਲ ਸਾਂਤਿ ਸਹਜੁ ਸੁਖੁ ਪਾਇਆ, ਠਾਢਿ ਪਾਈ ਪ੍ਰਭਿ ਆਪੇ ਜੀਉ ॥ ੧ ॥ ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥ ਦਾਤਿ ਕਰਹੁ ਮੇਰੇ ਦਾਤਾਰਾ, ਜੀਅ ਜੰਤ ਸਭਿ ਧ੍ਰਾਪੇ ਜੀਉ ॥ ੨ ॥ ਸਚਾ ਸਾਹਿਬੁ, ਸਚੀ ਨਾਈ ॥ ਗੁਰਪ੍ਰਸਾਦਿ ਤਿਸੁ ਸਦਾ ਧਿਆਈ ॥ ਜਨਮ ਮਰਣ ਭੈ ਕਾਟੇ ਮੋਹਾ, ਬਿਨਸੇ ਸੋਗ ਸੰਤਾਪੇ ਜੀਉ ॥ ੩ ॥ ਸਾਸਿ ਸਾਸਿ, ਨਾਨਕੁ ਸਾਲਾਹੇ ॥ ਸਿਮਰਤ ਨਾਮੁ, ਕਾਟੇ ਸਭਿ ਫਾਹੇ ॥ ਪੂਰਨ ਆਸ ਕਰੀ, ਖਿਨ ਭੀਤਰਿ, ਹਰਿ ਹਰਿ ਹਰਿ ਗੁਣ ਜਾਪੇ ਜੀਉ ॥ ੪ ॥ ੨੭ ॥ ੩੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੇਂਹਾ, ਠਾਂਢਿ, ਧਿਆਈਂ । **ਬਿੰਦੀ ਰਹਿਤ:** ਨਾਈ, ਜਪੇਹਾ ।

**ਪਦ ਅਰਥ:** ਹੁਕਮੀ-(ਪ੍ਰਭੂ ਦੇ) ਹੁਕਮ ਵਿਚ। ਮੇਹਾ-ਮੀਂਹ, ਵਰਖਾ। ਮਿਲਿ-ਮਿਲ ਕੇ। ਜਪੇਹਾ-ਜਪਿਆ। ਸੀਤਲ-ਸੀਤਲਤਾ, ਠੰਢਾ। ਸਾਂਤਿ-ਸ਼ਾਂਤੀ। ਸਹਜ-ਅਡੋਲ ਅਵਸਥਾ। ਠਾਢਿ-ਠੰਢ। ਪ੍ਰਭਿ-ਪ੍ਰਭੂ ਨੇ। ਉਪਾਇਆ-ਪੈਦਾ ਕੀਤਾ। ਸਗਲ-ਸਾਰਿਆਂ ਨੂੰ। ਰਜਾਇਆ-ਰਜਾ ਦਿੱਤਾ, ਤ੍ਰਿਪਤ ਕਰ ਦਿੱਤਾ। ਧ੍ਰਾਪੇ-ਰੱਜ ਗਏ ਹਨ।੨। ਨਾਈ-ਵਡਿਆਈ। ਧਿਆਈ-ਮੈਂ ਧਿਆਉਂਦਾ, ਸਿਮਰਦਾ ਹਾਂ। ਭੈ-ਡਰ। ਕਾਟੇ-ਕੱਟ ਦਿੱਤੇ। ਮੋਹਾ-ਮੋਹ। ਬਿਨਸੇ-ਨਾਸ਼ ਹੋ ਗਏ। ਸੋਗ-ਗ਼ਮ। ਸੰਤਾਪੇ-ਦੁੱਖ, ਕਲੇਸ਼।੩। ਸਾਲਾਹੇ-ਸਿਫਤਿ ਸਾਲਾਹ, ਸ਼ਲਾਘਾ ਕਰ ਰਿਹਾ ਹੈ।

ਕਾਟੇ-ਕੱਟ ਦਿੱਤੇ। ਕਰੀ-ਕੀਤੀ। ਖਿਨ ਭੀਤਰਿ-ਇਕ ਛਿਨ ਵਿੱਚ। ਜਾਪੇ-ਜਪ ਰਿਹਾ ਹੈ।੪।

**ਅਰਥ:** (ਪ੍ਰਭੂ ਦੇ) ਹੁਕਮ ਵਿਚ (ਉਦੋਂ ਹੀ ਉਪਦੇਸ਼ ਰੂਪ) ਮੀਂਹ ਵੱਸਣ ਲਗ ਪਿਆ (ਜਦੋਂ) ਸੱਜਣ (ਪੁਰਸ਼) ਸੰਤਾਂ ਨੇ (ਪਰਮੇਸ਼ਰ) ਦਾ ਨਾਮ ਜਪਿਆ। ਨਾਮ ਸਿਮਰਨ ਦੀ ਬਰਕਤ ਨਾਲ (ਉਨ੍ਹਾਂ ਨੇ ਆਤਮਿਕ) ਸੀਤਲਤਾ, ਸ਼ਾਂਤੀ ਅਤੇ ਸਹਜ ਦਾ ਸੁਖ ਪਾ ਲਿਆ। (ਉਨ੍ਹਾਂ ਨੂੰ ਇਹ ਆਤਮਿਕ) ਠੰਢ ਪ੍ਰਭੂ ਨੇ ਆਪ (ਹੀ) ਪਾਈ ਹੈ ਜੀ।੧।

(ਉਸ ਪਰਮੇਸ਼ਰ ਨੇ) ਸਭ ਕੁਝ ਬਹੁਤ ਪੈਦਾ ਕਰ ਦਿੱਤਾ। ਪ੍ਰਭੂ ਨੇ ਕਿਰਪਾ ਕਰਕੇ (ਨਾਮ ਸਿਮਰਨ ਵਾਲੇ) ਸਮੂਹ (ਸੰਤ ਜਨਾਂ) ਨੂੰ ਰਜਾ ਦਿੱਤਾ। ਹੇ ਮੇਰੇ ਦਾਤਾ ਜੀਓ! (ਤੁਸੀਂ ਸਦਾ) ਅਟੁੱਟ ਦਾਤਾਂ ਬਖਸ਼ਦੇ ਹੋ (ਜਿਸ ਨਾਲ ਕਿ)) ਸਾਰੇ ਜੀਅ ਜੰਤ ਰੱਜੇ ਰਹਿੰਦੇ ਹਨ ਜੀ।੨।

(ਹੇ ਭਾਈ! ਉਹ) ਸਾਹਿਬ ਸਦੀਵੀਂ ਹੋਂਦ ਵਾਲਾ ਹੈ (ਉਸ ਦੀ) ਵਡਿਆਈ (ਵੀ ਸੱਚੀ ਹੈ)। ਗੁਰੂ ਦੀ ਕਿਰਪਾ ਨਾਲ (ਮੈਂ ਉਸ ਨੂੰ) ਸਦਾ ਸਿਮਰਦਾ ਹਾਂ। (ਸਿਮਰਨ ਦਾ ਸਦਕਾ) ਜਨਮ ਮਰਣ ਦਾ ਡਰ (ਅਤੇ ਸਰੀਰਕ) ਮੋਹ ਕਟੇ ਗਏ ਹਨ, ਚਿੰਤਾਂ (ਅਤੇ) ਦੁਖ ਕਲੇਸ਼ (ਸਭ) ਨਾਸ਼ ਹੋ ਗਏ ਹਨ।੩।

ਨਾਨਕ (ਹੁਣ) ਹਰ ਸੁਆਸ ਨਾਲ (ਪ੍ਰਭੂ ਨੂੰ) ਯਾਦ ਕਰ ਰਿਹਾ ਹੈ। (ਉਸ ਦਾ ਪਾਵਨ) ਨਾਮ ਸਿਮਰਦਿਆਂ ਸਾਰੇ ਫਾਹੇ ਕੱਟੇ ਗਏ ਹਨ। (ਉਸ ਆਸਾਂ ਪੂਰਨਹਾਰ ਪ੍ਰਭੂ ਨੇ) ਛਿਨ ਭਰ ਵਿਚ ਹੀ (ਮੇਰੀ ਸਾਰੀ) ਆਸਾ ਪੂਰੀ ਕਰ ਦਿੱਤੀ ਹੈ ਅਤੇ (ਹੁਣ ਮੇਰਾ ਮਨ) ਹਰੀ ਦੇ ਗੁਣ (ਬਾਰ ਬਾਰ) ਜਪ ਰਿਹਾ ਹੈ ਭਾਵ ਚੇਤੇ ਕਰ ਰਿਹਾ ਹੈ ਜੀ।੪।੨੭।੩੪।

## ਅਰਥ ਭੇਦ ਅਤੇ ਨਿਰਣੈ

**ਸਚਾ ਸਾਹਿਬੁ ਸਚੀ ਨਾਈ ॥**

ਇਸ ਪੰਕਤੀ ਵਿਚ 'ਨਾਈ' ਦੇ ਅਰਥ 'ਨਾਮ ਵਾਲਾ' ਨਹੀਂ ਹੋ ਸਕਦੇ ਕਿਉਂਕਿ 'ਸਚੀ' ਤੇ 'ਨਾਈ' ਦੋਵੇਂ ਪੁਲਿੰਗ ਨਹੀਂ, ਇਸਤ੍ਰੀਲਿੰਗ ਹਨ।

ਮਹਾਨ ਕੋਸ਼ ਵਿੱਚ ਇਸ ਪਦ ਦੇ ਅਰਥ ਇਉਂ ਅੰਕਿਤ ਹਨ- 'ਨਾਈ-ਸੰਗਯਾ-ਨਾਪਿਤ, ਨਹੁੰ ਲਾਹੁਣ ਅਤੇ ਭਾਂਡੇ ਮਾਂਜਣ ਆਦਿ ਸੇਵਾ ਕਰਨ ਵਾਲਾ 'ਨਾਈ ਉਧਰਿਆ ਸੈਨ ਸੇਵ' (ਬਸੰਤ ਮ: ੫), ੨. ਵਿ-ਨਾਮ ਵਾਲਾ, ਨਾਮੀ 'ਵਾਹੁ ਵਾਹੁ ਸਚੇ ਪਾਤਿਸਾਹ ਤੂੰ ਸਚੀ ਨਾਈ' (ਵਾਰ ਰਾਮਕਲੀ ੧, ਮ: ੩)। ੩. ਨਾਮ ਕਰ ਕੇ, ਨਾਮ ਸੇ, ਨਾਮ ਦੁਆਰਾ 'ਤੀਰਥ ਅਠਸਠਿ ਮਜਨੁ ਨਾਈ' (ਮੁਲ ਮ: ੪)। ੪. ਨਾਮੋ ਮੈਂ, ਨਾਮ ਵਿਚ, 'ਜੂਠਿ ਨ ਅੰਨੀ, ਜੂਠਿ ਨ ਨਾਈ' (ਵਾਰ ਸਾਰੰਗ ਮ: ੧)। ਨਾਮਾਂ ਦੀ ਅਪਵਿਤਰਤਾ ਹਿੰਦੂ ਧਰਮ ਸ਼ਾਸਤਰ ਵਿੱਚ ਮੰਨੀ ਹੈ, ਦੇਖੋ ਮਨੁ ਅ: ੩ ਸ. -੯। ੫. ਨਿਵਾ ਕੇ, ਝੁਕਾਅ ਕੇ 'ਤੁਰਕ ਮੂਏ ਸਿਰੁ ਨਾਈ' (ਸੋਰਠਿ ਕਬੀਰ ਜੀ)। ੬. ਮੌਤ ਦਾ ਸੁਨੇਹਾ ਪੁਚਾਣ ਵਾਲਾ।'

ਭਾਈ ਕਾਨ੍ਹ ਸਿੰਘ ਜੀ ਨੇ ਭਾਵੇਂ 'ਨਾਈ' ਦੇ ਅਰਥ 'ਵਡਿਆਈ' ਨਹੀਂ ਦਿੱਤੇ ਪਰ 'ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ' ਵਾਲੇ ਕੋਸ਼ ਵਿੱਚੋਂ ਉਪਰੋਕਤ ਅਰਥਾਂ ਤੋਂ ਇਲਾਵਾ

ਇਹ ਅਰਥ ਕੀਤੇ ਹੋਏ ਮਿਲਦੇ ਹਨ:-

3. 'ਫਾਰਸੀ-ਨਾਈਦਨ। (ਵਡਯਾਈ ਕਰਨੀ) ਵਡਿਆਈ।'

ਯਥਾ- ਪਾਕੀ ਨਾਈ ਪਾਕ ।

ਕਿਸੇ ਵਿਸ਼ੇਸ਼ਣ ਦਾ ਉਹੀ ਲਿੰਗ ਹੁੰਦਾ ਹੈ ਜੋ ਉਸ ਨਾਂਵ ਦਾ। 'ਸਾਚੁ ਨਾਇ' ਵਿਚ 'ਸਚੇ ਨਾਉ ਵਾਲਾ' ਅਰਥ ਹੋਣਗੇ ਪਰ 'ਸਾਚੀ, ਨਾਈ' ਦੇ ਅਰਥ 'ਸਚੀ ਵਡਿਆਈ' ਹੀ ਠੀਕ ਫਬਦੇ ਹਨ। ਇਸ ਵਿੱਚ ਸੰਦੇਹ ਨਹੀਂ ਕਿ ਜਪੁਜੀ ਸਾਹਿਬ ਵਿੱਚ 'ਸਾਚੀ ਨਾਈ' ਦੇ ਅਰਥ 'ਸਚੇ ਨਾਮ ਕਰਕੇ ਕੀਤੇ ਸਨ ਪਰ 'ਸਾਚੀ ਨਾਈ' ਦੇ ਅਰਥ 'ਸੱਚੀ ਵਡਿਆਈ' ਵਧੇਰੇ ਢੁਕਵੇਂ ਹਨ।

**ਨੋਟ** : ਇਸ ਸਾਰੇ ਸ਼ਬਦ ਦੇ ਅਰਥ ਕਰਨ ਵਾਲੇ ਟੀਕਾਕਾਰਾਂ ਨੇ 'ਕਾਲ' ਵਲ ਧਿਆਨ ਨਹੀਂ ਦਿੱਤਾ ਜਿਸ ਕਰਕੇ ਕਿਸੇ ਟੀਕਾਕਾਰ ਦੇ ਅਰਥ ਇਕ ਦੂਜੇ ਨਾਲ ਨਹੀਂ ਮਿਲਦੇ। 'ਸਾਜਨ ਸੰਤ ਮਿਲਿ ਨਾਮੁ ਜਪੇਹਾ' ਦੇ ਅਰਥ ਕਿਸੇ ਟੀਕਾਕਾਰ ਨੇ 'ਆਉ ਸਜਣ ਸੰਤ ਜਨੋ ਮਿਲ ਕੇ ਪ੍ਰਭੂ ਦਾ ਨਾਮ ਜਪੀਏ' ਅਤੇ ਕਿਸੇ ਨੇ 'ਗੁਰਮੁਖ ਬੰਦੇ ਮਿਲ ਕੇ ਪਰਮਾਤਮਾ ਦਾ ਨਾਮ ਜਪਦੇ ਹਨ' ਕਰ ਦਿੱਤੇ ਹਨ। ਇਸ ਤਰ੍ਹਾਂ ਦੀ ਭਿੰਨਤਾ ਭਰੀ ਅਰਥਾਵਲੀ ਪਾਠਕਾਂ ਨੂੰ ਸਹੀ ਸੇਧ ਦੇਣ ਵਿੱਚ ਸਫਲ ਨਹੀਂ ਹੋ ਸਕਦੀ।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸਤਿਗੁਰੂ ਦੇ ਰੂਪ ਵਿਚ ਬਦਲ ਹੋ ਕੇ ਜਦੋਂ ਉਪਦੇਸ਼ ਰੂਪੀ ਵਰਖਾ ਕਰਦਾ ਹੈ, ਤਾਂ ਜਗਿਆਸੂਆਂ ਨੂੰ ਹਰ ਤਰ੍ਹਾਂ ਨਾਲ ਠੰਢ ਪੈ ਜਾਂਦੀ ਹੈ। ਨਾਮ-ਰਸੀਏ ਨਾਮ ਦਾ ਅਨੰਦ ਮਾਣਦੇ ਹਨ ਜਦੋਂ ਕਿ ਮਾਇਕ ਬ੍ਰਿਤੀ ਵਾਲੇ ਅੰਨ ਧੰਨ ਬਹੁਤ ਉਪਜਣ ਨਾਲ ਸਰੀਰਕ ਸੁਖ ਭੋਗਦੇ ਹਨ। ਅਸਲ ਵਿਚ ਦਾਤੇ ਦਾ ਸੁਭਾਉ ਅਤੇ ਕਰਮ ਹੀ ਦਾਤਾਂ ਬਖਸ਼ਿਸ਼ ਕਰਨ ਵਾਲਾ ਹੈ। ਜਿਹੜਾ ਮਨੁੱਖ ਉਸ ਦੀਆਂ ਦਾਤਾਂ ਦਾ ਜਾਚਕ ਬਣ ਕੇ ਉਸ ਦੀ ਸਿਫਤਿ ਸਲਾਹ ਕਰਦਾ ਹੈ ਉਹ ਤ੍ਰਿਪਤ ਹੋ ਜਾਂਦਾ ਹੈ; ਉਸ ਦਾ ਦੁਖ ਸੁਖ ਅਤੇ ਹਉਮੈ ਦਾ ਵੱਡਾ ਰੋਗ ਸਭ ਦੂਰ ਹੋ ਜਾਂਦੇ ਹਨ। ਸਾਰੀ ਬਰਕਤ ਨਾਮ-ਸਿਮਰਨ ਦੀ ਹੀ ਹੈ ਜਿਸ ਮਨੁੱਖ ਦੇ ਹਿਰਦੇ ਵਿਚ ਨਾਮ ਪਰਵੇਸ਼ ਕਰ ਜਾਂਦਾ ਹੈ ਉਸ ਦੇ ਹਰ ਪ੍ਰਕਾਰ ਦੇ ਬੰਧਨ ਕੱਟੇ ਜਾਂਦੇ ਹਨ। ਜੇ ਅਸੀਂ ਚਾਹੁੰਦੇ ਕਿ ਸਾਡੇ ਮਾਇਕ ਬੰਧਨ ਖਿਨ ਵਿੱਚ ਕੱਟੇ ਜਾਣ ਤੇ ਸਰੀਰ ਵਿੱਚ ਸੁੱਖ ਦਾ ਨਿਵਾਸ ਹੋਵੇ ਤਾਂ ਸ਼ਾਂਤੀ ਦੀ ਪ੍ਰਾਪਤੀ ਲਈ ਸਾਨੂੰ ਲੋੜੀਂਦਾ ਨਾਮ-ਅਭਿਆਸ ਕਰਨਾ ਪਵੇਗਾ।

ਸੰਸਾਰ ਦੇ ਕਿਸੇ ਵੀ ਵੱਡੇ ਤੋਂ ਵੱਡੇ ਕੰਮ ਨੂੰ ਮਨੁੱਖ ਸਿਰੇ ਚਾੜ੍ਹ ਸਕਦਾ ਹੈ ਜੇ ਉਸ ਦੇ ਹਿਰਦੇ ਅੰਦਰ ਸ਼ਾਂਤੀ ਦਾ ਨਿਵਾਸ ਹੋਵੇ। ਇਹ ਅਮੋਲਕ ਗੁਣ ਜਿਸ ਮਨੁੱਖ ਵਿੱਚ ਹੈ ਉਹ ਮਾਣ ਵਡਿਆਈ ਪਾਉਂਦਾ ਹੈ ਕਿਉਂਕਿ ਮਨੁੱਖ ਦੇ ਸਾਰੇ ਉਚੇ ਗੁਣਾਂ ਵਿਚੋਂ ਸ਼ਾਂਤ-ਚਿਤ ਹੋਣਾ ਇਕ ਸ਼੍ਰੋਮਣੀ ਗੁਣ ਗਿਣਿਆ ਜਾਂਦਾ ਹੈ।

ਕੋਈ ਦੁਖ ਤਕਲੀਫ਼ ਆਵੇ, ਆਪਣੇ ਸਿਦਕ ਤੋਂ ਨਾ ਡੋਲਣਾ, ਮਨ ਅੰਦਰ ਘਬਰਾਹਟ ਨਾ ਆਉਣ ਦੇਣੀ, ਅਡੋਲ ਰਹਿਣਾ, ਧੀਰਜ ਨਾ ਛੱਡਣਾ, ਸਗੋਂ ਠੰਢੇ ਦਿਲ ਨਾਲ ਖਿੜੇ ਮੱਥੇ ਹਰ

ਮੁਸੀਬਤ ਨੂੰ ਸਹਾਰਨਾ, ਸਹੀ ਅਰਥਾਂ ਵਿੱਚ ਸ਼ਾਂਤੀ ਦਾ ਪ੍ਰਤੀਕ ਹੈ। ਅਜਿਹੀ ਅਵਸਥਾ ਵਿਚ ਵਿਚਰਨ ਵਾਲੇ ਧਰਮੀ ਬੰਦੇ ਹੀ ਵਾਹਿਗੁਰੂ ਜੀ ਦੇ ਦਰ ਤੇ ਪਰਵਾਨ ਹੁੰਦੇ ਹਨ। ਉਨ੍ਹਾਂ ਦੇ ਸਾਰੇ ਕਾਰਜ ਕਰਤਾ ਪੁਰਖ ਜੀ ਆਪ ਸਵਾਰਦੇ ਹਨ।

ਭਗਤ ਨਾਮ ਦੇਵ ਜੀ ਦੇ ਜੀਵਨ ਵਿਚ ਵਾਪਰੀ ਘਟਨਾ ਨੂੰ ਆਪਣੇ ਸਾਹਮਣੇ ਰਖੀਏ ਕਿ ਕਿਵੇਂ ਬਾਦਸ਼ਾਹ ਨੇ ਭਗਤ ਨਾਮਦੇਵ ਜੀ ਨੂੰ ਧਮਕੀ ਦਿੱਤੀ ਕਿ ਤੂੰ ਮੋਈ ਗਊ ਨੂੰ ਜਿਵਾਲ ਦੇ, ਵਰਨਾ ਤੈਨੂੰ ਕਤਲ ਕਰ ਦਿੱਤਾ ਜਾਵੇਗਾ। ਬਾਦਸ਼ਾਹ ਨੇ ਭਗਤ ਜੀ ਨੂੰ ਕਿਤਨੇ ਕਸ਼ਟ ਦਿੱਤੇ ਪਰ ਆਪ ਰਤਾ ਭਰ ਨਹੀਂ ਘਾਬਰੇ, ਸਗੋਂ ਸ਼ਾਂਤੀ ਨਾਲ ਉਤਰ ਦਿੱਤਾ:-

**ਬਾਦਿਸਾਹ ਐਸੀ ਕਿਉ ਹੋਇ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥**

**ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥ ੪ ॥**

ਭਗਤ ਨਾਮਦੇਵ ਜੀ ਦਾ ਉਤਰ ਸੁਣ ਕੇ ਬਾਦਸ਼ਾਹ ਨੂੰ ਬੜਾ ਗੁੱਸਾ ਚੜ੍ਹਿਆ। ਹੰਕਾਰ ਵਿਚ ਆ ਕੇ ਹਾਥੀ ਨੂੰ ਉਕਸਾਇਆ। ਨਾਮਦੇਵ ਜੀ ਦੀ ਮਾਂ ਮਸਤ ਹਾਥੀ ਨੂੰ ਵੇਖ ਕੇ ਰੋਣ ਲਗ ਪਈ ਅਤੇ ਪੁੱਤਰ ਨੂੰ ਕਹਿਣ ਲਗੀ "ਛੋਡਿ ਰਾਮ ਕੀ ਨ ਭਜਹਿ ਖੁਦਾਇ" ਪਰ ਨਾਮਦੇਵ ਨੇ ਕਿਹਾ 'ਨਾ ਹਉ ਤੇਰਾ ਪੂੰਗੜਾ, ਨਾ ਤੂੰ ਮੇਰੀ ਮਾਇ॥ ਪਿੰਡੁ ਪੜੈ, ਤਉ ਹਰਿ ਗੁਨ ਗਾਇ' ਇਹ ਆਖ ਕੇ ਬਸ ਨਹੀਂ ਕੀਤੀ, ਸਗੋਂ ਸਪਸ਼ਟ ਸ਼ਬਦਾਂ ਵਿੱਚ ਮਾਂ ਦੀ ਗਲ ਨੂੰ ਠੁਕਰਾ ਦਿੱਤਾ:-

**ਰੀਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥**

ਇਸ ਤਰ੍ਹਾਂ ਸਹਜ ਵਿਚ ਟਿਕੇ ਹੋਏ ਵਾਹਿਗੁਰੂ ਜੀ ਦਾ ਜਸ ਗਾਉਣ ਲਗ ਪਏ। ਇਸ ਦੇ ਫਲ ਸਰੂਪ ਪਰਮੇਸ਼ਰ ਜੀ ਨੇ ਗਊ ਜ਼ਿੰਦਾ ਕਰ ਦਿੱਤੀ। ਬਾਦਸ਼ਾਹ ਦੀ ਹਾਰ ਹੋਈ। ਭਗਤ ਜੀ ਦਾ ਨਾਮ ਸੰਸਾਰ ਵਿਚ ਉਚਾ ਹੋਇਆ, ਹਰ ਪਾਸੇ ਆਪ ਦੀ ਕੀਰਤੀ ਫੈਲੀ, ਜੈ ਜੈ ਕਾਰ ਹੋਈ। ਬਾਦਸ਼ਾਹ ਬਿਮਾਰ ਪੈ ਗਿਆ। ਬਾਦਸ਼ਾਹ ਤੇ ਕਾਜ਼ੀ ਨੇ ਭਗਤ ਜੀ ਤੋਂ ਮੁਆਫ਼ੀ ਮੰਗੀ:-

**ਬਖਸੀ ਹਿੰਦੂ, ਮੈ ਤੇਰੀ ਗਾਇ ॥**

ਇਸ ਸਾਰੀ ਵਚਿੱਤਰ ਕਲਾ ਨੂੰ ਵੇਖ ਕੇ ਨਾਮਦੇਵ ਦੇ ਮਨ ਵਿਚ ਹੰਕਾਰ ਨਹੀਂ ਆਇਆ ਸਗੋਂ ਸ਼ਾਂਤ ਚਿਤ ਰਹਿ ਕੇ ਬਾਦਸ਼ਾਂਹ ਨੂੰ ਆਖਿਆ -

**ਸਾਚਿ ਸੀਲਿ ਚਾਲਹੁ ਸੁਲਿਤਾਨ ॥**

ਸੋ, ਸ਼ਾਂਤੀ ਨਾਲ ਕੀਤੇ ਸਾਰੇ ਕੰਮ ਪਰਮੇਸ਼ਰ ਜੀ ਆਪ ਹੀ ਨੇਪਰੇ ਚਾੜ੍ਹਦੇ ਹਨ। ਜਦੋਂ ਤੱਕ ਕਠੋਰ ਮਨ ਗੁਰੂ ਦੇ ਸ਼ਬਦ ਨਾਲ ਵਿੰਨ੍ਹਿਆ ਨਹੀਂ ਜਾਂਦਾ, ਓਦੋਂ ਤੱਕ ਇਸ ਦੇ ਅੰਦਰ ਕੋਮਲਤਾ ਨਹੀਂ ਆ ਸਕਦੀ। ਗੁਰਵਾਕ ਹਨ:-

**ਮਨੁ ਕਠੋਰੁ ਸਬਦਿ ਭੇਦਿ ਤੂੰ, ਸਾਂਤਿ ਵਸੈ ਮਨਿ ਆਇ ॥**

**ਸਾਂਤੀ ਵਿਚਿ ਕਾਰ ਕਮਾਵਣੀ, ਸਾ ਖਸਮੁ ਪਾਏ ਥਾਇ ॥** [ਪੰਨਾ ੫੫੧

ਸ਼ਾਂਤੀ, ਭਗਤੀ, ਸਿਮਰਨ ਤੇ ਸੇਵਾ ਇਹ ਸਾਰੀਆਂ ਵਸਤਾਂ ਸਤਿਗੁਰੂ ਤੋਂ ਪ੍ਰਾਪਤ ਹੁੰਦੀਆਂ ਹਨ। ਜਿਥੇ ਫੁਰਨੇ ਅਥਵਾ ਸੰਕਲਪਾਂ ਵਿਕਲਪਾਂ ਦੀ ਘੜਮਸ ਮਚੀ ਹੋਵੇ ਉਸ ਦੇ ਹਿਰਦੇ

ਵਿੱਚ ਸ਼ਾਂਤੀ ਲਈ ਥਾਂ ਕਿਥੇ? ਜਿਥੇ ਅਹੰਕਾਰ ਹੋਵੇ, ਵਿਕਾਰ ਹੋਣ, ਉਥੇ ਸ਼ਾਂਤੀ ਦਾ ਨਿਵਾਸ ਨਹੀਂ ਹੋ ਸਕਦਾ, ਚਾਹੇ ਉਹ ਕਿਉਂ ਨਾ ਕਿਸੇ ਗੁਫ਼ਾ ਅੰਦਰ ਹੀ ਜਾ ਵਸੇ। ਇਹ ਸੁਭਾਵਕ ਹੈ ਕਿ ਜਿਥੇ ਵੀ ਮਨੁੱਖ ਜਾਏ, ਸੰਕਲਪ, ਵਿਕਲਪ ਤੇ ਫੁਰਨੇ ਉਸ ਨੇ ਨਾਲ ਹੀ ਜਾਂਦੇ ਹਨ। ਜਦੋਂ ਤੱਕ ਫੁਰਨੇ ਉਸ ਦੇ ਨਾਲ ਹਨ। ਅਥਵਾ ਫੁਰਨਿਆਂ ਦਾ ਅਭਾਵ ਨਹੀਂ ਹੁੰਦਾ, ਸ਼ਾਂਤੀ ਤੇ ਇਕਾਂਤ ਦੀ ਘੜੀ ਪ੍ਰਾਪਤ ਨਹੀਂ ਹੋ ਸਕਦੀ। ਨਿਰਬਾਣ ਕੀਰਤਨ ਕਰਨ ਅਤੇ ਸੁਣਨ ਨਾਲ ਗੁਰੂ ਦੀ ਕਿਰਪਾ ਦੁਆਰਾ ਫੁਰਨਿਆਂ ਦਾ ਅਭਾਵ ਹੋ ਜਾਂਦਾ ਹੈ।

ਸ਼ਾਂਤੀ ਮਨੁੱਖ ਨੂੰ ਨਿਰਭੈ ਕਰ ਦਿੰਦੀ ਹੈ, ਉਸਦਾ ਕੋਈ ਵੈਰੀ ਨਹੀਂ ਰਹਿੰਦਾ। ਉਹ ਅਨੰਦ ਸਰੂਪ ਵਿਚ ਵਿਚਰਦਾ ਹੈ। ਜਿਵੇਂ ਤਪਦੀ ਧਰਤੀ ਵਰਖਾ ਨਾਲ ਠੰਢੀ ਹੋ ਜਾਂਦੀ ਹੈ, ਤਿਵੇਂ ਸ਼ਾਂਤੀ ਵਾਲੇ ਮਨੁੱਖ ਦੇ ਹਿਰਦੇ ਵਿੱਚ ਸ਼ਬਦ, ਸਪਰਸ਼, ਰੂਪ, ਰਸ, ਗੰਧ, ਰਾਗ, ਦ੍ਵੈਖ਼ ਲਈ ਕੋਈ ਥਾਂ ਨਹੀਂ ਹੁੰਦੀ। ਅਜਿਹਾ ਮਨੁੱਖ ਸ਼ਾਂਤੀ ਦਾ ਮਸੀਹਾ ਹੁੰਦਾ ਹੈ। ਜਿਵੇਂ ਸੂਰਜ ਚੜ੍ਹਿਆਂ ਹਨੇਰਾ ਮਿੱਟ ਜਾਦਾ ਹੈ ਤਿਵੇਂ ਨਾਮ ਦੀ ਪ੍ਰਾਪਤੀ ਨਾਲ ਸਾਰੇ ਦੁੱਖ ਕਲੇਸ਼ ਨਾਸ਼ ਹੋ ਜਾਦੇ ਹਨ। ਮਨੁੱਖ ਨਿਰਵਿਕਾਰ ਤੇ ਨਿਰਅਲੰਬ ਹੋ ਜਾਦਾ ਹੈ। ਓਹ ਜਲ ਵਿਚ ਕਮਲ ਵਾਂਗ ਨਿਰਲੇਪ ਹੁੰਦਾ ਹੋਇਆ ਇਕ ਰਸ ਅਤੇ ਇਕ ਰੰਗ ਵਿਚ ਵਿਚਰ ਕੇ ਚੜ੍ਹਦੀਕਲਾ ਵਾਲਾ ਜੀਵਨ ਬਤੀਤ ਕਰਦਾ ਹੋਇਆ ਗੁਰੂ ਘਰ ਦੀਆਂ ਖ਼ੁੱਸ਼ੀਆਂ ਮਾਣਦਾ ਹੈ।

**ਮਾਝ ਮਹਲਾ ੫ ॥ ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥ ਗਾਵਤ ਸੁਣਤ ਸਭੇ ਹੀ ਮੁਕਤੇ, ਸੋ ਧਿਆਈਐ ਜਿਨਿ ਹਮ ਕੀਏ ਜੀਉ ॥ ੧ ॥ ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ, ਸੇਈ ਫਲ ਪਾਵਹਿ ॥ ਸਿਮਰਿ ਸਾਹਿਬੁ ਸੋ ਸਚੁ ਸੁਆਮੀ, ਰਿਜਕੁ ਸਭਸੁ ਕਉ ਦੀਏ ਜੀਉ ॥ ੨ ॥ ਨਾਮੁ ਜਪਤ, ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ, ਹਰਿ ਹਰਿ ਧਿਆਈਐ ॥ ਜਿਨਿ ਸੇਵਿਆ ਸੋ ਪਾਰਗਿਰਾਮੀ, ਕਾਰਜ ਸਗਲੇ ਥੀਏ ਜੀਉ ॥ ੩ ॥ ਆਇ ਪਇਆ, ਤੇਰੀ ਸਰਣਾਈ ॥ ਜਿਉ ਭਾਵੈ, ਤਿਉ ਲੈਹਿ ਮਿਲਾਈ ॥ ਕਰਿ ਕਿਰਪਾ ਪ੍ਰਭ ਭਗਤੀ ਲਾਵਹੁ, ਸਚੁ ਨਾਨਕ ਅੰਮ੍ਰਿਤੁ ਪੀਏ ਜੀਉ॥੪॥੨੮॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ**: ਗਾਵਹੰ, ਪਾਵਹਿੰ, ਜਿਉਂ, ਤਿਉਂ।

**ਨੋਟ** : 'ਲੈਹਿ' ਨੂੰ 'ਲੈਹਿੰ' ਬਿੰਦੀ ਸਹਿਤ ਨਹੀਂ ਉਚਾਰਨਾ ।

**ਪਦ ਅਰਥ**: ਮਿਲ ਗਾਵਹ-ਮਿਲ ਕੇ ਗਾਈਏ। ਅਗਮ-ਅਪਹੁੰਚ। ਅਪਾਰੇ-ਪਾਰ ਤੋਂ

ਰਹਿਤ, ਬੇਅੰਤ। ਥੀਏ-ਹੋਏ। ਲੈਹਿ ਮਿਲਾਈ-ਮਿਲਾ ਲੈ। ਪ੍ਰਭ-ਪ੍ਰਭੂ!।

**ਅਰਥ:** ਆਉ (ਮੇਰੇ) ਸੰਤ ਸਜਣ (ਸਤਿਸੰਗੀਓ) ਮਿੱਤਰ ਪਿਆਰੇ (ਜੀਓ! ਅਸੀਂ ਸਾਰੇ ਰਲ) ਮਿਲ ਕੇ (ਉਸ) ਅਪਹੁੰਚ ਅਤੇ ਪਾਰ ਰਹਿਤ (ਪ੍ਰਭੂ ਪਿਆਰੇ) ਦੇ ਗੁਣ ਗਾਈਏ। (ਕਿਉਂਕਿ ਉਸ ਦੇ ਗੁਣ) ਗਾਉਣ ਵਾਲੇ ਅਤੇ ਸੁਣਨ ਵਾਲੇ ਸਾਰੇ (ਜੀਵ ਭਰਮ ਅਤੇ ਮੋਹ ਦੇ ਬੰਧਨਾਂ ਤੋਂ) ਮੁਕਤ (ਹੋ ਗਏ ਹਨ; ਇਸ ਲਈ ਆਉ ਅਸੀਂ ਵੀ) ਉਸ (ਸਮਰਥ ਪ੍ਰਭੂ) ਨੂੰ ਧਿਆਈਏ ਜਿਸ ਨੇ ਅਸੀਂ (ਸਾਰੇ ਜੀਵ ਪੈਦਾ) ਕੀਤੇ ਹਨ ਜੀ।੧।

(ਪਰਮੇਸ਼ਰ ਦੇ ਗੁਣ ਗਾਉਣ ਵਾਲਿਆਂ ਦੇ) ਜਨਮ ਜਨਮਾਂਤਰਾਂ ਦੇ ਪਾਪ (ਨਾਸ਼ ਹੋ) ਜਾਂਦੇ ਹਨ, (ਅਤੇ ਉਹ ਆਪਣੇ) ਮਨ ਵਿਚ ਜੋ ਫਲ ਵੀ ਚਿਤਵਦੇ ਹਨ ਉਹੀ ਫਲ ਪ੍ਰਾਪਤ ਕਰ ਲੈਂਦੇ ਹਨ (ਇਸ ਲਈ ਹੇ ਜੀਵ! ਤੂੰ) ਉਸ ਸੱਚੇ (ਸਦਾ ਥਿਰ ਰਹਿਣ ਵਾਲੇ) ਮਾਲਕ ਨੂੰ ਯਾਦ ਕਰ (ਜਿਸ ਨੇ ਕਿ) ਸਾਰਿਆਂ ਨੂੰ ਰਿਜ਼ਕ ਦਿੱਤਾ ਹੋਇਆ ਹੈ ਜੀ।੨।

(ਹੇ ਭਾਈ!) ਨਾਮ ਜਪਦਿਆਂ ਹਰ ਪ੍ਰਕਾਰ ਦਾ ਸੁਖ ਪਾ ਲਈਦਾ ਹੈ। (ਬਾਰ ਬਾਰ) ਹਰੀ ਦਾ ਨਾਮ (ਰਟਨ ਨਾਲ) ਹਰ ਪ੍ਰਕਾਰ ਦਾ ਡਰ ਮਿੱਟ ਜਾਂਦਾ ਹੈ। ਜਿਸ (ਮਨੁੱਖ) ਨੇ (ਅਜਿਹੇ ਸਰਬ ਸ਼ਕਤੀਮਾਨ ਹਰੀ ਨੂੰ ਯਾਦ ਕੀਤਾ ਹੈ (ਮਾਨੋ) ਉਹ (ਸੰਸਾਰ ਸਾਗਰ ਤੋਂ) ਪਾਰ (ਹੋ ਗਿਆ ਹੈ ਅਤੇ ਉਸ ਦੇ) ਸਾਰੇ (ਆਰਥਿਕ ਅਤੇ ਪਰਮਾਰਥਕ) ਕਾਰਜ (ਸਿਧ) ਹੋ ਗਏ ਹਨ ਜੀ।੩।

ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਮੈਂ) ਤੇਰੀ ਸ਼ਰਣ ਵਿਚ ਆ ਪਿਆ ਹਾਂ। ਜਿਵੇਂ (ਤੈਨੂੰ) ਭਾਵੇਂ ਉਸੇ ਤਰ੍ਹਾਂ ਹੀ (ਮੈਨੂੰ ਆਪਣੇ ਨਾਲ) ਮਿਲਾ ਲੈ। ਕਿਰਪਾ ਕਰਕੇ (ਆਪਣੀ) ਭਗਤੀ ਵਿਚ (ਲਾ) ਲਵੋ ਜੀ (ਤਾਂ ਜੋ ਤੇਰਾ) ਸਚ ਰੂਪ ਅੰਮ੍ਰਿਤ ਪੀਂਦੇ ਰਹੀਏ ਜੀ।੪।੨੮।੩੫।

## ਅਰਥ ਭੇਦ ਅਤੇ ਨਿਰਣੈ

**ਕਰਿ ਕਿਰਪਾ ਪ੍ਰਭ ਭਗਤੀ ਲਾਵਹੁ,**
**ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥**

ਇਸ ਪੰਕਤੀ ਦੇ ਅਰਥ ਪ੍ਰੋ. ਸਾਹਿਬ ਸਿੰਘ ਜੀ ਨੇ ਬਾਕੀ ਟੀਕਾਕਾਰਾਂ ਨਾਲੋਂ ਵਿਲੱਖਣ ਰੂਪ ਵਾਲੇ ਅਰਥ ਕੀਤੇ ਹਨ:-

"ਹੇ ਪ੍ਰਭੂ! ਜਿਸ ਮਨੁੱਖ ਨੂੰ ਤੂੰ ਕਿਰਪਾ ਕਰਕੇ ਆਪਣੀ ਭਗਤੀ ਵਿਚ ਜੋੜਦਾ ਹੈਂ ਉਹ ਤੇਰਾ ਸਦਾ ਥਿਰ ਰਹਿਣ ਵਾਲਾ ਨਾਮ ਅੰਮ੍ਰਿਤ ਪੀਂਦਾ ਰਹਿੰਦਾ ਹੈ।"

**ਨਿਰਣੈ:** ਉਪਰੋਕਤ ਪੰਕਤੀ ਤੋਂ ਪਹਿਲਾਂ ਸਰਣਾਈ, ਮਿਲਾਈ ਦੇ ਅਰਥਾਂ ਦਾ ਸਰੂਪ ਜੋ ਪ੍ਰੋਫੈਸਰ ਸਾਹਿਬ ਜੀ ਨੇ ਪਾਠਕਾਂ ਦੇ ਸਾਹਮਣੇ ਰਖਿਆ ਹੈ ਉਹ ਉਪਰੋਕਤ ਅਰਥਾਂ ਨਾਲ ਮੇਲ ਨਹੀਂ ਖਾਂਦਾ, ਜੋ ਕਿ ਇਸ ਪ੍ਰਕਾਰ ਹੈ:-

"ਹੇ ਨਾਨਕ! (ਆਖ - ਹੇ ਪ੍ਰਭੂ!) ਮੈਂ ਆ ਕੇ ਤੇਰੀ ਸ਼ਰਨ ਪਿਆ ਹਾਂ। ਜਿਵੇਂ ਹੋ ਸਕੇ ਮੈਨੂੰ ਆਪਣੇ ਚਰਨਾਂ ਵਿਚ ਜੋੜ ਲੈ।"

ਇਸ ਅਨੁਸਾਰ ਜੇ ਆਪ ਪਹਿਲੇ ਅਰਥ ਵੀ ਅਨਯ ਪੁਰਖ ਵਿਚ ਕਰਦੇ ਤਾਂ ਅਰਥਾਂ ਦਾ ਸੁਮੇਲ ਹੋ ਸਕਦਾ ਸੀ ਪਰ ਇਸ ਤਰ੍ਹਾਂ ਦੇ ਅਰਥ ਵਿਆਕਰਣ ਦੇ ਨੇਮਾਂ ਅਨੁਸਾਰ ਭੁਲੇਖਾ ਪਾਊ ਹਨ।

'ਲਾਵਹੁ' ਦੇ ਅਰਥ ਲਾਉਂਦੇ ਹੋ ਕਰਨੇ ਠੀਕ ਨਹੀਂ ਕਿਉਂਕਿ ਇਥੇ ਉਪਰੋਕਤ ਪੰਕਤੀ ਬੇਨਤੀ ਰੂਪ ਵਿਚ ਹੈ ਕਿ 'ਹੇ ਪ੍ਰਭੂ! ਕਿਰਪਾ ਕਰਕੇ ਮੈਨੂੰ ਭਗਤੀ ਵਿਚ ਲਾਵੋ।' ਹਾਂ, ਅਨਯ ਪੁਰਖ ਵਿਚ 'ਲਾਉਂਦੇ ਹੋ' ਅਰਥ ਕਰਨੇ ਠੀਕ ਮੰਨੇ ਜਾ ਸਕਦੇ ਸਨ।

## ਸਾਰੰਸ਼ ਅਤੇ ਸਿਧਾਂਤ

### *(ਗੁਰਮਤਿ ਭਗਤੀ ਦਾ ਸੰਕਲਪ)*

**ਏਕਾ ਭਗਤਿ ਏਕੋ ਹੈ ਭਾਉ॥ ਬਿਨੁ ਭੈ ਭਗਤੀ ਆਵਉ ਜਾਉ ॥** [ਪੰਨਾ ੧੧੮੮

ਪ੍ਰਭੂ ਪ੍ਰਾਪਤੀ ਲਈ 'ਭਗਤੀ' ਇਕ ਪ੍ਰਮਾਣੀਕ ਸਾਧਨ ਹੈ ਜੋ ਭਾਰਤ ਦੇ ਰਿਸ਼ੀਆਂ ਮੁਨੀਆਂ ਤੋਂ ਸੀਨਾ ਬਸੀਨਾ ਚਲਦਾ ਆ ਰਿਹਾ ਹੈ। ਵੇਦਾਂ ਅਤੇ ਉਪਨਿਸ਼ਦਾਂ ਵਿਚ ਭਗਤੀ ਪ੍ਰੇਰਨਾ ਦੇ ਮੰਤਰ ਮਿਲਦੇ ਹਨ। ਭਗਵਤ ਗੀਤਾ, ਭਾਗਵਤ ਪੁਰਾਨ, ਤੁਲਸੀ ਰਾਮਾਇਣ ਅਤੇ ਹੋਰ ਗ੍ਰੰਥਾਂ ਵਿਚ ਵੀ ਭਗਤੀ ਬਾਰੇ ਸ੍ਰੇਸ਼ਟ ਉਪਦੇਸ਼ ਉਪਲਬਧ ਹਨ। ਭਗਤੀ ਦਾ ਆਰੰਭ ਕਿਸ ਕਾਲ ਤੋਂ ਹੋਇਆ, ਇਸ ਬਾਰੇ ਪੂਰੇ ਅੰਕੜੇ ਦੇਣੇ ਸੰਭਵ ਨਹੀਂ। ਗੁਰਬਾਣੀ ਅਨੁਸਾਰ ਭਗਤੀ ਦਾ ਆਰੰਭ ਆਦਿ ਕਾਲ ਭਾਵ ਜਦੋਂ ਤੋਂ ਪ੍ਰਕਿਰਤੀ ਹੋਂਦ ਵਿਚ ਆਈ ਹੈ, ਓਦੋਂ ਤੋਂ ਹੀ ਸਿੱਧ ਹੁੰਦਾ ਹੈ ਕਿਉਂਕਿ ਪੌਣ ਪਾਣੀ ਤੇ ਅਗਨੀ ਸਾਰੇ ਤੱਤ ਹੀ ਕਰਤਾ ਪੁਰਖ ਦੇ ਹੁਕਮ ਵਿਚ ਚੱਲ ਰਹੇ ਹਨ, ਮਾਨੋਂ ਉਸ ਦੀ ਭਗਤੀ ਕਰ ਰਹੇ ਹਨ:-

**ਪਉਣ ਪਾਣੀ ਬੈਸੰਤਰੋ, ਹੁਕਮਿ ਕਰਹਿ ਭਗਤੀ॥** [ਪੰਨਾ ੯੪੮

ਭਗਤੀ ਦੀ ਪਰਿਭਾਸ਼ਾ ਲਈ ਆਦਿ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ ਭਗਤੀ, ਭਗਤਿ, ਭਗਤ ਅਤੇ ਭਗਤੇ ਆਦਿ ਸ਼ਬਦ ਸਰੂਪਾਂ ਦਾ ਪ੍ਰਯੋਗ ਕੀਤਾ ਹੋਇਆ ਮਿਲਦਾ ਹੈ। ਇਹ ਸ਼ਬਦ ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਅਨੁਸਾਰ ਆਪੋ ਆਪਣੀ ਥਾਂ ਤੇ ਵੱਖੋ ਵੱਖਰੇ ਅਰਥ ਨਿਰੂਪਣ ਕਰਦੇ ਹਨ। ਭਗਤੀ ਸ਼ਬਦ ਦੀ ਉਤਪਤੀ ਸੰਸਕ੍ਰਿਤ ਦੇ 'ਭਜ' ਸ਼ਬਦ ਤੋਂ ਹੋਈ ਮੰਨੀ ਜਾਂਦੀ ਹੈ, ਜਿਸਦੇ ਅਰਥ ਹਨ ਅਰਾਧਨਾ, ਉਪਾਸ਼ਨਾ, ਪੂਜਾ, ਸੇਵਾ ਆਦਿ। ਗੁਰਬਾਣੀ ਵਿੱਚੋਂ 'ਭਗਤੀ' ਦੀ ਪਰਿਭਾਸ਼ਾ ਦੇ ਇਉਂ ਦਰਸ਼ਨ ਹੁੰਦੇ ਹਨ:-

(ੳ) **ਹਰਿ ਭਗਤਿ ਹਰਿ ਕਾ ਪਿਆਰੁ ਹੈ, ਜੇ ਗੁਰਮੁਖਿ ਕਰੇ ਬੀਚਾਰੁ ॥**
**ਪਾਖੰਡਿ ਭਗਤਿ ਨ ਹੋਵਈ, ਦੁਬਿਧਾ ਬੋਲੁ ਖੁਆਰੁ ॥** [ਪੰਨਾ ੨੮

(ਅ) **ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥**
**ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥**
**ਗੁਰ ਕੈ ਸਬਦਿ ਸਦਾ ਹਰਿ ਧਿਆਏ,**
**ਏਹਾ ਭਗਤਿ ਹਰਿ ਭਾਵਣਿਆ ॥** [ਪੰਨਾ ੧੨੨

**(ੲ) ਕਲਿ ਕੀਰਤਿ ਸਬਦੁ ਪਛਾਨੁ ॥**
**ਏਹਾ ਭਗਤਿ, ਚੂਕੈ ਅਭਿਮਾਨੁ ॥** [ਪੰਨਾ ੪੨੪

ਗੁਰਮਤਿ ਅਨੁਸਾਰ ਭਗਤੀ ਕਿਸੇ ਪ੍ਰਕਾਰ ਦੇ ਕਰਮ ਕਾਂਡ, ਹਠ-ਜੋਗ, ਨਿਰਤਕਾਰੀ ਜਾਂ ਅਰਚਾ-ਪੂਜਾ ਦਾ ਨਾਮ ਨਹੀਂ। ਪ੍ਰਭੂ ਨਾਲ ਜੁੜਨ ਦੀ ਜੀਵਨ-ਜਾਚ ਜੋ ਗੁਰੂ ਦੇ ਗਿਆਨ ਰਸ ਨਾਲ ਗੁੱਧੀ ਹੋਵੇ ਭਗਤੀ ਦੀ ਪ੍ਰਤੀਕ ਹੈ। ਗੁਰੂ ਗਿਆਨ ਤੋਂ ਵਿਹੂਣਾ ਭਗਤੀ ਦਾ ਗੀਤ, ਫੋਕੀ ਫਿਲਾਸਫੀ ਵਾਂਗੂੰ ਨਿਰੱਸਾ ਹੈ। ਭਗਤ ਰਤਨਾਵਲੀ ਵਿੱਚ ਭਗਤੀ ਤੇ ਗਿਆਨ ਦੇ ਸੁਮੇਲ ਨੂੰ ਪੜ੍ਹ ਕੇ ਮਨੁੱਖੀ ਮਨ ਦੀ ਨਿਸ਼ਾ ਹੋ ਜਾਂਦੀ ਹੈ:-

"ਭਾਈ ਜੇਠਾ ਸੇਠ ਗੁਰੂ ਦੇ ਦੁਆਰੇ ਰਹੇ ਤੇ ਗੁਰਾਂ ਦੀ ਸੇਵਾ ਟਹਿਲ ਕਰੇ, ਤੇ ਉਸ ਛੇਵੀਂ ਪਾਤਸ਼ਾਹੀ ਥੀਂ ਪੁਛਿਆ, ਜੀ ਸੱਚੇ ਪਾਤਸ਼ਾਹ! ਕਈ ਕਹਿੰਦੇ ਹਨ ਜੁ ਗਿਆਨ ਇਸ ਨੂੰ ਹੋਏ ਤਾਂ ਭਗਤਿ ਦਾ ਕਿਆ ਹੈ? ਗਿਆਨ ਹੀ ਇਸ ਦਾ ਉਧਾਰ ਕਰਦਾ ਹੈ। ਬਚਨ ਹੋਇਆ ਗਿਆਨ ਭਗਤਿ ਥੀਂ ਬਿਨਾ ਸ਼ੋਭਾ ਨਹੀਂ ਪਾਂਵਦਾ, ਪਿੰਗਲਾ ਹੈ, ਜੈਸੇ ਘ੍ਰਿਤ ਬਾਸਨ ਨੂੰ ਭੀ ਤੇ ਸਰੀਰ ਨੂੰ ਭੀ ਸਨਿਗਧ ਕਰਦਾ ਹੈ, ਤੇ ਬਹੁਤ ਪੀਵਣ ਕਰ ਜਲਾਬ ਲਗਦਾ ਹੈ, ਜੇ ਕਫ ਹੋਂਦੀ ਹੈ ਤਾਂ ਖਾਂਸੀ ਉਤਪੰਨ ਕਰਦਾ ਹੈ, ਚਾਰ ਔਗੁਣ ਹੁੰਦੇ ਹੈਨ, ਜੇ ਮਿਸ਼ਰੀ ਨਾਲ ਮਿਲਾ ਕੇ ਖਾਈਦਾ ਹੈ ਤਾਂ ਮੂੰਹ ਭੀ ਮਿੱਠਾ ਹੁੰਦਾ ਹੈ ਤੇ ਖਾਂਸੀ ਭੀ ਨਹੀਂ ਹੁੰਦੀ ਤੇ ਪੇਟ ਵੀ ਨਹੀਂ ਚਲਦਾ ਤੇ ਛਾਤੀ ਤੇ ਬੋਝ ਭੀ ਨਹੀਂ ਹੋਂਦਾ। ਤੈਸੇ ਰੁਖੇ ਗਿਆਨ ਕਰ ਕਹਿੰਦਾ ਹੈ, 'ਮੈਂ ਹੀ ਬ੍ਰਹਮ ਹਾਂ' ਪ੍ਰਿਥਮੇ-ਏਹ ਬਚਨ ਸ਼ੋਭਾ ਨਹੀਂ ਪਾਂਦਾਂ ਤੇ ਦੂਸਰਾ ਜਾਣੀਂਦਾ ਹੈ ਜੋ ਨਰਕ ਸੁਰਗ ਝੂਠ ਹੈਨ। ਜੇ ਵਿਖਾਈ ਹੋਂਦਾ ਹੈ ਤਾਂ ਵਿਖਿਆ ਵਿਚ ਨਿਰਭੈ ਹੋਇ ਕੈ ਪਾਪ ਕਰਨ ਲਗਦਾ ਹੈ, ਤੇ ਕੱਚਾ ਹੋਂਦਾ ਹੈ, ਤੇ ਛਾਤੀ ਦਾ ਬੋਝ ਏਹੁ ਹੈ ਜੋ ਆਪਣੇ ਸਮਾਨ ਕਿਸੇ ਨੂੰ ਨਹੀਂ ਜਾਣਦਾ ਪਰ ਭਗਤਿ ਰੂਪੀ ਮਿਸ਼ਰੀ ਨਾਲ ਮਿਲਿਆ ਸਭੇ ਵਿਘਨ ਨਾਸ਼ ਕਰਦਾ ਹੈ ਤੇ ਨਿਤ ਪ੍ਰਤਿ ਵਧਦਾ ਜਾਂਦਾ ਹੈ ਤੇ ਵਾਹਿਗੁਰੂ ਨੂੰ ਜਾਇ ਪ੍ਰਾਪਤ ਹੋਂਦਾ ਹੈ।"

ਭਗਤੀ ਕਿਸੇ ਪ੍ਰਕਾਰ ਦੀ ਭੰਡੀ-ਪਰਚਾਰ ਦਾ ਨਾਂ ਨਹੀਂ ਹੈ। ਇਸ ਮਾਰਗ ਤੇ ਚਲਣ ਵਾਲਿਆਂ ਨੂੰ ਆਰੰਭਕ ਉਪਦੇਸ਼ ਇਹ ਦਿੱਤਾ ਜਾਂਦਾ ਹੈ:-

**੧- ਉਸਤਤਿ ਨਿੰਦਾ ਦੋਊ ਬਿਬਰਜਿਤ, ਤਜਹੁ ਮਾਨੁ ਅਭਿਮਾਨਾ ॥** [ਪੰਨਾ ੧੧੨੩
**੨- ਉਸਤਤਿ ਨਿੰਦਾ ਦੋਊ ਪਰਹਰਿ, ਹਰਿ ਕੀਰਤਿ ਉਰਿ ਆਨੋ॥** [ਪੰਨਾ ੧੧੮੬

ਸਤਿਗੁਰੂ ਨੇ ਸਿੱਖਾਂ ਨੂੰ ਭੋਰਿਆਂ ਵਿਚ ਸਮਾਧੀ ਲਾ ਕੇ ਭਗਤੀ ਕਰਨੀ, ਜੰਗਲਾਂ ਵਿਚ ਜਾ ਕੇ ਇਕਾਂਤੀ ਬਣ ਬੈਠਣ ਵਾਲੀ ਧਾਰਨਾ ਨਾਲੋਂ ਵੱਖਰਾ ਕੀਤਾ ਹੈ। ਸਤਿ ਸੰਗਤ ਵਿਚ ਬੈਠ ਕੇ ਨਾਮ ਸਿਮਰਨ ਵਾਲੀ ਕ੍ਰਿਆ ਨੂੰ ਉਤੇਜਤ ਕਰਦੇ ਹੋਏ ਇਹ ਆਦੇਸ਼ ਦਿੱਤਾ ਹੈ:-

**ੳ) ਸਾਧ ਸੰਗਿ ਭਜਨੁ ਕਰਿ, ਸੁਆਮੀ, ਢਾਕਨ ਕਉ ਇਕੁ ਹਰੇ॥** [ਪੰਨਾ ੭੧੪
**ਅ) ਸਾਧ ਸੰਗਤਿ ਬਿਨਾ ਭਾਉ ਨਹੀ ਊਪਜੈ,**
**ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ॥** [ਪੰਨਾ ੬੯੪

ਭਗਤੀ ਦਾ ਸਰੂਪ ਤੇ ਲੱਛਣ : ਗੁਰਬਾਣੀ ਵਿਚ ਅੰਕਿਤ ਹੈ 'ਭਗਤ ਨਵੈ ਪ੍ਰਕਾਰਾ' ਪਰ ਇਹ ਗੁਰਮਤਿ ਦਾ ਆਪਣਾ ਵਿਚਾਰ ਨਹੀਂ ਦੂਜੇ ਧਰਮਾਂ ਬਾਰੇ ਵਾਕਫ਼ੀਅਤ ਦਿੱਤੀ ਹੈ।

ਸਿੱਖਾਂ ਦੀ ਭਗਤ ਮਾਲਾ ਵਿਚ ਅੰਕਿਤ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਖਾਨੂ, ਮਾਹੀਆ ਤੇ ਗੋਵਿੰਦ ਆਦਿ ਸਿੱਖਾਂ ਨੇ ਇਹ ਪ੍ਰਸ਼ਨ ਪੁਛਿਆ ਸੀ ਕਿ ਭਗਤਿ ਕਿਤਨੇ ਪ੍ਰਕਾਰ ਦੀ ਹੈ? ਤਾਂ ਹੁਕਮ ਹੋਆ : ਤਿੰਨ ਪ੍ਰਕਾਰ ਦੀ ਭਗਤੀ ਹੈ। ਪ੍ਰਿਥਮੇ ਨੌਧਾ ਭਗਤਿ ਹੈ, ਦੂਜੇ ਪ੍ਰੇਮਾ ਭਗਤਿ ਹੈ ਤੀਜੇ ਪ੍ਰਾ ਭਗਤਿ ਹੈ। ਤਾਂ ਉਨ੍ਹਾਂ ਅਰਦਾਸ ਕੀਤੀ : ਜੀ ਜੋ ਖੋਹਲ ਕੇ ਤਿੰਨ ਹੀ ਭਗਤੀਆਂ ਦਾ ਸਰੂਪ ਕਹੀਐ। ਤਾਂ ਬਚਨੁ ਹੋਆ : ਨੌਧਾ ਭਗਤਿ ਨੌ ਪ੍ਰਕਾਰ ਦੀ ਹੈ, ਪਰੁ ਜੋ ਨਵਾਂ ਵਿਚੋਂ ਇਕੁ ਭੀ ਪ੍ਰਾਪਤ ਹੋਏ ਸੋ ਭੀ ਕਲਿਆਣ ਕਰਦੀ ਹੈ, ਜੇ ਨਵਾਂ ਹੀ ਪ੍ਰਕਾਰਾਂ ਦੀ ਪ੍ਰਾਪਤਿ ਹੋਵੇ ਤਾਂ ਵਾਹਿਗੁਰੂ ਵਿਚ ਮਿਲਾਇ ਦੇਂਦੀ ਹੈ:-

ਪ੍ਰਿਥਮੇ : ਇਹ ਭਗਤਿ ਹੈ, ਜੋ ਸਤਿਗੁਰੂ ਦੇ ਵਚਨ ਸ਼ਰਧਾ ਸੰਜੁਗਤਿ ਸ੍ਰਵਨ ਕਰਨੇ ।

ਦੂਜੀ : ਆਪ ਕਥਾ ਕੀਰਤਨ ਕਰਨਾ।

ਤੀਜੀ : ਰਾਮ ਨਾਮ ਬਿਨਾ ਆਪਣਾ ਸਮਾਂ ਨ ਗੁਜ਼ਾਰਨਾ, ਸਾਸਿ ਸਾਸਿ ਸਿਮਰਨ ਕਰਨਾ।

ਚੋਥੀ : ਪਰਮੇਸ਼ਰ ਦੇ ਚਰਨਾਂ ਦਾ ਧਿਆਨੁ ਕਰਨਾ, ਤੇ ਸੰਤਾਂ ਦੇ ਚਰਨ ਧੋਵਣੇ ਤੇ ਸੰਤਾਂ ਨੂੰ ਪਾਣੀ ਪੱਖੇ ਚਾਪੀ ਦੀ ਟਹਿਲ ਕਰਨੀ।

ਪੰਜਵੀਂ : ਸੰਤਾਂ ਸਾਧਾਂ ਨੂੰ ਉਤਮ ਪ੍ਰਸਾਦ ਦੀ ਤੇ ਬਸਤਰਾਂ ਦੀ ਟਹਿਲ ਕਰਨੀ।

ਛੇਵੀਂ : ਗੁਰਾਂ ਦੇ ਚਰਨਾਂ ਦੀ ਗੁਰਾਂ ਦੇ ਦੁਆਰਿਆਂ ਦੀ ਸਦਾ ਬੰਦਨਾ ਕਰਨੀ ਤੇ ਪ੍ਰਦਖਣਾ ਕਰਨੀ।

ਸਤਵੀਂ : ਆਪ ਨੂੰ ਦਾਸ ਜਾਣਨਾ ਤੇ ਮਹਾਰਾਜ ਨੂੰ ਸੁਆਮੀ ਜਾਣਨਾ; ਸਭ ਤਨੁ ਮਨੁ ਧਨੁ ਪਰਮੇਸਰ ਦਾ ਜਾਣਨਾ।

ਅਠਵੀਂ: ਮਹਾਰਾਜ ਨੂੰ ਆਪਣਾ ਸਖਾ ਮਿਤਰ ਜਾਣਨਾ; ਜੋ ਮੀਤ ਮੀਤ ਦਾ ਭਲਾ ਹੀ ਚਿਤਵਦਾ ਹੈ, ਤਾਂ ਮੇਰੇ ਮਹਾਰਾਜ ਮਿਤਰ ਹੈਨਿ, ਜੋ ਕਰਨਗੇ ਸੋ ਮੇਰਾ ਭਲਾ ਕਰਨਗੇ।

ਨਾਵੀਂ : ਤਨੁ ਮਨੁ ਧਨੁ ਸਭ ਵਾਹਿਗੁਰੂ ਨੂੰ ਸੌਂਪ ਛੱਡੇ, ਆਪਣਾ ਕਛੁ ਨਾ ਜਾਣਨਾ। ਏਹ ਨੌਧਾ ਭਗਤਿ ਹੈ।

ਬਹੁਰੋ ਪ੍ਰੇਮਾ ਭਗਤਿ ਕਹਿਤੇ ਹੈਂ। ਜੈਸੇ ਬ੍ਰਿਛ ਕਾ ਫਲੁ ਹੋਤਾ ਹੈ ਜੋ ਸਾਵਾ ਹੋਤਾ ਹੈ ਤੇ ਕੌੜਾ ਹੋਤਾ ਹੈ, ਪੀਲਾ ਹੋਤਾ ਹੈ ਤੇ ਖੱਟਾ ਹੋਤਾ ਹੈ। ਜੋ ਬ੍ਰਿਖ ਕੇ ਬੀਚ ਹੀ ਰਸ ਲੇਤਾ ਰਹਿਤਾ ਹੈ ਤੇ ਲਾਲੁ ਹੋਤਾ ਹੈ, ਸੁਵਾਦ ਉਸ ਕਾ ਮੀਠਾ ਹੋਤਾ ਹੈ, ਤੈਸੇ ਜੋ ਮਹਾਰਾਜ ਦੇ ਪ੍ਰੇਮੀ ਹੈਨਿ ਸੋ ਏਹ ਉਨ ਕੇ ਲੱਛਨ ਹੈਨਿ। ਪ੍ਰਿਥਮੇ ਰੁਦਨ ਕਰਤੇ ਹੈਨਿ ਅਰੁ ਉਭੇ ਸਾਸਿ ਲੇਤੇ ਹੈਨਿ, ਤਾਂ ਤੇ ਉਨਕਾ ਮੁਖ ਪ੍ਰਿਥਮੇ ਸਾਵਾ ਹੋਤਾ ਹੈ, ਅਰੁ ਜਿਉਂ ਪ੍ਰੇਮ ਵਧਤਾ ਹੈ, ਤੇ ਅਹਾਰੁ ਵਿਵਹਾਰੁ, ਘਟਤਾ ਜਾਤਾ ਹੈ ਤਾਂ ਤੇ ਉਨਕਾ ਮੁਖ ਪੀਲਾ ਹੋਤਾ ਹੈ ਅਰੁ ਜਿਉਂ ਜਿਉਂ ਸੰਤਾਂ ਕਾ ਸੰਗ ਹੋਤਾ ਹੈ, ਤਿਉਂ ਤਿਉਂ ਉਨਕਾ ਵਚਨਾਂ ਦੈ ਸਮ ਹੋਕਰ ਮੁਖ ਲਾਲ ਹੋਤਾ ਹੈ। ਤਾਂ ਮਹਾਰਾਜ ਕੀ ਪ੍ਰੀਤ ਰੂਪੀ ਮਿਸਟਾਨ

ਉਨ ਕੇ ਬੀਚ ਆਨਿ ਪ੍ਰਾਪਤ ਹੋਤੀ ਹੈ। ਤੇ ਜੀਉ ਅਰੁ ਈਸਰ ਮੈ ਅਭੇਦਤਾ ਦ੍ਰਿਸਟਿ ਆਵਤੀ ਹੈਂ। ਸੋਈ ਸਤਿ ਚਿਤ ਆਨੰਦ ਰੂਪ ਈਸਰੁ ਹੈ, ਸੋਈ ਸਤਿ ਚਿਤ ਅਨੰਦ ਰੂਪ ਜੀਵ ਹੈ, ਪਰ ਏਤਾ ਭੇਦ ਹੈ, ਸਹਕਾਮਤਾ ਔਰ ਨਿਹਕਾਮਤਾ। ਜੀਉ ਅਗਿਆਨ ਕਰ ਸਹਕਾਮੀ ਹੈ। ਸੋ ਈਸਰੁ ਨਿਹਕਾਮਨਾ ਦੋਵੇਂ ਕਲਪਤ ਹੈ। ਈਸਰ ਗਿਆਨ ਕਰ ਸਹਕਾਮੀ ਹੈ ਜੇ ਈਸਰੁ ਨਿਹਕਾਮਤਾ ਕੇ ਤਿਆਗ ਦੇਵੇ ਅਰੁ ਜੀਉ ਸਹਕਾਮਤਾ ਕੋ ਤਿਆਗ ਦੇਵੈ ਤਾਂ ਦੋਨੋਂ ਬ੍ਰਹਮ ਰੂਪ ਹੈਨ।

***ਗੁਰਮਤਿ ਭਗਤੀ :*** ਗੁਰਮਤਿ ਵਿਚ ਭਗਤੀ ਦਾ ਧੁਰਾ ਧਰਮ ਹੈ, ਦਇਆ ਤੇ ਸੰਤੋਖ ਨਾਲ ਇਹ ਪ੍ਰਫੁਲਤ ਹੁੰਦੀ ਹੈ। ਹਰੀ ਦੀ ਭਗਤੀ ਸਮੂਹ ਫਲਾਂ ਦੀ ਦਾਤੀ ਹੈ ਪਰ ਗੁਰੂ ਦੀ ਕਿਰਪਾ ਨਾਲ ਇਸ ਦੀ ਪ੍ਰਾਪਤੀ ਕਿਸੇ ਵਿਰਲੇ ਜਗਿਆਸੂ ਨੂੰ ਹੀ ਹੁੰਦੀ ਹੈ। ਗੁਰਮਤਿ ਭਗਤੀ ਵਿਚ ਲਿਵ (ਸੁਰਤਿ) ਨੂੰ ਇਕ ਪ੍ਰਧਾਨ ਲੱਛਣ ਮੰਨਿਆ ਗਿਆ ਹੈ, ਇਸ ਤੋਂ ਬਿਨਾਂ ਸੱਚ ਦੀ ਪ੍ਰਾਪਤੀ ਹੋਣੀ ਅਸੰਭਵ ਹੈ:-

**ਏਹਾ ਭਗਤਿ ਸਚੇ ਸਿਉ ਲਿਵ ਲਾਗੈ, ਬਿਨਾ ਸੇਵਾ ਭਗਤਿ ਨ ਹੋਈ॥**
**ਜੀਵਤੁ ਮਰੈ ਤਾ ਸਬਦੁ ਬੀਚਾਰੈ, ਤਾ ਸਚੁ ਪਾਵੈ ਕੋਈ ॥** [ਪੰਨਾ ੫੦੬

ਭਗਤੀ ਕਿਸੇ ਭੇਸ ਜਾਂ ਵੇਸ ਦਾ ਨਾਮ ਨਹੀਂ ਹੈ। ਜਿਸ ਸਾਧਨਾ ਵਿਚ ਭਰਮ ਦੀ ਭੋਰੀ ਨਹੀਂ, ਉਹ ਭਗਤੀ ਹੈ। ਭਾਵੇਂ ਕੋਈ ਜੋਗੀ, ਸੰਨਿਆਸੀ, ਬ੍ਰਹਮਚਾਰੀ, ਦਿਗੰਬਰ, ਜਤੀ, ਪੰਡਤ, ਬੁਧ-ਮਾਰਗੀ ਹੈ, ਭਰਮ ਦੀ ਅਗਨੀ ਨੇ ਸਭ ਨੂੰ ਸਾੜਿਆ ਹੋਇਆ ਹੈ। ਭਰਮ-ਭੇਦ ਨੂੰ ਤਿਆਗ ਕੇ ਸਾਰਿਆਂ ਵਿਚ ਪਰਮ ਜੋਤਿ ਦਾ ਸਰੂਪ ਵੇਖ ਕੇ ਸੇਵਾ ਕਰਨੀ; ਮਨ ਨੂੰ ਲਗੀ ਹੋਈ ਹਉਮੈ ਦੀ ਮੈਲ ਉਤਾਰ ਕੇ ਲਿਵ ਲਾਉਣੀ ਇਹ ਸੱਚੀ ਭਗਤੀ ਹੈ। ਭਾਵਨਾ ਭਰਪੂਰ ਭਗਤੀ ਦਾ ਮਾਰਗ ਬਹੁਤ ਬਿਖੜਾ ਹੈ ਕੋਈ ਵਿਰਲਾ ਗੁਰਮੁਖ ਹੀ ਗੁਰੂ ਰਾਹੀਂ ਇਸ ਨੂੰ ਪ੍ਰਾਪਤ ਕਰਦਾ ਹੈ। ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:-

**ਭਗਤਿ ਭਾਵ ਇਹ ਮਾਰਗ ਬਿਖੜਾ, ਗੁਰ ਦੁਆਰੈ ਕੋ ਪਾਵਏ॥**
**ਕਹੈ ਨਾਨਕ ਜਿਸੁ ਕਰੇ ਕਿਰਪਾ, ਸੋ ਹਰਿ ਭਗਤੀ ਚਿਤੁ ਲਾਵਏ॥** [ਪੰਨਾ ੪੪੦

'ਅਹੰ ਬ੍ਰਹਮ ਅਸਮੀ' ਦੀ ਰਟ ਲਾਉਣ ਵਾਲੇ ਵੇਦਾਂਤੀ ਅਤੇ ਜੋਗ ਮਤ ਦੇ ਅਨੁਆਈ ਕਰਮਯੋਗ ਤੇ ਹਠ-ਯੋਗ ਵਿਚ ਫਸੇ ਹੋਏ ਪ੍ਰੇਮਾ-ਭਗਤੀ ਦੇ ਨਿਰਮਲ ਗਿਆਨ ਤੋਂ ਜਾਣੂੰ ਨਹੀਂ ਸਨ। ਉਹ (ੳ) ਵਿਣੁ ਗੁਣ ਕੀਤੇ ਭਗਤਿ ਨ ਹੋਇ ॥ (ਅ) ਭੈ ਬਿਨੁ ਭਗਤਿ ਨ ਹੋਈ... (ੲ) ਹੋਰੁ ਕਿਤੈ ਭਗਤੀ ਨ ਹੋਵਈ, ਬਿਨੁ ਸਤਿਗੁਰ ਕੇ ਉਪਦੇਸ, ਆਦਿ ਮੌਲਿਕ ਸਿਧਾਂਤਾਂ ਤੋਂ ਸੈਂਕੜੇ ਕੋਹਾਂ ਦੂਰ ਬੈਠੇ ਸਨ। "ਗਿਆਨ ਗੁਰੂ ਆਤਮ ਉਪਦੇਸਹੁ ਨਾਮੁ ਬਿਭੂਤ ਲਗਾਉ" ਵਾਲੀ ਗੁੜਤੀ ਤੋਂ ਵਾਂਝੇ ਸਨ। ਗੁਰੂ ਕਾਲ ਤੋਂ ਪਹਿਲਾਂ ਚਲ ਰਹੀ ਭਗਤੀ ਵਿਚ ਸਰਗੁਣ ਸਰੂਪ ਦੀ ਉਪਾਸਨਾ ਤੇ ਜੋਰ ਸੀ ਪਰ ਗੁਰੂ ਬਾਬਾ ਜੀ ਨੇ ਨਿਰਗੁਣ ਸਰੂਪ ਭਗਤੀ ਲਹਿਰ ਨੂੰ ਨਵੀਂ ਸੇਧ ਤੇ ਨਵਾਂ ਬਲ ਪ੍ਰਦਾਨ ਕੀਤਾ । ਭੈ, ਭਾਉ, ਸ਼ਰਧਾ, ਵੈਰਾਗ, ਸਿਮਰਨ ਆਦਿ ਦੈਵੀ ਗੁਣਾਂ ਦੀ ਰਾਸਿ ਇਕਤਰ ਕਰਨ ਲਈ ਪ੍ਰਬਲ ਪ੍ਰੇਰਨਾ ਦਿੱਤੀ। ਜੋਗੀ, ਸੰਨਿਆਸੀ ਬਣ ਕੇ ਜੰਗਲਾਂ ਵਿਚ

ਜਾਣ ਤੋਂ ਵਰਜਿਆ। ਸੰਸਾਰ ਵਿਚ ਰਹਿੰਦੇ ਹੋਏ ਗਰੀਬ-ਗੁਰਬਿਆਂ, ਦੀਨਾਂ, ਦੁਖੀਆਂ, ਲੋੜਵੰਦਾਂ ਦੀ ਸੇਵਾ ਕਰਕੇ ਸਮਾਜਿਕ ਜੀਵਨ ਜੀਉਣ ਦੀ ਜਾਚ ਸਿਖਾਈ। ਬ੍ਰਹਮ ਦੀ ਪ੍ਰਾਪਤੀ ਲਈ ਬ੍ਰਾਹਮਣਵਾਦੀ ਵਿਤਕਰੇ ਵਾਲੀ ਨੀਤੀ ਦੀ ਆਲੋਚਨਾ ਕੀਤੀ। ਰਾਮ ਦੀ ਅੰਸ ਹੋਣ ਦੇ ਨਾਤੇ ਨੂੰ ਮੁਖ ਰਖਦੇ ਹੋਏ ਸਭ ਨੂੰ ਨਾਮ-ਸਿਮਰਨ ਦਾ ਇਕੋ ਜਿਹਾ ਅਧਿਕਾਰੀ ਦਸਿਆ। ਨੀਚ ਜਾਤਾਂ ਦੇ ਸੇਵਕਾਂ ਦਾ ਜਿਥੇ ਅਪਮਾਨ ਕੀਤਾਜਾਂਦਾ ਸੀ, ਉਥੇ ਗੁਰੂ ਬਾਬਾ ਜੀ ਨੇ ਇਹ ਆਖ ਕੇ ਵਡਿਆਈ ਦਿੱਤੀ:-

ੳ) **ਜਾਤਿ ਕੁਲੀਨੁ ਸੇਵਕੁ ਜੇ ਹੋਇ॥** ਤਾ ਕਾ **ਕਹਣਾ ਕਹਹੁ ਨ ਕੋਇ॥**
**ਵਿਚਿ ਸਨਾਤੰੀ ਸੇਵਕੁ ਹੋਇ॥ ਨਾਨਕ,ਪਣ੍ਹੀਆ ਪਹਿਰੈ ਸੋਇ॥** [ਪੰਨਾ ੧੨੫੬

ਅ) **ਓਹ ਸਭ ਤੇ ਊਚਾ ਸਭ ਤੇ ਸੂਚਾ, ਜਾਕੈ ਹਿਰਦੈ ਵਸਿਆ ਭਗਵਾਨ॥**
**ਜਨ ਨਾਨਕ ਤਿਸ ਕੇ ਚਰਨ ਪਖਾਲੈ,**
**ਜੋ ਹਰਿ ਜਨੁ ਨੀਚ ਜਾਤਿ ਸੇਵਕਾਣੁ ॥** [ਪੰਨਾ ੮੬੧

ਇਸ ਦੇ ਫਲ ਸਰੂਪ ਭਗਤੀ ਲਹਿਰ ਨੇ ਇਕ ਨਵਾਂ ਮੋੜ ਕਟਿਆ। ਵੱਡੇ ਵੱਡੇ ਮੰਤਕੀ, ਚੁੰਚ-ਗਿਆਨੀਆਂ ਤੇ ਬੁਤ-ਪੂਜਕਾਂ ਦੇ ਟੋਲਿਆਂ ਨੂੰ ਭਾਜੜਾਂ ਪੈ ਗਈਆਂ ਜਿਵੇਂ ਕਿ ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਹਨ:-

**ਸਿੰਘ ਬੁਕੇ ਮਿਰਗਾਵਲੀ ਭਨੀ ਜਾਇ ਨ ਧੀਰ ਧਰੋਆ ॥**

ਗੁਰੂ ਸਾਹਿਬ ਨੇ ਮਨੋ-ਕਲਪਿਤ ਮੂਰਤੀ-ਦਰਸ਼ਨ ਅਤੇ ਅਵਤਾਰ-ਪੂਜਾ, ਜੋ ਹਿੰਦੂ ਧਰਮ ਵਿਚ ਪ੍ਰਚਲਤ ਸੀ, ਨੂੰ ਸਿਖਾਂ ਲਈ ਅਣ-ਵਿਧਾਨਕ ਦਸਿਆ। "ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ, ਹਰਿ ਜਨ ਤਾ ਕੈ ਦਰਸਿ ਸਮਾਵਤ॥" (ਪੰਨਾ ੧੩੮੮) ਦੀ ਵਿਚਾਰਧਾਰਾ ਨੂੰ ਅਮਲੀ ਰੂਪ ਵਿਚ ਉਜਾਗਰ ਕੀਤਾ। ਨੱਚਣ ਟੱਪਣ ਵਾਲੀ ਭਗਤੀ ਜੋ ਕਿ ਪਖੰਡ ਦਾ ਰੂਪ ਧਾਰ ਚੁੱਕੀ ਸੀ, ਤੋਂ ਲੋਕਾਂ ਨੂੰ ਜਾਣੂੰ ਕਰਾਇਆ। ਗੁਰਬਾਣੀ ਵਿਚ ਫੁਰਮਾਨ ਹੈ:-

**ਭਗਤਿ ਕਰਹਿ, ਮੂਰਖ ਆਪੁ ਜਣਾਵਹਿ ॥**
**ਨਚਿ ਨਚਿ ਟਪਹਿ, ਬਹੁਤੁ ਦੁਖ ਪਾਵਹਿ ॥**
**ਨਚਿਐ ਟਪਿਐ ਭਗਤਿ ਨ ਹੋਇ ॥**
**ਸਬਦਿ ਮਰੈ, ਭਗਤਿ ਪਾਏ ਜਨੁ ਸੋਇ ॥** [ਪੰਨਾ ੧੫੯

ਨੱਚਣਾ, ਕੁੱਦਣਾ ਕੇਵਲ ਮਨ ਦਾ ਚਾਉ, ਦਿਲ ਦਾ ਪਰਚਾਵਾ ਹੈ। ਭਗਤੀ ਦੀ ਪ੍ਰਾਪਤੀ ਦਾ ਸਾਧਨ ਕੇਵਲ ਗੁਰੂ ਦਾ ਸ਼ਬਦ ਹੈ ਜਿਸ ਦੁਆਰਾ ਹੰਗਤਾ ਮਰਦੀ ਹੈ ਤੇ ਰਬੀ ਦਰਸ਼ਨ ਹੁੰਦੇ ਹਨ। ਮਨੁੱਖਾ ਜੀਵਨ ਦੀ ਇਸ ਵਿਸ਼ੇਸ਼ ਵਿਚਾਰਧਾਰਾ ਦਾ ਮਨੋਰਥ ਸੁਖ ਦੀ ਪ੍ਰਾਪਤੀ ਹੈ। ਉਂਜ ਭਾਵੇਂ ਮਨੁੱਖ ਦੀਆਂ ਸਾਰੀਆਂ ਕ੍ਰਿਆਵਾਂ ਤੇ ਸਰਗਰਮੀਆਂ ਸੁਖ ਦੀ ਪ੍ਰਾਪਤੀ ਲਈ ਹੀ ਹੁੰਦੀਆਂ ਹਨ ਪਰ ਨਿਰੰਜਨੀ ਜੋਤਿ ਦੇ ਅੰਮ੍ਰਿਤ ਬਚਨ ਸਾਨੂੰ ਇਹ ਸੇਧ ਦਿੰਦੇ ਹਨ:-

ੲ) **ਸੁਖੁ ਨਾਹੀ ਰੇ, ਹਰਿ ਭਗਤ ਬਿਨਾ ॥**

**ਜੀਤਿ ਜਨਮੁ ਇਹੁ ਰਤਨੁ ਅਮੋਲਕੁ,**
**ਸਾਧ ਸੰਗਤਿ ਜਪਿ ਇਕੁ ਖਿਨਾ ॥** [ਪੰਨਾ ੨੧੦

ਅ) **ਬਿਨੁ ਭਗਤੀ ਸੁਖੁ ਨ ਹੋਈ ਦੂਜੇ ਪਤਿ ਖੋਈ,**
**ਗੁਰਮਤਿ ਨਾਮੁ ਅਧਾਰੇ ॥** [ਪੰਨਾ ੫੭੦

ਸੇਵਾ, ਪੂਜਾ, ਧਿਆਨ, ਨਾਮ-ਸਿਮਰਨ, ਲਿਵ ਇਹ ਸਭ ਭਗਤੀ ਦੇ ਅੰਗ ਹਨ। ਇਹਨਾਂ ਦਾ ਸਮੁਦਾਇ ਸੱਚੀ ਸ਼ਕਤੀ ਦਾ ਸੂਚਕ ਹੈ। ਵਾਹਿਗੁਰੂ ਜੀ ਨਾਲ ਗਹਿ-ਗਡਵਾਂ ਪ੍ਰੇਮ ਅਤੇ ਅਠੇ ਪਹਿਰ ਉਸ ਦੀ ਯਾਦ ਵਿਚ ਵਿਚਰਨਾ ਇਹ ਭਗਤੀ ਹੈ। ਭਗਤੀ ਦੀ ਵੱਡੀ ਨਿਸ਼ਾਨੀ ਇਹ ਹੈ ਕਿ ਵਾਹਿਗੁਰੂ ਦੇ ਪ੍ਰੇਮ ਦੇ ਮੁਕਾਬਲੇ ਤੇ ਸਾਰੇ ਦੁਨਿਆਵੀ ਪਦਾਰਥ ਫਿੱਕੇ ਲਗਣ। ਹਰ ਵੇਲੇ ਭਗਤੀ ਦੀ ਮਸਤੀ ਚੜ੍ਹੀ ਰਹੇ ਇਥੋਂ ਤੱਕ ਕਿ ਆਪ ਹੀ ਵਾਹਿਗੁਰੂ ਦੀ ਯਾਦ ਵਿਚ ਗੁੰਮ ਹੋ ਜਾਵੇ, ਹੋਰ ਸਭ ਕੁਝ ਭੁੱਲ ਜਾਵੇ, ਹਰ ਥਾਈਂ ਇਕੋ ਸਾਈਂ ਹੀ ਨਜ਼ਰੀ ਪਵੇ, ਜਿਵੇਂ ਹੀਰ ਨੂੰ ਰਾਂਝੇ ਤੋਂ ਬਿਨਾ ਅਤੇ ਮਜਨੂੰ ਨੂੰ ਲੈਲਾ ਤੋਂ ਬਿਨਾ ਹੋਰ ਕੁਝ ਨਹੀਂ ਸੀ ਦਿਸਦਾ। ਪ੍ਰੇਮ ਦਾ ਪ੍ਰਵਾਹ ਯਾਦ ਨਾਲ ਚਲਦਾ ਹੈ ਇਸ ਨਾਲ ਰਸਨਾ ਨਿਰੰਤਰ ਨਾਮ ਸਿਮਰਨ ਵਿਚ ਲਗੀ ਰਹੇ, ਬੁੱਲ ਫਰਕਦੇ ਹੀ ਰਹਿਣ, ਪਰ ਇਹ ਸਭ ਕੁਝ ਕਾਮਨਾ ਤੋਂ ਰਹਿਤ ਹੋਵੇ। ਜਿਸ ਪ੍ਰੇਮ ਵਿਚ 'ਲਬ' ਆ ਵੜੇ ਉਹ ਪ੍ਰੇਮ 'ਕੂੜ' ਦਾ ਪ੍ਰਤੀਕ ਬਣ ਜਾਂਦਾ ਹੈ। ਬਾਬਾ ਫਰੀਦ ਜੀ ਦੇ ਬਚਨ ਹਨ:-

**ਫਰੀਦਾ, ਜਾ ਲਬੁ ਤਾਂ ਨੇਹੁ ਕਿਆ, ਲਬੁ ਤ ਕੂੜਾ ਨੇਹੁ ॥**
**ਕਿਚਰੁ ਝਤਿ ਲੰਘਾਈਐ, ਛਪਰਿ ਤੁਟੈ ਮੇਹੁ ॥** [ਪੰਨਾ ੧੩੭੮

ਭਾਗਾਂ ਤੋਂ ਬਿਨਾਂ ਨਾ ਸਤਿ ਸੰਗਤ ਦਾ ਸੁਭਾਗ ਪ੍ਰਾਪਤ ਹੋ ਸਕਦਾ ਹੈ ਅਤੇ ਨਾ ਹੀ ਹਰੀ ਦੀ ਭਗਤੀ ਮਿਲ ਸਕਦੀ ਹੈ, ਜਿਵੇਂ ਕਿ ਗੁਰਦੇਵ ਜੀ ਦੇ ਵਾਕ ਹਨ:-

**ਬਿਨੁ ਭਗਤਿ ਨਹੀ ਸਤਿਗੁਰੂ ਪਾਈਐ,**
**ਬਿਨੁ ਭਾਗਾ ਨਹੀ ਭਗਤਿ ਹਰੀ ॥**
**ਬਿਨੁ ਭਾਗਾ ਸਤਸੰਗੁ ਨ ਪਾਈਐ,**
**ਕਰਮਿ ਮਿਲੈ ਹਰਿ ਨਾਮੁ ਹਰੀ ॥** [ਪੰਨਾ ੧੧੭੨

ਇਸ ਦੇ ਨਾਲ ਹੀ 'ਓਛੀ ਭਗਤਿ ਕੈਸੇ ਉਤਰਸਿ ਪਾਰੀ' ਦਾ ਸਿਧਾਂਤ ਸਾਡੇ ਸਾਹਮਣੇ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਪਵਿਤਰ ਬਚਨ ਵੀ ਸਾਨੂੰ ਭਗਵਾਨ ਦੀ ਭਗਤੀ ਲਈ ਟੁੰਬਦੇ ਹਨ:-

**ਏਕ ਭਗਤਿ ਭਗਵਾਨੁ, ਜਿਹ ਪ੍ਰਾਨੀ ਕੈ ਨਾਹਿ ਮਨਿ ॥**
**ਜੈਸੇ ਸੂਕਰ ਸੁਆਨ, ਨਾਨਕ ਮਾਨੋ ਤਾਹਿ ਤਨੁ ॥** [ਪੰਨਾ ੧੪੨੮

ਗੁਰਮਤਿ ਭਗਤੀ ਕਰਨ ਦੀ ਅਸਲੀ ਜੁਗਤੀ ਇਹ ਹੈ:-

**ਸੁਆਮੀ ਕੋ ਗ੍ਰਿਹੁ ਜਿਉ ਸਦਾ, ਸੁਆਨ ਤਜਤ ਨਹੀ ਨਿਤ ॥**
**ਨਾਨਕ, ਇਹ ਬਿਧਿ ਹਰਿ ਭਜਉ, ਇਕ ਮਨਿ ਹੁਇ ਇਕ ਚਿਤੁ॥** [ਪੰਨਾ ੧੪੨੮

ਭਗਤੀ ਮਾਰਗ ਵਿਚ ਸੌਣ ਦੀ ਇੱਛਾ ਨਾਲੋਂ ਜਾਗਣ ਦੀ ਇੱਛਾ ਪ੍ਰਬਲ ਹੁੰਦੀ ਹੈ। ਭਗਤਾਂ ਤੇ ਸੰਸਾਰੀਆਂ ਦੀ ਸੁਰਤਿ ਦਾ ਪਰਸਪਰ ਮੇਲ ਇਸੇ ਲਈ ਨਹੀਂ ਹੁੰਦਾ ਕਿਉਂਕਿ ਸੰਸਾਰੀ ਉਠਦਿਆਂ, ਬਹਿੰਦਿਆਂ, ਸੁਤਿਆਂ ਸਦਾ ਮਾਇਆ ਵਿਚ ਗ੍ਰਸੇ ਰਹਿੰਦੇ ਹਨ ਜਦੋਂ ਕਿ ਭਗਤ ਲੋਕ ਅਠੇ ਪਹਿਰ ਸਾਈਂ ਦੇ ਰੰਗ ਵਿਚ ਰਤੇ ਰਹਿੰਦੇ ਹਨ:-

**ਸੁਤੜੇ ਸੁਖੀ ਸਵੰਨਿ, ਜੋ ਰਤੇ ਸਹ ਆਪਣੈ ॥**
**ਪ੍ਰੇਮ ਵਿਛੋਹਾ ਧਣੀ ਸਉ, ਅਠੇ ਪਹਰ ਲਵੰਨਿ ॥** [ਪੰਨਾ ੧੪੨੫

ਭਗਤੀ ਵਿਚ ਸਦਾ ਸਦਾ ਜਾਗਰਣ ਦੀ ਲੋੜ ਤੇ ਜ਼ੋਰ ਦਿੱਤਾ ਗਿਆ ਹੈ ਪਰ ਜਗਰਾਤੇ ਕਟਣੇ ਨਹੀਂ ਦਸੇ। ਸ਼੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:-

**ਰੈਣਿ ਸਬਾਈ ਜਲਿ ਮੁਈ, ਕੰਤ ਨ ਲਾਇਓ ਭਾਉ ॥**
**ਨਾਨਕ, ਸੁਖਿ ਵਸਨਿ ਸੋੁਹਾਗਣੀ,**
**ਜਿਨ੍ ਪਿਆਰਾ ਪੁਰਖੁ ਹਰਿ ਰਾਉ ॥** [ਪੰਨਾ ੫੧੦

ਕੀ ਭਗਤੀ ਲਈ ਕੋਈ ਵੇਲਾ ਮੁਕੱਰਰ (ਨਿਸ਼ਚਿਤ) ਹੈ? ਇਸ ਬਾਰੇ ਵੀ ਗੁਰਦੇਵ ਜੀ ਨੇ ਨਿਰਣਾ ਕਰ ਦਿੱਤਾ ਹੈ:-

**ਜੇ ਵੇਲਾ ਵਖਤੁ ਵੀਚਾਰੀਐ, ਤਾ ਕਿਤੁ ਵੇਲਾ ਭਗਤਿ ਹੋਇ ॥**
**ਅਨਦਿਨੁ ਨਾਮੇ ਰਤਿਆ, ਸਚੇ ਸਚੀ ਸੋਇ ॥**
**ਇਕੁ ਤਿਲੁ ਪਿਆਰਾ ਵਿਸਰੈ, ਭਗਤਿ ਕਿਨੇਹੀ ਹੋਇ ॥**
**ਮਨੁ ਤਨੁ ਸੀਤਲੁ ਸਾਚ ਸਿਉ, ਸਾਸੁ ਨ ਬਿਰਥਾ ਕੋਇ ॥** [ਪੰਨਾ ੩੫

ਇਸ ਮਾਰਗ ਵਿਚ ਆਪਣੀ ਮਰਜ਼ੀ ਨਹੀਂ ਚਲਦੀ, ਦਿਲ ਕੀਤਾ ਸੌਂ ਗਿਆ, ਦਿਲ ਕੀਤਾ ਜਾਗ ਪਿਆ, ਇਉਂ ਭਗਤੀ ਨਹੀਂ ਹੁੰਦੀ। ਮਨ ਮਾਰ ਕੇ ਗੁਰੂ ਦੇ ਅਨੁਸਾਰੀ (ਮਰਜੀਵੜੇ) ਬਣਨ ਤੇ ਭਗਤੀ ਦਾ ਖਜ਼ਾਨਾ ਪ੍ਰਾਪਤ ਹੁੰਦਾ ਹੈ। ਗੁਰਬਾਣੀ ਇਹਨਾਂ ਵਿਚਾਰਾਂ ਦੀ ਪੁਸ਼ਟੀ ਕਰਦੀ ਹੈ:-

**ਭਗਤਿ ਕਰਹਿ ਮਰਜੀਵੜੇ, ਗੁਰਮੁਖਿ ਭਗਤਿ ਸਦਾ ਹੋਇ ॥**
**ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ, ਮੇਟਿ ਨ ਸਕੈ ਕੋਇ ॥**
**ਗੁਣ ਨਿਧਾਨੁ ਮਨਿ ਪਾਇਆ, ਏਕੋ ਸਚਾ ਸੋਇ ॥**
**ਨਾਨਕ, ਗੁਰਮੁਖਿ ਮਿਲਿ ਰਹੇ, ਫਿਰਿ ਵਿਛੋੜਾ ਕਦੇ ਨ ਹੋਇ ॥** [ਪੰਨਾ ੫੮੯

ਇਸ ਵਿਚ ਸੰਦੇਹ ਨਹੀਂ ਕਿ ਗੁਰੂ ਘਰ ਵਿਚ 'ਅੰਮ੍ਰਿਤ ਵੇਲੇ' ਦੀ ਮਾਨਤਾ ਅਤੇ ਮਹਾਨਤਾ ਅਟਲ ਹੈ ਪਰ ਜਦੋਂ ਜਗਿਆਸੂ ਭਗਤੀ ਵਿਚ, ਸਾਈਂ ਦੇ ਸਿਮਰਨ ਵਿਚ, ਰਚ ਮਿਚ ਜਾਂਦਾ ਹੈ, ਸਾਈਂ ਦੀ ਯਾਦ ਵਿਚ ਗੜੂੰਦ ਹੋ ਜਾਂਦਾ ਹੈ, ਉਸ ਲਈ ਉਸ ਤੋਂ ਵੱਧ ਹੋਰ ਕੋਈ ਸੁਹਾਵਣਾ ਸਮਾਂ ਨਹੀਂ ਹੁੰਦਾ। ਜੇ ਮਨੁੱਖ ਭਗਤੀ ਲਈ ਕਿਸੇ ਵਿਹਲੇ ਵੇਲੇ ਦੀ ਉਡੀਕ ਕਰਦਾ ਰਹੇ ਤਾਂ ਉਸ ਨੂੰ ਸਾਰੀ ਉਮਰ ਦੁਨੀਆਂ ਦੇ ਝੰਝਟਾਂ ਚੋਂ ਸ਼ਾਇਦ ਹੀ ਕਿਤੇ ਵਿਹਲ ਮਿਲ ਸਕੇ।

ਇਸ ਲਈ ਇਸ ਬਾਰੇ ਇਹੋ ਕਹਿਣਾ ਹੀ ਉਚਿਤ ਹੋਵੇਗਾ:-

ੳ) **ਸਭੇ ਵਖਤ ਸਭੇ ਕਰਿ ਵੇਲਾ ॥**
**ਖਾਲਕੁ ਯਾਦ ਦਿਲੈ ਮਹਿ ਮਉਲਾ ॥** [ਪੰਨਾ ੧੦੮੪

ਅ) **ਵੇਲਾ ਵਖਤ ਸਭਿ ਸੁਹਾਇਆ ॥**
**ਜਿਤੁ ਸਚਾ ਮੇਰੈ ਮਨਿ ਭਾਇਆ ॥** [ਪੰਨਾ ੧੧੫

ਭਗਤ ਨਾਮਦੇਵ ਜੀ ਅਤੇ ਤ੍ਰਿਲੋਚਨ ਜੀ ਦੀ ਪ੍ਰਸ਼ਨੋਤਰੀ ਤਾਂ ਇਸ ਮਸਲੇ ਨੂੰ ਸਪਸ਼ਟ ਤੌਰ ਤੇ ਹਲ ਕਰ ਦਿੰਦੀ ਹੈ:-

ੳ) **ਨਾਮਾ ਮਾਇਆ ਮੋਹਿਆ, ਕਹੈ ਤ੍ਰਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੇ, ਰਾਮ ਨ ਲਾਵਹੁ ਚੀਤੁ ॥** [ਪੰਨਾ ੨੯੨

ਅ) **ਨਾਮਾ ਕਹੈ ਤਿਲੋਚਨਾ, ਮੁਖ ਤੇ ਰਾਮੁ ਸੰਮਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ ॥** [ਪੰਨਾ ੧੩੭੬

ਭਗਤਿ ਕਬੀਰ ਜੀ ਦੇ ਬਚਨਾਂ ਅਨੁਸਾਰ ਪਾਪੀ ਪੁਰਸ਼ ਨੂੰ ਪ੍ਰਭੂ ਦੀ ਭਗਤੀ ਨਹੀਂ ਭਾਉਂਦੀ ਅਤੇ ਨਾ ਹੀ ਉਸ ਨੂੰ ਹਰੀ ਦੀ ਪੂਜਾ ਸੁਖਾਉਂਦੀ ਹੈ। ਨਾਲ ਹੀ ਮੱਖੀ ਦਾ ਪ੍ਰਮਾਣ ਦੇ ਕੇ ਇਸ ਭੇਦ ਨੂੰ ਇਉਂ ਖੋਲ੍ਹਿਆ ਹੈ ਕਿ ਜਿਵੇਂ ਮੱਖੀ, ਸੁਗੰਧੀ ਵਾਲੀ ਵਸਤੂ ਦੇ ਨੇੜੇ ਨਹੀਂ ਜਾਂਦੀ, ਪਰ ਜਿਥੇ ਦੁਰਗੰਧ ਹੋਵੇ ਉਥੇ ਬੈਠਦੀ ਹੈ, ਇਸੇ ਤਰ੍ਹਾਂ ਪਾਪੀ ਪੁਰਸ਼ ਜੋ ਕਠੋਰ ਹਿਰਦੇ ਵਾਲੇ ਹੁੰਦੇ ਹਨ ਉਹ ਸਤਿਗੁਰਾਂ ਦੀ ਸੰਗਤ ਵਿਚ ਬੈਠ ਕੇ ਸਤਿਨਾਮ ਨਾਲ ਨਹੀਂ ਜੁੜਦੇ ਕਿਉਂਕਿ ਉਥੇ ਸੱਚ ਵਰਤਦਾ ਵੇਖ ਕੇ ਉਹ ਉਦਾਸ ਹੋ ਜਾਂਦੇ ਹਨ। ਉਹ ਚੋਰਾਂ, ਜਾਰਾਂ, ਕੂੜਿਆਰਾਂ ਖ਼ਰਾਬਾਂ ਤੇ ਵੇਕਾਰਾਂ ਵਾਲੀ ਦੁਰਗੰਧ ਭਰੀ ਸੰਗਤ ਵਿਚ ਬੈਠਣਾ ਪਸੰਦ ਕਰਦੇ ਹਨ।

ਭਗਤੀ, ਸਾਈਂ ਦੀ ਹਜ਼ੂਰੀ ਤੋਂ ਬਿਨਾਂ ਨਹੀਂ ਹੁੰਦੀ। ਇਸ ਭਗਤੀ ਦੀ ਪ੍ਰਾਪਤੀ ਲਈ ਸੁਰਿ ਨਰ ਮੁਨਿ ਜਨ ਲੋਚਦੇ ਹਨ ਪਰ ਸਗੁਿਰਾਂ ਦੀ ਕਿਰਪਾ ਤੋਂ ਬਿਨਾਂ ਇਸ ਦੀ ਪ੍ਰਾਪਤੀ ਕਿਸੇ ਨੂੰ ਨਹੀਂ ਹੋ ਸਕੀ। ਭਗਤ ਕਬੀਰ ਜੀ ਭਗਤੀ-ਜੋਗ ਦੇ ਮੁਕਾਬਲੇ ਤੇ ਪੜ੍ਹਾਈ ਨੂੰ ਕੋਈ ਵਿਸ਼ੇਸ਼ਤਾ ਨਹੀਂ ਦਿੰਦੇ ਸਗੋਂ ਆਪ ਫੁਰਮਾਉਂਦੇ ਹਨ:-

**ਕਬੀਰ, ਮੈ ਜਾਨਿਓ ਪੜਬੋ ਭਲੋ, ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ, ਭਾਵੈ ਨਿੰਦਉ ਲੋਗੁ ॥** [ਪੰਨਾ ੧੩੬੬

ਯੋਗ ਕ੍ਰਿਆ ਦੇ ਅੱਠ ਅੰਗ ਮੰਨੇ ਗਏ ਹਨ:-

੧- ਯਮ ੨- ਨਿਯਮ ੩- ਆਸਣ ੪- ਪ੍ਰਾਣਾਯਾਮ ੫- ਪ੍ਰਤਯਾਹਾਰ ੬- ਧਾਰਣਾ ੭- ਧਿਆਨ ੮- ਸਮਾਧੀ ।

ਭਾਈ ਅਜਿਤੇ ਰੰਧਾਵੇ ਵਾਲੀ ਸਾਖੀ ਵਿਚ ਇਹ ਅਸ਼ਟ ਅੰਗ ਕਸ਼ਟ ਜੋਗ ਦੇ ਦਸੇ ਹਨ ਅਤੇ ਭਗਤਿ-ਜੋਗ ਦੇ ਅੱਠਾਂ ਅੰਗਾਂ ਦੀ ਗੁਰਮਤਿ ਅਨੁਸਾਰ ਵਿਆਖਿਆ ਕੀਤੀ ਹੈ ਪਰ ਵਿਸਥਾਰ ਦੇ ਡਰ ਤੋਂ ਉਸ ਨੂੰ ਇਥੇ ਦੇਣਾ ਯੋਗ ਨਹੀਂ ਸਮਝਿਆ। ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਵਿਚ

ਨਾਮ ਸਿਮਰਨ ਵਾਲਾ ਇਹ ਭਗਤੀ-ਜੋਗ ਅਭਿਆਸ ਰਾਹੀਂ ਸਹਜ-ਜੋਗ ਦਾ ਰੂਪ ਬਣ ਜਾਂਦਾ ਹੈ:-

**ਅਹਿਨਿਸਿ ਰਾਵੇ ਭਗਤਿ ਜੋਗੁ ॥ ਗੁਰ ਸੰਤ ਸਭਾ ਦੁਖੁ ਮਿਟੈ ਰੋਗੁ ॥**
**ਜਨ ਨਾਨਕ ਹਰਿ ਵਰੁ ਸਹਜ ਜੋਗੁ ॥** [ਪੰਨਾ ੧੧੭੦

ਤੱਤ ਇਹ ਹੈ ਕਿ ਭੁਖਿਆਂ ਅਤੇ ਭਾਵਨੀ ਤੋਂ ਰਹਿਤ ਹੋ ਕੇ ਭਗਤੀ ਦਾ ਜੋਗ ਨਹੀਂ ਬਣ ਸਕਦਾ। ਦਸ਼ਮੇਸ਼ ਪਿਤਾ ਜੀ ਦੇ ਇਹ ਬਚਨ - (ੳ) ਭਾਵਨਾ ਬਿਹੀਨ ਕੈਸੇ ਭੇਟੇ ਪਰਲੋਕ ਕੋ (ਅ) ਭਾਵਨਾ ਬਿਹੀਨ ਕੈਸੇ ਪਾਵੈ ਜਗਦੀਸ ਕੋ। ਅਤੇ (ੲ) ਭਾਵਨਾ ਬਿਹੀਨ ਦੀਨ ਕੈਸੇ ਕੈ ਤਰਤ ਹੈ, ਆਦਿ ਆਦਿ ਜਗਿਆਸੂ ਨੂੰ ਭਾਵਨਾ ਰੂਪੀ ਸੰਪਦਾ ਇਕਠੀ ਕਰਨ ਦੀ ਪ੍ਰੇਰਨਾ ਦਿੰਦੇ ਹਨ।

### *ਭਗਤੀ ਦਾ ਰੰਗ :*

**ਮਨਿ ਮੈਲੇ ਭਗਤਿ ਨ ਹੋਵਈ,ਨਾਮੁ ਨ ਪਾਇਆ ਜਾਇ ॥** [ਪੰਨਾ ੩੯

ਭਗਤੀ ਮੈਲੇ ਮਨ ਨਾਲ ਨਹੀਂ ਹੁੰਦੀ ਪਰ ਭਗਤੀ ਤੋਂ ਬਿਨਾਂ ਮਨ ਨਿਰਮਲ ਵੀ ਨਹੀਂ ਹੋ ਸਕਦਾ:-

**ਹਰਿ ਕੀ ਭਗਤਿ ਕਰਹੁ ਮਨ ਮੀਤ॥**
**ਨਿਰਮਲ ਹੋਇ ਤੁਮਾਰੋ ਚੀਤ॥** [ਪੰਨਾ ੨੮੮
**ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥** [ਪੰਨਾ ੨੭-੨੮

ਮਨ ਨੂੰ ਨਿਰਮਲ ਕਰਨ ਲਈ ਗੁਰੂ ਦੀ ਸੇਵਾ ਤੇ ਸਿਮਰਨ ਦੇ ਅਭਿਆਸ ਵਿਚ ਜੁੱਟਣ ਦੀ ਲੋੜ ਹੈ। ਜਦੋਂ ਮਨ ਵਿਕਾਰਾਂ ਵਲੋਂ ਮੁੜਦਾ ਹੈ ਤਾਂ ਭਗਤੀ ਦੇ ਰੰਗ ਵਿਚ ਰੰਗੀਜਦਾ ਹੈ। ਜਿਹੜੇ ਜਗਿਆਸੂ ਭਗਤੀ ਕਰਨ ਤੋਂ ਪਹਿਲਾਂ ਆਪਣੀ ਕਿਰਤ ਵਿਰਤ ਛੱਡ ਬੈਠਦੇ ਹਨ ਉਨ੍ਹਾਂ ਨੂੰ ਸਹੀ ਅਰਥਾਂ ਵਿਚ ਭਗਤੀ ਦੀ ਸਾਰ ਹੀ ਨਹੀਂ ਹੁੰਦੀ। ਗੁਰਦੇਵ ਜੀ ਫੁਰਮਾਉਂਦੇ ਹਨ:-

**ਮਾਇਆ ਕੀ ਕਿਰਤ ਛੋਡਿ ਗਵਾਈ, ਭਗਤੀ ਸਾਰ ਨ ਜਾਨੈ॥**
**ਬੇਦ ਸਾਸਤਰ ਕਉ ਤਰਕਨਿ ਲਾਗਾ, ਤਤੁ ਜੋਗੁ ਨ ਪਛਾਨੈ॥** [ਪੰਨਾ ੩੮੧

ਭਗਤੀ ਕਰਨ ਦੀ ਜਾਚ ਭਗਤਾਂ ਨੂੰ ਹੀ ਬਣ ਆਉਂਦੀ ਹੈ ਕਿਉਂਕਿ ਉਹ ਜੁੜਨ ਦੀ ਜੁਗਤੀ ਜਾਣਦੇ ਹਨ। ਭਗਤੀ ਦੇ ਰੰਗ ਵਿਚ ਉਹ ਲੋਕ-ਲਜਿਆ ਦੀ ਪਰਵਾਹ ਨਹੀਂ ਕਰਦੇ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰਚਿਤ ਸ਼੍ਰੀ ਦੰਸਮ ਗ੍ਰੰਥ ਵਿਚ ਇਸ ਬਾਰੇ ਇਉਂ ਸੰਕੇਤ ਮਿਲਦਾ ਹੈ:-

**ਜੋ ਜੋ ਰੰਗ ਏਕ ਕੇ ਰਾਚੇ ॥ ਤੇ ਤੇ ਲੋਕ ਲਾਜ ਤਜਿ ਨਾਚੇ ॥** [ਪੰਨਾ ੭੫੦

ਸਿਰੇ ਦੀ ਗੱਲ ਤਾਂ ਦਸਮੇਸ਼ ਪਿਤਾ ਜੀ ਨੇ ਗਜ ਵਜ ਕੇ ਕਹਿ ਦਿੱਤੀ:-

**ਕਈ ਰਾਮ ਕ੍ਰਿਸਨ ਰਸੂਲ ॥ ਬਿਨ ਭਗਤਿ ਕੋ ਨ ਕਬੂਲ ॥** [ਅਕਾਲ ਉਸਤਤਿ

ਸੰਸਾਰ ਵਿਚ ਅਨੇਕ ਪ੍ਰਕਾਰ ਦੇ ਚਮਕੀਲੇ ਤੇ ਭੜਕੀਲੇ ਰੰਗ ਹਨ ਪਰ ਉਹ ਪੱਕੇ ਨਹੀਂ, ਉਹ

ਇਉਂ ਹਨ- 'ਜਿਉ ਰੰਗ ਕਸੁੰਭ ਕਚਾਣੁ' ਪਰ ਭਗਤੀ ਦਾ ਰੰਗ ਪੱਕਾ ਹੈ, ਉਤਰਦਾ ਨਹੀਂ ਹੈ:-

**ਭਗਤੀ ਰੰਗ ਨ ਉਤਰੈ, ਸਹਜੇ ਰਹੈ ਸਮਾਇ ॥** [ਪੰਨਾ ੮੫

ਜਿਵੇਂ ਕੋਰੇ ਕਪੜੇ ਉਤੇ ਰੰਗ ਚਾੜ੍ਹਨ ਵੇਲੇ ਲਾਗ (ਪਾਹ) ਲਾਉਂਦੇ ਹਨ ਕਿਉਂਕਿ ਪਾਹ ਤੋਂ ਬਿਨਾਂ ਸੋਹਣਾ ਰੰਗ ਨਹੀਂ ਚੜ੍ਹਦਾ ਤਿਵੇਂ ਭਗਤੀ ਦਾ ਰੰਗ ਚਾੜ੍ਹਨ ਵੇਲੇ ਪਹਿਲਾਂ ਮਨ ਨੂੰ ਭੈ ਦੀ ਖੁੰਭ ਚੜ੍ਹਾਈ ਜਾਂਦੀ ਹੈ। ਇਕ ਵਾਰੀ ਜੇ ਮਨ ਪ੍ਰੇਮਾ-ਭਗਤੀ ਦੇ ਰੰਗ ਵਿਚ ਰੰਗਿਆ ਜਾਏ ਤਾਂ ਇਸ ਨੂੰ ਕੂੜ ਦੀ ਸੋਭਾ ਨਹੀਂ ਸੁਖਾਂਦੀ। ਪ੍ਰਭੂ ਦੇ ਭਗਤ ਸਦਾ ਸਚ-ਰੰਗ ਵਿਚ ਰਤੇ ਰਹਿੰਦੇ ਹਨ। ਉਨ੍ਹਾਂ ਉਤੇ ਦੂਜਾ ਰੰਗ ਨਹੀਂ ਚੜ੍ਹ ਸਕਦਾ। ਪਰ ਇਹ ਲਾਲ-ਰੰਗ ਉਸੇ ਨੂੰ ਲਗਦਾ ਹੈ ਜੋ ਵੱਡੇ ਭਾਗਾਂ ਵਾਲਾ ਹੁੰਦਾ ਹੈ:-

ੳ) **ਸਚਿ ਰਤੇ ਭਗਤ ਇਕ ਰੰਗੀ, ਦੂਜਾ ਰੰਗੁ ਨ ਕੋਈ ॥**
**ਨਾਨਕ, ਜਿਸ ਕਉ ਮਸਤਕਿ ਲਿਖਿਆ,**
**ਤਿਸੁ ਸਚੁ ਪਰਾਪਤਿ ਹੋਈ ॥** [ਪੰਨਾ ੭੬੯

ਅ) **ਲਾਲ ਰੰਗੁ ਤਿਸ ਕਉ ਲਗਾ, ਜਿਸ ਕੇ ਵਡਭਾਗਾ ॥**
**ਮੈਲਾ ਕਦੇ ਨ ਹੋਵਈ, ਨਹ ਲਾਗੈ ਦਾਗਾ ॥॥** [ਪੰਨਾ ੮੦੮

ਸੱਚ ਜਾਣੋ, ਭਗਤੀ ਦਾ ਰੰਗ ਓਦੋਂ ਚੜ੍ਹਦਾ ਹੈ ਜਦੋਂ ਜਗਿਆਸੂ ਸਰੀਰ ਨਾਲੋਂ ਆਪਣਾ ਨਾਤਾ ਤੋੜ ਲੈਂਦਾ ਹੈ। ਸਭ ਕੁਝ ਹਰੀ ਦਾ ਸਮਝਣ ਲਗ ਜਾਂਦਾ ਹੈ। ਉਸ ਦੀ ਅਗਿਆਨਤਾ ਵਾਲੇ ਪੜ੍ਹਦੇ ਟੁੱਟ ਜਾਂਦੇ ਹਨ, ਕਪਾਟ ਖੁਲ੍ਹ ਜਾਂਦੇ ਹਨ। ਫਿਰ ਉਹ ਭਗਤੀ ਦੇ ਗੂੜ੍ਹੇ ਰੰਗ ਵਿਚ ਸਮੋਇਆ ਹੋਇਆ ਇਉਂ ਆਖਦਾ ਹੈ:-

**ਹਰਿ ਕਾ ਸਭੁ ਸਰੀਰੁ ਹੈ, ਹਰਿ ਰਵਿ ਰਹਿਆ ਸਭੁ ਆਪੈ ॥**
**ਹਰਿ ਕੀ ਕੀਮਤਿ ਨਾ ਪਵੈ, ਕਿਛੁ ਕਹਣੁ ਨ ਜਾਪੈ ॥**
**ਗੁਰ ਪਰਸਾਦੀ ਸਾਲਾਹੀਐ, ਹਰਿ ਭਗਤੀ ਰਾਪੈ ॥** [ਪੰਨਾ ੯੫੩

## *ਭਗਤੀ ਦੀ ਮੰਗ:*

ਭਗਤੀ ਇਕ ਚਿੰਤਾਮਣੀ ਹੈ, ਜਿਸ ਤੋਂ ਮਨ ਬਾਂਛਤ ਫਲ ਪ੍ਰਾਪਤ ਹੁੰਦੇ ਹਨ। ਮਨੁੱਖੀ ਮਨ ਦੀਆਂ ਮੰਗਾਂ ਦਾ ਕੋਈ ਅੰਤ ਨਹੀਂ ਹੈ ਕਿਉਂਕਿ ਇਹ ਚੰਚਲ ਬ੍ਰਿਤੀ ਕਰਕੇ ਚਾਰੇ ਕੁੰਡਾਂ ਫਿਰਦਾ ਰਹਿੰਦਾ ਹੈ:-

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥** [ਪੰਨਾ ੮੭੬

ਇਸ ਲਈ ਸਤਿਗੁਰਾਂ ਨੇ ਕਰਤਾ ਪੁਰਖ ਪ੍ਰਭੂ ਪਾਸੋਂ ਕੇਵਲ ਨਾਮ ਭਗਤੀ ਦੀ ਮੰਗ ਕੀਤੀ ਹੈ ਅਤੇ ਸਾਨੂੰ ਸਭ ਨੂੰ ਗੁਰੂ ਸਾਹਿਬ ਦੇ ਪਦ-ਚਿੰਨ੍ਹਾਂ ਪਿਛੇ ਚਲ ਕੇ ਇਕੋ ਮੰਗ ਕਰਨੀ ਚਾਹੀਦੀ ਹੈ:-

ੳ) **ਮਿਹਰ ਦਇਆ ਕਰਿ ਕਰਨੈਹਾਰ ॥**

**ਭਗਤਿ ਬੰਦਗੀ ਦੇਹਿ ਸਿਰਜਣਹਾਰ ॥** [ਪੰਨਾ ੮੯੭

ਅ) **ਦੇਹਿ ਭਗਤਿ ਪ੍ਰਭ ਅੰਤਰਜਾਮੀ ॥**
**ਨਾਨਕ ਕੀ ਬੇਨੰਤੀ ਸੁਆਮੀ ॥** [ਪੰਨਾ ੮੦੨

ੲ) **ਕਰਿ ਕਿਰਪਾ ਭਗਤਿ ਰਸੁ ਦੀਜੈ,**
**ਮਨੁ ਖਚਿਤ ਪ੍ਰੇਮ ਰਸ ਖੋਰੀ ॥**
**ਨਾਨਕ ਦਾਸ ਤੇਰੀ ਸਰਣਾਈ, ਪ੍ਰਭ ਬਿਨੁ ਆਨ ਨ ਹੋਰੀ ॥** [ਪੰਨਾ ੧੨੨੨

ਭਗਤੀ ਦਾ ਵਿਸ਼ਾ ਬਹੁਤ ਵਿਸ਼ਾਲ ਹੈ। ਜੇ ਭਗਤੀ (ਬੰਦਗੀ) ਬਾਰੇ ਭਾਈ ਸਾਹਿਬ ਗੁਰਦਾਸ ਜੀ ਅਤੇ ਭਾਈ ਸਾਹਿਬ ਨੰਦ ਲਾਲ ਜੀ ਦੀਆਂ ਅਤੇ ਭਾਈ ਸੰਤੋਖ ਸਿੰਘ ਜੀ ਦੀਆਂ ਰਚਨਾਵਾਂ ਦੇ ਸੰਕੇਤ ਮਾਤਰ ਦਰਸ਼ਨ ਕਰੀਏ ਤਾਂ ਸੁਤੇ ਹੀ ਮਨ ਦਾ ਝੁਕਾਅ ਪ੍ਰੇਮਾ-ਭਗਤੀ ਵਲ ਹੋ ਜਾਂਦਾ ਹੈ:-

੧- **ਆਪ ਪੁਜਾਇ ਜਗਤ ਵਿਚ, ਭਾਉ ਭਗਤਿ ਦਾ ਮਰਮ ਨ ਪਾਯਾ॥** [੧੧-੧

੨- **ਪਰਉਪਕਾਰ ਸਰਚਿ ਭਗਤਿ ਨੀਸਾਣੀਐ ॥** [੧੪-੭

੩- **ਕਲਿਜੁਗ ਕੀ ਸੁਣ ਸਾਧਨਾ, ਕਰਮ ਕਿਰਤ ਕੀ ਚਲੈ ਨ ਕਾਈ ॥**
**ਬਿਨਾ ਭਜਨ ਭਗਵਾਨ ਕੇ, ਭਾਉ ਭਗਤਿ ਬਿਨ ਠੌਰ ਨ ਥਾਈ ॥** [੧-੧੬

੪- **ਗੋਬਿੰਦ ਭਾਉ ਭਗਤਿ ਦਾ ਭੁਖਾ ॥** [੧੦-੭

੫- **ਭਾਉ ਭਗਤਿ ਗੁਰਮਤਿ ਹੈ, ਦੁਰਮਤਿ ਦਰਗਹ ਲਹੈ ਨ ਢੋਈ ॥** [੩੧-੧੦

ਆਦਿ ਆਦਿ।

ਭਗਤੀ, ਦਲਿਦਰਾਂ ਤੇ ਵਿਘਨਾਂ ਆਦਿ ਨੂੰ ਕੱਟਣ ਵਾਲੀ ਹੈ ਪਰ ਇਸ ਦੀ ਪ੍ਰਾਪਤੀ ਫੋਕਟ ਕਰਮਾਂ ਨਾਲ ਨਹੀਂ ਹੁੰਦੀ:-

**ਬਿਨੁ ਭਗਤਿ ਸਕਤਿ, ਨਹੀ ਪਰਤ ਪਾਨਿ ॥**
**ਬਹੁ ਕਰਤ ਹੋਮ, ਅਰੁ ਜੱਗ ਦਾਨ ॥**
**ਬਿਨੁ ਏਕ ਨਾਮੁ, ਇਕ ਚਿੱਤ ਲੀਨ ॥**
**ਫੋਕਟੋ ਸਰਬ, ਧਰਮਾ ਬਿਹੀਨ ॥** [ਅਕਾਲ ਉਸਤਤਿ

ਜੇ ਗਹੁ ਨਾਲ ਗੁਰਬਾਣੀ ਨੂੰ ਵਿਰੋਲੀਏ ਤਾਂ ਇਹ ਤੱਤ ਸਾਡੇ ਸਾਹਮਣੇ ਪ੍ਰਗਟ ਹੁੰਦਾ ਹੈ ਕਿ ਪਿਛਲੇ ਜਨਮ ਵਿਚ ਕੀਤੀ ਭਗਤੀ ਦੇ ਫਲ ਸਰੂਪ ਹੀ ਸਾਨੂੰ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ:-

੧- **ਪੂਰਬ ਜਨਮਿ ਭਗਤਿ ਕਰਿ ਆਏ**
**ਗੁਰਿ ਹਰਿ ਹਰਿ ਹਰਿ ਹਰਿ ਭਗਤਿ ਜਮਾਈਆ ॥** [ਪੰਨਾ ੮੩੭

੨- **ਲਹੇ ਕਮਾਣਾ ਏਤ ਜਗੁ, ਪਿਛਲੀ ਜੁਗੀ ਕਰੀ ਕਮਾਈ ॥**
**ਪਾਯਾ ਮਾਨਸ ਦੇਹ ਕਉ, ਐਥੋਂ ਚੁਕਿਆ ਠੌਰ ਨ ਠਾਈ॥** [੧-੧੬

ਦੀਵਾਨ ਭਾਈ ਨੰਦ ਲਾਲ ਜੀ 'ਗੋਯਾ' ਬੰਦਗੀ ਦੀ ਬ੍ਰਿਹੋਂ ਨੂੰ ਕਿਵੇਂ ਦਿਲ ਦੀਆਂ

ਡੂੰਘਾਈਆਂ ਚੋਂ ਪ੍ਰਗਟ ਕਰਦੇ ਹਨ:-

**ਹਵਾਯੇ ਬੰਦਗੀ ਆਵੁਰਦ ਦਰ ਵਜੂਦ ਮਰਾ,**
**ਵਗਰਨਹ ਜ਼ੌਕ ਚੁਨੀਂ ਆਮਦਨ ਨਬੂਦ ਮਰਾ ॥**
**ਖੁਸ਼ਸਤ ਉਮਰ ਕਿ ਦਰ ਯਾਦਿ ਬਗੁਜ਼ਰਦ,**
**ਵਰਨਹ ਚਿ ਹਾਸਿਲਸਤ ਅਜ਼ੀ ਗੁੰਬਦੇ ਕਬੂਦ ਮਰਾ ॥**

--- --- ---

**ਦੌਲਤੇ ਜਾਵੇਦ ਬਾਸ਼ਦ ਬੰਦਗੀ ॥ ਬੰਦਗੀ ਕੁਨ ਬੰਦਗੀ ਕੁਨ ਬੰਦਗੀ॥**

--- --- ---

**ਈਂ ਦਿਲੇ ਬਿਰੀਆਨੇ ਮਾ ਰਾ ਸ਼ੌਕ ਦਿਹ ॥**
**ਦਰ ਗ਼ਲੂਯਮ ਬੰਦਗੀ ਰਾ ਤੌਕ ਦਿਹ ॥** [ਜ਼ਿੰਦਗੀ ਨਾਮਹ

ਸੁਖਮਨੀ ਸਾਹਿਬ ਵਿਚ ਪੰਚਮ ਗੁਰਦੇਵ ਜੀ ਨੇ ਵੀ ਇਹੋ ਉਪਦੇਸ਼ ਦਿੱਤਾ ਹੈ:-

**ਗੁਰ ਕੀ ਮਤਿ ਤੂ ਲੇਹਿ ਇਆਨੇ ॥**
**ਭਗਤਿ ਬਿਨਾ ਬਹੁ ਡੂਬੇ ਸਿਆਨੇ ॥**

ਇਸੇ ਤਰ੍ਹਾਂ ਸ੍ਰੀ ਕਲਗੀਧਰ ਜੀ ਸਿੱਖਾਂ ਨੂੰ ਬੰਦਗੀ ਕਰਨ ਦੀ ਸਿਖਿਆ ਦਿੰਦੇ ਹਨ ਜਿਸ ਨੂੰ ਚੂੜਾਮਨਿ ਕਵਿ ਭਾਈ ਸੰਤੋਖ ਸਿੰਘ ਜੀ ਨੇ ਆਪਣੇ ਰਚਿਤ ਗ੍ਰੰਥ ਗੁਰੁ ਪ੍ਰਤਾਪ ਸੂਰਯ, ਵਿੱਚ ਇਉਂ ਵਰਣਨ ਕੀਤਾ ਹੈ:-

**ਸਿਖਹੁ! ਸੁਨਹੁ ਬਾਤ ਇਹ ਸਾਰ ॥**
**ਜਿਨਹੁ ਬੰਦਗੀ ਕਿਯ ਕਰਤਾਰ ॥**
**ਹਲਤ ਪਲਤ ਸੇ ਸੁਖੀ ਬਡੇਰੇ ॥**
**ਜੀਤ ਗਏ ਭਵਜਲ ਨਹਿ ਫੇਰੇ ॥**

ਸੋ ਨਿਚੋੜ ਇਹ ਹੈ ਕਿ ਜਦ ਗੁਰਮਤਿ ਭਗਤੀ ਰਾਹੀਂ ਹਉਮੈ ਸੜਦੀ ਹੈ ਓਦੋਂ ਹਿਰਦੇ ਵਿੱਚ ਨਾਮ ਦਾ ਉਮਾਹ ਠਾਠਾਂ ਮਾਰਦਾ ਹੈ ਅਤੇ ਜੋਤਿ ਸਰੂਪ (ਪ੍ਰਭੂ) ਦੀ ਪਛਾਣ ਹੁੰਦੀ ਹੈ। ਇਸ ਲਈ ਗੁਰਮਤਿ ਪਾਂਧੀਆਂ ਨੂੰ ਗੁਰਦੇਵ ਜੀ ਦੇ ਹੇਠ ਲਿਖੇ ਅੰਮ੍ਰਿਤਬਚਨ ਦ੍ਰਿੜ੍ਹਤਾ ਨਾਲ ਅਮਲੀ ਜੀਵਨ ਵਿਚ ਕਮਾਉਣ ਦੀ ਲੋੜ ਹੈ:-

**ਭਗਤਿ ਭਾਇ ਹਰਿ ਕੀਰਤਨੁ ਕਰੀਐ ॥**
**ਜਪਿ ਪਾਰਬ੍ਰਹਮੁ ਨਾਨਕੁ ਨਿਸਤਰੀਐ ॥** [ਪੰਨਾ ੮੬੬

ਬੰਦਗੀ ਵਾਲੇ ਗੁਰਮੁਖਾਂ ਦੀ ਸੰਗਤ ਵਿਚੋਂ ਨਾਮ ਸਿਮਰਨ ਦੀ ਪ੍ਰੇਰਨਾ ਮਿਲਦੀ ਹੈ। ਸੱਚੇ ਮਾਲਕ ਦੀਆਂ ਸਿਫਤਾਂ ਕਰਕੇ ਇਹ ਭਰੋਸਾ ਬਝਦਾ ਹੈ ਕਿ ਨਾਮ ਸਭ ਦੁੱਖਾਂ ਦਾ ਹੰਤਾ ਅਤੇ ਸਭ ਪ੍ਰਕਾਰ ਦੇ ਸੁੱਖਾਂ ਦਾ ਦਾਤਾ ਹੈ। ਨਾਮ ਜਪ ਕੇ ਮਨੁੱਖ ਨਿਰਭੈ ਹੋ ਜਾਂਦਾ ਹੈ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਆਵਾਗਉਣ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ। ਇਸ ਲਈ ਜੀਵ ਨੂੰ ਪ੍ਰਭੂ ਦੀ

ਕਿਰਪਾ ਦਾ ਪਾਤਰ ਬਣਨ ਲਈ ਭਗਤੀ ਵਿਚ ਲਗਣ ਹਿਤ ਜੋਦੜੀ ਕਰਨੀ ਬਣਦੀ ਹੈ ਤਾਂ ਜੋ ਅਮਰ ਵਸਤੂ (ਨਾਮ) ਦੀ ਪ੍ਰਾਪਤੀ ਹੋ ਸਕੇ।

**ਮਾਝ ਮਹਲਾ ੫ ॥ ਭਏ ਕ੍ਰਿਪਾਲ, ਗੋਵਿੰਦ ਗੁਸਾਈ ॥ ਮੇਘੁ ਵਰਸੈ, ਸਭਨੀ ਥਾਈ ॥ ਦੀਨ ਦਇਆਲ ਸਦਾ ਕ੍ਰਿਪਾਲਾ, ਠਾਢਿ ਪਾਈ ਕਰਤਾਰੇ ਜੀਉ ॥ ੧ ॥ ਅਪਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ, ਮਾਤਾ ਸੰਮਾਰੇ ॥ ਦੁਖ ਭੰਜਨ, ਸੁਖ ਸਾਗਰ ਸੁਆਮੀ, ਦੇਤ ਸਗਲ ਆਹਾਰੇ ਜੀਉ ॥ ੨ ॥ ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾਈਐ ਕੁਰਬਾਨਾ ॥ ਰੈਣਿ ਦਿਨਸੁ ਤਿਸੁ ਸਦਾ ਧਿਆਈ, ਜਿ ਖਿਨ ਮਹਿ ਸਗਲ ਉਧਾਰੇ ਜੀਉ ॥ ੩ ॥ ਰਾਖਿ ਲੀਏ ਸਗਲੇ, ਪ੍ਰਭਿ ਆਪੇ ॥ ਉਤਰਿ ਗਏ, ਸਭ ਸੋਗ ਸੰਤਾਪੇ ॥ ਨਾਮੁ ਜਪਤ ਮਨੁ ਤਨੁ ਹਰਿਆਵਲੁ, ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ**: ਗੁਸਾਈਂ, ਥਾਈਂ, ਠਾਂਢਿ, ਮਹਿਂ, ਜਿਉਂ, ਧਿਆਈਂ।

**ਪਦ ਅਰਥ**: ਗੁਸਾਈ-ਪ੍ਰਿਥਵੀ ਦਾ ਸਾਈਂ ਭਾਵ ਧਰਤੀ ਦਾ ਮਾਲਕ, ਪਰਮਾਤਮਾ। ਮੇਘ ਵਰਸੈ-ਬੱਦਲ ਵਸ ਰਿਹਾ ਹੈ। ਠਾਂਢਿ-ਠੰਢ, ਸ਼ਾਂਤੀ। ਕਰਤਾਰੇ-ਕਰਤਾਰ ਨੇ। ਸੰਮਾਰੇ-ਸੰਭਾਲਦੀ, ਯਾਦ ਕਰਦੀ ਹੈ। ਦੁਖ ਭੰਜਨ-ਦੁੱਖਾਂ ਦਾ ਨਾਸ਼ ਕਰਨ ਵਾਲਾ। ਧਿਆਈ-ਧਿਆਉਣਾ ਚਾਹੀਦਾ ਹੈ। ਜਿ-ਜਿਹੜਾ। ਸਗਲ-ਸਾਰਿਆਂ ਨੂੰ। ਅਹਾਰੇ-ਆਹਾਰ, ਭੋਜਨ।੨। ਜਲਿ-ਪਾਣੀ ਵਿੱਚ। ਪੂਰਿ ਰਹਿਆ-ਵਿਆਪਕ ਹੋ ਰਿਹਾ ਹੈ। ਰੈਣਿ-ਰਾਤ। ਧਿਆਈ-ਧਿਆਵਾਂ। ਖਿਨ ਮਹਿ-ਛਿਨ ਵਿੱਚ।੩। ਪ੍ਰਭਿ-ਪ੍ਰਭੂ ਨੇ। ਸੋਗ-ਚਿੰਤਾ, ਫ਼ਿਕਰ। ਸੰਤਾਪੇ-ਦੁੱਖ, ਕਲੇਸ਼। ਜਪਤ-ਜਪਦਿਆਂ। ਹਰਿਆਵਲੁ-ਹਰਾ ਭਰਾ, ਖੇੜਾ। ਨਿਹਾਰੇ-ਵੇਖੇ।੪।

**ਅਰਥ**: (ਹੇ ਭਾਈ!) ਧਰਤੀ ਦੇ ਮਾਲਕ, ਪਰਮੇਸ਼ਰ ਜੀ ਕਿਰਪਾਲੂ ਹੋਏ (ਜਿਸ ਕਰਕੇ) ਹਰ ਥਾਂ ਤੇ ਉਸ ਦਾ (ਮਿਹਰ ਰੂਪੀ) ਬਦਲ ਵਸ ਰਿਹਾ ਹੈ। (ਜੋ) ਦੀਨਾਂ ਉਤੇ ਸਦਾ ਦਇਆ ਕਰਨ ਵਾਲਾ (ਪਰਮੇਸ਼ਰ) ਹੈ, ਸਦਾ ਕਿਰਪਾ ਦਾ ਘਰ ਹੈ (ਉਸ) ਕਰਤਾਰ ਨੇ (ਮਨੁੱਖੀ ਹਿਰਦਿਆਂ ਵਿਚ ਆਤਮਿਕ) ਠੰਢ ਪਾ ਦਿੱਤੀ ਹੈ ਜੀ।੧।

(ਪਰਮੇਸ਼ਰ ਆਪਣੇ ਪੈਦਾ ਕੀਤੇ) ਜੀਅ ਜੰਤੂਆਂ ਦੀ (ਉਸੇ ਤਰ੍ਹਾਂ) ਪਾਲਣਾ ਕਰ ਰਿਹਾ ਹੈ, ਜਿਵੇਂ ਮਾਂ (ਆਪਣੇ) ਬਚਿਆਂ ਦੀ ਸੰਭਾਲ (ਕਰਦੀ ਹੈ)। (ਉਹ) ਮਾਲਕ ਦੁੱਖ ਨਾਸ਼ ਕਰਨ ਵਾਲਾ ਹੈ, ਸੁੱਖਾਂ ਦਾ ਸਮੁੰਦਰ ਹੈ (ਅਤੇ) ਸਭ ਨੂੰ ਭੋਜਨ ਦੇ ਰਿਹਾ ਹੈ ਜੀ।੨।

(ਉਹ) ਮਿਹਰਵਾਨ (ਦਾਤਾ) ਪਾਣੀ ਵਿਚ (ਅਤੇ) ਥਲ ਵਿਚ (ਭਾਵ ਸਭ ਥਾਵਾਂ ਤੇ) ਵਿਆਪਕ ਹੋ ਰਿਹਾ ਹੈ। (ਉਸ ਤੋਂ) ਸਦਾ ਵਾਰਨੇ ਅਤੇ ਕੁਰਬਾਨ ਜਾਣਾ ਚਾਹੀਦਾ ਹੈ। ਰਾਤ ਦਿਨ ਉਸ (ਮਾਲਕ) ਨੂੰ ਸਦਾ ਹੀ ਧਿਆਉਣਾ ਚਾਹੀਦਾ ਹੈ ਜਿਹੜਾ ਕਿ ਇਕ ਛਿਨ ਵਿਚ ਸਾਰਿਆਂ ਨੂੰ ਤਾਰ ਦਿੰਦਾ ਹੈ ਜੀ।੩।

(ਜਿਨ੍ਹਾਂ ਨੇ ਸਮਰਥ ਮਾਲਕ ਦੀ ਸ਼ਰਨ ਲਈ ਉਹ) ਸਾਰੇ (ਜੀਵ ਜੰਤੂ) ਪ੍ਰਭੂ ਨੇ ਆਪ ਹੀ (ਦੁੱਖਾਂ ਤੋਂ) ਬਚਾਅ ਲਏ ਹਨ (ਉਨ੍ਹਾਂ ਦੇ) ਸਾਰੇ ਦੁਖ ਕਲੇਸ਼ ਆਦਿ ਦੂਰ ਹੋ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜਗਿਆਸੂ) ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਵੇਖੇ ਗਏ (ਉਨ੍ਹਾਂ ਜਗਿਆਸੂਆਂ ਦਾ) ਨਾਮ ਜਪਦਿਆਂ ਮਨ ਤਨ ਹਰਾ-ਭਰਾ ਹੋ ਗਿਆ।੪।੨੯।੩੬।

## ਅਰਥ ਭੇਦ ਅਤੇ ਨਿਰਣੈ

**ਨਾਮੁ ਜਪਤ ਮਨੁ ਤਨੁ ਹਰਿਆਵਲੁ,**
**ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥**

ਇਸ ਪੰਕਤੀ ਵਿਚ 'ਪ੍ਰਭ' ਪਦ ਦਾ 'ਭ' ਮੁਕਤਾ ਹੋਣ ਕਾਰਨ ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਪੰਕਤੀ ਦੇ ਅਰਥ ਹੀ ਸੰਬੋਧਨ ਰੂਪ ਵਿਚ ਹੇਠ ਲਿਖੇ ਅਨੁਸਾਰ ਕੀਤੇ ਹਨ:-

'ਪਰਮਾਤਮਾ ਦਾ ਨਾਮ ਜਪਿਆਂ ਮਨੁੱਖ ਦਾ ਮਨ, ਮਨੁੱਖ ਦਾ ਸਰੀਰ (ਉਚੇ ਆਤਮਿਕ ਜੀਵਨ ਦੀ) ਹਰਿਆਵਲ (ਦਾ ਸਰੂਪ) ਬਣ ਜਾਂਦਾ ਹੈ। ਹੇ ਨਾਨਕ! (ਅਰਦਾਸ ਕਰ ਤੇ ਆਖ...) ਹੇ ਪ੍ਰਭੂ! (ਮੇਰੇ ਉਤੇ) ਭੀ ਮਿਹਰ ਦੀ ਕਿਰਪਾ ਕਰ (ਮੈਂ ਭੀ ਤੇਰਾ ਨਾਮ ਸਿਮਰਦਾ ਰਹਾਂ)।'

ਫਰੀਦਕੋਟ ਵਾਲੇ ਸਟੀਕ ਵਿਚ ਵੀ ਅਰਥ ਸੰਬੋਧਨੀ ਰੂਪ ਵਿਚ ਹੀ ਕੀਤੇ ਗਏ ਹਨ:-

'ਸ੍ਰੀ ਗੁਰੂ ਜੀ ਕਹਤੇ ਹੈਂ ਨਾਮ ਕੇ ਜਪਣੇ ਸੇ ਜਬ ਪ੍ਰਭੂ ਕਿਰਪਾ ਦ੍ਰਿਸ਼ਟੀ ਸੇ ਤੂ ਦੇਖੇਂ ਤਬ ਮਨ ਮੈਂ (ਹਰੀਆਵਲ) ਆਨੰਦ ਔਰ ਤਨ ਸਫਲਤਾ ਹੋਤਾ ਹੈ।'

**ਨਿਰਣੈ:** ਸੰਥਯਾ ਪੋਥੀ, ਸ਼ਬਦਾਰਥ ਅਤੇ ਸੰਪ੍ਰਦਾਈ ਟੀਕੇ ਵਿਚ ਅਰਥ ਸੰਬੋਧਨ ਰੂਪ ਵਿਚ ਨਹੀਂ ਕੀਤੇ ਹੋਏ। ਇਸ ਪ੍ਰਕਾਰ ਤੁਲਨਾਤਮਿਕ ਅਧਿਐਨ ਤੋਂ ਪਤਾ ਲਗਦਾ ਹੈ ਕਿ ਪ੍ਰੋ. ਸਾਹਿਬ ਸਿੰਘ ਜੀ ਦੇ ਅਰਥਾਂ ਉਤੇ ਫਰੀਦਕੋਟ ਵਾਲੇ ਸਟੀਕ ਦੇ ਅਰਥਾਂ ਦੀ ਝਲਕ ਪੈਂਦੀ ਹੈ। ਫ਼ਰਕ ਕੇਵਲ ਭਾਸ਼ਾ ਦਾ ਹੈ, ਉਨ੍ਹਾਂ ਨੇ ਸਾਧ ਭਾਸ਼ਾ ਵਰਤੀ ਹੈ ਤੇ ਪ੍ਰੋਫੈਸਰ ਸਾਹਿਬ ਨੇ ਵਰਤਮਾਨ ਸਰਲ ਪੰਜਾਬੀ ਵਰਤੀ ਹੈ। ਜੇ ਫਰੀਦਕੋਟ ਸਟੀਕ ਵਾਲੇ ਅਰਥ ਅਪਣਾਏ ਜਾਣ ਤਾਂ 'ਨਿਹਾਰੇ' ਪਦ ਦਾ ਉਚਾਰਨ ਬਿੰਦੀ ਸਹਿਤ 'ਨਿਹਾਰੇਂ' ਕਰਨਾ ਪਵੇਗਾ ਅਤੇ ਇਸ ਤੋਂ ਪਹਿਲਾਂ ਪੰਕਤੀ ਵਿਚ ਪਦ 'ਧਿਆਈ' ਨੂੰ ਵੀ ਬਿੰਦੀ ਸਹਿਤ 'ਧਿਆਈਂ' ਉਚਾਰਨਾ ਪਵੇਗਾ ਪਰ ਸ਼ਬਦ ਦੀ ਸ਼ੈਲੀ ਤੋਂ ਅਰਥ ਵਿਵਸਥਾ ਅਜਿਹੀ ਬਣਦੀ ਵਿਖਾਈ ਨਹੀਂ ਦਿੰਦੀ। ਜੇ ਹੱਥ ਲਿਖਤੀ ਬੀੜਾਂ ਵਿਚ 'ਪ੍ਰਭ' ਪਦ ਦਾ ਸਰੂਪ ਸਿਹਾਰੀ ਜਾਂ ਔਂਕੜ ਵਾਲਾ ਮਿਲ ਜਾਵੇ ਤਾਂ ਨਿਰਣਾ ਸਹਜੇ ਹੀ ਹੋ ਸਕਦਾ ਹੈ। ਸੋ ਸ਼ਬਦ ਸਰੂਪ ਅਨੁਸਾਰ ਉਪਰ ਕੀਤੇ ਅਰਥ ਹੀ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਮਿਹਰ ਮੀਂਹ ਸਮਾਨ ਹੈ ਤੇ ਹਰੇਕ ਜੀਵ ਜੰਤੂ ਨੂੰ ਠੰਢ ਪਹੁੰਚਾਉਣ ਵਾਲੀ ਹੈ। ਜਿਵੇਂ ਬੱਦਲ ਵਸਣ ਨਾਲ ਗੰਦਗੀ ਰੁੜ੍ਹ ਜਾਂਦੀ ਹੈ ਤਿਵੇਂ ਹੀ ਮਾਲਕ ਦਾ ਮਿਹਰ ਰੂਪ ਮੀਂਹ ਪੈਣ ਨਾਲ ਤਨ ਅਤੇ ਮਨ ਪ੍ਰਫੁਲਤ ਹੋ ਜਾਂਦੇ ਹਨ। 'ਤਪਤਿ ਮਾਹਿ, ਠਾਢਿ ਵਰਤਾਈ॥ ਅਨਦੁ ਭਇਆ, ਦੂਖ ਨਾਠੇ ਭਾਈ॥' (ਪੰਨਾ ੨੮੭) ਵਾਲੀ ਅਵਸਥਾ ਬਣਨ ਨਾਲ ਆਤਮਿਕ ਸੁਖ ਪ੍ਰਾਪਤ ਹੋ ਜਾਂਦਾ ਹੈ। ਇਸ ਲਈ, ਉਸ ਕਰਤਾ ਪੁਰਖ ਤੋਂ ਸਦਾ ਹੀ ਕੁਰਬਾਨ ਅਤੇ ਉਸ ਦਾ ਕਿਰਤਗਯ ਹੋਣਾ ਚਾਹੀਦਾ ਹੈ ਜਿਹੜਾ ਸਭਨਾਂ ਦੀ ਪਾਲਣਾ ਕਰ ਰਿਹਾ ਹੈ। ਅਸਲ ਵਿਚ ਜਿਸ ਜਗਿਆਸੂ ਨੂੰ ਪ੍ਰਭੂ ਆਪਣੀ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ, ਉਸ ਦਾ ਸਾਰਾ ਜੀਵਨ ਸੁਤੇ ਹੀ ਖੇੜੇ ਵਾਲਾ ਹੋ ਜਾਂਦਾ ਹੈ।

**ਮਾਝ ਮਹਲਾ ੫ ॥ ਜਿਥੈ ਨਾਮੁ ਜਪੀਐ, ਪ੍ਰਭ ਪਿਆਰੇ ॥ ਸੇ ਅਸਥਲ, ਸੋਇਨ ਚਉਬਾਰੇ ॥ ਜਿਥੇ ਨਾਮੁ ਨ ਜਪੀਐ ਮੇਰੇ ਗੋਇਦਾ, ਸੇਈ ਨਗਰ ਉਜਾੜੀ ਜੀਉ ॥ ੧ ॥ ਹਰਿ ਰੁਖੀ ਰੋਟੀ ਖਾਇ, ਸਮਾਲੇ ॥ ਹਰਿ ਅੰਤਰਿ ਬਾਹਰਿ, ਨਦਰਿ ਨਿਹਾਲੇ ॥ ਖਾਇ ਖਾਇ ਕਰੇ ਬਦਫੈਲੀ, ਜਾਣੁ ਵਿਸੂ ਕੀ ਵਾੜੀ ਜੀਉ ॥ ੨ ॥ ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ, ਵਿਕਰਮ ਕਮਾਏ ॥ ਦੁਲਭ ਦੇਹ ਖੋਈ ਅਗਿਆਨੀ, ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥ ਤੇਰੀ ਸਰਣਿ, ਮੇਰੇ ਦੀਨ ਦਇਆਲਾ ॥ ਸੁਖਸਾਗਰ ਮੇਰੇ ਗੁਰ ਗੋਪਾਲਾ ॥ ਕਰਿ ਕਿਰਪਾ ਨਾਨਕੁ ਗੁਣ ਗਾਵੈ, ਰਾਖਹੁ ਸਰਮ ਅਸਾੜੀ ਜੀਉ ॥ ੪ ॥ ੩੦ ॥ ੩੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਗੋਇੰਦਾ, ਸੰਤਾਂ ।

**ਫੁਟਕਲ:** (੧) 'ਵਿਕਰਮ' ਸ਼ਬਦ ਨੂੰ ਨਿਖੇੜ ਕੇ 'ਵਿ-ਕਰਮ' ਉਚਾਰਨ ਕਰਨਾ ਹੈ।
(੨) ਅਰਥ ਬੋਧ ਤੋਂ ਅਣਜਾਣ ਕਈ ਪ੍ਰੇਮੀ 'ਸੋਇਨ ਚਉਬਾਰੇ' ਦਾ ਉਚਾਰਨ 'ਸੋਹਿਨ ਚਉਬਾਰੇ' ਕਰਦੇ ਸੁਣੀਦੇ ਹਨ ਜੋ ਕਿ ਅਸ਼ੁੱਧ ਹੈ।
(੩) 'ਦੁਲਭ' ਦਾ ਉਚਾਰਨ ਅਧਕ ਸਹਿਤ 'ਦੁਲੱਭ' ਕਰਨਾ ਹੈ। ਅਤੇ 'ਅਪੁਣੀ' ਪਦ ਦਾ ਸ਼ੁੱਧ ਉਚਾਰਨ ਕਰਨ ਵੇਲੇ ਇਸ ਦਾ ਸਰੂਪ ਚੇਤੇ ਰਖੋ, ਪੱਪਾ, ਔਂਕੜ ਸਹਿਤ ਹੈ।

**ਪਦ ਅਰਥ:** ਸੇ-ਓਹ। ਅਸਥਲ-ਸਥਲ, ਸਥਾਨ 'ਅ' ਨਿਖੇਧ ਬੋਧ ਦਾ ਸੂਚਕ ਹੈ ਭਾਵ ਜੋ ਅਸਥਾਨ ਚੰਗਾ ਨਹੀਂ ਹੈ, ਟਿਬੇ ਆਦਿ ਵਾਲਾ ਹੈ। ਨਗਰ-ਨਗਰੀ, ਉਜਾੜੀ। ਸੋਇਨ-ਸੋਨੇ

ਦੇ। ਗੋਇਦਾ-ਗੋਬਿੰਦ ਦਾ। ਨਦਰਿ ਨਿਹਾਲੇ-ਨਜ਼ਰ ਨਾਲ ਵੇਖੇ। ਬਦਫੈਲੀ-ਭੈੜੇ ਕੰਮ। ਜਾਣੁ-ਸਮਝੋ। ਵਿਸੂ ਕੀ ਵਾੜੀ-ਜ਼ਹਿਰ ਦੀ ਬਗ਼ੀਚੀ। ਸਾਕਤ-ਵਿਸ਼ਿਆਂ ਤੇ ਮਾਇਆ ਨੂੰ ਪਿਆਰ ਕਰਨ ਵਾਲਾ। ਸੇਤੀ-ਨਾਲ। ਵਿਕਰਮ-ਖੋਟੇ ਕੰਮ, ਬੁਰੇ ਕੰਮ। ਰੰਗੁ-ਪ੍ਰੀਤ, ਪ੍ਰੇਮ। ਦੁਲਭ ਦੇਹ-ਔਖੀ ਲਭਣ ਵਾਲੀ ਦੇਹੀ। ਖੋਈ-ਵਿਅਰਥ ਗਵਾ ਦਿੱਤੀ। ਅਗਿਆਨੀ-ਮੂਰਖ (ਮਨੁੱਖ) ਨੇ। ਜੜ-(ਜੀਵਨ ਦੀ) ਜੜ੍ਹ। ਉਪਾੜੀ-ਉਖਾੜੀ। ਸਰਮ-ਲਾਜ। ਅਸਾੜੀ-ਸਾਡੀ।

**ਅਰਥ:** ਜਿਥੇ (ਕਿਤੇ ਵੀ) ਪਿਆਰੇ ਪ੍ਰਭੂ ਦਾ (ਪਾਵਨ) ਨਾਮ ਜਪਿਆ ਜਾਂਦਾ ਹੈ ਉਹ ਉਜਾੜ ਥਾਂ (ਵੀ) ਸੋਨੇ ਦੇ ਚਉਬਾਰਿਆਂ (ਤੁੱਲ) ਸੋਹਣੇ ਲਗਦੇ ਹਨ (ਪਰ) ਜਿਸ ਥਾਂ ਤੇ ਮੇਰੇ ਗੋਬਿੰਦ ਦਾ ਨਾਮ ਨਹੀਂ ਜਪਿਆ ਜਾਂਦਾ ਉਹ (ਘੁਘ ਵਸਦੇ) ਨਗਰ (ਵੀ) ਉਜਾੜ (ਸਮਾਨ) ਹਨ ਜੀ।੧।

(ਮਨੁੱਖ ਦਾ ਇਹ ਕਰਤਬ ਹੋਵੇ ਕਿ ਉਹ) ਰੁੱਖੀ ਰੋਟੀ ਖਾ ਕੇ (ਵੀ ਉਸ ਦਾਤਾਰ) ਹਰੀ ਨੂੰ ਯਾਦ ਕਰੇ (ਸ਼ੁਕਰ ਕਰੇ)। (ਉਸ) ਹਰੀ ਨੂੰ ਅੰਦਰ ਬਾਹਰ (ਭਾਵ ਹਰ ਜਗ੍ਹਾ ਆਪਣੀ) ਨਜ਼ਰ ਨਾਲ ਵੇਖੇ (ਦੀਦਾਰ ਕਰੇ)। (ਪਰ ਜਿਹੜਾ ਮਨੁੱਖ ਇਉਂ ਨਹੀਂ ਕਰਦਾ, ਸਗੋਂ ਚੰਗੇ ਪਦਾਰਥ) ਖਾ ਕੇ ਬੁਰੇ ਕੰਮ ਕਰ ਰਿਹਾ ਹੈ (ਇਉਂ) ਜਾਣੋ (ਕਿ ਉਹ) ਜ਼ਹਿਰ ਦੀ ਬਗੀਚੀ (ਬੀਜ ਰਿਹਾ ਹੈ)।੨।

(ਜਿਹੜਾ ਮਨੁੱਖ) ਧਰਮੀ ਬੰਦਿਆਂ ਨਾਲ ਪ੍ਰੀਤੀ ਨਹੀਂ ਲਾ ਰਿਹਾ (ਸਗੋਂ) ਸਾਕਤ (ਬੰਦਿਆਂ) ਨਾਲ (ਮਿਲ ਕੇ) ਖੋਟੇ ਕੰਮ ਕਰ ਰਿਹਾ ਹੈ (ਤਾਂ ਇਉਂ ਸਮਝੋ ਕਿ ਉਸ) ਅਗਿਆਨੀ (ਮਨੁੱਖ) ਨੇ (ਆਪਣੀ) ਦੁਰਲੱਭ ਮਨੁੱਖਾ ਦੇਹੀ ਵਿਅਰਥ ਗਵਾ ਦਿੱਤੀ ਹੈ। (ਨਹੀਂ, ਉਸ ਨੇ ਤਾਂ ਸਗੋਂ) ਆਪਣੀ (ਜੀਵਨ ਰੂਪ) ਜੜ੍ਹ (ਆਪਣੇ ਹੱਥੀਂ) ਆਪ ਹੀ ਪੁੱਟ ਦਿੱਤੀ ਹੈ।੩।

(ਅੰਤ ਵਿਚ ਬੇਨਤੀ ਕਰਦੇ ਹਨ ਕਿ ਹੇ) ਮੇਰੇ ਦੀਨ ਦਇਆਲ, ਸੁਖਾਂ ਦੇ ਸਾਗਰ, ਮੇਰੇ ਗੁਰ ਗੋਪਾਲ ਜੀਉ!, (ਮੈਂ) ਤੇਰੀ ਸ੍ਰਣ ਵਿਚ ਆ ਪਿਆ ਹਾਂ (ਇਹ) ਕਿਰਪਾ ਕਰੋ (ਕਿ) ਨਾਨਕ (ਤੇਰੇ) ਗੁਣ (ਸਦਾ ਹੀ) ਗਾਉਂਦਾ ਰਹੇ, (ਬਸ, ਤੁਸੀਂ) ਸਾਡੀ (ਸ੍ਰਣ ਪਇਆਂ ਦੀ) ਲਾਜ ਰਖੋ ਜੀ।੪।੩੦।੩੭।

## ਅਰਥ ਭੇਦ ਅਤੇ ਨਿਰਣੈ

**ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ*, ਸੇਈ ਨਗਰ ਉਜਾੜੀ ਜੀਉ ॥**

ਪ੍ਰੋਫੈਸਰ ਸਾਹਿਬ ਸਿੰਘ ਜੀ ਨੇ ਇਥੇ 'ਗੋਇਦਾ' ਸ਼ਬਦ ਦੇ ਸੰਬੋਧਨ ਰੂਪ ਵਿਚ - ਹੇ ਮੇਰੇ ਗੋਇੰਦਾ! ਅਰਥ ਕੀਤੇ ਹਨ ਪਰ ਇਸੇ ਸ਼ਬਦ ਦੀ ਪਹਿਲੀ ਪੰਕਤੀ ਵਿਚ ਜਿਵੇਂ 'ਜਿਥੈ ਨਾਮੁ ਜਪੀਐ ਪ੍ਰਭ ਪਿਆਰੇ' ਸ਼ਬਦਾਂ ਦਾ ਰਵਾਨਗੀ ਹੈ ਉਸੇ ਤਰ੍ਹਾਂ ਹੀ 'ਗੋਇਦਾ' ਦੇ ਅਰਥ ਕਰਨੇ ਠੀਕ ਫਬਦੇ ਹਨ। ਇਥੇ ਨਾਮ ਜਪਣ ਦੀ ਮਹਿਮਾ ਦਰਸਾਈ ਗਈ ਹੈ, ਪ੍ਰਭੂ ਨੂੰ ਸੰਬੋਧਨ ਨਹੀਂ ਕੀਤਾ ਗਿਆ। ਸੋ ਪੂਰਾ ਸ਼ਬਦ ਪੜ੍ਹਿਆਂ ਹੀ ਅਰਥ-ਉਲਾਰ ਦਾ ਪਤਾ ਚਲ ਸਕਦਾ ਹੈ।

---

*ਕਈ ਸਜਣਾਂ ਨੂੰ ਇਹ ਸ਼ੰਕਾ ਉਠਦੀ ਹੈ ਕਿ ਸਮਗਰ ਗੁਰਬਾਣੀ ਵਿਚ 'ਗੋਬਿੰਦ' ਸਰੂਪ ਵਰਤਿਆ ਗਿਆ ਹੈ ਇਥੇ 'ਗੋਇਦਾ' ਕਿਤੇ ਲਿਖਾਰੀਆਂ ਦੀ ਉਕਾਈ ਨਾਲ ਨਾ ਹੋਵੇ। ਪਰ ਜਦੋਂ 'ਗੋਬਿੰਦਵਾਲ ਗੋਬਿੰਦਪੁਰੀ ਸਮ' ਨੂੰ ਮੁਖ ਰਖੀਏ ਤਾਂ ਇਸ ਬਾਰੇ ਨਿਸ਼ਾ ਹੋ ਜਾਂਦੀ ਹੈ ਕਿ ਕਾਵਿ ਵਿੱਚ ਅਜਿਹਾ ਹੋਣਾ ਸੁਭਾਵਿਕ ਹੈ।

**ਹਰਿ ਰੁਖੀ ਰੋਟੀ ਖਾਇ ਸਮਾਲੇ ॥**
**ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥**
**ਖਾਇ ਖਾਇ ਕਰੇ ਬਦਫੈਲੀ, ਜਾਣੁ ਵਿਸੂ ਕੀ ਵਾੜੀ ਜੀਉ ॥**

ਇਸ ਪਦੇ ਦੀ ਪਹਿਲੀ ਪੰਕਤੀ ਦੇ ਅਰਥਾਂ ਵਿਚ ਤਾਂ ਟੀਕਾਕਾਰਾਂ ਦੀ ਪਰਸਪਰ ਸੰਮਤੀ ਹੈ ਪਰ ਦੂਜੀ ਪੰਕਤੀ ਦੇ ਅਰਥਾਂ ਵਿੱਚ ਮਤਭੇਦ ਹੈ ਜਿਸ ਕਾਰਨ ਦੋ ਪ੍ਰਕਾਰ ਦੇ ਅਰਥ ਹੋਂਦ ਵਿਚ ਆਏ ਹਨ:-

੧- ਹੇ ਹਰੀ! ਜੋ ਰੁਖੀ ਰੋਟੀ ਖਾਇ ਕਰਕੇ (ਸਮਾਲੇ) ਸਿਮਰਨ ਕਰਦਾ ਹੈ ਸੋ ਹੇ ਹਰੀ! (ਆਪਨੇ ਸਰੀਰ ਅੰਤਰ ਔਰ ਬਾਹਰ) ਬ੍ਰਹਮੰਡ ਮੈਂ ਨਦਰ ਕਰ ਤੇਰੇ ਕੋ ਦੇਖਤਾ ਹੈ, ਸੋ ਤੋ ਹਰਿਆ ਹੈ। ਔਰ ਜੋ ਪਦਾਰਥੋਂ ਕੋ ਖਾਇ ਖਾਇ ਕਰ (ਬਦਫੈਲੀ) ਖੋਟੇ ਕਰਮ ਕਰਤਾ ਹੈ ਸੋ ਜਾਨ ਲੀਆ (ਵਿਸੂ ਕੀ) ਵਿਸੂ ਕੀ ਵਾੜੀ ਹੈ। ਵਿਖ ਕਾ ਭਾਵ ਇਹ ਹੈ ਕਿ ਤਿਸ ਕਾ ਸੰਗੁ ਕਰ ਔਰ ਜੀਵੌਂ ਕਾ ਬੁਰਾ ਹੋਤਾ ਹੈ ਵਾ ਵਿਸ਼ੇਸ਼ ਕਰਕੇ ਸੂਕੀ ਹੋਈ ਵਾੜੀ ਹੈ।[ਫ.ਸ.

੨- ਸੰਪ੍ਰਦਾਈ ਸਟੀਕ (ਸੰਤ ਕ੍ਰਿਪਾਲ ਸਿੰਘ) ਵਾਲੇ ਵਿੱਚ ਲਗਪਗ ਉਕਤ ਅਰਥਾਂ ਦਾ ਹੀ ਉਤਾਰਾ ਹੈ।

੩- ਹੇ ਭਾਈ! ਜਿਹੜਾ ਮਨੁੱਖ ਰੋਟੀ ਖਾ ਕੇ (ਭੀ) ਪਰਮਾਤਮਾ ਦਾ ਨਾਮ ਆਪਣੇ ਹਿਰਦੇ ਵਿਚ ਸਾਂਭ ਕੇ ਰਖਦਾ ਹੈ, ਪਰਮਾਤਮਾ ਉਸ ਦੇ ਅੰਦਰ ਬਾਹਰ ਹਰਿ ਥਾਂ ਉਸ ਉਤੇ ਆਪਣੀ ਮਿਹਰ ਦੀ ਨਿਗਾਹ ਰਖਦਾ ਹੈ। ਜੇਹੜਾ ਮਨੁੱਖ ਦੁਨੀਆਂ ਦੇ ਪਦਾਰਥ ਖਾ ਖਾ ਕੇ ਬੁਰੇ ਕੰਮ ਹੀ ਕਰਦਾ ਰਹਿੰਦਾ ਹੈ ਉਸ ਨੂੰ ਜ਼ਹਰ ਦੀ ਬਗੀਚੀ ਜਾਣੋ। [ਦਰਪਣ

੪- ਸ਼ਬਦਾਰਥੀ ਵਿਦਵਾਨਾਂ ਅਤੇ ਸੰਥਯਾ ਪੋਥੀ ਦੇ ਕਰਤਾ ਨੇ ਉਪਰੋਕਤ ਨੰਬਰ ੩ ਵਾਲੇ ਅਰਥ ਹੀ ਕੀਤੇ ਹਨ।

**ਨਿਰਣੈ**: ਇਥੇ ਜੀਵ-ਕਿਰਿਆ ਦੀ ਗਲ ਚਲ ਰਹੀ ਹੈ, ਪਰਮਾਤਮਾ ਦੀ ਨਦਰ ਦਾ ਵਿਸ਼ਾ ਨਹੀਂ। ਹੋ ਸਕਦਾ ਹੈ ਕਿ ਉਪਰੋਕਤ ਨੰਬਰ ੩ ਅਤੇ ੪ ਵਾਲੇ ਵਿਦਵਾਨਾਂ ਨੇ 'ਨਾਨਕ ਨਦਰੀ ਨਦਰਿ ਨਿਹਾਲ' ਜਾਂ ਇਸੇ ਤਰ੍ਹਾਂ ਦੀਆਂ ਹੋਰ ਪੰਕਤੀਆਂ ਨੂੰ ਮੁੱਖ ਰਖਦੇ ਹੋਏ ਅਰਥ ਕੀਤੇ ਹੋਣ। ਪਰ ਗੁਰਬਾਣੀ ਵਿਚ ਏਦਾਂ ਦੀ ਸ਼ਬਦਾਵਲੀ ਗੁਰਮੁਖ ਕਿਰਿਆ ਨੂੰ ਵੀ ਨਿਰੂਪਣ ਕਰ ਸਕਦੀ ਹੈ। 'ਨਦਰਿ ਨਿਹਾਲੇ' ਜਦੋਂ ਪ੍ਰਭੂ ਨਾਲ ਸੰਬੰਧਤ ਹੋਵੇ ਤਾਂ 'ਉਸਦੀ ਮਿਹਰ ਦੀ ਦ੍ਰਿਸ਼ਟੀ ਵਾਲੇ' ਅਰਥ ਹੁੰਦੇ ਹਨ ਪਰ ਜਦੋਂ ਜੀਵ ਨਾਲ ਸੰਬੰਧਤ ਹੋਵੇ ਤਾਂ ਉਸ ਨੂੰ ਪ੍ਰੇਰਨਾ ਹੁੰਦੀ ਹੈ ਕਿ ਉਹ ਆਪਣੀ ਨਜ਼ਰ ਨਾਲ ਉਸ ਪ੍ਰਭੂ ਨੂੰ ਅੰਦਰ ਅਤੇ ਬਾਹਰ ਹਰ ਥਾਂ ਹਾਜ਼ਰ-ਨਾਜ਼ਰ ਵੇਖੇ। ਰੁਖੀ ਰੋਟੀ ਖਾ ਕੇ ਯਾਦ ਕਰਨ ਤੋਂ ਭਾਵ ਗਰੀਬੀ ਵਿਚ ਰਹਿੰਦੇ ਹੋਏ ਵੀ ਉਸ ਪ੍ਰਭੂ ਦਾ ਧੰਨਵਾਦ ਕਰੇ, ਉਸ ਦਾ ਚਿੰਤਨ ਕਰੇ, ਉਸੇ ਨੂੰ ਹਰ ਪਾਸੇ ਪਰੀਪੂਰਨ ਵੇਖੇ। ਪਰ ਇਹ ਅਵਸਥਾ, ਇਹ ਦ੍ਰਿਸ਼ਟੀ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਗੁਰਮੁਖ ਨੂੰ ਹੀ ਪ੍ਰਾਪਤ ਹੁੰਦੀ ਹੈ। 'ਨਦਰਿ ਨਿਹਾਲੇ' ਸ਼ਬਦ ਜੀਵ ਕਿਰਿਆ ਪ੍ਰਤੀ ਵਰਤੇ ਗਏ ਸ਼ਬਦਾਂ ਦੀ ਪਰੋੜਤਾ ਹੇਠ ਲਿਖੇ ਪਰਮਾਣਾਂ ਰਾਹੀਂ ਹੁੰਦੀ

ਹੈ:-

੧- **ਮੰਦਾ ਮੂਲਿ ਨ ਕੀਚਈ, ਦੇ ਲੰਮੀ ਨਦਰਿ ਨਿਹਾਲੀਐ॥** [ਪੰਨਾ ੪੭੪

੨- **ਸਭਨਾ ਪਿਰੁ ਵਸੈ ਸਦਾ ਨਾਲੇ॥**
**ਗੁਰਪਰਸਾਦੀ, ਕੋ ਨਦਰਿ ਨਿਹਾਲੇ ॥** [ਪੰਨਾ ੧੧੨

੩- **ਸੋ ਜਨੁ ਸਾਚਾ, ਜਿ ਅੰਤਰੁ ਭਾਲੇ ॥**
**ਗੁਰ ਕੈ ਸਬਦਿ, ਹਰਿ ਨਦਰਿ ਨਿਹਾਲੇ ॥** [ਪੰਨਾ ੧੦੬੫

੪- **ਜੋ ਤੇਰੈ ਰੰਗਿ ਰਤੇ, ਸੇ ਜੋਨਿ ਨ ਜੋਵਣਾ ॥**
**ਅੰਤਰਿ ਬਾਹਰਿ ਇਕੁ ਨੈਣ ਅਲੋਵਣਾ ॥** [ਪੰਨਾ ੫੨੩

## ਸਾਰੰਸ਼ ਅਤੇ ਸਿਧਾਂਤ

ਜਿਸ ਥਾਂ ਅਤੇ ਜਿਹੜੇ ਘਰ ਵਿਚ ਪ੍ਰਭੂ ਪਿਆਰੇ ਦਾ ਨਾਮ ਨਹੀਂ ਜਪਿਆ ਜਾਂਦਾ ਭਾਵੇਂ ਉਹ ਹੀਰੇ ਮੋਤੀਆਂ ਨਾਲ ਜੜਤ ਹੋਵੇ, ਸੋਨੇ ਦਾ ਬਣਿਆ ਕਿਉਂ ਨਾ ਹੋਵੇ, ਉਹ ਇਕ ਉਜਾੜ ਸਮਾਨ ਹੈ। ਪਰ ਦੂਜੇ ਪਾਸੇ ਇਕ ਕੱਖਾਂ ਕਾਨਿਆਂ ਦੀ ਝੁੱਗੀ ਜਿਸ ਵਿਚ ਪਰਮੇਸ਼ਰ ਦਾ ਪਾਵਨ ਨਾਮ ਜਪਿਆ ਜਾਂਦਾ ਹੈ, ਉਹ ਉਨ੍ਹਾਂ ਸੁੰਦਰ ਮਹਿਲਾਂ ਨਾਲੋਂ ਅਤੀ ਉਤਮ ਅਸਥਾਨ ਹੈ। ਸੋ ਲੋੜ ਹੈ ਨਾਮ ਰੰਗ ਅਤੇ ਸਾਧੂ ਸੰਗ ਦੀ। ਭਗਤ ਕਬੀਰ ਜੀ ਵਾਲੀ ਬਿਰਤੀ ਤੇ ਭਾਵਨਾ ਤੋਂ ਜੀਵਨ ਸੇਧ ਪ੍ਰਾਪਤ ਕਰਨੀ ਚਾਹੀਦੀ ਹੈ:-

**ਕਬੀਰ ਸਾਧੂ ਕੀ ਸੰਗਤਿ ਰਹਉ, ਜਉ ਕੀ ਭੂਸੀ ਖਾਉ ॥**
**ਹੋਨਹਾਰੁ ਸੋ ਹੋਇ ਹੈ, ਸਾਕਤ ਸੰਗਿ ਨ ਜਾਉ ॥** [ਪੰਨਾ ੧੩੬੯

ਜੇ ਕੋਈ ਮਨੁੱਖ ਰੁੱਖੀ ਮਿੱਸੀ ਰੋਟੀ ਖਾ ਕੇ ਪਰਮੇਸ਼ਰ ਨੂੰ ਚੇਤੇ ਕਰਦਾ ਹੈ ਉਸ ਉਤੇ ਮਹਾਰਾਜ ਦੀ ਮਿਹਰ ਹੁੰਦੀ ਹੈ ਭਾਵ ਛਤੀਹ ਪ੍ਰਕਾਰ ਦੇ ਭੋਜਨ ਛੱਕ ਕੇ ਵੀ ਬੁਰੇ ਕੰਮ ਕਰਨ ਵਾਲੇ ਜੀਵਨ ਨੂੰ ਫਿਟਕਾਰਿਆ ਗਿਆ ਹੈ। ਲੋੜ ਹੈ ਪਰਮੇਸ਼ਰ ਦਾ ਸ਼ੁਕਰਾਨਾ ਕਰਨ ਅਤੇ ਜੋਦੜੀ ਕਰਨ ਦੀ:-

**ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥**
**ਨਾਨਕ, ਹੁਕਮੁ ਨ ਚਲਈ, ਨਾਲਿ ਖਸਮ ਚਲੈ ਅਰਦਾਸਿ॥** [ਪੰਨਾ ੪੭੪

**ਮਾਝ ਮਹਲਾ ੫ ॥ ਚਰਣ ਠਾਕੁਰ ਕੇ, ਰਿਦੈ ਸਮਾਣੇ ॥ ਕਲਿ ਕਲੇਸ ਸਭ, ਦੂਰਿ ਪਇਆਣੇ ॥ ਸਾਂਤਿ ਸੂਖ ਸਹਜ ਧੁਨਿ ਉਪਜੀ, ਸਾਧੂ ਸੰਗਿ ਨਿਵਾਸਾ ਜੀਉ ॥ ੧ ॥ ਲਾਗੀ ਪ੍ਰੀਤਿ, ਨ ਤੂਟੈ ਮੂਲੇ ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥ ਸਿਮਰਿ ਸਿਮਰਿ ਸਿਮਰਿ ਗੁਣ ਗਾਵਾ, ਕਾਟੀ ਜਮ ਕੀ ਫਾਸਾ ਜੀਉ ॥ ੨ ॥ ਅੰਮ੍ਰਿਤੁ ਵਰਖੈ, ਅਨਹਦ ਬਾਣੀ ॥ ਮਨ ਤਨ**

ਅੰਤਰਿ, ਸਾਂਤਿ ਸਮਾਣੀ ॥ ਤ੍ਰਿਪਤਿ ਅਘਾਇ ਰਹੇ ਜਨ ਤੇਰੇ, ਸਤਿਗੁਰਿ ਕੀਆ ਦਿਲਾਸਾ ਜੀਉ ॥੩॥ ਜਿਸ ਕਾ ਸਾ, ਤਿਸ ਤੇ ਫਲੁ ਪਾਇਆ ॥ ਕਰਿ ਕਿਰਪਾ, ਪ੍ਰਭ ਸੰਗਿ ਮਿਲਾਇਆ ॥ ਆਵਣ ਜਾਣ ਰਹੇ ਵਡਭਾਗੀ, ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥

## ਉਚਾਰਨ ਸੇਧ

**ਬਿੰਦੀ ਸਹਿਤ:** ਮਾਵਾਂ। **ਬਿੰਦੀ ਰਹਿਤ:** ਵਡਭਾਗੀ।

**ਪਦ ਅਰਥ:** ਸਮਾਣੇ-ਸਮਾਅ ਗਏ, ਟਿੱਕ ਗਏ। ਕਲਿ-ਝਗੜੇ। ਕਲੇਸ-ਦੁੱਖ। ਪਇਆਣੇ-ਚਲੇ ਗਏ, ਕੂਚ ਕਰ ਗਏ। ਸਹਜ ਧੁਨਿ-ਅਡੋਲ ਅਵਸਥਾ ਵਾਲੀ ਧੁਨੀ। ਉਪਜੀ-ਪੈਦਾ ਹੋ ਗਈ।੧। ਮੂਲੇ-ਉਕਾ ਹੀ। ਭਰਪੂਰੇ-ਵਿਆਪਕ। ਗਾਵਾ-ਮੈਂ ਗਾਉਂਦਾ ਹਾਂ। ਫਾਸਾ-ਫਾਹੀ।੨। ਵਰਖੈ-ਵਰਸਦਾ ਹੈ। ਅਨਹਦ ਬਾਣੀ-ਬਿਨਾ ਵਜਾਏ ਅੰਤਰ ਆਤਮੇ ਸੁਣੀ ਜਾਣ ਵਾਲੀ ਰਸਮਈ ਆਵਾਜ਼, ਪ੍ਰਭੂ ਦੀ ਸਿਫਤਿ ਸਾਲਾਹ ਵਾਲੀ ਬਾਣੀ। ਸਮਾਣੀ-ਸਮਾਅ ਗਈ, ਇਕਮਿਕ ਹੋ ਗਈ। ਤ੍ਰਿਪਤਿ ਅਘਾਇ ਰਹੇ-ਪੂਰੀ ਤਰ੍ਹਾਂ ਰੱਜ ਗਏ ਹਨ। ਸਤਿਗੁਰਿ-ਸਤਿਗੁਰੂ ਨੇ। ਦਿਲਾਸਾ-ਹੌਸਲਾ।੩। ਸਾ-ਸੀ। ਤੇ-ਤੋਂ। ਵਡਭਾਗੀ-ਵੱਡੇ ਭਾਗਾਂ ਵਾਲਾ।੪।

**ਅਰਥ:** (ਜਦੋਂ ਮੇਰੇ) ਮਾਲਕ ਦੇ ਚਰਨ (ਮੇਰੇ) ਹਿਰਦੇ ਵਿਚ ਸਮਾਅ ਗਏ (ਤਾਂ ਮੇਰੇ ਹਰ ਪ੍ਰਕਾਰ ਦੇ) ਝਗੜੇ-ਝੇੜੇ ਅਤੇ ਸਾਰੇ ਦੁਖ ਦੂਰ (ਭਾਵ ਖ਼ਤਮ) ਹੋ ਗਏ। (ਫਿਰ ਸੁਤੇ ਹੀ) ਸ਼ਾਂਤੀ ਸੁੱਖ ਅਤੇ ਅਡੋਲ ਅਵਸਥਾ ਵਾਲੀ ਧੁਨੀ ਪੈਦਾ ਹੋ ਗਈ (ਜਿਸ ਨਾਲ ਮਾਨੋ) ਸਾਧੂ ਦੀ ਸੰਗਤ ਵਿਚ (ਮੇਰਾ) ਵਾਸਾ ਹੋ ਗਿਆ ਹੈ ਜੀ।੧।

(ਇਸ ਤਰ੍ਹਾਂ ਦੀ ਅੰਤਰ ਆਤਮੇ) ਲੱਗੀ ਹੋਈ ਚਰਨ-ਪ੍ਰੀਤ ਉਕੀ ਹੀ ਟੁੱਟਦੀ ਨਹੀਂ (ਅਤੇ) ਹਰੀ ਅੰਦਰ ਬਾਹਰ (ਹਰ ਥਾਂ ਤੇ) ਵਿਆਪਕ ਦਿਸ ਰਿਹਾ ਹੈ। (ਮੈਂ ਤਾਂ ਉਸ ਪ੍ਰਭੂ ਨੂੰ) ਯਾਦ ਕਰ ਕਰਕੇ (ਉਸ ਦੇ ਹੀ) ਗੁਣ ਗਾਉਂਦਾ ਹਾਂ (ਜਿਸ ਦੇ ਸਿਮਰਨ ਨਾਲ) ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ਜੀ।੨।

ਅਨਹਦ ਬਾਣੀ ਰੂਪ ਅੰਮ੍ਰਿਤ ਦੀ ਵਰਖਾ ਹੋ ਰਹੀ ਹੈ (ਇਸ ਨਾਲ) ਮਨ ਅਤੇ ਸਰੀਰ ਅੰਦਰ ਸ਼ਾਂਤੀ ਸਮਾਅ ਗਈ ਹੈ। (ਅਜਿਹੇ ਰਸਮਈ ਮੰਡਲ ਵਿਚ) ਤੇਰੇ ਸੇਵਕ ਬਿਲਕੁਲ ਤ੍ਰਿਪਤ ਹੋ ਰਹੇ ਹਨ (ਉਨ੍ਹਾਂ ਨੂੰ ਇਹ) ਦਿਲਾਸਾ ਸਤਿਗੁਰੂ ਜੀ ਨੇ ਦਿੱਤਾ ਹੈ ਜੀ।੩।

ਨਾਨਕ (ਗੁਰੂ ਜੀ ਫੁਰਮਾ ਰਹੇ ਹਨ ਕਿ) ਜਿਸ ਦਾ (ਮੈਂ ਸੇਵਕ) ਸਾਂ, ਉਸ ਤੋਂ ਹੀ (ਇਹ ਸਹਜ ਅਵਸਥਾ ਦਾ ਅਸਲ ਸੁਖ) ਪ੍ਰਾਪਤ ਕੀਤਾ ਹੈ। (ਉਸ ਗੁਰੂ ਨੇ) ਆਪਣੀ ਕਿਰਪਾ ਕਰਕੇ (ਮੈਨੂੰ) ਪ੍ਰਭੂ ਨਾਲ ਮਿਲਾ ਦਿਤਾ ਹੈ। (ਹੁਣ ਇਹ ਨਿਸਚਾ ਹੋ ਗਿਆ ਹੈ ਕਿ) ਵੱਡੇ ਭਾਗਾਂ ਵਾਲੇ (ਮਨੁੱਖ) ਦੇ ਜੰਮਣ ਤੇ ਮਰਨ ਖ਼ਤਮ ਹੋ ਗਏ, (ਅਤੇ ਪ੍ਰਭੂ ਦੇ ਮਿਲਾਪ ਵਾਲੀ ਉਸ ਦੀ) ਆਸ਼ਾ

ਪੂਰੀ ਹੋ ਗਈ ਹੈ ਜੀ ।੪ ।੩੧ ।੩੮ ।

## ਅਰਥ ਭੇਦ ਅਤੇ ਨਿਰਣੈ

ਫਰੀਦਕੋਟ ਵਾਲੇ ਸਟੀਕ ਅਤੇ ਪ੍ਰੋਫੈਸਰ ਸਾਹਿਬ ਸਿੰਘ ਵਾਲੇ 'ਦਰਪਣ' ਵਿਚ ਇਸ ਸ਼ਬਦ ਦੇ ਅਰਥ ਅਨਪੁਰਖ ਵਿਚ ਕੀਤੇ ਗਏ ਹਨ। 'ਸੰਥਯਾ ਪੋਥੀ' ਅਤੇ 'ਸੰਪ੍ਰਦਾਈ ਸਟੀਕ' ਦੇ ਕਰਤਾ ਨੇ ਇਸ ਸਾਰੇ ਸ਼ਬਦ ਦੇ ਅਰਥ ਉਤਮ ਪੁਰਖ ਵਿਚ ਕੀਤੇ ਹਨ। ਸ਼ਬਦਾਰਥੀ ਵਿਦਵਾਨਾਂ ਨੇ ਕਿਸੇ ਪ੍ਰਕਾਰ ਦਾ ਕੋਈ ਸੰਕੇਤ ਨਹੀਂ ਦਿੱਤਾ। ਪਰ ਇਸ ਸ਼ਬਦ ਵਿਚੋਂ 'ਸਿਮਰਿ ਸਿਮਰਿ ਸਿਮਰਿ ਗੁਣ ਗਾਵਾ' ਵਾਲੀ ਪੰਕਤੀ ਤੋਂ ਸਪਸ਼ਟ ਤੌਰ ਤੇ ਉਤਮ ਪੁਰਖ ਦੀ ਝਲਕ ਦਿਖਾਈ ਦੇਂਦੀ ਹੈ ਅਤੇ ਅੱਗੇ ਪਿੱਛੇ ਵੀ ਉਤਮ ਪੁਰਖ ਦੀ ਕਿਰਿਆ ਹੀ ਪ੍ਰਧਾਨ ਹੈ। ਹਾਂ, 'ਤ੍ਰਿਪਤਿ ਅਘਾਇ ਰਹੇ ਜਨ ਤੇਰੇ...' ਵਾਲੀ ਪੰਕਤੀ, ਜੋ ਅਨਪੁਰਖ ਰੂਪ ਦੇ ਭੁਲੇਖੇ ਦਾ ਕਾਰਨ ਬਣਦੀ ਹੈ, ਵਿਚ 'ਤੇਰੇ' ਸ਼ਬਦ ਨੂੰ ਜੇ ਆਦਰਮਈ ਰੂਪ ਵਿਚ ਲਿਆ ਜਾਵੇ ਤਾਂ ਇਹ ਸ਼ੰਕਾ ਵੀ ਸੁੱਤੇ ਹੀ ਦੂਰ ਹੋ ਜਾਂਦੀ ਹੈ। ਲੋੜ ਹੈ ਸ਼ਬਦ ਸਰੂਪਾਂ ਨੂੰ ਮੁਖ ਰੱਖ ਕੇ, ਉਸ ਅਨੁਸਾਰ ਅਰਥ ਕਰਨ ਦੀ, ਬਾਕੀ ਮਨੋ ਕਲਪਿਤ ਵਿਚਾਰਾਂ ਜਾਂ ਸੇਧਾਂ ਦਾ ਕੋਈ ਸਿਰਾ ਪੈਰ ਨਹੀਂ ਹੁੰਦਾ। ਸੋ ਉਪ੍ਰੋਕਤ ਸ਼ਬਦ ਦੇ ਅਰਥ ਉਤਮ ਪੁਰਖ ਵਿਚ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਇਕ ਪ੍ਰਭੂ ਪਿਆਰੇ ਦੇ ਚਰਨਾਂ ਦਾ ਧਿਆਨਧਾਰੀ ਹੋਣਾ, ਉਸੇ ਦੀ ਜੋਤਿ ਨੂੰ ਹੀ ਹਰ ਥਾਂ ਵਿਆਪਕ ਜਾਣਨਾ, ਸਾਧੂ ਪੁਰਸ਼ ਦੀ ਸੰਗਤ ਵਿਚ ਵਸਣਾ, ਇਕ ਅਜਿਹੀ ਆਤਮਿਕ ਕਿਰਿਆ ਹੈ ਜੋ ਅੰਤਰ ਆਤਮੇ ਆਨੰਦ ਅਤੇ ਖੇੜੇ ਦੇ ਨਿਵਾਸ ਦੀ ਪ੍ਰਤੀਕ ਹੈ। ਇਸ ਦਾ ਸਦਕਾ ਹੀ ਆਵਾਗਉਣ ਦੇ ਚੱਕਰ ਤੋਂ ਰਹਿਤ ਹੋ ਸਕੀਦਾ ਹੈ। ਇਸ ਟਿਕਾਓ ਵਾਲੀ ਅਵਸਥਾ ਵਿਚ ਅਨਹਦ ਬਾਣੀ ਦਾ ਅੰਮ੍ਰਿਤ ਮਈ ਮੀਂਹ ਵਸਦਾ ਹੈ, ਜਿਸ ਦੇ ਫਲ ਸਰੂਪ ਆਤਮਿਕ ਤ੍ਰਿਪਤੀ ਪ੍ਰਾਪਤ ਹੁੰਦੀ ਹੈ। ਪਿਆਰੇ ਪ੍ਰਭੂ ਦੇ ਮਿਲਾਪ ਲਈ ਅਜਿਹੀ ਅਵਸਥਾ ਦੀ ਪ੍ਰਾਪਤੀ ਵਡੇ ਭਾਗਾਂ ਦੀ ਨਿਸ਼ਾਨੀ ਹੁੰਦੀ ਹੈ।

ਇਸ ਸ਼ਬਦ ਵਿਚ ਨਾਮ ਸਿਮਰਨ ਦੀ ਘਾਲ ਕਮਾਈ ਤੋਂ ਜੋ ਫਲ ਪ੍ਰਾਪਤ ਹੁੰਦਾ ਹੈ ਉਸਦਾ ਵਿਸ਼ਲੇਸ਼ਣ ਚੌਥੇ ਪਦੇ ਵਿਚ ਕੀਤਾ ਗਿਆ ਹੈ। ਸਤਿਗੁਰੂ ਪਾਸੋਂ 'ਦਿਲਾਸਾ' ਮਿਲਣਾ ਨਾਮ-ਮਾਰਗ ਵਿਚ ਬਹੁਤ ਹੀ ਸਹਾਈ ਹੁੰਦਾ ਹੈ। ਜੇ ਦਿਲਾਸਾ ਨਾ ਮਿਲੇ ਤਾਂ ਨਿਰਾਸ਼ਾਮਈ ਜੀਵਨ ਕਿਸ ਅਰਥ? ਸਿਧਾਂਤ ਇਹ ਹੈ ਕਿ ਪ੍ਰਭੂ ਨਾਲ ਲਗੀ ਹੋਈ ਪ੍ਰੀਤਿ ਵਿਚ ਜੀਵਨ ਭਰ ਨਾ ਕਦੇ ਤ੍ਰੇੜ ਆਵੇ ਨਾ ਕਦੇ ਟੁੱਟੇ ਫਿਰ ਪੂਰਨ ਸ਼ਾਂਤੀ ਤੇ ਤ੍ਰਿਪਤੀ ਵਿਚ ਜੀਵਨ-ਵਿਗਾਸ ਬਣਿਆ ਰਹਿੰਦਾ ਹੈ।

**ਮਾਝ ਮਹਲਾ ੫ ॥ ਮੀਹੁ ਪਇਆ, ਪਰਮੇਸਰਿ ਪਾਇਆ ॥ ਜੀਅ ਜੰਤ ਸਭਿ, ਸੁਖੀ ਵਸਾਇਆ ॥ ਗਇਆ ਕਲੇਸ, ਭਇਆ ਸੁਖੁ ਸਾਚਾ, ਹਰਿ ਹਰਿ ਨਾਮੁ ਸਮਾਲੀ ਜੀਉ ॥ ੧ ॥ ਜਿਸ ਕੇ ਸੇ, ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥ ਸੁਣੀ ਬੇਨਤੀ ਠਾਕੁਰਿ ਮੇਰੈ, ਪੂਰਣ ਹੋਈ ਘਾਲੀ ਜੀਉ ॥ ੨ ॥ ਸਰਬ ਜੀਆ ਕਉ ਦੇਵਣਹਾਰਾ ॥ ਗੁਰਪਰਸਾਦੀ ਨਦਰਿ ਨਿਹਾਰਾ ॥ ਜਲ ਥਲ ਮਹੀਅਲ ਸਭਿ ਤ੍ਰਿਪਤਾਣੇ, ਸਾਧੂ ਚਰਨ ਪਖਾਲੀ ਜੀਉ ॥ ੩ ॥ ਮਨ ਕੀ ਇਛ, ਪੁਜਾਵਣਹਾਰਾ ॥ ਸਦਾ ਸਦਾ, ਜਾਈ ਬਲਿਹਾਰਾ ॥ ਨਾਨਕ, ਦਾਨੁ ਕੀਆ ਦੁਖ ਭੰਜਨਿ, ਰਤੇ ਰੰਗਿ ਰਸਾਲੀ ਜੀਉ ॥ ੪ ॥ ੩੨ ॥ ੩੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੀਂਹੁ, ਸਮ੍ਹਾਲੀਂ, ਜੀਆਂ, ਪਖਾਲੀਂ, ਜਾਈਂ।

**ਪਦ ਅਰਥ:** ਸਮਾਲੀ-ਯਾਦ ਕਰਦਾ ਹਾਂ। ਸੀ-ਸਨ। ਪਖਾਲੀ-ਧੋਂਦਾ ਹਾਂ। ਰੰਗਿ-ਪ੍ਰੇਮ ਵਿਚ। ਰਸਾਲੀ-ਰੱਸਾਂ ਵਾਲਾ, ਰਸਦਾਇਕ।

**ਅਰਥ:** (ਹੇ ਭਾਈ! ਗੁਰ-ਉਪਦੇਸ਼ ਰੂਪ ਅੰਮ੍ਰਿਤਮਈ) ਮੀਂਹ (ਵਸ) ਪਿਆ ਹੈ (ਇਹ ਮੀਂਹ) ਪਰਮੇਸ਼ਰ ਨੇ (ਆਪ ਹੀ ਜੀਵਾਂ ਦੀ ਕਲਿਆਣ ਹਿਤ) ਵਸਾਇਆ ਹੈ। ਸਾਰੇ ਜੀਵ ਜੰਤੂਆਂ ਨੂੰ ਸੁਖ ਸਹਿਤ ਵਸਾ ਦਿੱਤਾ ਹੈ। (ਅਜਿਹੀ ਅੰਮ੍ਰਿਤ ਰੂਪ ਵਰਖਾ ਹੋਣ ਨਾਲ ਸਭ) ਕਲੇਸ਼ (ਖ਼ਤਮ ਹੋ) ਗਿਆ ਅਤੇ ਸਦੀਵੀ ਸੁਖ (ਖੇੜਾ) ਪ੍ਰਾਪਤ ਹੋ ਗਿਆ ਹੈ (ਜਿਸ ਦੇ ਫਲ ਸਰੂਪ ਮੈਂ ਵੀ) ਪ੍ਰਭੂ ਦਾ (ਸੁਖਦਾਈ) ਨਾਮ ਯਾਦ ਕਰਦਾ ਹਾਂ ਜੀ।੧।

(ਹੇ ਭਾਈ! ਜਿਸ ਪ੍ਰਭੂ) ਦੇ (ਜੀਅ ਜੰਤੂ ਪੈਦਾ ਕੀਤੇ ਹੋਏ) ਸਨ ਉਸ (ਨੇ ਆਪ ਹੀ ਸਭ ਦੀ) ਪ੍ਰਤਿਪਾਲਣਾ ਕੀਤੀ ਹੈ। ਪਾਰਬ੍ਰਹਮ ਪ੍ਰਭੂ (ਆਪ ਹੀ) ਰਖਵਾਲੇ ਹੋਏ। ਮੇਰੇ ਮਾਲਕ ਨੇ ਬੇਨਤੀ ਸੁਣ ਲਈ (ਜਿਸ ਦਾ ਸਦਕਾ ਸਾਰੀ) ਘਾਲ (ਕਮਾਈ) ਸੰਪੂਰਨ (ਸਫਲ) ਹੋ ਗਈ ਹੈ ਜੀ।੨।

(ਹੇ ਭਾਈ!) ਸਭ ਜੀਆਂ ਨੂੰ (ਦਾਨ) ਦੇਣ ਵਾਲਾ ਜੋ (ਦਾਤਾ ਹੈ), (ਗੁਰੂ) ਦੀ ਕਿਰਪਾ ਦੁਆਰਾ (ਉਸ ਨੂੰ ਬਿਅੰਨ) ਅੱਖਾਂ ਨਾਲ ਵੇਖ ਲਿਆ ਹੈ। (ਗੁਰੂ ਦੀ ਕਿਰਪਾ ਨਾਲ) ਜਲ ਥਲ ਅਤੇ ਪੁਲਾੜ ਵਿੱਚ (ਵਸਦੇ) ਸਾਰੇ (ਜੀਵ) ਤ੍ਰਿਪਤ ਹੋ ਗਏ ਹਨ ਅਤੇ (ਮੈਂ ਅਜਿਹੇ) ਸਾਧੂ (ਗੁਰੂ ਜੀ ਦੇ) ਚਰਨ ਧੋਂਦਾ ਹਾਂ ਜੀ।੩।

(ਹੇ ਭਾਈ! ਉਹ ਪ੍ਰਭੂ) ਸਭ ਦੇ ਮਨ ਦੀ ਇਛਾ ਪੂਰੀ ਕਰਨ ਵਾਲਾ ਹੈ। (ਮੈਂ ਉਸ ਪ੍ਰਭੂ

ਤੋਂ) ਹਮੇਸ਼ਾਂ ਹੀ ਸਦਕੇ ਜਾਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ) ਦੁਖਾਂ ਦੇ ਨਾਸ਼ ਕਰਨ ਵਾਲੇ (ਪ੍ਰਭੂ) ਨੇ (ਨਾਮ ਰੂਪੀ ਰਹਿਮਤ ਦਾ ਮੀਂਹ) ਦਾਨ (ਵਜੋਂ) ਬਖਸ਼ ਦਿੱਤਾ ਹੈ (ਇਸ ਦੇ ਫਲ ਸਰੂਪ ਓਹ) ਰਸਾਂ ਵਾਲੇ (ਹਰੀ ਦੇ) ਪ੍ਰੇਮ ਵਿਚ ਰੰਗੇ ਗਏ ਹਨ ਜੀ।੪।੩੨।੩੯।

## ਅਰਥ ਭੇਦ ਅਤੇ ਨਿਰਨੈ

**ਸਰਬ ਜੀਆ ਕਉ ਦੇਵਣਹਾਰਾ ॥**
**ਗੁਰਪਰਸਾਦੀ ਨਦਰਿ ਨਿਹਾਰਾ ॥**

ਇਸ ਪੰਕਤੀ ਵਿਚ 'ਗੁਰਪਰਸਾਦੀ ਨਦਰਿ ਨਿਹਾਰਾ' ਦੇ ਅਰਥ ਦੋ ਤਰ੍ਹਾਂ ਕੀਤੇ ਹੋਏ ਮਿਲਦੇ ਹਨ:-

੧- (ਉਹ ਪ੍ਰਭੂ) ਸਭ ਜੀਆਂ ਦਾ ਦਾਤਾਰ ਹੈ, ਗੁਰੂ ਦੀ ਕਿਰਪਾ ਨਾਲ (ਉਸ ਨੇ) ਮਿਹਰ ਦੀ ਦ੍ਰਿਸ਼ਟੀ ਨਾਲ ਦੇਖਿਆ ਹੈ। [ਸੰ.ਪੋ. ਅਤੇ ਦਰਪਣ

੨- ਜੋ ਪ੍ਰਭੂ ਸਾਰਿਆਂ ਜੀਵਾਂ ਨੂੰ ਦਾਨ ਦੇਣ ਵਾਲਾ ਹੈ, ਗੁਰੋਂ ਦੀ ਕਿਰਪਾ ਨਾਲ ਉਸ ਨੂੰ ਨਦਰਿ ਨਿਹਾਰਾ ਅੱਖਾਂ ਨਾਲ ਵੇਖ ਲਿਆ ਹੈ। [ਸੰ.ਸ.

੩- ਜੋ ਵਾਹਿਗੁਰੂ ਸਰਬ ਜੀਵੋਂ ਕੋ ਦਾਨ ਦੇਨੇ ਵਾਲਾ ਹੈ ਸੋ ਗੁਰ ਕਿਰਪਾ ਕਰਕੇ ਗਯਾਨ ਦ੍ਰਿਸ਼ਟੀ ਸੇ ਦੇਖਾ ਜਾਤਾ ਹੈ। [ਫ.ਸ.

**ਨਿਰਨੈ**: ਪ੍ਰਭੂ ਦੀ ਮਿਹਰ ਦੀ ਦ੍ਰਿਸ਼ਟੀ ਨਾਲ ਤੱਕਣ ਨਾਲੋਂ ਗੁਰੂ ਦੀ ਕਿਰਪਾ ਨਾਲ ਪ੍ਰਭੂ ਨੂੰ ਵੇਖਣਾ ਵਧੇਰੇ ਢੁਕਵਾਂ ਹੈ। ਇਥੇ ਵਿਆਕਰਣ ਦੀ ਕੋਈ ਗੁੰਝਲ ਨਹੀਂ। ਪੁਰਾਤਨ ਅਰਥ ਠੀਕ ਲਗਦੇ ਹਨ। ਨਵੀਨ ਵਿਦਵਾਨਾਂ ਨੇ ਸ਼ਾਇਦ ਇਸ ਕਰਕੇ ਅਰਥ ਪ੍ਰਭੂ ਵਲ ਲਾਏ ਹੋਣ ਕਿਉਂ ਜੋ ਪਹਿਲੀ ਪੰਕਤੀ ਵਿੱਚ 'ਸਰਬ ਜੀਆ ਕਉ ਦੇਵਣਹਾਰਾ' ਪ੍ਰਭੂ ਦੀ ਸੰਕੇਤਕ ਪੰਕਤੀ ਹੈ, ਪਰ ਏਦਾਂ ਕਰਨਾ ਜ਼ਰੂਰੀ ਨਹੀਂ ਜਿਥੋਂ ਤੱਕ ਗੁਰੂ ਦੀ ਕਿਰਪਾ ਦ੍ਰਿਸ਼ਟੀ ਰਾਹੀਂ ਬਿਅੰਨ ਅੱਖਾਂ ਨਾਲ ਪ੍ਰਭੂ ਦਾ ਵਿਆਪਕ ਰੂਪ ਵੇਖਣ ਵਾਲੀ ਗਲ ਹੈ, ਉਹ ਪ੍ਰਮਾਣੀਕ ਹੈ। ਇਸ ਲਈ ਇਸ ਤੋਂ ਪਰੇ ਜਾਣ ਦੀ ਲੋੜ ਨਹੀਂ ਹੈ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਮੀਂਹ ਪੈਣ ਨਾਲ ਸਾਰੇ ਲੋਕ, ਜੀਵ ਜੰਤੂ ਸੁਖੀ ਹੋ ਜਾਂਦੇ ਹਨ, ਤਪਸ਼ ਮਿਟ ਜਾਂਦੀ ਹੈ, ਠੰਢ ਪੈ ਜਾਂਦੀ ਹੈ, ਉਸੇ ਤਰ੍ਹਾਂ ਪੂਰਨ ਗੁਰੂ ਦਾ ਉਪਦੇਸ਼ ਉਤਮ ਮੱਧਮ, ਕਨਿਸ਼ਟ ਅਧਿਕਾਰੀ ਅਤੇ ਅਣ-ਅਧਿਕਾਰੀ ਸਭ ਨੂੰ ਸੁਖ ਦੇਂਦਾ ਹੈ। ਗੁਰੂ ਦੇ ਚਰਨ ਪਰਸਣ ਨਾਲ ਸਾਰੀਆਂ ਇਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਹਰਿ ਹਰਿ ਨਾਮ ਨੂੰ ਸੰਭਾਲਣਾ, ਨਾਮ ਸਿਮਰਨ ਦਾ ਪ੍ਰਾਪਤ ਹੋਣਾ ਸਭ ਤੋਂ ਸ੍ਰੇਸ਼ਟ ਦਾਨ ਹੈ। ਨਾਮ-ਸ਼ਿਮਰਨ ਨਾਲ ਦ੍ਰਿਸ਼ਟੀ ਵਿਚ ਪਰਿਵਰਤਣ ਆ ਜਾਂਦਾ ਹੈ। ਮਨੁੱਖ ਨੂੰ ਹਰ ਪਾਸੇ ਹਰੀ ਦਾ ਦੀਦਾਰ ਦਿਖਾਈ ਦੇਂਦਾ ਹੈ। ਪਰਮੇਸ਼ਰ ਜੀ ਦੀ ਰਹਿਮਤ ਦਾ ਮੀਂਹ

ਪੈਣ ਨਾਲ ਜੀਵਨ ਦੀ ਫੁਲਵਾੜੀ ਹਰੀ-ਭਰੀ, ਸੁਹਾਵਣੀ, ਰਸ ਭਿੰਨੀ ਤੇ ਸੁਗੰਧਤ ਹੋ ਜਾਂਦੀ ਹੈ।

**ਮਾਝ ਮਹਲਾ ੫ ॥ ਮਨੁ ਤਨੁ ਤੇਰਾ, ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ, ਪ੍ਰਭੁ ਮੇਰਾ ॥ ਜੀਉ ਪਿੰਡੁ ਸਭੁ ਰਾਸਿ ਤੁਮਾਰੀ, ਤੇਰਾ ਜੋਰੁ ਗੋਪਾਲਾ ਜੀਉ ॥ ੧ ॥ ਸਦਾ ਸਦਾ, ਤੂੰ ਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥ ਕਾਰ ਕਮਾਵਾ ਜੇ ਤੁਧੁ ਭਾਵਾ, ਜਾ ਤੂੰ ਦੇਹਿ ਦਇਆਲਾ ਜੀਉ ॥ ੨ ॥ ਪ੍ਰਭ ਤੁਮ ਤੇ ਲਹਣਾ, ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ, ਸੋਈ ਸੁਖੁ ਸਹਣਾ ॥ ਜਿਥੈ ਰਖਹਿ ਬੈਕੁੰਠ ਤਿਥਾਈ, ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥ ੩ ॥ ਸਿਮਰਿ ਸਿਮਰਿ, ਨਾਨਕ ਸੁਖੁ ਪਾਇਆ ॥ ਆਠ ਪਹਰ, ਤੇਰੇ ਗੁਣ ਗਾਇਆ ॥ ਸਗਲ ਮਨੋਰਥ ਪੂਰਨ ਹੋਏ, ਕਦੇ ਨ ਹੋਇ ਦੁਖਾਲਾ ਜੀਉ॥੪॥੩੩॥੪੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਹੈਂ, ਲਾਗਾਂ, ਪਾਈਂ, ਕਮਾਵਾਂ, ਭਾਵਾਂ, ਜਾਂ, ਦੇਹਿਂ, ਰਖਹਿਂ, ਤਿਥਾਈਂ।

**ਪਦ ਅਰਥ:** ਠਾਕੁਰ-ਮਾਲਕ। ਜੀਉ-ਜਿੰਦ। ਪਿੰਡੁ-ਸਰੀਰ। ਰਾਸਿ-ਪੂੰਜੀ।੧। ਸੁਖਦਾਈ-ਸੁਖ ਦੇਣ ਵਾਲਾ। ਨਿਵ ਨਿਵ-ਨਿਊਂ ਨਿਊਂ ਕੇ ਭਾਵ ਅਤਿ ਨਿਮਰਤਾ ਸਹਿਤ। ਪਾਈ-ਪੈਰੀਂ, ਚਰਨੀ। ਕਾਰ ਕਮਾਵਾ-ਮੈਂ (ਉਹ) ਕੰਮ ਕਰਾਂ। ਜਿ-ਜਿਸ (ਕੰਮ ਕਰਨ ਨਾਲ)।੨। ਤੁਧੁ ਭਾਵਾ-ਤੈਨੂੰ ਚੰਗਾ ਲੱਗਾਂ। ਜੋ-ਜਿਹੜੀ। ਦਇਆਲਾ-ਹੇ ਦਇਆ ਕਰਨ ਵਾਲੇ!। ਤੁਮ ਤੇ-ਤੇਰੇ ਪਾਸੋਂ। ਗਹਣਾ-ਸੁੰਦਰਤਾ ਦਾ ਪ੍ਰਤੀਕ, ਧਨ ਪ੍ਰਾਪਤੀ ਦਾ ਸਾਧਨ।

**ਅਰਥ:** ਹੇ ਗੁਪਾਲ ਜੀਉ! ਤੂੰ ਮੇਰਾ (ਪੂਜਯ) ਠਾਕੁਰ, ਮਾਲਕ (ਅਤੇ) ਪ੍ਰਭੂ (ਹੈਂ, ਇਸ ਲਈ) ਮਨ ਅਤੇ ਸਰੀਰ ਤੇਰਾ ਹੈ, ਧਨ ਵੀ ਤੇਰਾ (ਦਿੱਤਾ ਹੋਇਆ ਹੈ)। ਜਿੰਦ ਸਰੀਰ (ਆਦਿ) ਸਭ ਤੇਰੀ (ਬਖਸ਼ੀ ਹੋਈ) ਪੂੰਜੀ ਹੈ ਅਤੇ ਸਾਰਾ ਜੋਰ ਬਲ ਤੇਰਾ ਹੀ ਹੈ (ਜਿਸ ਦੇ ਆਸਰੇ ਮੈਂ ਜੀਉਂਦਾ ਹਾਂ) ਜੀ।੧।

ਹੇ ਦਇਆਲੂ ਜੀਓ! (ਮੈਨੂੰ ਦ੍ਰਿੜ੍ਹ ਨਿਸਚਾ ਹੈ ਕਿ ਤੂੰ ਹਰ ਸਮੇਂ ਸੁਖ ਦੇਣ ਵਾਲਾ ਹੈਂ ਇਸ ਲਈ ਮੈਂ) ਨਿਊਂ ਨਿਊਂ ਕੇ ਤੇਰੇ ਚਰਨੀਂ ਲਗਦਾ ਹਾਂ। (ਹੇ ਕਿਰਪਾਲੂ ਜੀ! ਮੇਰੇ ਤੇ ਕਿਰਪਾ ਕਰੋ ਕਿ ਮੈਂ ਹੱਥਾਂ ਨਾਲ ਉਹੀ) ਕੰਮ ਕਰਾਂ ਜਿਸ (ਨਾਲ) ਤੈਨੂੰ ਭਾ ਜਵਾਂ (ਭਾਵ ਚੰਗਾ ਲੱਗਾਂ, ਪਰ ਅਜਿਹੀ ਕਾਰ ਵੀ ਮੇਰੇ ਪਾਸੋਂ ਤਾਂ ਹੀ ਹੋ ਸਕਦੀ ਹੈ) ਜਦੋਂ ਤੂੰ (ਆਪਣੀ ਬਖਸ਼ਿਸ਼ ਕਰ) ਦੇਵੇ ਜੀ (ਮੈਥੋਂ ਆਪਣੇ ਆਪ ਕੁਝ ਨਹੀਂ ਹੋ ਸਕਦਾ)।੨।

ਹੇ ਪ੍ਰਭੂ ਜੀਓ! ਮੈਂ) ਜੋ ਕੁਝ ਵੀ ਲੈਣਾ ਹੈ (ਸਭ) ਤੇਰੇ ਤੋਂ ਹੀ ਪ੍ਰਾਪਤ ਕਰਨਾ ਹੈ (ਹੋਰ

ਕਿਤਿਓਂ ਨਹੀਂ ਲੈਣਾ) ਤੂੰ (ਤਾਂ) ਮੇਰਾ ਗਹਿਣਾ (ਜ਼ੇਵਰ ਭਾਵ ਪ੍ਰਾਪਤੀ ਦਾ ਸਾਧਨ) ਹੈਂ। ਜੋ (ਕੁਝ ਵੀ) ਤੂੰ (ਮੈਨੂੰ) ਦੇਵੇਂ (ਮੈਂ ਉਹ) ਸੁਖ (ਸਮਾਨ ਹੀ) ਸਹਾਰਨਾ ਹੈ। (ਹੇ ਪ੍ਰਭੂ!) ਜਿਸ ਥਾਂ ਤੇ (ਵੀ ਤੂੰ ਮੈਨੂੰ) ਰਖੇਂ (ਮੇਰੇ ਲਈ) ਉਹੀ ਥਾਂ ਬੈਕੁੰਠ (ਹੈ; ਕਿਉਂਕਿ ਤੂੰ ਆਪ ਹੀ) ਸਭਨਾਂ (ਜੀਆਂ ਦੀ) ਪਾਲਨਾ ਕਰਨ ਵਾਲਾ ਹੈਂ ਜੀ।੩।

ਨਾਨਕ (ਗੁਰੂ ਜੀ ਫੁਰਮਉਂਦੇ ਹਨ ਕਿ ਹੇ ਪ੍ਰਭੂ ਜੀ!) ਮੈਂ ਤੈਨੂੰ ਯਾਦ ਕਰ ਕਰ ਕੇ, ਅੱਠੇ ਪਹਿਰ (ਭਾਵ ਹਰ ਸਮੇਂ) ਤੇਰੇ ਗੁਣ ਗਾ (ਗਾ) ਕੇ ਸਦੀਵੀ ਸੁਖ (ਅਨੰਦ) ਪ੍ਰਾਪਤ ਕੀਤਾ ਹੈ। (ਮੇਰੇ) ਮਨ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੋ ਗਈਆਂ ਹਨ ਅਤੇ (ਹੁਣ ਮੈਨੂੰ) ਕਦੇ ਵੀ (ਕੋਈ) ਦੁੱਖ ਨਹੀਂ ਹੁੰਦਾ ਹੈ ਜੀ।੪।੩੩।੪੦।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੁਆਰਾ ਪ੍ਰਾਣੀ ਨੂੰ ਨਿਰਮਾਣਤਾ ਵਿੱਚ ਰਹਿਣ ਅਤੇ ਅਕਾਲ ਪੁਰਖ ਦੀ ਵਡਿਆਈ ਕਰਨ ਦੀ ਜਾਚ ਸਿਖਾਈ ਗਈ ਹੈ। ਸਿਧਾਂਤ ਇਹ ਹੈ ਕਿ ਗੁਰਮਤਿ ਨਾਮ ਅਭਿਆਸੀ ਨੂੰ ਘਾਲ ਕਮਾਈ ਦਾ ਸਦਕਾ ਜਦੋਂ ਨਾਮ-ਬਲ ਪ੍ਰਾਪਤ ਹੋ ਜਾਵੇ ਤਾਂ ਉਹ ਸੰਸਾਰ ਵਿਚ ਨਾ ਫੱਸੇ ਸਗੋਂ 'ਤੇਰਾ' ਅਤੇ 'ਤੂੰ' ਦੀ ਲਿਵ ਵਿਚ ਰਹੇ। ਉਹ 'ਇਕ' ਨਾਲੋਂ ਕਦੇ ਵੀ ਨਾ ਟੁੱਟੇ। ਧਾਰਮਿਕ ਸਮਾਜ ਵਿਚ ਆਮ ਤੌਰ ਤੇ ਹਰੇਕ ਜਗਿਆਸੂ ਇਹੋ ਹੀ ਕਹਿੰਦਾ ਹੈ ਕਿ ਹੇ ਪ੍ਰਭੂ! ਸਭ ਕੁਝ ਤੇਰਾ ਹੈ ਪਰ ਇਹ ਸਾਰਾ ਜ਼ਬਾਨੀ ਜਮ੍ਹਾਂ ਖਰਚ ਕਰਨ ਵਾਲੀ ਗਲ ਹੁੰਦੀ ਹੈ। ਜੇ ਨਿਸਚੇ ਨਾਲ 'ਜੀਉ ਪਿੰਡੁ ਸਭੁ ਤੇਰੀ ਰਾਸਿ' ਭਾਵ ਵਾਹਿਗੁਰੂ ਜੀ ਦੀ ਸਮਝੀ ਜਾਵੇ ਤਾਂ ਜੀਵਨ ਵਿਚ ਕਦੇ ਵੀ ਦੁਖ ਦੀ ਘੜੀ ਨਹੀਂ ਵੇਖਣੀ ਪੈਂਦੀ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜੀਵਨ ਭਗਤੀ ਲਹਿਰ ਦਾ ਸਿਖਰ ਸੀ। ਆਪ ਜੀ ਦੀ ਨਾਮ ਕਮਾਈ, ਭਗਤੀ ਤੇ ਸਹਿਨ ਸ਼ੀਲਤਾ ਨੂੰ ਵੇਖ ਕੇ ਜਹਾਂਗੀਰ ਬਾਦਸ਼ਾਹ ਵੀ ਘਬਰਾ ਗਿਆ ਸੀ। ਇਸ ਦਾ ਸਬੂਤ 'ਤੋਜ਼ਕੇ ਜਹਾਂਗੀਰੀ' ਚੋਂ ਉਪਲਬਧ ਹੈ। ਜਿਸ ਵਿਚ ਲਿਖਿਆ ਹੈ ਕਿ ਅਰਜਨ ਨਾਮ ਹਿੰਦੂ ਦੀ ਦੁਕਾਨ ਜੋ ਤਿੰਨ ਪੀੜ੍ਹੀਆਂ ਤੋਂ ਚਲਦੀ ਆ ਰਹੀ ਹੈ, ਇਸ ਦਾ ਪ੍ਰਭਾਵ ਮੁਸਲਮਾਨਾਂ ਉਪਰ ਪੈਣਾ ਭੀ ਸ਼ੁਰੂ ਹੋ ਗਿਆ ਹੈ। ਇਸ ਲਈ ਇਸ ਦੁਕਾਨ ਨੂੰ ਖ਼ਤਮ ਕਰਨਾ ਹੈ। 'ਯਾਸਾ' ਦੇ ਅਧੀਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਕਹਿ ਤੇ ਅਸਹਿ ਤਸੀਹੇ ਦਿੱਤੇ ਗਏ ਪਰ ਆਪ ਅਡੋਲ ਅਵਸਥਾ ਵਿਚ "ਤੇਰਾ ਕੀਆ ਮੀਠਾ ਲਾਗੈ" ਦਾ ਰਾਗ ਅਲਾਪਦੇ ਰਹੇ। ਅਠੇ ਪਹਿਰ ਹਰੀ ਦੇ ਗੁਣ ਗਾਉਂਦੇ ਰਹੇ, 'ਜਿਥੈ ਰਖਹਿ ਬੈਕੁੰਠ ਤਿਥਾਈ' ਦਾ ਰੰਗ ਮਾਣਦੇ ਰਹੇ 'ਕਾਰ ਕਮਾਵਾਂ ਜੇ ਤੁਧੁ ਭਾਵਾਂ' ਦੇ ਭਾਵ ਵਿਚ ਰਹਿੰਦੇ ਰਹੇ। ਇਤਿਹਾਸ ਵਿਚ ਇਸ ਤੋਂ ਵੱਡਾ ਕੋਈ ਸਬੂਤ ਨਹੀਂ ਮਿਲਦਾ। ਇਸ ਸ਼ਬਦ ਦਾ ਸਿਧਾਂਤ ਸਭ ਕੁਝ ਪ੍ਰਭੂ ਦਾ ਸਮਝ ਕੇ ਆਪਾ ਸਮਰਪਿਤ ਕਰਨਾ ਹੈ।

**ਮਾਝ ਮਹਲਾ ੫ ॥ ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥ ਜਲਿ ਥਲਿ ਮਹੀਅਲਿ ਦਹਦਿਸਿ ਵਰਸਾਇਆ ॥ ਸਾਂਤਿ ਭਈ ਬੁਝੀ ਸਭ**

**ਤ੍ਰਿਸਨਾ, ਅਨਦੁ ਭਇਆ ਸਭ ਠਾਈ ਜੀਉ ॥ ੧ ॥ ਸੁਖਦਾਤਾ, ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ, ਜੀਅ ਸਾਰਾ ॥ ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ, ਪਇ ਪੈਰੀ, ਤਿਸਹਿ ਮਨਾਈ ਜੀਉ ॥ ੨ ॥ ਜਾ ਕੀ ਸਰਣਿ ਪਇਆ, ਗਤਿ ਪਾਈਐ ॥ ਸਾਸਿ ਸਾਸਿ, ਹਰਿ ਨਾਮੁ ਧਿਆਈਐ ॥ ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ, ਸਭ ਤਿਸੈ ਕੀਆ ਜਾਈ ਜੀਉ ॥ ੩ ॥ ਤੇਰਾ ਮਾਣੁ, ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ, ਗੁਣੀ ਗਹੇਰਾ ॥ ਨਾਨਕੁ ਦਾਸੁ ਕਹੈ ਬੇਨੰਤੀ, ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਠਾਈਂ, ਪੈਰੀਂ, ਮਨਾਈਂ, ਕੀਆਂ, ਜਾਈਂ, ਧਿਆਈਂ।

**ਬਿੰਦੀ ਰਹਿਤ:** ਜਾ ਕੀ।

**ਪਦ ਅਰਥ:** ਪਾਰਬ੍ਰਹਮਿ-ਪਰਮੇਸ਼ਰ ਨੇ। ਮੇਘ-ਬੱਦਲ। ਪਠਾਇਆ-ਭੇਜਿਆ। ਜਲਿ-ਪਾਣੀ ਵਿੱਚ। ਥਲਿ-ਧਰਤੀ ਵਿੱਚ। ਮਹੀਅਲਿ-ਪੁਲਾੜ ਵਿਚ। ਦਹਿਦਿਸਿ-ਦਸਾਂ ਦਿਸ਼ਾਵਾਂ ਵਿੱਚ ਭਾਵ ਹਰ ਪਾਸੇ। ਵਰਸਾਇਆ-ਵਰਖਾ ਕੀਤੀ। ਠਾਈ-ਥਾਵਾਂ ਤੇ।੧। ਭੰਜਨਹਾਰਾ-ਨਾਸ਼ ਕਰਨ ਵਾਲਾ। ਜੀਅ ਸਾਰਾ-ਜੀਆਂ ਦੀ ਸਾਰ (ਖ਼ਬਰ) ਲੈਣ ਵਾਲਾ। ਪਇ-ਪੈ ਕੇ, ਡਿਗ ਕੇ। ਤਿਸਹਿ ਮਨਾਈ-ਉਸ ਨੂੰ ਮਨਾ ਰਿਹਾ ਹਾਂ।੨। ਗਤਿ-ਉਚੀ ਅਵਸਥਾ। ਕੀਆ-ਦੀਆ। ਜਾਈ-ਜਗ੍ਹਾਂ, ਥਾਵਾਂ।੩। ਗੁਣੀ ਗਹੇਰਾ-ਅਥਾਹ ਗੁਣਾਂ ਵਾਲਾ। ਧਿਆਈ-ਮੈਂ ਧਿਆਉਂਦਾ ਰਹਾਂ।੪।

**ਅਰਥ:** (ਹੇ ਭਾਈ!) ਪਾਰਬ੍ਰਹਮ ਪ੍ਰਭੂ ਨੇ (ਪੂਰਨ ਗੁਰੂ ਰੂਪ) ਬੱਦਲ (ਇਸ ਸੰਸਾਰ ਵਿਚ) ਭੇਜਿਆ (ਅਤੇ ਉਸ ਰਾਹੀਂ) ਜਲ ਥਲ ਵਿਚ, ਪੁਲਾੜ ਵਿਚ, ਦਸਾਂ ਦਿਸ਼ਾਂ ਵਿੱਚ (ਭਾਵ ਹਰੇਕ ਜਗ੍ਹਾ ਬਾਣੀ ਦਾ ਉਪਦੇਸ਼ ਰੂਪ) ਮੀਂਹ ਵਸਾ ਦਿੱਤਾ (ਜਿਸ ਦੇ ਫਲਸਰੂਪ ਜਗਿਆਸੂਆਂ ਦੀ) ਹਰ ਪ੍ਰਕਾਰ ਦੀ ਤ੍ਰਿਸ਼ਨਾ ਬੁਝ ਗਈ, ਸ਼ਾਂਤੀ ਹੋ ਗਈ, ਹਰ ਥਾਂ ਤੇ ਅਨੰਦ ਹੋ ਗਿਆ ਹੈ ਜੀ।੧।

(ਕਰਤਾ ਪੁਰਖ ਆਪ ਜੀਆਂ ਨੂੰ ਹਰ ਪ੍ਰਕਾਰ ਦੇ) ਸੁਖ ਦੇਣ ਵਾਲਾ, ਦੁਖਾਂ ਦੇ ਨਾਸ਼ ਕਰਨ ਵਾਲਾ ਹੈ (ਅਤੇ) ਆਪ (ਹੀ) ਬਖਸ਼ਿਸ਼ ਕਰਕੇ ਸਾਰੇ ਜੀਆਂ ਦੀ ਸਾਰ ਲੈਂਦਾ ਹੈ। (ਉਹ) ਆਪਣੇ (ਪੈਦਾ) ਕੀਤੇ (ਹੋਏ ਜਗਤ ਦੀ) ਆਪ (ਹੀ) ਪਾਲਣਾ ਕਰ ਰਿਹਾ ਹੈ (ਇਸ ਲਈ ਮੈਂ ਅਜਿਹੇ ਪ੍ਰਭੂ) ਦੇ ਪੈਰੀਂ ਪੈ ਕੇ ਉਸ ਨੂੰ ਮਨਾਅ ਰਿਹਾ ਹਾਂ ਜੀ।੨।

(ਹੇ ਭਾਈ!) ਜਿਸ (ਪ੍ਰਭੂ) ਦੀ ਸ਼ਰਨ ਵਿਚ ਪੈਣ ਨਾਲ (ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਪਾ ਲਈਦਾ ਹੈ, (ਉਸ) ਹਰੀ ਦਾ (ਪਵਿੱਤਰ) ਨਾਮ ਸਾਸ ਸਾਸ ਧਿਆਉਣਾ ਚਾਹੀਦਾ ਹੈ (ਕਿਉਂਕਿ) ਉਸ ਤੋਂ ਬਿਨਾਂ ਹੋਰ ਕੋਈ ਦੂਜਾ (ਜਗਤ ਦਾ) ਮਾਲਕ ਨਹੀਂ ਹੈ, (ਜਿਤਨੀਆਂ

ਗੁਪਤ ਅਤੇ ਪ੍ਰਗਟ) ਥਾਵਾਂ ਹਨ ਸਭ ਉਸੇ (ਮਾਲਕ) ਦੀਆਂ ਹੀ ਹਨ ਜੀ ।੩।

(ਹੁਣ ਅਰਦਾਸ ਕਰਦੇ ਹਨ ਕਿ) ਹੇ ਪ੍ਰਭੂ! (ਮੈਨੂੰ) ਤੇਰਾ ਹੀ ਮਾਣ (ਅਤੇ) ਤੇਰਾ ਹੀ ਤਾਣ ਹੈ। ਤੂੰ ਸੱਚਾ ਮਾਲਕ ਅਥਾਹ ਗੁਣਾਂ ਦਾ (ਸਾਗਰ ਹੈਂ)। (ਤੇਰਾ) ਦਾਸ ਨਾਨਕ (ਇਹ) ਬੇਨਤੀ ਕਰਦਾ ਹੈ (ਕਿ ਮੇਰੇ ਉਤੇ ਕਿਰਪਾ ਕਰੋ ਕਿ ਮੈਂ) ਅੱਠੇ ਪਹਿਰ ਭਾਵ ਹਰ ਸਮੇਂ ਤੈਨੂੰ ਹੀ ਧਿਆਉਂਦਾ ਰਹਾਂ ਜੀ ।੪।੩੪।੪੧।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ 'ਮੇਘੁ' ਪਦ ਰੂਪਕ ਅਲੰਕਾਰ ਕਰਕੇ ਵਰਤਿਆ ਗਿਆ ਹੈ, ਜੋ ਕਿ ਨਾਮ ਸਿਮਰਨ ਅਥਵਾ ਭਗਤੀ ਦਾ ਸੂਚਕ ਹੈ। ਇਸ ਵਿਚ ਸੰਦੇਹ ਨਹੀਂ ਕਿ ਕਈ ਜੀਵ ਮਾਇਆਵੀ ਪਦਾਰਥਾਂ ਨਾਲ ਤ੍ਰਿਪਤ ਹੋ ਕੇ ਸੁਖ ਪਾਉਂਦੇ ਹਨ ਪਰ 'ਸੱਚਾ ਸੁਖ' ਨਾਮ ਅਥਵਾ ਭਗਤੀ ਰੂਪ ਮੀਂਹ ਵਸਣ ਨਾਲ ਹੀ ਪ੍ਰਾਪਤ ਹੁੰਦਾ ਹੈ। ਹੋ ਸਕਦਾ ਹੈ ਕਿ ਔੜ ਸਮੇਂ ਸੰਗਤਾਂ ਵਲੋਂ ਬੇਨਤੀ ਕਰਨ ਤੇ ਸਤਿਗੁਰਾਂ ਨੇ ਪਰਮੇਸ਼ਰ ਅਗੇ ਅਰਦਾਸ ਕੀਤੀ ਹੋਵੇ ਪਰ ਸ਼ਬਦ ਦੀਆਂ ਬਾਕੀ ਪੰਕਤੀਆਂ ਤੋਂ ਪ੍ਰਭੂ ਦੀ ਕਿਰਪਾ ਤੇ ਪਰਮਾਰਥਕ-ਪੱਖ ਹੀ ਪ੍ਰਤੱਖ ਰੂਪ ਵਿਚ ਦਿਖਾਈ ਦੇ ਰਿਹਾ ਹੈ। ਸਾਰ ਇਹ ਹੈ ਕਿ ਜਿਵੇਂ ਬੱਦਲ ਹਰ ਥਾਂ ਤੇ ਬਿਨਾਂ ਵਿਤਕਰੇ ਵਰਖਾ ਕਰਦਾ ਹੈ ਉਸੇ ਤਰ੍ਹਾਂ ਪ੍ਰਭੂ ਦਾ ਮੇਘ ਸਤਿਗੁਰੂ ਉਤਮ, ਮੱਧਮ ਅਤੇ ਕਨਿਸ਼ਟ ਹਰ ਪ੍ਰਕਾਰ ਦੇ ਅਧਿਕਾਰੀਆਂ ਨੂੰ ਅੰਮ੍ਰਿਤਮਈ ਉਪਦੇਸ਼ ਰਾਹੀਂ ਰਜਾਉਂਦਾ ਰਹਿੰਦਾ ਹੈ।

**ਮਾਝ ਮਹਲਾ ੫ ॥ ਸਭੇ ਸੁਖ ਭਏ, ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ, ਮਨਿ ਵੂਠੇ ॥ ਸਹਜ ਸਮਾਧਿ ਲਗੀ ਲਿਵ ਅੰਤਰਿ, ਸੋ ਰਸੁ ਸੋਈ ਜਾਣੈ ਜੀਉ ॥ ੧ ॥ ਅਗਮ ਅਗੋਚਰੁ ਸਾਹਿਬੁ ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥ ਸਦਾ ਅਲਿਪਤੁ, ਜੀਆ ਕਾ ਦਾਤਾ, ਕੋ ਵਿਰਲਾ ਆਪੁ ਪਛਾਣੈ ਜੀਉ ॥ ੨ ॥ ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥ ਸਹਜਿ ਸੰਤੋਖਿ ਸਦਾ ਤ੍ਰਿਪਤਾਸੇ, ਅਨਦੁ ਖਸਮ ਕੈ ਭਾਣੈ ਜੀਉ ॥ ੩ ॥ ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥ ਨਾਨਕ ਦਾਸ ਕੀਏ ਪ੍ਰਭਿ ਅਪੁਨੇ, ਹਰਿ ਕੀਰਤਨਿ ਰੰਗ ਮਾਣੇ ਜੀਉ ॥ ੪ ॥ ੩੫ ॥ ੪੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜੀਆਂ, ਹਥੀਂ ।

**ਪਦ ਅਰਥ:** ਤੁਠੇ-ਪ੍ਰਸੰਨ ਹੋਏ। ਵੁਠੇ-ਵੱਸੇ। ਸਹਜ ਸਮਾਧਿ-ਅਡੋਲ ਅਵਸਥਾ ਵਿਚ ਸਮਾਧੀ। ਲਿਵ-ਲਗਨ।੧ । ਅਗਮ-ਅਪਹੁੰਚ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਵਰਤੈ-ਵਰਤ ਰਿਹਾ ਹੈ। ਨੇਰਾ-ਨੇੜੇ। ਅਲਿਪਤ-ਨਿਰਲੇਪ। ਆਪੁ-ਆਪਣੇ ਆਪ ਨੂੰ।੨। ਪ੍ਰਭਿ-ਪ੍ਰਭੂ ਨੇ। ਨੀਸਾਣੀ-ਨਿਸ਼ਾਨੀ। ਮਨਿ-ਮਨ ਵਿਚ। ਸਹਜਿ-ਅਡੋਲ ਅਵਸਥਾ ਵਿਚ।੩। ਨਿਵਾਰੇ-ਦੂਰ ਕਰ ਦਿੱਤੇ। ਕੀਰਤਨਿ-ਕੀਰਤਨ ਵਿੱਚ। ਰੰਗ-ਅਨੰਦ।੪।

**ਅਰਥ:** (ਜਿਸ ਪ੍ਰਾਣੀ ਉਤੇ) ਪ੍ਰਭੂ ਪ੍ਰਸੰਨ ਹੋਏ (ਉਸ ਨੂੰ) ਸਾਰੇ ਸੁਖ (ਪ੍ਰਾਪਤ) ਹੋ ਗਏ (ਅਤੇ) ਪੂਰੇ ਗੁਰੂ ਦੇ ਚਰਨ (ਉਪਦੇਸ਼ ਰੂਪ ਵਿਚ ਉਸ ਦੇ) ਮਨ ਅੰਦਰ ਵਸ ਗਏ। (ਉਸ ਦੀ) ਅੰਤਰ ਆਤਮੇ ਅਡੋਲ ਸਮਾਧੀ ਅਤੇ ਲਿਵ (ਇਕ ਨਿਰੰਕਾਰ ਨਾਲ) ਜੁੜ ਗਈ (ਜਿਸ ਦਾ) ਸੁਆਦ ਉਹ ਹੀ ਜਾਣ ਸਕਦਾ ਹੈ ਜੀ (ਜਿਸ ਨੂੰ ਅਜਿਹੀ ਅਵਸਥਾ ਪ੍ਰਾਪਤ ਹੋਈ ਹੋਵੇ)।੧।

ਮੇਰਾ ਮਾਲਕ ਸਥੂਲ ਮਨ ਅਤੇ ਇੰਦਰਿਆ ਦੀ ਪਹੁੰਚ ਤੋਂ ਪਰੇ ਹੈ (ਪਰ ਉਹ) ਹਰੇਕ (ਜੀਵ ਦੇ) ਹਿਰਦੇ ਵਿਚ ਨੇੜੇ (ਹੋ ਕੇ) ਵਰਤ ਰਿਹਾ ਹੈ। (ਉਹ) ਜੀਆਂ ਦਾ ਦਾਤਾ (ਪ੍ਰਭੂ) ਸਦਾ ਨਿਰਲੇਪ ਹੈ (ਪਰ) ਕੋਈ ਵਿਰਲਾ (ਪੁਰਖ) ਨਿਜ ਸਰੂਪ ਨੂੰ ਪਛਾਣਦਾ ਹੈ ਜੀ।੨।

ਪ੍ਰਭੂ ਦੇ ਮਿਲਾਪ ਦੀ ਨਿਸ਼ਾਨੀ ਇਹ ਹੈ ਕਿ (ਮਿਲਣ ਵਾਲਾ ਜੀਵ ਆਪਣੇ) ਮਨ ਵਿਚ (ਅਠੇ ਪਹਿਰ) ਇਕ ਸੱਚਾ (ਵਾਹਿਗੁਰੂ ਵਸਾਂਦਾ ਹੈ ਅਤੇ ਉਸ ਦਾ) ਹੁਕਮ ਪਛਾਣਦਾ ਹੈ। (ਉਹ ਪੁਰਖ) ਅਡੋਲ ਅਤੇ ਤ੍ਰਿਪਤ ਅਵਸਥਾ ਵਿਚ ਪ੍ਰਸੰਨ ਹੋਇਆ ਰਹਿੰਦਾ ਹੈ (ਉਹ ਸਦਾ ਆਪਣੇ) ਮਾਲਕ ਦੀ ਰਜ਼ਾ ਵਿਚ (ਰਹਿੰਦਾ ਹੋਇਆ) ਅਨੰਦ (ਮਾਣਦਾਹੈ) ਜੀ।੩।

ਦੇਵਣਹਾਰ ਪ੍ਰਭੂ ਨੇ (ਆਪਣੇ) ਹੱਥਾਂ ਨਾਲ (ਜਿਸ ਨੂੰ ਸਹਜ ਸਮਾਧੀ ਦੀ ਦਾਤ) ਦਿਤੀ ਹੈ (ਉਸ ਦੇ) ਜਨਮ ਮਰਣ ਦੇ (ਦੁੱਖ ਅਤੇ ਹੋਰ) ਸਾਰੇ ਰੋਗ ਦੂਰ ਕਰ ਦਿੱਤੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਨੇ (ਜੋ) ਆਪਣੇ ਦਾਸ ਬਣਾ ਲਏ ਹਨ (ਉਹ ਉਸੇ ਪ੍ਰਭੂ ਦੇ) ਕੀਰਤਨ ਦੁਆਰਾ (ਸਹਜ ਸਮਾਧੀ) ਦਾ ਰੰਗ ਮਾਣਦੇ ਹਨ ਜੀ।੪।੩੫।੪੨।

## ਅਰਥ ਭੇਦ ਅਤੇ ਨਿਰਣੈ

### ਹਥੀ ਦਿਤੀ ਪ੍ਰਭਿ ਦੇਵਣਹਾਰੈ ॥

ਇਸ ਪੰਕਤੀ ਦੇ ਹੇਠ ਲਿਖੇ ਅਰਥ ਪ੍ਰਚਲਤ ਹਨ:

੧- ਜਿਨੋਂ ਕੋ ਦੇਵਣਹਾਰ ਵਾਹਿਗੁਰੂ ਨੇ (ਹਥੀ) ਬਾਂਹ ਦੇਈ ਹੈ । [ਫ.ਸ., ਸ਼ਬਦਾਰਥ

੨- ਦੇਣਹਾਰ ਪ੍ਰਭੂ ਨੇ (ਉਸ ਪੁਰਖ ਨੂੰ ਇਹ ਦਾਤ) ਹਥੀਂ ਦਿੱਤੀ ਹੈ। [ਸੰ.ਪੋ.

੩- ਹਥੀ-ਤਲੀ (ਘਰ ਵਿਚ ਨਿਆਣਿਆਂ ਲਈ ਮਾਵਾਂ ਜਵੈਣ ਸੌਫ ਆਦਿਕ ਦੀ ਫੱਕੀ ਬਣਾ ਰੱਖਦੀਆਂ ਹਨ, ਤੇ ਵੇਲੇ ਕੁਵੇਲੇ ਬਾਲਾਂ ਨੂੰ ਤਲੀ ਦੇ ਦੇਂਦੀਆਂ ਹਨ। (ਪ੍ਰਭੂ ਦੀ ਸਿਫਤਿ ਸਲਾਹ ਮਾਨੋ ਫੱਕੀ ਹੈ) ਦੇਵਣਹਾਰ ਪ੍ਰਭੂ ਨੇ ਇਸ ਜੀਵ ਬਾਲ ਨੂੰ (ਇਸ ਫੱਕੀ ਦੀ) ਤਲੀ ਦਿੱਤੀ। [ਦਰਪਣ

੪- ਦੇਵਣਹਾਰ ਪ੍ਰਭੂ ਨੇ ਕਿਰਪਾ ਰੂਪ ਹੱਥ ਦੇ ਕੀ ਵਾ ਪਰੀਤੀ ਰੂਪ ਹਥੀ ਵਾ ਚੱਪੀ ਦੇ ਕੇ ਵਾ ਭਗਤੀ ਰੂਪ ਹਥੀ-ਨੌਕਾ ਦੇ ਕੇ, ਵਾ ਸ੍ਰਵਣ ਮਨਨ, ਨਿਧਿਆਸਨ ਰੂਪ ਹਥੀ ਦੇ ਕੇ[ਸੰ.ਸ.

**ਨਿਰਣੈ:** 'ਹਥੀ' ਦੇ ਅਰਥ ਬਾਂਹ, ਕਿੱਲੀ, ਫੱਕੀ ਕਰਨੇ ਠੀਕ ਨਹੀਂ ਜਾਪਦੇ ਕਿਉਂਕਿ ਇਹ ਅਰਥ ਗੁਰਬਾਣੀ ਦੇ ਕਿਸੇ ਸ਼ਬਦ ਚੋਂ ਪ੍ਰਗਟ ਨਹੀਂ ਹੁੰਦੇ। 'ਹਥੀ' ਦੇ ਅਰਥ 'ਹੱਥਾਂ ਨਾਲ' ਹੀ ਢੁਕਦੇ ਹਨ। ਗੁਰਬਾਣੀ ਅੰਦਰ ਇਸ ਸ਼ਬਦ ਦੀ ਵਰਤੋਂ ਹੋਰ ਥਾਵਾਂ ਤੇ ਇਉਂ ਮਿਲਦੀ ਹੈ:-

**੧- ਪੈਰੀ ਚਲੈ, ਹਥੀ ਕਰਣਾ, ਦਿਤਾ ਪੈਨੈ ਖਾਇ ॥** [ਪੰਨਾ ੧੩੮

**੨- ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ ॥** [ਪੰਨਾ ੧੪੮

**੩- ਆਪਣ ਹਥੀ ਆਪਣਾ, ਆਪੇ ਹੀ ਕਾਜੁ ਸਵਾਰੀਐ॥** [ਪੰਨਾ ੪੭੪

ਹੋਰ ਵੇਖੋ (ਪੰਨਾ 149, 471 ਅਤੇ 1285)

ਕਾਵਿ ਰੂਪ ਵਿਚ ਵਿਸਥਾਰ ਸਹਿਤ ਸਾਰੇ ਸ਼ਬਦ ਨਹੀਂ ਵਰਤੇ ਜਾਂਦੇ। ਕਈ ਵਾਰ ਪ੍ਰਕਰਣ ਅਨੁਸਾਰ ਅਰਥ ਕਰਨ ਸਮੇਂ ਆਪਣੇ ਕੋਲੋਂ ਅੱਖਰ ਵਰਤਣੇ ਪੈਂਦੇ ਹਨ। ਇਥੇ 'ਹਥੀ ਦਿਤੀ' ਤੋਂ ਭਾਵ ਹੈ 'ਹਥਾਂ ਨਾਲ ਦਿੱਤੀ'। ਪਰ ਕੀ ਦਿਤੀ? ਦਾਤਿ। ਜਿਵੇਂ 'ਸਤਿਗੁਰ ਕੀਨੀ ਦਾਤਿ, ਮੂਲ ਨ ਨਿਖੁਟਈ' (ਪੰਨਾ ੧੩੯੩) ਜਾਂ ਜਿਵੇਂ 'ਮਸਤਕਿ ਧਰਿ ਕੈ ਹਥ ਜੀਉ' ਹੈ। ਇਸੇ ਤਰ੍ਹਾਂ ਇਥੇ ਸਹਜ ਸਮਾਧੀ ਦੀ ਦਾਤਿ ਤੋਂ ਭਾਵ ਹੈ; ਕਿਉਂਕਿ ਇਸ ਸ਼ਬਦ ਵਿਚ ਪ੍ਰਕਰਣ ਸਹਜ ਸਮਾਧੀ ਦਾ ਹੈ। 'ਹਥੀ' ਨੂੰ ਬਾਂਹ ਦੇ ਭਾਵ ਵਿਚ ਅਰਥਾਉਣਾ ਠੀਕ ਨਹੀਂ ਕਿਉਂਕਿ ਬਾਂਹ ਪਦ ਦੀ ਵਰਤੋਂ ਗੁਰਬਾਣੀ ਅੰਦਰ ਆਮ ਮਿਲਦੀ ਹੈ- ਜਿਵੇਂ 'ਬਾਂਹ ਪਕੜਿ ਠਾਕੁਰਿ ਹਉ ਘਿਧੀ...., ਪ੍ਰਭ ਬਾਂਹ ਪਕਰਾਈ....' (ਪੰਨਾ ੪੪੭), 'ਮੋਹ ਚੀਕੜਿ ਫਾਥੇ, ਨਿਘਰਤ ਹਮ ਜਾਤੇ, ਹਰਿ ਬਾਂਹ ਪ੍ਰਭੂ ਪਕਰਾਇ ਜੀਉ' (ਪੰਨਾ ੪੪੬) ਆਦਿ ਆਦਿ। ਕੁਝ ਵੀਰ 'ਗੁਰੁ ਹਾਥੀ ਦੇ ਨਿਕਲਾਵੈਗੋ' ਦਾ ਪਰਮਾਣ ਵੀ ਇਸ ਸੰਦਰਭ ਵਿਚ ਸਾਹਮਣੇ ਰਖਦੇ ਹਨ ਪਰ 'ਹਾਥੀ' ਦੇ ਅਰਥ 'ਹਥੀ ਜਾਂ ਆਸਰਾ' ਕਰਨ ਨਾਲੋਂ 'ਹੱਥਾਂ ਨਾਲ' ਕਰਨੇ ਵਧੇਰੇ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਸਾਰੇ ਸੁਖ ਗੁਰੂ ਦੀ ਪ੍ਰਸੰਨਤਾ ਉਤੇ ਨਿਰਭਰ ਹਨ। ਗੁਰੂ ਦੀ ਕਿਰਪਾ ਹੋਵੇ ਤਾਂ ਹੀ ਮਨ ਵਿਚ ਪ੍ਰੇਮ ਉਪਜਦਾ ਹੈ, ਪ੍ਰੇਮ ਤੋਂ ਵੈਰਾਗ ਨਾਲ ਸਹਜ ਸਮਾਧੀ ਲਗਦੀ ਹੈ। ਇਸ ਸਮਾਧੀ ਦਾ ਰਸ ਉਹ ਹੀ ਮਨੁੱਖ ਜਾਣ ਸਕਦਾ ਹੈ ਜੋ ਹੁਕਮ ਵਿਚ ਹੋਵੇ। ਇਸ ਸਮਾਧੀ ਦੇ ਦੋ ਫਲ ਹਨ-ਖੇੜਾ ਅਤੇ ਸੰਤੋਖ। ਕਿਸੇ ਟਾਂਵੇ ਟਾਂਵੇ ਗੁਰਮੁਖ ਜੀਉੜੇ ਨੂੰ ਇਸ ਅਵਸਥਾ ਦੇ ਰੰਗ ਮਾਣਨ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਉਸ ਦੀ ਅਵਸਥਾ ਇਹੋ ਜਿਹੀ ਹੁੰਦੀ ਹੈ ਕਿ ਉਹ ਹਰ ਜ਼ਰੇ ਜ਼ਰੇ ਵਿਚ ਉਸ ਇਕੋ ਜੋਤਿ ਦਾ ਪ੍ਰਕਾਸ਼ ਦੇਖਦਾ ਹੈ। ਉਹ ਦੁਨੀਆਂ ਦੇ ਤਮਾਸ਼ੇ ਦੇਖਦਾ ਹੋਇਆ ਵੀ ਨਿਰਲੇਪ ਰਹਿੰਦਾ ਹੈ ਕਿਉਂਕਿ ਉਸ ਨੇ ਆਪਾ ਪਛਾਣ ਲਿਆ ਹੁੰਦਾ ਹੈ ਇਸ ਲਈ ਉਸ ਨੂੰ ਬ੍ਰਹਮ ਗਿਆਨੀ ਕਿਹਾ ਜਾਂਦਾ ਹੈ। ਉਹ ਪਿਆਰੇ ਦਾ ਜੱਸ-ਰੱਸੀਆ ਬਣ ਕੇ ਦੁਨਿਆਵੀ ਪਦਾਰਥਾਂ ਵਲੋਂ ਰੱਜਿਆ ਰਹਿੰਦਾ ਹੈ ਅਤੇ ਪ੍ਰਾਪਤ ਹੋਈ ਦਾਤ ਨੂੰ ਹੰਕਾਰ ਨਾਲ ਨਹੀਂ ਵਰਤਦਾ ਸਗੋਂ ਪ੍ਰੇਮ-ਭਾਵਨਾ

ਵਿਚ ਲੀਨ ਹੋਇਆ ਇਉਂ ਵਡਿਆਈ ਕਰਦਾ ਹੈ:-

**ਸਤਿਗੁਰਿ ਪੂਰੈ ਕੀਨੀ ਦਾਤਿ ॥**

**ਹਰਿ ਹਰਿ ਨਾਮੁ ਦੀਓ ਕੀਰਤਨ ਕਉ, ਭਈ ਹਮਾਰੀ ਗਾਤਿ॥ [ਪੰਨਾ ੬੮੧**

ਮੁੱਕਦੀ ਗੱਲ, ਜਿਹੜਾ ਮਨੁੱਖ ਅਕਾਲ ਪੁਰਖ ਦਾ ਹੁਕਮ ਪਛਾਣ ਲੈਂਦਾ ਹੈ ਉਹ ਉਸ ਦੇ ਭਾਣੇ ਵਿਚ ਵਿਚਰਦਾ ਹੈ ਅਤੇ ਉਹੀ ਉਸ ਪ੍ਰਭੂ ਨੂੰ ਮਿਲਦਾ ਹੈ। ਮਿਲਣ ਦੀ ਮੁਹਰ ਛਾਪ ਇਹ ਹੈ ਕਿ ਉਸਦੇ ਮਨ ਵਿਚ ਕੇਵਲ ਇਕੋ ਸੱਚੇ ਦੀ ਟੇਕ ਹੁੰਦੀ ਹੈ।

**ਮਾਝ ਮਹਲਾ ੫ ॥ ਕੀਨੀ ਦਇਆ, ਗੋਪਾਲ ਗੁਸਾਈ ॥ ਗੁਰ ਕੇ ਚਰਣ, ਵਸੇ ਮਨ ਮਾਹੀ ॥ ਅੰਗੀਕਾਰੁ ਕੀਆ ਤਿਨਿ ਕਰਤੈ, ਦੁਖ ਕਾ ਡੇਰਾ ਢਾਹਿਆ ਜੀਉ ॥ ੧ ॥ ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥ ਦੂਤ ਦੁਸਮਣ ਸਭਿ ਸਜਣ ਹੋਏ, ਏਕੋ ਸੁਆਮੀ ਆਹਿਆ ਜੀਉ ॥ ੨ ॥ ਜੋ ਕਿਛੁ ਕਰੇ, ਸੁ ਆਪੇ ਆਪੈ ॥ ਬੁਧਿ ਸਿਆਣਪ, ਕਿਛੂ ਨ ਜਾਪੈ ॥ ਆਪਣਿਆ ਸੰਤਾ ਨੋ ਆਪਿ ਸਹਾਈ, ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥ ੩ ॥ ਚਰਣ ਕਮਲ, ਜਨ ਕਾ ਆਧਾਰੋ ॥ ਆਠ ਪਹਰ, ਰਾਮਨਾਮੁ ਵਾਪਾਰੋ ॥ ਸਹਜ ਅਨੰਦ ਗਾਵਹਿ ਗੁਣ ਗੋਵਿੰਦ, ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥ ੪ ॥ ੩੬ ॥ ੪੩ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਗੁਸਾਈਂ, ਮਾਹੀਂ, ਆਪਣਿਆਂ, ਸੰਤਾਂ, ਗਾਵਹਿਂ।

**ਪਦ ਅਰਥ**: ਕੀਨੀ-ਕੀਤੀ। ਗੁਸਾਈ-ਪ੍ਰਿਥਵੀ ਦੇ ਮਾਲਕ ਨੇ। ਮਾਹੀ-ਮਾਹਿ, ਵਿਚ। ਅੰਗੀਕਾਰੁ ਕੀਆ-ਪਰਵਾਨ ਕਰ ਲਿਆ ਹੈ।੧। ਬਿਖੜਾ-ਔਖਾ। ਦੂਤ-ਦੋਖੀ। ਆਹਿਆ-ਚਾਹਿਆ।੨। ਨਾ ਜਾਪੈ-ਨਹੀਂ ਦਿਸਦਾ। ਭੁਲਾਵਾ-ਭੁਲੇਖਾ। ਆਧਾਰੋ-ਆਸਰਾ।੩। ਸਮਾਹਿਆ-ਸਮਾਇਆ ਹੋਇਆ, ਵਿਆਪਕ ਹੈ।੪।

**ਅਰਥ**: (ਜਿਸ ਮਨੁੱਖ ਉਤੇ) ਸ੍ਰਿਸ਼ਟੀ ਦੇ ਮਾਲਕ ਅਤੇ ਪਾਲਕ ਨੇ ਦਇਆ ਕਰ ਦਿਤੀ (ਉਸ ਦੇ) ਮਨ ਵਿਚ ਗੁਰੂ ਦੇ ਚਰਣ (ਭਾਵ ਗੁਰੂ ਦੇ ਪਵਿਤਰ ਬਚਨ) ਵਸ ਗਏ। (ਫਿਰ) ਉਸ ਕਰਤਾ ਪੁਰਖ ਨੇ (ਉਸ ਨੂੰ) ਪਰਵਾਨ ਕਰਦਿਆਂ (ਉਸ ਦੇ ਸਮੂਹ) ਦੁੱਖਾਂ ਕਲੇਸ਼ਾਂ ਦਾ ਡੇਰਾ ਢਹਿ-ਢੇਰੀ ਕਰ ਦਿੱਤਾ ਹੈ ਜੀ।੧।

(ਜਿਸ ਦੇ) ਮਨ ਅਤੇ ਤਨ ਵਿਚ ਉਹ ਸੱਚਾ (ਮਾਲਕ) ਵਸ ਗਿਆ ਹੈ (ਉਸ ਨੂੰ ਜੀਵਨ ਪੰਧ ਵਿੱਚ) ਕੋਈ ਥਾਂ (ਭਾਵ ਕੰਮ ਵੀ) ਔਖਾ ਨਹੀਂ ਦਿਸਦਾ (ਉਸ ਨੇ ਆਪਣੇ ਮਨ ਵਿਚ ਕੇਵਲ)

ਇਕੋ ਮਾਲਕ ਨੂੰ ਚਾਹਿਆ ਹੈ (ਜਿਸ ਸਦਕਾ ਉਸ ਦੇ ਜੀਵਨ ਵਿਚ ਰੋਕ ਪਾਉਣ ਵਾਲੇ ਸਾਰੇ) ਦੂਤ ਦੁਸ਼ਮਣ ਆਦਿ ਸਭ ਮਿੱਤਰ ਹੋ ਗਏ ਹਨ ਜੀ।੨।

ਜੋ ਕੁਝ (ਪ੍ਰਭੂ) ਕਰ ਰਿਹਾ ਹੈ (ਅਤੇ ਕਰੇਗਾ) ਉਹ (ਬਗੈਰ ਕਿਸੇ ਦੀ ਸਾਲਾਹ ਤੋਂ, ਕੇਵਲ) ਆਪ ਹੀ (ਕਰਦਾ ਹੈ)। (ਮਨੁੱਖੀ) ਬੁਧੀ (ਜਾਂ) ਸਿਆਣਪ (ਨਾਲ ਉਸ ਦੇ ਕਰਤਬਾਂ ਬਾਰੇ) ਕੁਝ ਨਹੀਂ ਪਤਾ ਲਗ ਸਕਦਾ। (ਹਾਂ ਉਹ ਸਾਹਿਬ) ਆਪਣੇ ਸੰਤ ਲੋਕਾਂ ਨੂੰ (ਹਰ ਸਮੇਂ) ਆਪ ਸਹਾਈ (ਹੁੰਦਾ ਹੈ ਅੰਤੇ) ਪ੍ਰਭੂ ਨੇ (ਉਨ੍ਹਾਂ ਦਾ ਹਰ ਪ੍ਰਕਾਰ ਦਾ) ਭਰਮ ਭੁਲੇਖਾ ਦੂਰ ਕਰ ਦਿੱਤਾ ਹੈ ਜੀ।੩।

(ਪ੍ਰਭੂ ਦੇ) ਚਰਣ ਕਮਲ (ਪ੍ਰਭੂ ਦੇ) ਪਿਆਰਿਆਂ ਦਾ ਆਸਰਾ ਹੁੰਦੇ ਹਨ। (ਉਹ) ਅਠੇ ਪਹਿਰ ਮਨ ਬਚਨ ਕਰਮ (ਕਰਕੇ) ਰਾਮ ਨਾਮ ਰੂਪੀ ਵਪਾਰ ਕਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਜਨ ਹਮੇਸ਼ਾਂ) ਅਡੋਲ ਅਤੇ ਅਨੰਦਮਈ, ਅਵਸਥਾ ਅੰਦਰ ਰਹਿੰਦੇ ਹੋਏ ਗੋਵਿੰਦ, ਪ੍ਰਭੂ ਨੂੰ ਜੋ ਸਰਬ ਵਿਆਪਕ ਹੈ, ਸਾਰਿਆਂ ਵਿਚ ਸਮਾਇਆ ਹੋਇਆ (ਵੇਖ ਕੇ ਉਸ ਦੇ) ਗੁਣ ਗਾਉਂਦੇ ਹਨ ਜੀ।੪।੩੬।੪੩।

## ਅਰਥ ਭੇਦ ਅਤੇ ਨਿਰਣੈ

੧- **ਅੰਗੀਕਾਰੁ ਕੀਆ ਤਿਨਿ ਕਰਤੈ,**
**ਦੁਖ ਕਾ ਡੇਰਾ ਢਾਹਿਆ ਜੀਉ ॥**

ਇਸ ਪੰਕਤੀ ਵਿਚ ਪਦ 'ਅੰਗੀਕਾਰੁ' ਦੇ ਅਰਥ ਫਰੀਦਕੋਟ ਵਾਲੇ ਸਟੀਕ ਅਤੇ ਸੰਪ੍ਰਦਾਈ ਸਟੀਕ ਵਿਚ 'ਪੱਖ' ਕੀਤੇ ਗਏ ਹਨ ਜੋ ਕਿ ਠੀਕ ਨਹੀਂ ਹਨ। 'ਮਹਾਨ ਕੋਸ਼' ਅਨੁਸਾਰ ਇਸ ਸ਼ਬਦ ਦੇ ਅਰਥ 'ਕਬੂਲ' ਗ੍ਰਹਿਣ, ਸਵੀਕਾਰ ਹਨ। ਹਾਂ, ਜਦੋਂ ਕੇਵਲ 'ਅੰਗ' ਪਦ ਹੋਵੇ ਤਾਂ ਉਹ 'ਪੱਖ' ਦੇ ਅਰਥਾਂ ਦਾ ਪ੍ਰਤੀਕ ਹੁੰਦਾ ਹੈ ਪਰ ਹਰ ਥਾਂ ਤੇ 'ਅੰਗੀਕਾਰੁ' ਪਦ ਦੇ ਅਰਥ 'ਪੱਖ' ਕਰਨੇ ਵੀ ਠੀਕ ਨਹੀਂ ਹੁੰਦੇ।

ਇਨ੍ਹਾਂ ਦੋਹਾਂ ਪਦਾਂ ਦੀ ਵਰਤੋਂ ਲਈ ਹੇਠ ਲਿਖੇ ਪ੍ਰਮਾਣ ਉਪਲਬਧ ਹਨ:-

੧- **ਅੰਗੀਕਾਰੁ ਕੀਓ ਮੇਰੈ ਕਰਤੈ ....॥** [ਪੰਨਾ ੫੦੦

੨- **ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥** [ਪੰਨਾ ੯੧੭

'ਅੰਗੀਕਾਰੁ' ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ਇਸ ਦੇ ਅਰਥ ਹਨ- 'ਪਰਵਾਣ'। ਹਾਂ, ਕੇਵਲ ਅੰਗੁ ਸ਼ਬਦ ਹੋਵੇ ਤਾਂ ਅਰਥ ਪਖ, ਸਹਾਇਤਾ ਕਰਨੇ ਯੋਗ ਹਨ। ਜਿਵੇਂ:-

੧- **ਜਿਸ ਕਾ ਅੰਗੁ ਕਰੈ ਮੇਰਾ ਪਿਆਰਾ ॥** [ਪੰਨਾ ੧੦੧

੨- **ਜਨ ਨਾਨਕ ਅੰਗੁ ਕੀਆ ਪ੍ਰਭ ਕਰਤੈ,**
**ਜਾ ਕੈ ਕੋਟਿ ਐਸੀ ਦਾਸਾਇ ॥** [ਪੰਨਾ ੫੦੫

੨) **ਸਹਜ ਅਨੰਦ ਗਾਵਹਿ ਗੁਣ ਗੋਵਿੰਦ,**

**ਪ੍ਰਭ ਨਾਨਕ ਸਰਬ ਸਮਾਹਿਆ ਜੀਉ ॥**

ਸੰਪ੍ਰਦਾਈ ਸਟੀਕ ਵਿਚ ਇਸ ਪੰਕਤੀ ਦੇ ਅਰਥ 'ਸਮਾਅ ਰਿਹਾ' ਤੋਂ ਇਲਾਵਾ ਅਥਵਾ ਲਿਖ ਕੇ ਇਉਂ ਕੀਤੇ ਹਨ:-

'ਜਿਸ ਪ੍ਰਭੂ ਦਾ ਸਾਰਿਆਂ ਨੂੰ ਸਮਾਹਿਆ-ਸਮਾਹੜਾ (ਅਨੰਦ) ਬਖਸ਼ਿਆ ਹੋਇਆ ਹੈ ਉਸ ਗੋਵਿੰਦ ਦੇ ਗੁਣ ਗਾਉਂਦੇ ਹੋਏ ਸੰਤ ਸਹਜੇ ਹੀ ਅਨੰਦ ਰਹਿੰਦੇ ਹਨ:-

'ਸਮਾਹਿਆ' ਪਦ ਦੇ ਅਰਥ 'ਸਮਾਇਆ, ਮਿਲਿਆਂ ਹੋਇਆ' ਕਰਨੇ ਹੀ ਠੀਕ ਹਨ ਕਿਉਂਕਿ ਇਸ ਸ਼ਬਦ ਦਾ ਪ੍ਰਯੋਗ ਗੁਰਬਾਣੀ ਵਿਚ ਹੋਰ ਕਈ ਥਾਵਾਂ ਤੇ 'ਸਮਾਹਿਓ' ਜਾਂ 'ਸਮਾਹੀ' ਰੂਪ ਵਿਚ ਮਿਲਦਾ ਹੈ। ਜਿਵੇਂ:-

**੧- ਸੰਤਹੁ, ਘਟਿ ਘਟਿ ਰਹਿਆ ਸਮਾਹਿਓ... ॥** [ਪੰਨਾ ੬੧੭

**੨- ਗੁਰਪ੍ਰਸਾਦਿ ਗਾਵੈ ਗੁਣ ਨਾਨਕ, ਸਹਜ ਸਮਾਧਿ ਸਮਾਹਿਓ ॥** [ਪੰਨਾ ੨੯੯

ਸੰਸਕ੍ਰਿਤ ਵਿਚ 'ਸਮਾਹਿਤ' ਦੇ ਅਰਥ ਹਨ 'ਧਿਆਨ ਵਿਚ ਲੀਨ ਹੋਣਾ, ਸਮਾਉਣਾ' ਪਰ ਸੰਪ੍ਰਦਾਈ ਗਿਆਨੀਆਂ ਦੀ ਕਥਾ ਹੀ ਨਿਰਾਲੀ ਹੈ। 'ਸਰਲ' ਜੀ ਨੇ ਜੋ ਕਬਿਤ ਲਿਖਿਆ ਹੈ, ਜਾਪਦਾ ਹੈ ਕਿ ਆਪ ਜੀ ਨੇ ਅਜਿਹੇ ਸੰਪ੍ਰਦਾਈ ਅਰਥਾਂ ਨੂੰ ਵੇਖ ਕੇ ਹੀ ਲਿਖਿਆ ਹੋਵੇਗਾ:-

**ਅਰਥ ਔ ਅਨਰਥ ਕੀ, ਤਨਕ ਨ ਸੂਝ ਪਰੀ,**<br>
**ਸਤ ਸਾਲ ਗਲੀ ਸਤੋ ਵਾਲੀ ਪੁਟ ਮਾਰੀ ਹੈ ।**<br>
**ਏਕ ਮੁਠੀ ਖਾਂਡ, ਇਕੀਸ ਮੁੱਠੀ ਬਾਲੂ ਰੇਤ,**<br>
**ਦੇਖੀ ਟੀਕਾ ਟਿਪਣੀ, ਫਰੀਦਕੋਟ ਵਾਰੀ ਹੈ ।**<br>
**ਕਾਟ ਪੇਟ ਮਾਲਾ ਕਾ, ਅੰਤ੍ਰੀਵ ਅਰਥ ਕਾਢ ਲੀਨੋ,**<br>
**ਐਸੀ ਕੂੜੀ ਕਥਨੀ ਕੇ ਭਿੰਡਰ ਭੰਡਾਰੀ ਹੈ ।**<br>
**ਅਰਥ ਖਿੰਡਾਇ ਅਨਰਥੋ ਕੇ ਢੇਰ ਲਾਏ,**<br>
**ਸੰਪ੍ਰਦਾਈ ਗਿਆਨੀਓ ਕੀ ਕਥਾ ਹੀ ਨਿਰਾਰੀ ਹੈ ।**

## ਸਾਰੰਸ਼ ਅਤੇ ਸਿਧਾਂਤ

ਮਾਲਕ ਵਾਹਿਗੁਰੂ ਦੀ ਨਦਰ ਹੋਣੀ ਸ਼ੋਮਣੀ ਹੈ। ਜਦੋਂ ਉਹ ਮਾਲਕ ਦਇਆ-ਦ੍ਰਿਸ਼ਟੀ ਕਰਦਾ ਹੈ ਤਾਂ 'ਚਰਣ ਕਮਲ ਅਧਾਰ ਜਨ ਕਾ ਆਸਰਾ' ਵਾਲੀ ਸਥਿਤੀ ਬਣ ਜਾਂਦੀ ਹੈ ਫਿਰ ਜੀਵਨ ਵਿਚ ਕੋਈ ਵੀ ਔਖਿਆਈ ਪਰਤੀਤ ਨਹੀਂ ਹੁੰਦੀ। ਜਗਿਆਸੂ ਇਕੋ ਦ੍ਰਿਸ਼ਟੀ ਦਾ ਧਾਰਨੀ ਬਣਿਆ ਰਹਿੰਦਾ ਹੈ ਉਸ ਨੂੰ ਸਭ ਸਜਣ ਹੀ ਦਿਸਣ ਲਗਦੇ ਹਨ, ਸ਼ਤਰੂ ਕੋਈ ਨਹੀਂ ਦਿਸਦਾ। ਅਸਲ ਵਿਚ ਜਿਸ ਪਿਆਰੇ ਨੂੰ ਪ੍ਰਭੂ 'ਜੋ ਜਨ ਪ੍ਰਭਿ ਅਪਨੇ ਕੀਨੇ ਤਿਨਿ ਕਾ ਬਹੁਰਿ ਕਛੁ ਨ ਬੀਚਾਰੇ' ਦੇ ਨੇਮ ਅਨੁਸਾਰ ਆਪਣਾ ਬਣਾ ਲੈਂਦਾ ਹੈ, ਉਸਦਾ ਕੋਈ ਗੁਣ ਔਗੁਣ ਨਹੀਂ ਵੀਚਾਰਦਾ। ਉਸ ਸੇਵਕ ਅੰਦਰੋਂ ਦੂਈ (ਦ੍ਵੈਤ) ਦਾ ਭਰਮ ਭੁਲੇਖਾ ਮੂਲੋਂ ਹੀ ਖ਼ਤਮ ਹੋ ਜਾਂਦਾ ਹੈ।

ਸੋ, ਸਿਧਾਂਤ ਇਹ ਹੈ ਕਿ ਜਿਸ ਨੂੰ ਵੀ ਸਤਿਗੁਰੂ ਜੀ ਦੀ ਸਵੀਕਾਰਤਾ ਪ੍ਰਾਪਤ ਹੋ ਜਾਂਦੀ

ਹੈ ਉਹ ਹਰ ਸਮੇਂ ਦੁਖ ਸੁਖ ਆਦਿ ਅਵਸਥਾ ਵਿਚ ਅਨੰਦਮਈ ਦਸ਼ਾ ਵਿਚ ਵਿਚਰਦਾ ਹੈ ਅਤੇ 'ਸਭ ਮਹਿ ਜੋਤਿ, ਜੋਤਿ ਹੈ ਸੋਇ' ਦੇ ਦੀਦਾਰ ਕਰਦਾ ਹੋਇਆ ਸਭ ਨੂੰ ਆਪਣਾ ਹੀ ਸਮਝਦਾ ਹੈ।

**ਮਾਝ ਮਹਲਾ ੫ ॥ ਸੋ ਸਚੁ ਮੰਦਰੁ, ਜਿਤੁ ਸਚੁ ਧਿਆਈਐ ॥ ਸੋ ਰਿਦਾ ਸੁਹੇਲਾ, ਜਿਤੁ ਹਰਿਗੁਣ ਗਾਈਐ ॥ ਸਾ ਧਰਤਿ ਸੁਹਾਵੀ, ਜਿਤੁ ਵਸਹਿ ਹਰਿਜਨ, ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥ ੧ ॥ ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥ ਧਿਆਇ ਧਿਆਇ ਜੀਵਹਿ ਜਨ ਤੇਰੇ, ਸਚੁ ਸਬਦੁ ਮਨਿ ਮਾਣੋ ਜੀਉ ॥ ੨ ॥ ਸਚੁ ਸਾਲਾਹਣੁ, ਵਡਭਾਗੀ ਪਾਈਐ ॥ ਗੁਰਪ੍ਰਸਾਦੀ ਹਰਿਗੁਣ ਗਾਈਐ ॥ ਰੰਗਿ ਰਤੇ ਤੇਰੈ ਤੁਧੁ ਭਾਵਹਿ, ਸਚੁ ਨਾਮੁ ਨੀਸਾਣੋ ਜੀਉ ॥ ੩ ॥ ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ, ਸਚਾ ਸੋਈ ॥ ਨਾਨਕ, ਸਚੁ ਧਿਆਈਐ ਸਦ ਹੀ, ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਸਹਿੰ, ਵਿਟਹੁੰ, ਜੀਵਹਿੰ, ਵਡਭਾਗੀਂ, ਭਾਵਹਿੰ ।

**ਪਦ ਅਰਥ:** ਸਚੁ-ਸਦਾ ਥਿਰ ਰਹਿਣ ਵਾਲਾ। ਮੰਦਰੁ-ਪੂਜਣ ਯੋਗ ਅਸਥਾਨ, ਹਿਰਦਾ। ਜਿਤੁ-ਜਿਸ ਵਿਚ। ਸੁਹੇਲਾ-ਸੁਖੀ। ਕੀਮ-ਕੀਮਤ। ਕਰਮ-ਬਖਸ਼ਿਸ਼। ਜੀਵਹਿ-ਜੀਉਂਦੇ ਹਨ। ਮਾਣੋ-ਮਾਣ ਆਸਰਾ ।੨। ਸਲਾਹਣੁ-ਸਿਫਤਿ। ਵਡਭਾਗੀ-ਵਡੇਭਾਗਾਂ ਨਾਲ। ਰੰਗ-ਪ੍ਰੇਮ ਵਿਚ। ਨੀਸਾਣੋ-ਨਿਸ਼ਾਨ, ਪਰਵਾਨਾ ।੩। ਜਾਣੋ-ਜਾਨਣ ਵਾਲਾ, ਸੁਜਾਨ ।੪।

(ਨੋਟ- ਆਮ ਤੌਰ ਤੇ ਇਸਤਰੀ ਲਿੰਗ ਲਈ 'ਸਾ' ਅਤੇ ਪੁਲਿੰਗ ਲਈ 'ਸੋ' ਪਦ ਵਰਤੇ ਜਾਂਦੇ ਹਨ।)

**ਅਰਥ:** ਉਹ ਅਸਥਾਨ ਸਦਾ ਥਿਰ ਰਹਿਣ ਵਾਲਾ ਹੈ ਜਿਸ (ਵਿਚ) ਸਚੁ (ਰੂਪ ਪਰਮਾਤਮਾ) ਧਿਆਇਆ ਜਾਂਦਾ ਹੈ। ਉਹ ਹਿਰਦਾ (ਵੀ) ਸੁਖੀ ਹੈ ਜਿਸ (ਵਿਚ) ਹਰੀ ਦੇ ਗੁਣਾਂ ਦਾ ਗਾਇਨ ਕੀਤਾ ਜਾਂਦਾ ਹੈ। ਉਹ ਧਰਤੀ ਸੁਭਾਇਮਾਨ ਹੈ ਜਿਥੇ ਪ੍ਰਭੂ ਦੇ ਪਿਆਰੇ ਵਸਦੇ ਹਨ, (ਐਸੇ) ਸੱਚੇ ਨਾਮ ਤੋਂ ਕੁਰਬਾਨ ਜਾਈਏ ਜੀ।1।

(ਉਹ ਪ੍ਰਭੂ) ਸਦਾ ਥਿਰ ਰਹਿਣ ਵਾਲਾ ਹੈ (ਉਸ ਦੀ) ਵਡਿਆਈ ਦੀ ਕੀਮਤ (ਕਿਸੇ ਤੋਂ) ਨਹੀਂ ਪਾਈ ਜਾ ਸਕਦੀ। ਕੁਦਰਤਿ ਅਤੇ ਉਸ ਦੀ ਬਖਸ਼ਿਸ਼ (ਬਾਰੇ) ਬਿਆਨ ਨਹੀਂ ਕੀਤਾ ਜਾ ਸਕਦਾ। (ਹੇ ਪ੍ਰਭੂ!) ਤੇਰੇ ਦਾਸ (ਤੈਨੂੰ) ਸਿਮਰ ਸਿਮਰ ਕੇ ਜੀਉਂਦੇ ਹਨ (ਅਤੇ) ਉਨ੍ਹਾਂ ਦੇ ਮਨ ਵਿੱਚ ਸੱਚ ਰੂਪ ਸ਼ਬਦ ਹੀ ਆਸਰਾ ਹੈ ਜੀ।੨।

ਸੱਚ (ਪਰਮਾਤਮਾ) ਨੂੰ ਸਲਾਹੁਣਾ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ਗੁਰੂ (ਮੁਰਸ਼ਦ) ਦੀ ਕਿਰਪਾ (ਹੋਵੇ ਤਾਂ ਹੀ ਉਸ) ਹਰੀ ਦੇ ਗੁਣ ਗਾਏ ਜਾਂਦੇ ਹਨ। (ਹੇ ਮਾਲਕ! ਜੋ ਜਨ) ਤੇਰੇ ਪਿਆਰ ਵਿਚ ਇਕ-ਮਿਕ ਹੋਏ ਹਨ (ਉਹ ਹੀ) ਤੈਨੂੰ ਭਾਉਂਦੇ ਹਨ (ਅਤੇ ਉਨ੍ਹਾਂ ਦੇ ਮੱਥੇ ਉਤੇ ਹੀ ਤੇਰਾ) ਸੱਚ ਨਾਮ ਰੂਪ ਨਿਸ਼ਾਨ (ਪੈਂਦਾ ਹੈ) ਜੀ ।੩।

(ਹੇ ਭਾਈ!) ਉਸ ਸੱਚੇ (ਪ੍ਰਭੂ) ਦਾ ਕੋਈ (ਜੀਵ ਵੀ) ਅੰਤ ਨਹੀਂ ਜਾਣਦਾ। (ਉਹ) ਸੱਚਾ ਪ੍ਰਭੂ ਥਾਵਾਂ ਵਿੱਚ ਤੇ ਥਾਵਾਂ ਦੇ ਅੰਦਰ ਭਾਵ ਜ਼ਰੇ ਜ਼ਰੇ ਵਿੱਚ (ਵਿਆਪਕ) ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਸ) ਸਦਾ ਥਿਰ ਵਿਆਪਕ ਰਹਿਣ ਵਾਲੇ (ਵਾਹਿਗੁਰੂ) ਨੂੰ ਸਦਾ ਹੀ ਧਿਆਉਣਾ ਚ਼ਾਹੀਦਾ ਹੈ (ਜੋ ਕਿ) ਹਰੇਕ ਦੇ ਦਿਲ ਦੀ ਗੱਲ ਜਾਣਨ ਵਾਲਾ ਹੈ ਜੀ ।੪।੩੭।੪੪।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਅਕਾਲ ਪੁਰਖ ਘਟਾਂ ਘਟਾਂ ਵਿੱਚ ਵਸ ਰਿਹਾ ਹੈ ਪਰ ਵਿਸ਼ੇਸ਼ਤਾ ਉਸੇ ਘੱਟ (ਹਿਰਦੇ) ਨੂੰ ਮਿਲਦੀ ਹੈ ਜਿੱਥੇ ਪ੍ਰਗਟ ਹੋ ਗਿਆ ਹੈ- 'ਪਰਗਟਿ ਪਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ॥' (ਪੰਨਾ ੭੧) ਫਿਰ ਜਿਸ ਮੱਥੇ ਉਤੇ ਸਚੁ ਨਾਮ ਦਾ ਨਿਸ਼ਾਨ ਪੈ ਗਿਆ ਹੈ, ਰੱਬੀ ਦਰਗਾਹ ਵਿੱਚ ਉਹ ਪਰਵਾਨਿਆ ਜਾਂਦਾ ਹੈ। ਨਾਮ ਤੋਂ ਕੁਰਬਾਨ ਜਾਣਾ, ਉਸ ਪ੍ਰਭੂ ਦੀ ਵਡਿਆਈ ਕਰਨੀ ਇਹ ਸਭ ਕੁਝ ਕਰਨ ਮਗਰੋਂ ਵੀ ਆਪਣਾ ਆਪ ਤਿਆਗ ਕੇ ਸਿਮਰਨ ਦੀ ਸੇਧ ਵਲ ਵਧਣਾ ਨਾਮ-ਅਭਿਆਸੀ ਜੀਉੜੇ ਦਾ ਕਰਤਵ ਹੁੰਦਾ ਹੈ। ਉਸ ਨੇ ਧਿਆਨ ਨਾਲ ਇਕ ਸੁਰ ਹੋਣਾ ਹੁੰਦਾ ਹੈ ਅਤੇ ਉਹ ਇਸ ਉਪਦੇਸ਼ ਨੂੰ ਚੇਤੇ ਰਖਦਾ ਹੈ:-

**ਸੋ ਪ੍ਰਭ ਅਪੁਨਾ ਸਦਾ ਧਿਆਈਐ, ਸੋਵਤ ਬੈਸਤ ਖਲਿਆ॥** [ਪੰਨਾ ੭੩੨

ਗੁਰਬਾਣੀ ਵਿੱਚ ਉਸ ਹਿਰਦੇ ਰੂਪੀ ਭਾਂਡੇ ਨੂੰ ਸਲਾਹਿਆ ਗਿਆ ਹੈ ਜਿਥੇ ਗੁਰੂ ਦੇ ਸ਼ਬਦ ਦਾ ਵਾਸਾ ਹੋ ਜਾਂਦਾ ਹੈ:-

ਨਾਮੁ ਸਮਾਵੈ ਜੋ ਭਾਂਡਾ ਹੋਇ॥ ਊਂਧੈ ਭਾਂਡੈ, ਟਿਕੈ ਨ ਕੋਇ ॥
ਗੁਰਸਬਦੀ, ਮਨਿ ਨਾਮਿ ਨਿਵਾਸੁ ॥
ਨਾਨਕ, ਸਚੁ ਭਾਂਡਾ ਜਿਸੁ ਸਬਦ ਪਿਆਸ ॥ [ਪੰਨਾ ੧੫੮

**ਮਾਝ ਮਹਲਾ ੫ ॥ ਰੈਣਿ ਸੁਹਾਵੜੀ, ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ, ਸੰਤ ਸੰਗਿ ਮੇਲਾ ॥ ਘੜੀ ਮੂਰਤ ਸਿਮਰਤ ਪਲ ਵੰਞਹਿ, ਜੀਵਣੁ ਸਫਲੁ ਤਿਥਾਈ ਜੀਉ ॥ ੧ ॥ ਸਿਮਰਤ ਨਾਮੁ, ਦੋਖ ਸਭਿ ਲਾਥੇ ॥ ਅੰਤਰਿ ਬਾਹਰਿ, ਹਰਿ ਪ੍ਰਭੁ ਸਾਥੇ ॥ ਭੈ ਭਉ ਭਰਮੁ ਖੋਇਆ ਗੁਰਿ ਪੂਰੈ, ਦੇਖਾ ਸਭਨੀ ਜਾਈ ਜੀਉ ॥ ੨ ॥ ਪ੍ਰਭ ਸਮਰਥੁ, ਵਡ ਊਚ ਅਪਾਰਾ ॥**

**ਨਉ ਨਿਧਿ ਨਾਮੁ, ਭਰੇ ਭੰਡਾਰਾ ॥ ਆਦਿ ਅੰਤਿ ਮਧਿ ਪ੍ਰਭੁ ਸੋਈ, ਦੂਜਾ ਲਵੈ ਨ ਲਾਈ ਜੀਉ ॥ ੩ ॥ ਕਰਿ ਕਿਰਪਾ, ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ, ਸਾਧ ਰਵਾਲਾ ॥ ਦੇਹਿ ਦਾਨੁ ਨਾਨਕ ਜਨੁ ਮਾਗੈ, ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਵੰਞਹਿੰ, ਤਿਥਾਈਂ, ਜਾਈਂ, ਸਭਨੀਂ, ਮਾਂਗੈ, ਧਿਆਈਂ।

**ਬਿੰਦੀ ਰਹਿਤ:** ਦੇਖਾ, ਲਾਈ ।

**ਪਦ ਅਰਥ:** ਸੁਹਾਵੜੀ-ਸੁਹਣੀ, ਭਾਗਾਂ ਭਰੀ। ਸੁਹੇਲਾ-ਸੁਖਦਾਈ। ਜਪਿ-ਜਪ ਕੇ। ਮੂਰਤ-ਮੁਹੂਰਤ, ਦੋ ਘੜੀਆਂ। ਵੰਞਹਿ-ਬੀਤਣ, ਲੰਘਣ। ਤਿਥਾਈ-ਉਥੇ ਹੀ।੧। ਦੋਖ-ਪਾਪ। ਸਭਿ-ਸਾਰੇ । ਭੈ-ਡਰ। ਭਰਮੁ-ਭਟਕਣਾ। ਗੁਰਿ ਪੂਰੈ-ਪੂਰੇ ਗੁਰੂ ਨੇ। ਦੇਖਾ-ਮੈਂ ਦੇਖਿਆ ਹੈ। ਸਭਨੀ ਜਾਈ-ਸਭ ਥਾਵਾਂ ਤੇ।੨। ਨਉ ਨਿਧਿ-ਨੌ ਖਜ਼ਾਨੇ। ਲਵੈ-ਬਰਾਬਰ, ਨੇੜੇ। ਨਾ ਲਾਈ-ਨਹੀਂ ਲਾਉਂਦਾ ਹੈ।੩। ਜਾਚਿਕੁ-ਮੰਗਤਾ। ਜਾਚੈ-ਮੰਗਦਾ ਹੈ। ਰਵਾਲਾ-ਚਰਨ ਧੂੜ ।੪।

**ਅਰਥ:** (ਹੇ ਭਾਈ!) ਸੰਤਾਂ ਦੀ ਸੰਗਤ ਵਿੱਚ ਮਿਲ ਕੇ (ਪ੍ਰਭੂ ਦਾ) ਅੰਮ੍ਰਿਤ (ਮਈ) ਨਾਮ ਜਪ ਕੇ ਰਾਤ ਸੋਹਣੀ (ਅਤੇ) ਦਿਨ ਸੁਖਦਾਈ (ਹੋ ਜਾਂਦਾ ਹੈ)। (ਜਿਥੇ ਹਰ) ਘੜੀ, ਮੁਹੂਰਤ ਅਤੇ ਪਲ (ਭਾਵ ਛਿਨ ਛਿਨ ਪ੍ਰਭੂ ਦਾ ਨਾਮ) ਸਿਮਰਦਿਆਂ ਬਤੀਤ ਹੋਣ (ਸਹੀ ਅਰਥਾਂ ਵਿੱਚ ਉਥੇ ਹੀ) ਜੀਵਨ ਸਫਲ (ਗਿਣਿਆ ਜਾਂਦਾ ਹੈ) ਜੀ।੧।

(ਜਿਸ ਨੇ ਨਾਮ ਜਪਿਆ), ਨਾਮ ਸਿਮਰਦਿਆਂ (ਉਸ ਦੇ) ਸਾਰੇ ਪਾਪ ਲਹਿ ਗਏ। (ਉਸ ਨੂੰ ਘਰ ਦੇ) ਅੰਦਰ (ਅਤੇ) ਬਾਹਰ ਹਰੀ ਪ੍ਰਭੂ (ਆਪਣੇ) ਨਾਲ (ਸਹਾਈ ਹੁੰਦਾ ਦਿਸਿਆ)। ਪੂਰੇ ਗੁਰੂ ਨੇ (ਆਪਣੇ ਨਿਰਮਲ) ਭੈ ਦੁਆਰਾ (ਉਸ ਦੇ ਦੁਨਿਆਵੀ ਭੈ-ਭਰਮ ਖ਼ਤਮ ਕਰ ਦਿੱਤੇ) ਜਿਸ ਦੇ ਫਲਸਰੂਪ ਉਸ ਨੇ ਪ੍ਰਭੂ ਨੂੰ ਸਭ ਥਾਵਾਂ ਤੇ (ਵਿਆਪਕ) ਦੇਖਿਆ ਹੈ ਜੀ।੨।

ਪ੍ਰਭੂ ਵੱਡਾ ਸਮਰਥ (ਸ਼ਕਤੀਵਾਨ, ਸਭਨਾਂ ਤੋਂ) ਉਚਾ (ਅਤੇ) ਪਾਰ ਰਹਿਤ ਭਾਵ ਬੇਅੰਤ (ਹੈ, ਉਸ ਕੋਲ) ਨਾਮ (ਜੋ) ਨੌ (ਪ੍ਰਕਾਰ ਦੀਆਂ ਸੰਸਾਰਕ) ਨਿਧੀਆਂ (ਦਾ ਮੂਲ ਹੈ; ਦੇ) ਖਜ਼ਾਨੇ ਭਰੇ ਪਏ ਹਨ। (ਉਹ ਪ੍ਰਭੂ ਸ੍ਰਿਸ਼ਟੀ ਦੇ) ਆਦਿ, ਮੱਧ ਅਤੇ ਅੰਤ (ਭਾਵ ਤਿੰਨ ਕਾਲਾਂ ਵਿੱਚ) ਹਰ ਥਾਂ ਵਿਆਪਕ ਹੈ (ਅਤੇ) ਦੂਜਾ ਕੋਈ ਲਵੈ (ਨੇੜੇ) ਨਹੀਂ ਲਾਉਂਦਾ ਹੈ (ਭਾਵ ਉਸ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ ਹੈ ਜੀ)।੩।

ਹੇ ਮੇਰੇ ਦੀਨ ਦਇਆਲ (ਪ੍ਰਭੂ ਜੀਓ!) ਨਾਨਕ ਦਾਸ (ਮੰਗਤ ਰੂਪ ਵਿੱਚ) ਸਾਧ (ਗੁਰੂ) ਦੀ ਚਰਨ ਧੂੜ ਲਈ ਜਾਚਨਾ ਕਰਦਾ ਹੈ (ਤੁਸੀਂ) ਕਿਰਪਾ ਕਰਕੇ (ਇਹ) ਦਾਨ ਦਿਓ (ਤਾਂ ਜੋ) ਹੇ ਹਰੀ! (ਮੈਂ) ਸਦਾ ਹੀ (ਆਪ ਜੀ ਨੂੰ) ਸਿਮਰਦਾ ਰਹਾਂ ਜੀ।੪।੩੮।੪੫।

# ਅਰਥ ਭੇਦ ਅਤੇ ਨਿਰਣੈ

**ਸਿਮਰਤ ਨਾਮੁ ਦੋਖ ਸਭਿ ਲਾਥੇ ॥**
**ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥**
**ਭੈ ਭਉ ਭਰਮੁ ਖੋਇਆ ਗੁਰਿ ਪੂਰੈ,**
**ਦੇਖਾ ਸਭਨੀ ਜਾਈ ਜੀਉ ॥**

ਇਸ ਪੰਕਤੀ ਦੇ ਅਰਥ ਟੀਕਾਕਾਰਾਂ ਨੇ ਹੇਠ ਲਿਖੇ ਅਨੁਸਾਰ ਦੋ ਤਰ੍ਹਾਂ ਕੀਤੇ ਹਨ ਜਿਸ ਕਰਕੇ ਪਾਠਕਾਂ ਨੂੰ ਸਹੀ ਅਰਥ ਸਮਝਣ ਲਈ ਅਗਵਾਈ ਦੀ ਲੋੜ ਹੈ:-

੧- ਜਿਨ੍ਹੋਂ ਨੇ ਨਾਮੁ ਸਿਮਰਿਆ ਹੈ ਤਿਨ ਕੇ ਸਭ ਦੋਖ ਲਾਥੇ ਹੈਂ। ਜੋ ਬ੍ਰਹਮੰਡ ਪਿੰਡ ਮੈਂ ਹਰੀ ਹੈ, ਸੋ ਪ੍ਰਭੂ ਸਾਥ ਹੀ ਤਿਨੋਂ ਨੇ ਜਾਨਿਆ ਹੈ ਭਾਵ ਇਹਿ ਕਿ ਆਪ ਕੋ ਬ੍ਰਹਮ ਰੂਪ ਨਿਸਚੇ ਕੀਆ ਹੈ। [ਫ.ਸ. ਅਤੇ ਸੰ.ਸ.

੨- ਨਾਮ ਸਿਮਰਦਿਆਂ ਸਾਰੇ ਦੂਸ਼ਣ (ਪਾਪ) ਲਹਿ ਜਾਂਦੇ ਹਨ, ਅੰਦਰ ਤੇ ਬਾਹਰ ਹਰੀ ਪ੍ਰਭੂ (ਆਪਣੇ ਨਾਲ ਰਹਿੰਦਾ ਹੈ, ਭੈ ਭਰਮ (ਜੋ ਦੁੱਖਾਂ ਦਾ ਮੂਲ ਹਨ) ਗੁਰ ਪੂਰੇ ਨੇ ਦੂਰ ਕਰ ਦਿੱਤਾ ਹੈ (ਤੇ ਉਹ ਹਰੀ) ਹਰ ਥਾਂ ਪਿਆ ਦੇਖਦਾ ਹਾਂ। [ਸੰ.ਪੋ. ਅਤੇ ਦਰਪਣ

**ਨਿਰਣੈ**: ਸ਼ਬਦਾਵਲੀ ਨੂੰ ਗਹੁ ਨਾਲ ਵੇਖੀਏ ਤਾਂ 'ਲਾਥੇ, ਸਾਥੇ' ਸ਼ਬਦਾਂ ਵਿੱਚ ਇਕ ਲਾਂਵ ਦੀ ਵਰਤੋਂ ਭੂਤਕਾਲ ਦੀ ਸੂਚਕ ਹੈ ਭਾਵ ਨਾਮ ਜਪਦਿਆਂ ਸਾਰੇ ਦੁੱਖ ਲਹਿ ਗਏ, ਹਰੀ ਨੂੰ ਅੰਦਰ ਬਾਹਰ ਨਾਲ ਹੀ ਦੇਖਿਆ; ਪੂਰੇ ਗੁਰੂ ਨੇ ਨਿਰਮਲ ਭਉ ਦੁਆਰਾ ਦੁਨਿਆਵੀ ਭਉ-ਭਰਮ ਦੂਰ ਕਰ ਦਿੱਤਾ ਜਿਸ ਦੇ ਫਲਸਰੂਪ ਉਸ ਨੂੰ ਹਰੀ ਸਭ ਥਾਈਂ ਵਿਆਪਕ ਦਿਸ ਪਿਆ।

**ਨੋਟ**- ਮਹਾਨ ਕੋਸ਼ 'ਚ 'ਭੈਭਉ' ਜੁੜਤ ਪਦ ਦਿੱਤਾ ਹੋਇਆ ਹੈ ਅਤੇ ਅਰਥ ਇਉਂ ਕੀਤੇ ਹਨ-

ਭੈਭਉ-ਭਵ (ਸੰਸਾਰ) ਭੈ । ੨. ਭਯ ਤੋਂ ਭਾਵ (ਪੈਦਾ ਹੋਇਆ)। ਡਰ ਤੋਂ ਉਪਜਿਆ। 'ਭੈਭਉ ਭਰਮੁ ਖੋਇਆ ਗੁਰਿ ਪੂਰੈ' ੩. ਜਨਮ ਮਰਨ ਦੀ ਚਿੰਤਾ - ਭੈਭਉ ਦੂਰ ਪਰਾਇਓ ।

'ਭੈਭਉ' ਇਕੱਠਾ ਕੋਈ ਸ਼ਬਦ ਨਹੀਂ ਇਥੇ ਭਉ ਪਦ ਨਿਰਮਲ ਭਉ ਦਾ ਸੂਚਕ ਅਤੇ 'ਭੈ' ਪਦ ਦੁਨਿਆਵੀ ਭੈ-ਭਰਮ ਦਾ ਸੂਚਕ ਮੰਨਣਾ ਹੀ ਠੀਕ ਹੈ।

ਇਸ ਵਿੱਚ ਸ਼ੱਕ ਨਹੀਂ ਕਿ ਭਾਵਕ ਅਰਥਾਂ ਵਿੱਚ ਵਿਦਵਾਨਾ ਦੀ ਏਕਤਾ ਹੈ ਪਰ ਅਰਥਾਵਲੀ ਦੇ ਰੂਪ ਵਿੱਚ ਭਿੰਨਤਾ ਵੀ ਸ਼ਬਦ ਉਚਾਰਨ ਦੀ ਸੇਧ ਦੇਣ ਵਿੱਚ ਭੁਲੇਖੇ ਦਾ ਕਾਰਨ ਬਣ ਸਕਦੀ ਹੈ। ਜੇ 'ਦੇਖਾ' ਦੇ ਅਰਥ 'ਮੈਂ ਦੇਖਦਾ ਹਾਂ' ਕੀਤੇ ਜਾਣ ਤਾਂ ਉਚਾਰਨ 'ਦੇਖਾਂ' ਬਿੰਦੀ ਸਹਿਤ ਕਰਨਾ ਪਵੇਗਾ, ਜੇ ਬਿੰਦੀ ਰਹਿਤ 'ਦੇਖਾ' ਉਚਾਰੀਏ ਤਾਂ ਅਰਥ 'ਦੇਖਿਆ' ਬਣਿਆ ਜੋ ਭੂਤ ਕਾਲ ਦਾ ਸੂਚਕ ਹੋਇਆ।

ਇਸੇ ਤਰ੍ਹਾਂ ਤੀਜੇ ਪਦ ਦੀ ਅੰਤਲੀ ਪੰਕਤੀ ਵਿਚ 'ਜਾਈ' ਪਦ ਦੇ ਉਚਾਰਨ ਵਿੱਚ

ਭੁਲੇਖਾ ਲਗਦਾ ਹੈ। ਇਨ੍ਹਾਂ ਪਦਾਂ ਦੇ ਗਹੁ ਨਾਲ ਅੱਖਰੀ ਦਰਸ਼ਨ ਕੀਤਿਆਂ ਪਤਾ ਲਗਦਾ ਹੈ ਕਿ ਇਨ੍ਹਾਂ ਵਿੱਚ ਉਤਮ ਪੁਰਖ ਨੂੰ ਦਰਸਾਉਣ ਵਾਲਾ ਕੋਈ ਸ਼ਬਦ ਨਹੀਂ ਵਰਤਿਆ ਹੋਇਆ, ਸਗੋਂ 'ਘੜੀ ਮੂਰਤ ਸਿਮਰਤ ਪਲ ਵੰਞਹਿ....' ਤੋਂ ਅਨ ਪੁਰਖ ਦਾ ਪਰਛਾਵਾਂ ਪੈਂਦਾ ਹੈ। ਇਸੇ ਤਰ੍ਹਾਂ 'ਦੇਖਾ' ਤੇ 'ਲਾਈ' ਦੋਵੇਂ ਸ਼ਬਦ ਬਿਨਾ ਬਿੰਦੀ ਤੋਂ ਉਚਾਰਨ ਕਰਨੇ ਹੀ ਯੋਗ ਜਾਪਦੇ ਹਨ। ਅੰਤਲਾ ਪਦਾ ਬੇਨਤੀ ਰੂਪ ਵਿੱਚ ਉਤਮ ਪੁਰਖ ਦਾ ਲਖਾਇਕ ਹੈ ਉਥੇ 'ਧਿਆਈ' ਦਾ ਉਚਾਰਨ ਬਿੰਦੀ ਸਹਿਤ ਕਰਨਾ ਹੀ ਠੀਕ ਹੋਵੇਗਾ।

## ਸਾਰੰਸ਼ ਅਤੇ ਸਿਧਾਂਤ

ਸਮੇਂ ਦਾ ਸੁਹੱਪਣ ਅਤੇ ਸਫਲਤਾ ਪਰਮੇਸ਼ਰ ਦੇ ਨਾਮ ਸਿਮਰਨ ਵਿੱਚ ਹੀ ਹੈ। ਸਫਲ ਜੀਵਨ ਓਹੀ ਹੈ ਜਿਸ ਵਿੱਚ ਸਾਈਂ ਦੇ ਨਾਮ ਦਾ ਜਾਪ ਰਸਿਆ ਤੇ ਵੱਸਿਆ ਹੋਇਆ ਹੈ। ਇਹ ਅਮੋਲਕ ਨਾਮ ਸਭ ਦੁੱਖਾਂ ਦਾ ਹਰਤਾ ਅਤੇ ਸਭ ਸੁੱਖਾਂ ਦਾ ਕਰਤਾ ਹੈ। ਸਿਧਾਂਤ ਇਹ ਹੈ ਕਿ ਇਕ ਅਕਾਲ ਪੁਰਖ ਦਾ ਜਾਪ ਕਰਨ ਵਾਲੇ ਵਿਅਕਤੀ ਨੂੰ ਉਸ ਸਰਬ-ਸ਼ਕਤੀਮਾਨ ਵਰਗਾ ਹੋਰ ਕੋਈ ਦੂਜਾ ਦੇਵੀ, ਦੇਵਤਾ, ਅਵਤਾਰ ਆਦਿ ਨਜ਼ਰ ਨਹੀਂ ਆਉਂਦਾ ਜਿਸ ਕਰਕੇ ਉਹ ਸਜਾਤੀ ਅਤੇ ਵਿਜਾਤੀ ਵਿਤਕਰੇ ਵਿੱਚ ਨਹੀਂ ਪੈਂਦਾ। ਉਹ ਤਾਂ ਦੀਨ ਦਇਆਲ ਕ੍ਰਿਪਾਲੂ ਪਰਮੇਸ਼ਰ ਪਿਤਾ ਦੇ ਸਿਮਰਨ ਵਿਚ 'ਸਦਾ ਸਦਾ ਹਰਿ ਧਿਆਈ ਜੀਉ' ਅਨੁਸਾਰ ਜੁੜਿਆ ਰਹਿੰਦਾ ਹੈ।

ਗੁਰਸਿੱਖ ਜਾਚਕ ਸਦਾ ਹੀ ਨਾਮ-ਸਿਮਰਨ ਲਈ ਜਾਚਨਾ ਕਰਦਾ ਹੈ ਕਿਉਂਕਿ ਨਾਮ ਤੋਂ ਬਿਨਾ ਮਨੁੱਖ 'ਧ੍ਰਿਗੁ ਧ੍ਰਿਗੁ ਜੀਵਾਇਆ' ਦਾ ਭਾਗੀ ਬਣ ਜਾਂਦਾ ਹੈ।

**ਮਾਝ ਮਹਲਾ ੫ ॥ ਐਥੈ ਤੂੰਹੈ, ਆਗੈ ਆਪੇ ॥ ਜੀਅ ਜੰਤ੍ਰ ਸਭਿ, ਤੇਰੇ ਥਾਪੇ ॥ ਤੁਧੁ ਬਿਨੁ ਅਵਰੁ ਨ ਕੋਈ ਕਰਤੇ, ਮੈ ਧਰ ਓਟ ਤੁਮਾਰੀ ਜੀਉ ॥ ੧ ॥ ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥ ਜਿਨਿ ਸੇਵਿਆ, ਤਿਨ ਹੀ ਸੁਖੁ ਪਾਇਆ, ਸੋ ਜਨਮੁ ਨ ਜੂਐ ਹਾਰੀ ਜੀਉ ॥ ੨ ॥ ਨਾਮੁ ਅਵਖਧੁ, ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ, ਗਵਾਇਆ ॥ ਹਰਿ ਕੀਰਤਨੁ ਗਾਵਹੁ ਦਿਨੁ ਰਾਤੀ, ਸਫਲ ਏਹਾ ਹੈ ਕਾਰੀ ਜੀਉ ॥ ਦ੍ਰਿਸਟਿ ਧਾਰਿ, ਅਪਨਾ ਦਾਸੁ ਸਵਾਰਿਆ ॥ ਘਟ ਘਟ ਅੰਤਰਿ, ਪਾਰਬ੍ਰਹਮੁ ਨਮਸਕਾਰਿਆ ॥ ਇਕਸੁ ਵਿਣੁ ਹੋਰੁ ਦੂਜਾ ਨਾਹੀ, ਬਾਬਾ! ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥**

## ਉਚਾਰਨ ਸੇਧ

**ਬਿੰਦੀ ਸਹਿਤ**: ਤੂੰਹੈਂ, ਮੈਂ, ਨਾਹੀਂ । **ਬਿੰਦੀ ਰਹਿਤ**: ਹਾਰੀ, ਸਾਰੀ ।

**ਪਦ ਅਰਥ:** ਐਥੈ-ਇਥੇ (ਇਸ ਲੋਕ ਵਿੱਚ)। ਆਗੈ-ਪਰਲੋਕ ਵਿੱਚ। ਥਾਪੇ-ਬਣਾਏ ਹੋਏ ਹਨ। ਧਰ-ਆਸਰਾ।੧। ਜਪਿ-ਜਪ ਕੇ। ਨ ਹਾਰੀ-ਨਹੀਂ ਹਾਰਦਾ।੨। ਅਵਖਧੁ-ਦਾਰੂ। ਜਿਨਿ ਜਨਿ-ਜਿਸ ਜਿਸ ਜਨ (ਸੇਵਕ) ਨੇ। ਕਾਰੀ-ਕਾਰ, ਕੰਮ। ਦ੍ਰਿਸਟਿ ਧਾਰਿ-ਮਿਹਰ ਦੀ ਨਜ਼ਰ ਕਰ ਕੇ। ਬਾਬਾ-ਹੇ ਭਾਈ!। ਸਾਰੀ-ਸ੍ਰੇਸ਼ਟ।੪।

**ਅਰਥ:** ਹੇ ਕਰਤਾਰ ਜੀ! ਇਸ ਲੋਕ ਵਿੱਚ (ਵੀ) ਤੂੰ ਹੀ (ਰਖਿਅਕ) ਹੈਂ (ਅਤੇ) ਪਰਲੋਕ ਵਿੱਚ ਵੀ (ਤੂੰ) ਆਪ (ਹੀ ਸਹਾਇਕ ਹੈਂ)। (ਸ੍ਰਿਸ਼ਟੀ ਦੇ) ਸਾਰੇ ਜੀਵ ਜੰਤੂ ਤੇਰੇ ਹੀ ਬਣਾਏ (ਪੈਦਾ ਕੀਤੇ) ਹੋਏ ਹਨ। ਤੇਰੇ ਤੋਂ ਬਿਨਾ (ਮੈਨੂੰ ਕਿਤੇ ਵੀ) ਹੋਰ ਕੋਈ (ਮਦਦਗਾਰ ਨਜ਼ਰ ਨਹੀਂ ਆਉਂਦਾ, ਇਸ ਲਈ) ਮੈਨੂੰ ਤੇਰੀ ਟੇਕ (ਅਤੇ) ਓਟ ਹੈ ਜੀ।੧।

ਹੇ ਅੰਤਰਜਾਮੀ ਪਾਰਬ੍ਰਹਮ ਪ੍ਰਭੂ ਸੁਆਮੀ ਜੀਓ! (ਤੇਰਾ ਸੇਵਕ) ਜੀਭ ਦੁਆਰਾ (ਤੇਰਾ) ਨਾਮ ਜਪ ਜਪ ਕੇ ਜੀਉਂਦਾ ਹੈ। (ਹੇ ਭਾਈ! ਇਸ ਬਾਰੇ ਇਹ ਸਚਾਈ ਹੈ ਕਿ) ਜਿਸ (ਕਿਸੇ) ਨੇ ਵੀ (ਉਸ ਪਾਰਬ੍ਰਹਮ ਨੂੰ) ਸੇਵਿਆ ਭਾਵ ਸਿਮਰਿਆ ਹੈ ਉਸ ਨੇ (ਹੀ ਸਦੀਵੀ) ਸੁੱਖ ਪ੍ਰਾਪਤ ਕਰ ਲਿਆ (ਅਤੇ ਫਿਰ) ਉਹ (ਆਪਣਾ ਮਨੁੱਖਾ) ਜਨਮ ਜੂਏ ਵਿੱਚ ਨਹੀਂ ਹਾਰਦਾ (ਭਾਵ ਜਨਮ ਨੂੰ ਵਿਅਰਥ ਨਹੀਂ ਗੁਆਉਂਦਾ ਹੈ ਜੀ)।੨।

(ਹੇ ਪ੍ਰਭੂ!) ਜਿਸ ਸੇਵਕ ਨੇ ਤੇਰੇ ਪਾਸੋਂ ਨਾਮ ਰੂਪ ਦਵਾਈ ਪ੍ਰਾਪਤ ਕਰ ਲਈ ਹੈ (ਉਸ ਨੇ ਆਪਣਾ) ਜਨਮਾਂ ਜਨਮਾਂ ਦਾ (ਹਉਮੈ ਰੂਪੀ) ਰੋਗ ਦੂਰ ਕਰ ਲਿਆ ਹੈ। ਹੇ ਭਾਈ! (ਉਸ) ਹਰੀ ਦਾ ਕੀਰਤਨ (ਜੱਸ) ਦਿਨ ਰਾਤ ਗਾਉ (ਕਿਉਂਕਿ ਮਨੁੱਖਾ ਜਨਮ ਦੀ) ਇਹੋ ਹੀ ਸਫਲ ਕਾਰ ਹੈ ਜੀ।੩।

(ਪ੍ਰਭੂ ਨੇ) ਮਿਹਰ ਦੀ ਨਜ਼ਰ ਕਰਕੇ (ਜਿਸ) ਆਪਣੇ ਦਾਸ ਨੂੰ ਸੰਵਾਰ ਦਿੱਤਾ ਹੈ (ਉਸ ਨੇ) ਹਰੇਕ ਹਿਰਦੇ ਵਿੱਚ ਪਾਰਬ੍ਰਹਮ ਨੂੰ (ਵੇਖਿਆ ਤੇ) ਨਮਸਕਾਰ ਕੀਤੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਭਾਈ! (ਅਸਲੀਅਤ ਇਹ ਹੈ ਕਿ) ਇਕ (ਪਾਰਬ੍ਰਹਮ) ਤੋਂ ਬਿਨਾਂ ਹੋਰ ਦੂਜਾ (ਕੋਈ ਨਹੀਂ ਹੈ) ਇਹ ਮਤਿ ਹੀ (ਸਭ ਤੋਂ) ਉਤਮ ਤੇ ਸ੍ਰੇਸ਼ਟ ਹੈ ਜੀ।੪।੩੯।੪੬।

## ਅਰਥ ਭੇਦ ਅਤੇ ਨਿਰਣੈ

(ੳ) **ਹਰਿ ਕੀਰਤਨੁ ਗਾਵਹੁ ਦਿਨੁ ਰਾਤੀ,**
**ਸਫਲ ਏਹਾ ਹੈ ਕਾਰੀ ਜੀਉ ॥**

ਇਸ ਪੰਕਤੀ ਵਿੱਚ 'ਕਾਰੀ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ। ਜਿਵੇਂ ਕਿ:-

੧- ਹੇ ਹਰੀ! ਤੇਰਾ ਜਸੁ ਦਿਨੁ ਰਾਤਿ ਗਾਇਨ ਕਰਤਾ ਹੂੰ ਕਿਉਂਕਿ ਇਹ (ਕਾਰੀ) ਅਵਖਧੀ ਸਹਿਤ ਫਲ ਕੇ ਹੈ। ਭਾਵ ਏਹਿ ਕਿ ਜਿਨੋ ਨੇ ਤੇਰਾ ਜਸ ਗਾਇਨ ਰੂਪ ਭਗਤੀ ਕਰੀ ਹੈ, ਤਿਨਕਾ ਨਿਸਚਯ ਕਰਕੇ ਗਿਆਨ ਪ੍ਰਾਪਤੀ ਦ੍ਵਾਰਾ ਅਗਾਯਨ ਰੋਗ ਦੂਰ ਹੂਆ ਹੈ।[ਫ.ਸ

੨- (ਤਾਂ ਤੇ ਹੇ ਸਿੱਖ!) ਹਰੀ ਦਾ ਕੀਰਤਨ ਦਿਨ ਰਾਤ ਗਾਵੋ, ਇਹੋ ਸਫਲ ਤੇ ਇਹੋ ਕਾਰੀ (ਦਵਾ) ਹੈ ਜੀ।

'ਕਾਰੀ' ਸਲੇਖ ਪਦ ਵਰਤਿਆ ਹੈ ਜੋ ਦੁਇ ਅਰਥ ਦੇਂਦਾ ਹੈ। ਪਿਛਲੀ ਤੁਕ ਵਿੱਚ ਰੋਗ ਦਾ ਜਿਕਰ ਹੈ, ਇਸ ਕਰਕੇ ਅਰਥ ਸਫਲ ਦਾਰੂ' ਹੈ ਅਤੇ ਨਾਮ ਜਪਣਾ ਆਤਮ ਸਾਧਨ ਇਹੋ ਸਫਲ ਕੰਮ ਹੈ। [ਸੰ.ਪੋ.

੩- (ਹੇ ਭਾਈ!) ਰਾਤ ਦਿਨੇ ਪਰਮਾਤਮਾ ਦੀ ਸਿਫਤਿ-ਸਾਲਾਹ ਦਾ ਗੀਤ ਗਾਉਂਦੇ ਰਹੋ, ਇਹੀ ਕਾਰ ਲਾਭ ਦੇਣ ਵਾਲੀ ਹੈ। [ਦਰਪਣ

**ਨਿਰਣੈ:** ਪ੍ਰੋ. ਸਾਹਿਬ ਸਿੰਘ ਜੀ ਤੋਂ ਬਿਨਾ ਬਾਕੀ ਟੀਕਾਕਾਰਾਂ ਨੇ 'ਕਾਰੀ' ਸ਼ਬਦ ਦੇ ਅਰਥ 'ਦਵਾਈ' ਹੀ ਕੀਤੇ ਹਨ। ਗੁਰਬਾਣੀ ਵਿੱਚ 'ਕਾਰੀ' ਪਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿੱਚ ਮਿਲਦੀ ਹੈ:-

੧- **ਕਾਰੀ ਕਢੀ ਕਿਆ ਥੀਐ,**
**ਜਾਂ ਚਾਰੇ ਬੈਠੀਆਂ ਨਾਲਿ ॥** (ਚੌਕੇ ਦੀਆਂ ਲੀਕਾਂ) [ਪੰਨਾ ੯੧

੨- **ਕਾਜਰ ਕੋਠ ਮਹਿ ਭਈ ਨ ਕਾਰੀ....** (ਕਾਲੀ) [ਪੰਨਾ ੩੮੪

੩- **ਸਤਿਗੁਰੂ ਫੁਰਮਾਇਆ, ਕਾਰੀ ਏਹ ਕਰੇਹੁ ॥** (ਕੰਮ-ਕਾਰ) [ਪੰਨਾ ੫੫੪

੪- **ਸੰਤਹੁ, ਇਹਾ ਬਤਾਵਹੁ ਕਾਰੀ ॥** (ਦਵਾਈ) [ਪੰਨਾ ੬੧੬

੫- **ਪ੍ਰੇਮ ਕੇ ਕਾਨ ਲਗੇ ਤਨ ਭੀਤਰਿ,**
**ਵੈਦੁ ਕਿ ਜਾਣੈ ਕਾਰੀ ਜੀਉ ॥** (ਇਲਾਜ, ਦਵਾਈ) [ਪੰਨਾ ੯੯੩

੬- **ਏਹਾ ਵੇਦਨ ਸੋਈ ਜਾਣੈ,**
**ਅਵਰੁ ਕਿ ਜਾਣੈ ਕਾਰੀ ਜੀਉ ॥** (ਇਲਾਜ, ਦਵਾਈ) [ਪੰਨਾ ੧੦੧੬

੭- **ਸਤੁ ਸੰਤੋਖੁ ਨਗਰ ਮਹਿ ਕਾਰੀ ॥** (ਕੰਮ ਕਰਨ ਵਾਲੇ, ਕਰਿੰਦੇ) [ਪੰਨਾ ੧੦੩੭

੮- **ਸਾਕਤ ਕਾਰੀ ਕਾਂਬਰੀ, ਧੋਏ ਹੋਇ ਨ ਸੇਤ ॥** (ਕਾਲੀ) [ਪੰਨਾ ੧੩੬੯

ਵਿਸ਼ੇ ਅਨੁਸਾਰ 'ਕਾਰੀ' ਪਦ ਦੇ ਅਰਥ ਵੱਖ ਵੱਖ ਹਨ। ਨਿਰਣੈ ਅਧੀਨ ਪੰਕਤੀ ਵਿੱਚ ਇਸ ਪਦ ਦੇ ਅਰਥ 'ਦਵਾਈ' ਕਰਨ ਨਾਲੋਂ 'ਕਾਰ ਅਥਵਾ ਕੰਮ' ਕਰਨੇ ਵਧੇਰੇ ਢੁੱਕਦੇ ਹਨ। ਕੀਰਤਨ ਭਾਵ ਜਸ ਕਰਨਾ, ਇਸ ਜਨਮੰ ਦੀ ਸਫਲ ਕਾਰ ਹੈ। ਗੁਰਬਾਣੀ ਵਿੱਚ ਜਿਵੇਂ 'ਨਾਮੁ' ਸਾਰੇ ਰੋਗਾਂ ਦੀ ਦਵਾਈ ਦਸੀ ਹੈ। ਤਿਵੇਂ ਦਾਰੂ ਜਾਂ 'ਅਉਖਧ' ਪਦ ਦਾ ਪ੍ਰਯੋਗ 'ਕੀਰਤਨੁ' ਸ਼ਬਦ ਨਾਲ ਵਰਤਿਆ ਕਿਤੇ ਹੀ ਨਜ਼ਰੀ ਪੈਂਦਾ। ਦੂਜੀ ਗੱਲ, 'ਏਹਾ' ਪਦ ਦੀ ਵਰਤੋਂ ਇਕ ਕੰਮ ਤੇ ਜ਼ੋਰ ਦੇਣਾ ਦਰਸਾ ਰਹੀ ਹੈ। ਸੋ, ਸੰਪਦਾਈ ਪੋਥੀ ਦੇ ਕਰਤਾ ਦੀ ਸਲੇਖ ਅਲੰਕਾਰ ਵਾਲੀ ਵੀਚਾਰ ਪਰਖ ਕਸਵੱਟੀ ਤੇ ਪੂਰੀ ਨਹੀਂ ਉਤਰਦੀ:-

੧- **ਹਰਿ ਦਿਨੁ ਰੈਨਿ ਕੀਰਤਨੁ ਗਾਈਐ ॥**
**ਬਹੁੜਿ ਨ ਜੋਨੀ ਪਾਈਐ ॥** [ਪੰਨਾ ੬੨੪

੨- **ਹਰਿ ਕੀਰਤਨੁ ਸੁਣੈ, ਹਰਿ ਕੀਰਤਨੁ ਗਾਵੈ ॥**
**ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥** [ਪੰਨਾ ੧੯੦

੩- **ਮਿਟੇ ਦੂਖ ਕਲਿਆਣ ਕੀਰਤਨ, ਬਹੁੜਿ ਜੋਨਿ ਨ ਪਾਵਾ ॥**
**ਬਿਨਵੰਤਿ ਨਾਨਕ ਗੁਰ ਸਰਣਿ ਤਰੀਐ, ਆਪਣੇ ਪ੍ਰਭ ਭਾਵਾ ॥** [ਪੰਨਾ ੪੫੩

(ਅ) **ਇਕਸੁ ਵਿਣੁ ਹੋਰੁ ਦੂਜਾ ਨਾਹੀ, ਬਾਬਾ!**
**ਨਾਨਕ ਇਹ ਮਤਿ ਸਾਰੀ ਜੀਉ ॥**

ਮਹਾਨ ਕੋਸ਼ (ਕ੍ਰਿਤ ਭਾ. ਕਾਨ੍ਹ ਸਿੰਘ ਜੀ ਨਾਭਾ) ਵਿੱਚ 'ਬਾਬਾ' ਸ਼ਬਦ ਦੇ ਅਰਥ ਇਉਂ ਦਰਜ ਹਨ:- ਬਾਬਾ - ਫਾ. । ਸੰਗਯਾ - ਪਿਤਾ, ਬਾਪ। 'ਬਾਬਾ, ਹੋਰ ਖਾਣਾ ਖੁਸੀ ਖੁਆਰਿ'।

੨) ਦਾਦਾ ੩) ਪਰਧਾਨ, ਮਹੰਤ ੪) ਸਤਿਗੁਰੂ ਨਾਨਕ ਦੇਵ - 'ਘਰਿ ਘਰਿ ਬਾਬਾ ਗਾਵੀਐ' (ਭਾ. ਗੁਰਦਾਸ ਜੀ), ਜਾਹਰ ਪੀਰ ਜਗਤ ਗੁਰੁ ਬਾਬਾ (ਭਾਈ ਗੁਰਦਾਸ ਜੀ)। ੫) ਬਜ਼ੁਰਗ ਲਈ ਸਨਮਾਨ ਬੋਧਕ ਸ਼ਬਦ - 'ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ...' (ਭੈਰਉ, ਕਬੀਰ ਜੀ)

**ਨਿਰਣੈ**: ਇਸ ਵਿੱਚ ਸ਼ੱਕ ਨਹੀਂ ਕਿ 'ਬਾਬਾ' ਆਦਰ ਵਾਚੀ ਸ਼ਬਦ ਹੈ ਪਰ ਇਸ ਦੀ ਵਰਤੋਂ ਕਈ ਪ੍ਰਕਾਰ ਕੀਤੀ ਜਾਂਦੀ ਹੈ। ਹੋਰ ਤਾਂ ਹੋਰ ਕਈ ਵਾਰ ਖਿਝ ਕੇ ਜਾਂ ਕਿਸੇ ਹੋਰ ਕਾਰਨ ਬੇ-ਵਸ ਹੋ ਕੇ ਆਪਣੇ ਤੋਂ ਛੋਟੀ ਉਮਰ ਵਾਲਿਆਂ ਅਤੇ ਇਸਤਰੀ ਤੱਕ ਨੂੰ ਵੀ ਕਹਿ ਦਿੱਤਾ ਜਾਂਦਾ ਹੈ ਕਿ ਬਾਬਾ! ਮੇਰਾ ਖਹਿੜਾ ਛੱਡ, ਮਗਰੋਂ ਲਹੁ।

'ਆਦਿ ਗ੍ਰੰਥ ਸ਼ਬਦ-ਅਨੁਕ੍ਰਮਣਿਕਾ' ਅਨੁਸਾਰ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸ਼ਬਦ ਦੀ ਵਰਤੋਂ ੫੧ ਵਾਰ ਹੋਈ ਹੈ। ਜਿਥੇ ਇਹ ਸ਼ਬਦ ਆਮ ਤੌਰ ਤੇ ਜਗਿਆਸੂ ਪ੍ਰਤੀ ਵਰਤਿਆ ਹੈ ਉਥੇ ਅਕਾਲ ਪੁਰਖ ਲਈ ਵੀ ਵਰਤਿਆ ਗਿਆ ਮਿਲਦਾ ਹੈ। ਵੇਖੋ ਦੋਹਾਂ ਭਾਵਾਂ ਦੀ ਵਰਤੋਂ:-

੧- **ਬਾਬਾ ਮੈ ਕਰਮਹੀਣ ਕੂੜਿਆਰ ॥**
**ਨਾਮੁ ਨ ਜਪਿਆ ਤੇਰਾ, ਅੰਧਾ ਭਰਮਿ ਭੂਲਾ ਮਨੁ ਮੇਰਾ ॥** [ਪੰਨਾ ੯੮੯

੨- **ਆਦੇਸੁ ਬਾਬਾ ਆਦੇਸੁ ॥**
**ਆਦਿ ਪੁਰਖੁ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ॥** [ਪੰਨਾ ੪੧੭

ਟੀਕਾਕਾਰਾਂ ਨੇ ਨਿਰਣੈ ਅਧੀਨ ਪੰਕਤੀ ਦੇ ਵੱਖ ਵੱਖ ਅਰਥ ਇਉਂ ਕੀਤੇ ਹਨ:-

੧- ਏਕ ਤੇਰੇ ਸੇ ਬਿਨਾਂ ਔਰ ਦੂਸਰਾ ਕੋਈ ਨਹੀ ਜਾਨਿਆ ਹੈ ਭਾਵ ਏਹਿ ਕਿ ਕਲਪਿਤ ਵਸਤੂ ਅਧਿਸ਼ਟਮਾਨ ਤੇ ਭਿੰਨ ਨਹੀਂ ਹੈ। ਸ੍ਰੀ ਗੁਰੂ ਜੀ ਕਹਿਤੇ ਹੈਂ ਕਿ ਹੇ (ਬਾਬਾ) ਵੱਡੇ ਪਰਮੇਸਰ, ਇਹ ਬੁਧੀ ਸ੍ਰੇਸਟ ਹੈ। [ਫ.ਸ.

੨- ਇਕ ਤੋਂ ਬਿਨਾਂ ਦੂਜਾ ਹੋਰ (ਉਸ ਤੁੱਲ) ਕੋਈ ਨਹੀਂ, ਇਹ (ਮਤਿ) ਬਾਬਾ ਨਾਨਕ ਦੀ (ਸਾਰੀਆਂ ਮੱਤਾਂ) ਤੋਂ ਸ੍ਰੇਸ਼ਟ ਮਤਿ ਹੈ। [ਸੰ.ਪੋ.

੩- ਹੇ ਨਾਨਕ! (ਆਖ) ਹੇ ਭਾਈ! ਇਕ ਪਰਮਾਤਮਾ ਤੋਂ ਬਿਨਾ ਹੋਰ ਕੋਈ ਉਸ ਵਰਗਾ) ਨਹੀਂ ਹੈ, ਇਹ ਸਭ ਤੋਂ ਸ੍ਰੇਸ਼ਟ ਸੂਝ ਹੈ। [ਦਰਪਣ

੪- ਬਾਬਾ ਨਾਨਕ- ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸ਼ੁਭ ਸਿਖਿਆ ਸਾਰੀ ਉਚਾਰਨ ਕੀਤੀ

ਹੈ ਕਿ ਇਕ ਪ੍ਰਭੂ ਤੋਂ ਬਿਨਾਂ ਜਗਤ ਵਿੱਚ ਹੋਰ ਕੋਈ ਦੂਜਾ ਨਹੀਂ ਹੈ। [ਸੰ.ਸ.

**ਨਿਰਣੈ**: ਇਸ ਪੰਗਤੀ ਵਿੱਚ ਪਾਠਕ ਇਹ ਨਿਰਣਾ ਚਾਹੁੰਦੇ ਹਨ ਕਿ 'ਬਾਬਾ' ਸ਼ਬਦ ਦਾ ਸੰਬੰਧ 'ਨਾਨਕ' ਨਾਲ ਹੈ ਜਾਂ ਜਗਿਆਸੂ ਨੂੰ ਸੰਬੋਧਨ ਕੀਤਾ ਗਿਆ ਹੈ? ਹੇਠ ਲਿਖੇ ਪ੍ਰਮਾਣਾਂ ਦੇ ਦਰਸ਼ਨ ਕਰੋ:-

*ਪਰਮੇਸ਼ਰ ਲਈ -*

**ਬਾਬਾ, ਮੂਰਖ ਹਾਂ, ਨਾਵੈ ਬਲਿ ਜਾਉ ॥**
**ਤੂੰ ਦਾਤਾ ਤੂੰ ਦਾਨਾ ਬੀਨਾ,ਤੇਰੈ ਨਾਮਿ ਤਰਾਉ ॥** [ਮਾਰੂ ਮ: ੧

*ਜਗਿਆਸੂ ਲਈ -*

**੧- ਬਾਬਾ, ਮਾਇਆ ਰਚਨਾ ਧੋਹੁ ॥...** [ਪੰਨਾ ੧੫
**੨- ਬਾਬਾ, ਅਲਹੁ ਅਗਮ ਅਪਾਰੁ ॥** ਪੰਨਾ ੫੩
**੩- ਬਾਬਾ, ਸਾਚਾ ਸਾਹਿਬੁ, ਦੂਰਿ ਨ ਦੇਖੁ ॥** [ਪੰਨਾ ੧੯੨

ਜਿਥੋਂ ਤੱਕ 'ਬਾਬਾ ਅਤੇ 'ਨਾਨਕ' ਦੋਹਾਂ ਸ਼ਬਦਾਂ ਦੀ ਵਰਤੋਂ ਦਾ ਸੰਬੰਧ ਹੈ, ਅਜਿਹੀਆਂ ਹੋਰ ਪੰਗਤੀਆਂ ਨੂੰ ਸਾਹਮਣੇ ਰਖਣਾ ਵਧੇਰੇ ਲਾਹੇਵੰਦ ਹੋਵੇਗਾ:-

**੧- ਹਉ ਖਰੀ ਦੁਹੇਲੀ ਹੋਈ ਬਾਬਾ,**
**ਨਾਨਕ ਮੇਰੀ ਬਾਤ ਨ ਪੁਛੈ ਕੋਈ ॥** [ਪੰਨਾ ੧੫੫
**੨- ਨਾਨਕ ਰੁੰਨਾ ਬਾਬਾ ਜਾਣੀਐ, ਜੇ ਰੋਵੈ ਲਾਇ ਪਿਆਰੋ ॥** [ਪੰਨਾ ੫੭੯
**੩- ਨਾਨਕ ਕਿਸਨੋ ਬਾਬਾ ਰੋਈਐ, ਬਾਜੀ ਹੈ ਇਹੁ ਸੰਸਾਰੋ ॥** [ਪੰਨਾ ੫੮੦
**੪- ਬਾਬਾ, ਨਾਨਕ ਪ੍ਰਭ ਸਰਣਾਈ॥ ਸਭ ਚਿੰਤਾ ਗਣਤ ਮਿਟਾਈ ॥** [ਪੰਨਾ ੬੨੩
**੫- ਬਿਨੁ ਗੁਰ ਪੂਰੈ ਨਾਹੀ ਉਧਾਰੁ ॥**
**ਬਾਬਾ ਨਾਨਕੁ ਆਖੈ ਏਹੁ ਬੀਚਾਰੁ ॥** [ਪੰਨਾ ੮੮੬
**੬- ਸਬਦੁ ਅਖੁਟੁ ਬਾਬਾ ਨਾਨਕਾ, ਖਾਹਿ ਖਰਚਿ ਧਨੁ ਮਾਲੁ ॥** [ਪੰਨਾ ੧੪੨੬

ਇਸ ਵੀਚਾਰ ਨਾਲ ਪਾਠਕ ਜਨ ਸਹਿਮਤ ਹੋਣਗੇ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਰਚਨਾ ਵਿੱਚ ਆਪਣੇ ਨਾਉਂ ਨਾਲ 'ਬਾਬਾ' ਸ਼ਬਦ ਦੀ ਵਰਤੋਂ ਕਿਤੇ ਨਹੀਂ ਕੀਤੀ ਅਤੇ ਕੇਵਲ 'ਨਾਨਕ' ਨਾਮ ਦੀ ਮੁਹਰ ਛਾਪ ਤੋਂ ਬਿਨਾਂ ਹੋਰ ਕੋਈ ਉਪਨਾਮ ਵੀ ਨਹੀਂ ਵਰਤਿਆ। ਹਾਂ, ਸਿੱਖਾਂ ਸੇਵਕਾਂ ਨੂੰ ਸਤਿਕਾਰ ਯੋਗ ਸਤਿਗੁਰੂ ਜੀ ਦੇ ਨਾਉਂ ਨਾਲ 'ਬਾਬਾ' ਸ਼ਬਦ ਦੀ ਵਰਤੋਂ ਕਰਨੀ ਸੋਭਦੀ ਹੈ ਜਿਵੇਂ ਕਿ ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਕੀਤੀ ਹੈ।

ਭਾਵੇਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ (ਸਟੀਕ) ਪਹਿਲੀ ਪੋਥੀ ਦੇ ਪੰਨਾ ੨੬੨ ਉਤੇ 'ਬਾਬਾ' ਸ਼ਬਦ ਦੀ ਵਰਤੋਂ ਬਾਰੇ ਸੰਖੇਪ ਜਿਹਾ ਸੰਕੇਤ ਦੇ ਕੇ ਨਿਰਣਾ ਕੀਤਾ ਗਿਆ ਸੀ ਪਰ ਉਪਰੋਕਤ ਪੰਗਤੀ ਵਿੱਚ 'ਬਾਬਾ ਨਾਨਕ' ਪਦ ਦਾ ਨਵਾਂ ਰੂਪ ਪਾਠਕਾਂ ਲਈ ਨਿਰਣੈ ਦੀ ਮੰਗ ਕਰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੫੫ ਉਤੇ ਵਰਤੀ ਪੰਗਤੀ ਜੋ ਕਿ ਪਿੱਛੇ ਪ੍ਰਮਾਣ ਦੇ ਰੂਪ ਵਿੱਚ ਦਿੱਤੀ ਹੈ, ਉਸ ਨੂੰ ਉਚਾਰਨ ਸਮੇਂ ਜੇ ਬਿਸਰਾਮ ਹੇਠ ਲਿਖੇ ਅਨੁਸਾਰ ਦਿੱਤਾ ਜਾਵੇ ਤਾਂ ਹੀ ਅਰਥ ਠੀਕ ਕੀਤੇ ਜਾ ਸਕਦੇ ਹਨ, ਨਹੀਂ ਤਾਂ ਅਨਰਥ ਵਾਲੀ ਗੱਲ ਬਣ ਜਾਵੇਗੀ ਕਿਉਂਕਿ ਇਹ ਪੰਗਤੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਪਣੀ ਰਚਨਾ ਹੈ:-

**ਹਉ ਖਰੀ ਦੁਹੇਲੀ ਹੋਈ ਬਾਬਾ, ਨਾਨਕ ਮੇਰੀ ਬਾਤ ਨ ਪੁਛੈ ਕੋਈ॥[ਪੰਨਾ ੬੨੩**

ਇਸ ਪੰਗਤੀ ਦੇ ਚਾਨਣ ਵਿੱਚ ਅਸੀਂ ਇਸ ਨਿਰਣੈ ਤੇ ਪੁੱਜ ਸਕਦੇ ਹਾਂ ਕਿ ਜਿਥੇ ਕਿਤੇ 'ਬਾਬਾ ਨਾਨਕ' ਸ਼ਬਦ ਇਕਠੇ ਵਰਤੇ ਗਏ ਹਨ ਉਥੇ 'ਬਾਬਾ' ਅਤੇ 'ਨਾਨਕ' ਦਾ ਬਿਸਰਾਮ ਸੂਝ ਬੂਝ ਨਾਲ ਦੇਣਾ ਯੋਗ ਹੈ:-

**੧) ਬਾਬਾ ਨਾਨਕ ਪ੍ਰਭ ਸਰਣਾਈ॥ ਸਭ ਚਿੰਤਾ ਗਣਤ ਮਿਟਾਈ॥ [ਪੰਨਾ ੬੨੩**

ਪੰਨਾ ੬੨੩ ਉਤੇ ਇਸ ਸ਼ਬਦ ਦੇ ਚਾਰ ਪਦੇ ਹਨ। ਉਪਰੋਕਤ ਦੋ ਪੰਗਤੀਆਂ ਤੋਂ ਪਹਿਲਾਂ ਆਈਆਂ ਪੰਗਤੀਆਂ 'ਇਹ ਬ੍ਰਹਮੁ ਬਿਚਾਰੁ ਸੁ ਜਾਨੈ॥ ਜਿਸੁ ਦਇਆਲੁ ਹੋਇ ਭਗਵਾਨੈ॥' ਤੋਂ ਸਪਸ਼ਟ ਹੈ ਕਿ ਵਾਰਤਾ ਅਨਪੁਰਖ ਵਿੱਚ ਹੋ ਰਹੀ ਹੈ, ਉਤਮ ਪੁਰਖ ਵਿੱਚ ਨਹੀਂ। ਇਸ ਲਈ ਅਰਥ ਇਉਂ ਹੋਣਗੇ:-

'ਇਹ ਜੋ ਬ੍ਰਹਮ ਦੀ ਵੀਚਾਰ ਹੈ (ਇਸ ਨੂੰ) ਉਹ (ਨੇਕ ਪੁਰਸ਼) ਸਮਝਦਾ ਹੈ ਜਿਸ ਉਤੇ ਭਗਵਾਨ ਆਪ ਦਇਆਲੂ ਹੁੰਦਾ ਹੈ। (ਪੰਚਮ ਸਰੂਪ ਵਿੱਚ ਗੁਰੂ) ਨਾਨਕ (ਜੀ ਫੁਰਮਾਨ ਕਰਦੇ ਹਨ ਕਿ) ਹੇ ਭਾਈ। (ਜਿਹੜਾ ਮਨੁੱਖ) ਪ੍ਰਭੂ ਦੀ ਸ਼ਰਨ ਵਿੱਚ ਪੈ ਗਿਆ ਹੈ (ਉਸ ਨੇ ਆਪਣੀ ਸਾਰੀ ਚਿੰਤਾ ਅਤੇ ਗਿਣਤੀ-ਮਿਣਤੀ) ਖਤਮ ਕਰ ਲਈ ਹੈ।'

**੨) ਬਿਨੁ ਗੁਰ ਪੂਰੇ ਨਾਹੀ ਉਧਾਰੁ॥ ਬਾਬਾ ਨਾਨਕ ਆਖੈ ਇਹ ਬੀਚਾਰੁ॥ [ਪੰਨਾ ੮੯੬**

**ਅਰਥ-** ਹੇ ਭਾਈ! ਨਾਨਕ (ਤੈਨੂੰ) ਇਹ (ਤੱਤ) ਵੀਚਾਰ ਦਸਦਾ ਹੈ (ਕਿ) ਪੂਰੇ ਗੁਰੂ ਤੋਂ ਬਿਨਾਂ (ਤੇਰਾ) ਉਧਾਰ ਭਾਵ ਤੇਰਾ ਨਿਸਤਾਰਾ ਨਹੀਂ ਹੋ ਸਕਦਾ।

**੩) ਤਿਚਰ ਮੂਲਿ ਨ ਥੁੜੀਂਦੋ, ਜਿਚਰੁ ਆਪਿ ਕ੍ਰਿਪਾਲੁ ॥**
**ਸਬਦੁ ਅਖੁਟੁ ਬਾਬਾ ਨਾਨਕਾ, ਖਾਹਿ ਖਰਚਿ ਧਨ ਮਾਲੁ ॥ [ਪੰਨਾ ੧੪੨੬**

**ਅਰਥ-** ਹੇ ਭਾਈ! (ਮਨੁੱਖ) ਓਦੋਂ ਤੱਕ ਬਿਲਕੁਲ ਘਾਟੇ ਵਿੱਚ ਨਹੀਂ ਹੈ ਜਦੋਂ ਤੱਕ (ਪ੍ਰਭੂ) ਆਪ (ਇਸ ਉਤੇ) ਕਿਰਪਾਲੂ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ ਦਾ) ਸ਼ਬਦ (ਜੋ ਕਿ) ਨਾ ਮੁੱਕਣ ਵਾਲਾ ਮਾਲ ਧਨ ਹੈ, (ਮਨੁੱਖ ਉਸ ਨਾਮ ਨੂੰ) ਖਾਂਦਾ ਖਰਚਦਾ ਰਹਿੰਦਾ ਹੈ ਭਾਵ ਵਰਤਦਾ ਰਹਿੰਦਾ ਹੈ।

ਉਪਰੋਕਤ ਵੀਚਾਰ ਤੋਂ ਇਹ ਸਪਸ਼ਟ ਹੁੰਦਾ ਹੈ ਕਿ 'ਬਾਬਾ ਨਾਨਕ' ਤੋਂ ਭਾਵ ਗੁਰੂ ਬਾਬਾ ਨਾਨਕ ਜੀ ਨਹੀਂ ਹਨ। 'ਨਾਨਕ' ਨਾਉਂ ਦੀ ਤਾਂ ਛਾਪ 'ਬਾਬਾ' ਪਦ 'ਹੇ ਭਾਈ' ਜਾਂ 'ਹੇ ਜਗਿਆਸੂ ਜਨ!' ਆਦਿ ਸ਼ਬਦਾਂ ਦਾ ਸੰਕੇਤਕ ਪਦ ਹੈ। ਇਸ ਵਿਸ਼ੇ ਤੇ ਕੇਂਦਰੀ ਸਿੰਘ ਸਭਾ ਸ਼ਤਾਬਦੀ ਵਲੋਂ ਕਰਵਾਏ ਗਏ ਪਾਠ ਬੋਧ ਸਮਾਗਮ ਵਿੱਚ ਖੁਲ੍ਹ ਕੇ ਵੀਚਾਰ ਰਖੇ ਗਏ ਸਨ ਅਤੇ

ਹੁਣ ਪਾਠਕਾਂ ਦੀ ਗਿਆਤ ਲਈ ਲਿਖਤ ਰੂਪ ਵਿੱਚ ਵੀ ਅੰਕਿਤ ਕਰ ਦਿੱਤੇ ਹਨ ਤਾਂ ਜੋ ਕਿਸੇ ਪ੍ਰੇਮੀ ਨੂੰ ਕੋਈ ਭਰਮ ਭੁਲੇਖਾ ਨਾ ਰਹੇ।

## ਸਾਰੰਸ਼ ਅਤੇ ਸਿਧਾਂਤ

ਪ੍ਰਭੂ ਦੀ ਓਟ ਲੋਕ ਤੇ ਪਰਲੋਕ ਦੋਹਾਂ ਵਿੱਚ ਹੀ ਸਹਾਈ ਹੁੰਦੀ ਹੈ। ਇਹ ਓਟ ਨਾਮ-ਜਪਣ ਤੇ ਸੇਵਾ ਕਰਨ ਨਾਲ ਪ੍ਰਾਪਤ ਹੁੰਦੀ ਹੈ। ਅਜਿਹੀ ਓਟ ਸੁਖਾਂ ਦੀ ਪ੍ਰਾਪਤੀ ਮਗਰੋਂ ਹੋਰ ਵੱਧਦੀ ਹੈ। ਸੰਸਾਰ ਵਿਚ ਜੀਵ ਕਈ ਪ੍ਰਕਾਰ ਦੇ ਕੰਮ ਕਾਜ ਕਰਦਾ ਹੈ ਪਰ ਸਭ ਨਾਲੋਂ ਸ੍ਰੇਸ਼ਟ ਕੰਮ ਹਰੀ ਦਾ ਕੀਰਤਨ ਹੈ:-

**ਕਲਜੁਗ ਮਹਿ ਕੀਰਤਨੁ ਪਰਧਾਨਾ ॥**
**ਗੁਰਮੁਖਿ ਜਪੀਐ ਲਾਇ ਧਿਆਨਾ ॥**
**ਆਪਿ ਤਰੈ ਸਗਲੇ ਕੁਲ ਤਾਰੇ,**
**ਹਰਿ ਦਰਗਹ ਪਤਿ ਸਿਉ ਜਾਇਦਾ ॥** [ਪੰਨਾ ੧੦੭੫

ਇਹ ਕੀਰਤਨ ਜਨਮਾਂ ਜਨਮਾਂ ਦੇ ਰੋਗ ਕੱਟ ਦੇਂਦਾ ਹੈ। ਜੇ ਹਰੀ ਜਸ ਤੇ ਨਾਮ ਜਪ ਵਿੱਚ ਜੀਵਨ ਬਤੀਤ ਹੋ ਜਾਵੇ ਤਾਂ ਇਸ ਤੋਂ ਵੱਡਾ ਹੋਰ ਕੋਈ ਸੁੱਖ ਨਹੀਂ ਹੈ। ਇਸ ਰੀਤੀ ਨਾਲ ਗੁਰਮਤਿ ਦੇ ਆਸਰੇ ਸਾਰੇ (ਪਾਪ) ਨਾਸ ਹੋ ਜਾਂਦੇ ਹਨ ਅਤੇ ਆਤਮ ਜਿਤ ਲਿਆ ਜਾਂਦਾ ਹੈ:-

**੧- ਆਤਮੁ ਜਿਤਾ ਗੁਰਮਤੀ, ਆਗੰਜਤ ਪਾਗਾ ॥** [ਪੰਨਾ ੮੬੪
**੨- ਆਤਮ ਜੀਤਾ ਗੁਰਮਤੀ, ਗੁਣ ਗਾਏ ਗੋਬਿੰਦ ॥** [ਪੰਨਾ ੨੯੯

ਪਾਠਕ ਜਨ 'ਕੀਰਤਨ' ਬਾਰੇ ਲੋੜੀਂਦੀ ਜਾਣਕਾਰੀ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਨਿਰਬਾਣ ਕੀਰਤਨੁ' ਤੋਂ ਪ੍ਰਾਪਤ ਕਰ ਸਕਦੇ ਹਨ।

**ਮਾਝ ਮਹਲਾ ੫ ॥ ਮਨੁ ਤਨੁ ਰਤਾ, ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥ ਆਠ ਪਹਰ ਗੋਵਿੰਦ ਗੁਣ ਗਾਈਐ, ਬਿਸਰੁ ਨ ਕੋਈ ਸਾਸਾ ਜੀਉ ॥ ੧ ॥ ਸੋਈ ਸਾਜਨ, ਮੀਤੁ ਪਿਆਰਾ ॥ ਰਾਮਨਾਮੁ, ਸਾਧਸੰਗਿ ਬੀਚਾਰਾ ॥ ਸਾਧੂ ਸੰਗਿ ਤਰੀਜੈ ਸਾਗਰੁ, ਕਟੀਐ ਜਮ ਕੀ ਫਾਸਾ ਜੀਉ ॥ ੨ ॥ ਚਾਰਿ ਪਦਾਰਥ, ਹਰਿ ਕੀ ਸੇਵਾ ॥ ਪਾਰਜਾਤੁ, ਜਪਿ ਅਲਖ ਅਭੇਵਾ ॥ ਕਾਮੁ ਕ੍ਰੋਧੁ ਕਿਲਬਿਖ, ਗੁਰਿ ਕਾਟੇ, ਪੂਰਨ ਹੋਈ ਆਸਾ ਜੀਉ ॥ ੩ ॥ ਪੂਰਨ ਭਾਗ ਭਏ, ਜਿਸੁ ਪ੍ਰਾਣੀ ॥ ਸਾਧ ਸੰਗਿ, ਮਿਲੇ ਸਾਰੰਗਪਾਣੀ ॥ ਨਾਨਕ, ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥ ੪ ॥ ੪੦ ॥ ੪੭ ॥**

## ਉਚਾਰਨ ਸੇਧ

**ਫੁਟਕਲ:** 'ਸਰਬਸੁ' ਜੁੜਤ ਪਦ ਹੈ ਇਸ ਨੂੰ ਨਿਖੇੜ ਕੇ 'ਸਰਬ ਸੁ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਰਾਮ ਪਿਆਰੇ-ਰਾਮ ਦੇ ਪਿਆਰ ਵਿੱਚ। ਸਰਬਸੁ-ਸਭ ਕੁਝ। ਵਾਰੇ-ਕੁਰਬਾਨ।੧। ਤਰੀਜੈ-ਤਰਿਆ ਜਾਂਦਾ ਹੈ। ਪਾਰਜਾਤੁ-ਸਵਰਗ ਦੇ ਇਕ ਬ੍ਰਿਛ ਦਾ ਨਾਉਂ, ਜਿਸ ਦੇ ਹੇਠ ਬੈਠਿਆਂ ਮਨ ਵਿੱਚ ਚਿਤਵੀ ਇਛਾ ਪੂਰੀ ਹੋ ਜਾਂਦੀ ਹੈ। ਅਲਖ-ਜਿਸ ਨੂੰ ਨਾ ਸਮਝ ਸਕੀਏ। ਅਭੇਵ-ਭੇਦ ਤੋਂ ਰਹਿਤ। ਕਿਲਬਿਖ-ਪਾਪ। ਸਾਰੰਗਪਾਣੀ-ਪਰਮਾਤਮਾ।

**ਅਰਥ:** ਹੇ ਭਾਈ! (ਜਿਸ ਵਡਭਾਗੇ ਮਨੁੱਖ ਦਾ) ਮਨ (ਅਤੇ) ਤਨ (ਸਰਬ ਵਿਆਪੀ) ਰਾਮ ਦੇ ਪਿਆਰ ਵਿੱਚ ਭਿੱਜ ਗਿਆ (ਹੈ, ਉਸ ਉਤੋਂ) ਆਪਣਾ ਸਭ ਕੁਝ ਵਾਰ (ਕੁਰਬਾਨ ਕਰ) ਦੇਣਾ ਚਾਹੀਦਾ ਹੈ (ਤਾਂ ਜੋ ਨਾਮ ਰੰਗ ਦੀ ਛੁਹ ਪ੍ਰਾਪਤ ਹੋ ਸਕੇ)। ਅੱਠੇ ਪਹਰ ਭਾਵ ਹਰ ਸਮੇਂ ਹੀ ਰਾਮ ਦੇ ਗੁਣ ਗਾਉਣੇ ਭਾਵ ਸਿਫ਼ਤਿ ਕਰਨੀ ਚਾਹੀਦੀ ਹੈ (ਅਤੇ ਇਉਂ ਜੋਦੜੀ ਕਰਨੀ ਯੋਗ ਹੈ ਕਿ ਹੇ ਪ੍ਰਭੂ! ਤੂੰ ਕਿਰਪਾ ਕਰ ਅਤੇ ਮੈਨੂੰ) ਕਿਸੇ ਸੁਆਸ ਵਿੱਚ ਵੀ ਨਾ ਵਿਸਰ ਜੀ।੧।

ਉਹ (ਹੀ ਮਨੁੱਖ) ਸੱਜਣ, ਮਿੱਤਰ ਪਿਆਰਾ ਹੈ (ਜਿਹੜਾ ਕਿ) ਸਾਧ ਸੰਗਤ ਵਿੱਚ ਰਾਮ ਨਾਮ (ਦੀ ਸ੍ਰੇਸ਼ਟ) ਵੀਚਾਰ ਕਰਦਾ ਹੈ। (ਕਿਉਂਕਿ) ਸਾਧੂ (ਪੁਰਸ਼) ਦੀ ਸੰਗਤ ਕਰਕੇ (ਹੀ ਸੰਸਾਰ) ਸਾਗਰ ਤਰਿਆ ਜਾਂਦਾ ਹੈ (ਅਤੇ) ਜਮਾਂ ਦੀ ਫਾਹੀ ਕੱਟੀ ਜਾਂਦੀ ਹੈ ਜੀ।੨।

(ਮਨੁੱਖ ਨੂੰ) ਚਾਰ ਪਦਾਰਥ (ਧਰਮ, ਅਰਥ, ਕਾਮ ਅਤੇ ਮੋਖ) ਹਰੀ ਦੀ ਸੇਵਾ (ਨਾਲ ਭਾਵ ਹਰੀ ਦੀ ਅਰਾਧਨਾ ਕਰਨ ਨਾਲ ਹੀ ਪਰਾਪਤ ਹੋ ਜਾਂਦੇ ਹਨ)। ਪਾਰਜਾਤ (ਬ੍ਰਿਛ ਵੀ ਉਸ) ਲਖਤਾ ਅਤੇ ਭੇਦ ਰਹਿਤ (ਪ੍ਰਭੂ ਦਾ) ਸਿਮਰਨ ਕੀਤਿਆਂ (ਹੀ ਮਿਲ ਜਾਂਦਾ ਹੈ)। (ਜਿਸ ਮਨੁੱਖ ਨੇ ਵੀ ਅਜਿਹੇ ਗੁਰੂ ਦੀ ਮਨ ਚਿਤ ਲਾ ਕੇ ਅਰਾਧਨਾ ਕੀਤੀ) ਗੁਰੂ ਨੇ (ਉਸ ਦੇ) ਕਾਮ ਕ੍ਰੋਧ (ਆਦਿ ਵੈਰੀ ਅਤੇ ਹੋਰ ਉਗਰ) ਪਾਪ ਕੱਟ ਦਿੱਤੇ (ਅਤੇ ਉਸ ਦੀ ਪ੍ਰਭੂ-ਮਿਲਾਪ ਵਾਲੀ) ਆਸ ਪੂਰੀ ਹੋ ਗਈ ਹੈ ਜੀ।੩।

ਜਿਸ ਪ੍ਰਾਣੀ ਦੇ ਪੂਰੇ ਭਾਗ ਹੋਏ ਹਨ (ਭਾਵ ਜਿਸ ਦੇ ਪੁੰਨ ਕਰਮ ਮਿਲਾਪ ਦੀ ਸਥਿਤੀ ਤੇ ਪੁਜ ਗਏ ਹਨ ਉਸੇ ਨੂੰ ਹੀ) ਸਾਧ ਦੀ ਸੰਗਤ ਦੁਆਰਾ ਪਰਮਾਤਮਾ ਜੀ ਮਿਲੇ ਹਨ। (ਅੰਤ ਵਿੱਚ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ (ਮਨੁੱਖ ਦੇ ਪਵਿੱਤਰ) ਹਿਰਦੇ ਵਿੱਚ (ਪਿਆਰੇ ਪ੍ਰਭੂ) ਦਾ ਨਾਮ ਵਸ ਗਿਆ ਹੈ (ਉਹ) ਗ੍ਰਿਹਸਤ (ਅਤੇ) ਉਦਾਸ (ਦੋਹਾਂ ਵਿੱਚ ਹੀ) ਪ੍ਰਭੂ ਦੇ ਦਰ ਉਤੇ ਪਰਵਾਣ ਹੈ ਜੀ।੪।੪੦।੪੭।

## ਅਰਥ ਭੇਦ ਅਤੇ ਨਿਰਣੈ

**ਮਨੁ ਤਨੁ ਰਤਾ ਰਾਮ ਪਿਆਰੇ ॥**

**ਸਰਬਸੁ ਦੀਜੈ ਅਪਨਾ ਵਾਰੇ ॥**

ਇਸ ਪੰਗਤੀ ਦੇ ਅਰਥਾਂ ਦੀ ਵੰਨਗੀ ਦੇਖੋ:-

੧- ਜਿਨ ਕਾ ਮਨ ਤਨ ਰਾਮ ਪਿਆਰੇ ਸੇ ਰੱਤਾ ਹੈ ਤਿਨ ਕੇ ਊਪਰ ਸੇ ਅਪਨਾ ਸਰਬੰਸ ਵਾਰ ਦੇਈਏ। [ਫ.ਸ.

੨- ਪਿਆਰੇ ਰਾਮ ਵਿੱਚ ਮਨ ਤੇ ਤਨ ਰੰਗਿਆ ਗਿਆ ਹੈ (ਉਸ ਉਤੇ) ਆਪਣਾ ਸਰਬੰਸ ਵਾਰ ਦੇਈਏ। [ਸੰ.ਪੋ.

੩- (ਹੇ ਭਾਈ! ਜੇ ਤੂੰ ਇਹ ਲੋੜਦਾ ਹੈਂ ਕਿ ਤੇਰਾ) ਸਰੀਰ ਪਿਆਰੇ ਪ੍ਰਭੂ (ਦੇ ਪ੍ਰੇਮ-ਰੰਗ) ਵਿੱਚ ਰੰਗਿਆ ਰਹੇ (ਤਾਂ) ਆਪਣਾ ਸਭ ਕੁਝ ਸਦਕੇ ਕਰਕੇ (ਉਸ ਪ੍ਰੇਮ ਦੇ ਵੱਟੇ) ਦੇ ਦੇਣਾ ਚਾਹੀਦਾ ਹੈ। [ਦਰਪਣ

**ਨਿਰਣੈ:** ਸਮੁੱਚੇ ਸ਼ਬਦ ਦੇ ਅਰਥ ਉਪਰੋਕਤ ਨੰਬਰ ੨ ਵਾਂਗ ਉਤਮ ਪੁਰਖ ਵਿੱਚ ਕਰਨ ਨਾਲੋਂ ਨੰਬਰ ੧ ਵਾਂਗ ਅਨਪੁਰਖ ਵਿੱਚ ਕਰਨੇ ਵਧੇਰੇ ਠੀਕ ਹਨ। ਇਸੇ ਪ੍ਰਕਾਰ 'ਬਿਸਰੁ ਨ ਕੋਈ ਸਾਸਾ ਜੀਉ' ਪੰਗਤੀ ਵਿੱਚ 'ਬਿਸਰੁ' ਪਦ ਦੇ ਅਰਥ 'ਵਿਸਰੇ ਨਾ' ਕਰਨੇ ਠੀਕ ਨਹੀਂ ਕਿਉਂਕਿ ਇਸ ਸ਼ਬਦ ਦਾ ਅੰਤਲਾ ਅੱਖਰ 'ਰ, ਸਿਹਾਰੀ ਸਹਿਤ ਨਹੀਂ ਹੈ। 'ਬਿਸਰੁ' ਪਦ ਦੀ ਵਰਤੋਂ ਹੋਰ ਕਈ ਥਾਵਾਂ ਤੇ ਉਤਮ ਪੁਰਖ ਅੰਦਰ ਸੰਬੋਧਨ ਤੇ ਬੇਨਤੀ ਰੂਪ ਵਿੱਚ ਕੀਤੀ ਹੋਈ ਮਿਲਦੀ ਹੈ। ਜਿਵੇਂ ਕਿ:-

**੧- ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ,**
**ਇਹੁ ਨਾਨਕ ਮਾਂਗੈ ਦਾਨੁ ॥** [ਪੰਨਾ ੧੨੨੬

**੨- ਬਿਸਰੁ ਨਹੀ ਇਕੁ ਤਿਲੁ ਦਾਤਾਰ ॥**
**ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥** [ਪੰਨਾ ੧੯੮

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਜੀਵਨ ਦਾ ਅਸਲ ਮਨੋਰਥ ਪ੍ਰਭੂ ਦਾ ਸਿਮਰਨ ਕਰਕੇ ਉਸ ਨਾਲ ਇਕਮਿਕ ਹੋਣਾ ਹੈ ਕਿਉਂਕਿ ਜੀਵ ਉਸ ਪ੍ਰਭੂ ਨਾਲ ਜਨਮਾਂ ਜਨਮਾਂ ਤੋਂ ਵਿਛੜਿਆ ਆ ਰਿਹਾ ਹੈ। ਉਸ ਪ੍ਰਭੂ ਦੇ ਗੁਣ ਗਾਉਣ ਤੇ ਸਿਫਤਾਂ ਕਰਨ ਦਾ ਸਭ ਤੋਂ ਉਤਮ ਵਸੀਲਾ ਸਾਧ-ਸੰਗਤ ਹੈ। ਸਤਿਸੰਗ ਇਕ ਕਿਲੇ ਦੇ ਸਮਾਨ ਹੈ ਜਿਸ ਦੇ ਅੰਦਰ ਕਾਮ, ਕ੍ਰੋਧ ਆਦਿ ਵੈਰੀ ਦਾਖ਼ਲ ਨਹੀਂ ਹੋ ਸਕਦੇ। ਸਤਿਸੰਗਤ ਵਿੱਚ ਨਾਮ ਸਿਮਰਨ ਕੀਤਿਆਂ ਸਭ ਪਦਾਰਥਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਸਿਧਾਂਤ ਇਹ ਹੈ ਕਿ ਨਾਮ-ਸਿਮਰਨ ਵਾਸਤੇ ਜੰਗਲਾਂ ਵਿੱਚ ਜਾਣ ਦੀ ਲੋੜ ਨਹੀਂ। ਇਹ ਜ਼ਰੂਰੀ ਨਹੀਂ ਕਿ ਨਾਮ-ਸਿਮਰਨ ਦੀ ਕਮਾਈ ਅਤੀਤ ਬਣ ਕੇ ਹੀ ਹੋ ਸਕਦੀ ਹੈ; ਗ੍ਰਿਹਸਤ ਵਿੱਚ ਅਤੀਤ ਰਹਿ ਕੇ ਵੀ ਰਸੀਲੇ ਪ੍ਰਭੂ ਦੀ ਪ੍ਰਾਪਤੀ ਹੋ ਸਕਦੀ ਹੈ। ਕੇਵਲ ਨਾਮ ਨੂੰ ਹਿਰਦੇ ਵਿੱਚ ਵਸਾਉਣ ਦੀ ਲੋੜ ਹੈ। ਇਹ ਨਿਚੋੜ ਹੈ; ਇਹੋ ਹੀ ਸਾਰ ਤੇ ਤੱਤ ਹੈ।

**ਮਾਝ ਮਹਲਾ ੫ ॥ ਸਿਮਰਤ ਨਾਮੁ, ਰਿਦੈ ਸੁਖੁ ਪਾਇਆ ॥ ਕਰਿ ਕਿਰਪਾ, ਭਗਤੰੀ ਪ੍ਰਗਟਾਇਆ ॥ ਸੰਤ ਸੰਗਿ ਮਿਲਿ ਹਰਿ ਹਰਿ**

**ਜਪਿਆ, ਬਿਨਸੇ ਆਲਸ ਰੋਗਾ ਜੀਉ ॥ ੧ ॥ ਜਾ ਕੈ ਗ੍ਰਿਹਿ ਨਵਨਿਧਿ ਹਰਿ ਭਾਈ ॥ ਤਿਸੁ ਮਿਲਿਆ, ਜਿਸੁ ਪੁਰਬ ਕਮਾਈ ॥ ਗਿਆਨ ਧਿਆਨ ਪੂਰਨ ਪਰਮੇਸੁਰ, ਪ੍ਰਭੁ ਸਭਨਾ ਗਲਾ ਜੋਗਾ ਜੀਉ ॥ ੨ ॥ ਖਿਨ ਮਹਿ, ਥਾਪਿ ਉਥਾਪਨਹਾਰਾ ॥ ਆਪਿ ਇਕੰਤੀ, ਆਪਿ ਪਸਾਰਾ ॥ ਲੇਪੁ ਨਹੀ ਜਗਜੀਵਨ ਦਾਤੇ, ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥ ੩ ॥ ਅੰਚਲਿ ਲਾਇ, ਸਭ ਸਿਸਟਿ ਤਰਾਈ ॥ ਆਪਣਾ ਨਾਉ, ਆਪਿ ਜਪਾਈ ॥ ਗੁਰ ਬੋਹਿਥੁ ਪਾਇਆ ਕਿਰਪਾ ਤੇ, ਨਾਨਕ, ਧੁਰਿ ਸੰਜੋਗਾ ਜੀਉ॥੪॥੪੧॥੪੮॥**

## ਉਚਾਰਨ ਸੇਧ

**ਬਿੰਦੀ ਸਹਿਤ**: ਭਗਤੀਂ, ਗੱਲਾਂ, ਮਹਿਂ, ਨਹੀਂ, ਨਾਉਂ ।

**ਪਦ ਅਰਥ**: ਸਿਮਰਤ-ਸਿਮਰਦਿਆਂ। ਭਗਤ ੀ-ਭਗਤਾਂ ਰਾਹੀਂ। ਬਿਨਸੇ-ਨਾਸ਼ ਹੋ ਗਏ। ਆਲਸ ਰੋਗਾ-ਢਿਲ-ਮੁਣੇ ਦੀ ਬੀਮਾਰੀ।੧। ਪੁਰਬ-ਪੂਰਬਲੀ ਭਾਵ ਪਹਿਲੇ ਜਨਮਾਂ ਦੀ। ਜੋਗਾ-ਸਮਰਥ।੨। ਥਾਪਿ-ਬਣਾ ਕੇ। ਉਥਾਪਨਹਾਰਾ-ਢਾਹੁਣ ਵਾਲਾ। ਇਕੰਤੀ-ਇਕਾਂਤੀ, ਨਵੇਕਲਾ ਰਹਿਣ ਵਾਲਾ। ਪਸਾਰਾ-ਫੈਲਿਆ ਹੋਇਆ, ਖਿਲਾਰੇ ਵਾਲਾ। ਲੇਪੁ-ਪੋਚ, ਛੋਹ। ਵਿਜੋਗਾ-ਵਿਛੋੜੇ ।੩। ਅੰਚਲਿ-ਪੱਲੇ ਨਾਲ। ਸਿਸਟਿ-ਦੁਨੀਆਂ। ਬੋਹਥੁ-ਜਹਾਜ਼। ਧੁਰਿ-ਧੁਰ (ਦਰਗਾਹ) ਤੋਂ। ਸੰਜੋਗਾ-ਮੇਲ।੪।

**ਅਰਥ**: (ਪਰਮੇਸ਼ਰ ਨੇ) ਕਿਰਪਾ ਕਰਕੇ (ਆਪਣਾ ਆਪ ਜਿਨ੍ਹਾਂ) **ਭਗਤਾਂ ਰਾਹੀਂ** ਪ੍ਰਗਟ ਕੀਤਾ (ਉਨ੍ਹਾਂ ਨੇ ਫਿਰ ਆਪਣੇ ਹਿਰਦੇ ਅੰਦਰ) ਨਾਮ ਸਿਮਰ ਸਿਮਰ ਕੇ (ਸੱਚਾ ਅਥਵਾ ਸਦੀਵੀ) ਸੁਖ ਪ੍ਰਾਪਤ ਕੀਤਾ। (ਉਨ੍ਹਾਂ ਨੇ ਜਦੋਂ) ਸੰਤ ਜਨਾਂ ਦੀ ਸੰਗਤ ਵਿੱਚ ਮਿਲ ਕੇ **'ਹਰੀ ਹਰੀ'** ਭਾਵ ਪਰਮੇਸ਼ਰ ਦਾ ਵਿਆਪਕ ਨਾਮ ਜਪਿਆ (ਉਨ੍ਹਾਂ ਦੇ) ਆਲਸ (ਆਦਿ ਸਾਰੇ ਔਗੁਣ ਰੂਪ) ਰੋਗ ਨਾਸ ਹੋ ਗਏ ਜੀ।੧।

(ਹੇ ਭਾਈ!) ਜਿਸ ਪਰਮੇਸ਼ਰ ਦੇ ਘਰ ਵਿੱਚ ਨੌ ਨਿਧੀਆਂ ਭਾਵ ਹਰ ਪ੍ਰਕਾਰ ਦੇ ਖਜ਼ਾਨੇ ਹਨ (ਉਹ ਪ੍ਰਭੂ) ਉਸ (ਵਡਭਾਗੀ ਜਨ) ਨੂੰ ਮਿਲਿਆ ਹੈ ਜਿਸ ਦੀ ਪਹਿਲੇ (ਜਨਮਾਂ ਦੀ ਕੀਤੀ ਹੋਈ ਭਗਤੀ ਦੀ) ਕਮਾਈ ਹੈ। (ਉਸ ਮਨੁੱਖ ਦਾ) ਗਿਆਨ (ਅਤੇ) ਧਿਆਨ (ਉਹ) ਪੂਰਨ ਪਰਮੇਸ਼ਰ (ਹੀ ਬਣ ਗਿਆ ਕਿਉਂ ਜੋ ਉਸ ਨੂੰ ਇਹ ਨਿਸਚਾ ਹੋ ਗਿਆ ਹੁੰਦਾ ਹੈ ਕਿ) ਪਰਮੇਸ਼ਰ (ਹੀ) ਸਭ ਗੱਲਾਂ (ਸੰਪੂਰਨ ਕਰਨ) ਦੇ ਸਮਰਥ ਹੈ ਜੀ।੨।

(ਹੇ ਭਾਈ! ਉਹ ਅਸਚਰਜ ਪ੍ਰਭੂ) ਛਿਨ ਮਾਤਰ (ਸਮੇਂ) ਵਿੱਚ (ਸ੍ਰਿਸ਼ਟੀ ਦੀ ਰਚਨਾ) ਬਣਾ ਕੇ ਢਾਹੁਣ ਵਾਲਾ ਹੈ। (ਉਹ) ਆਪ ਇਕਾਂਤੀ (ਅਤੇ) ਆਪ (ਹੀ) ਵਿਸਥਾਰ ਰੂਪ ਹੈ। (ਉਸ) ਜਗਤ ਦੇ ਜੀਵਨ ਦਾਤੇ ਨੂੰ (ਕਿਸੇ ਪ੍ਰਕਾਰ ਦਾ) ਲੇਪ ਨਹੀਂ। (ਉਸ ਦਾ ਦੀਦਾਰ)

ਕੀਤਿਆਂ (ਪ੍ਰਾਣੀ ਦੇ ਜਨਮਾਂ ਜਨਮਾਤਰਾਂ ਦੇ) ਵਿਛੋੜੇ ਖ਼ਤਮ ਹੋ ਜਾਂਦੇ ਹਨ ਭਾਵ ਮਨ ਦੀ ਨਿਸ਼ਾ ਹੋ ਜਾਂਦੀ ਹੈ ਜੀ।੩।

(ਹੇ ਭਾਈ! ਉਸ ਪਰਮੇਸ਼ਰ ਨੇ ਆਪਣੇ ਪਿਆਰਿਆਂ ਦੇ) ਲੜ ਲਾ ਕੇ ਭਾਵ ਸੰਗਤ ਬਖਸ਼ ਕੇ ਸਾਰੀ ਦੁਨੀਆ ਨੂੰ (ਭਵਸਾਗਰ ਤੋਂ) ਪਾਰ ਕਰ ਦਿੱਤੀ ਹੈ। (ਪ੍ਰਭੂ) ਆਪਣਾ ਨਾਮ (ਵੀ ਬਖਸ਼ਿਸ਼ ਕਰਕੇ) ਆਪ ਹੀ ਜਪਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਪ੍ਰਾਣੀ ਦੇ ਮੱਥੇ ਉਤੇ) ਧੁਰ ਦਰਗਾਹੋਂ ਮਿਲਾਪ (ਦੇ ਲੇਖ ਲਿਖੇ ਗਏ ਹਨ ਉਸ ਨੂੰ ਹੀ ਪਰਮੇਸ਼ਰ ਦੀ) ਬਖਸ਼ਿਸ਼ ਦੁਆਰਾ (ਸੰਸਾਰ ਸਾਗਰ ਤੋਂ ਪਾਰ ਹੋਣ ਲਈ ਪੂਰਨ) ਗੁਰੂ ਰੂਪ ਜਹਾਜ਼ ਪ੍ਰਾਪਤ ਹੋਇਆ ਹੈ ਜੀ।੪।੪੧।੪੮।

## ਅਰਥ ਭੇਦ ਅਤੇ ਨਿਰਣੈ

**ਸਿਮਰਤ ਨਾਮੁ, ਰਿਦੈ ਸੁਖੁ ਪਾਇਆ ॥**

**ਕਰਿ ਕਿਰਪਾ, ਭਗਤੰੀ ਪ੍ਰਗਟਾਇਆ ॥**

ਇਸ ਵਿੱਚ ਪਹਿਲੀ ਪੰਗਤੀ ਦੇ ਅਰਥ ਤਾਂ ਸਪਸ਼ਟ ਹਨ ਪਰ ਦੂਜੀ ਵਿੱਚ 'ਭਗਤੰੀ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਮਤ-ਭੇਦ ਹੈ ਜਿਸ ਕਰਕੇ ਹੇਠ ਲਿਖੇ ਅਰਥ ਹੁਣ ਤੱਕ ਹੋ ਚੁੱਕੇ ਹਨ:-

੧- (ਐਸੇ) ਭਗਤ ਉਤੇ ਕਿਰਪਾ ਕਰਕੇ (ਪ੍ਰਭੂ) ਪ੍ਰਗਟ ਹੋ ਜਾਂਦਾ ਹੈ। [ਸੰ.ਪੋ.

੨- (ਜਿਸ ਮਨੁੱਖ ਦੇ ਹਿਰਦੇ ਵਿੱਚ) ਭਗਤ ਜਨਾਂ ਨੇ ਕਿਰਪਾ ਕਰਕੇ (ਪਰਮਾਤਮਾ ਦਾ ਨਾਮ) ਪ੍ਰਗਟ ਕਰ ਦਿੱਤਾ। [ਦਰਪਣ

੩- ਜਿਸ ਉਤੇ ਗੁਰੂ ਨੇ ਕਿਰਪਾ ਕੀਤੀ ਹੈ, ਉਸ ਨੂੰ ਭਗਤੀ ਦਾ ਰਸ ਪ੍ਰਗਟ ਕੀਤਾ ਹੈ ਅਥਵਾ ਪ੍ਰਭੂ ਨੇ ਕਿਰਪਾ ਕਰਕੇ ਭਗਤੀ ਭਗਤਾਂ ਨੂੰ ਸੰਸਾਰ ਵਿੱਚ ਪ੍ਰਗਟ ਕੀਤਾ। [ਸੰ.ਸ.

੪- ਪ੍ਰਭੂ ਨੇ ਕਿਰਪਾ ਕਰਕੇ ਆਪਣੀ ਭਗਤੀ ਵਿਚ ਲਾ ਲਿਆ ਹੈ।

[ਪਰਮਾਰਥ ਸਟੀਕ ਗਿ. ਮਨੀ ਸਿੰਘ ਜੀ

**ਨਿਰਣੈ:** ਕਈ ਟੀਕਾਕਾਰਾਂ ਨੇ 'ਭਗਤੀ' ਪਦ ਬਿੰਦੀ ਰਹਿਤ ਅਤੇ ਕਈਆਂ ਨੇ ਬਿੰਦੀ ਸਹਿਤ ਦਿੱਤਾ ਹੈ ਪਰ ਪੁਰਾਤਨ ਬੀੜਾਂ ਵਿੱਚ ਇਹ ਪਦ ਬਿੰਦੀ ਸਹਿਤ ਹੀ ਹੈ ਇਸ ਲਈ 'ਭਗਤੰੀ' ਪਦ ਦੇ ਅਰਥ 'ਭਗਤੀ' ਕਰਨੇ ਮੂਲ ਪਾਠ ਦੇ ਵਿਰੁੱਧ ਹਨ। ਮਹਾਨ ਕੋਸ਼ ਵਿੱਚ 'ਭਗਤੀ' ਪਦ ਦੇ ਅਰਥ ਇਉਂ ਦਿੱਤੇ ਹੋਏ ਹਨ:-

ਭਗਤੀ - ਭਗਤਾਂ ਨੇ। (2) ਭਗਤੋਂ ਮੈਂ 'ਭਗਤੀ ਪ੍ਰਗਟਾਇਆ' ਮਾਝ ਮ: ੫'

'ਸ਼ਬਦਾਰਥ' ਵਾਲੇ ਵਿਦਵਾਨਾਂ ਨੇ 'ਭਗਤੀ' ਪਦ ਦੇ ਅਰਥ ਹੀ ਨਹੀਂ ਕੀਤੇ, ਪਾਠਕਾਂ ਦੀ ਸੋਚ ਉਤੇ ਖੁਲ੍ਹੇ ਛੱਡ ਦਿੱਤੇ ਹਨ। ਇਸ ਪੰਗਤੀ ਵਿੱਚ 'ਭਗਤੀ' ਦੇ ਅਰਥ ਭਗਤਾਂ ਨੇ ਕਰਨੇ ਠੀਕ ਨਹੀਂ, ਪਰਕਰਣ ਅਨੁਸਾਰ ਭਗਤੀ ਦੇ ਅਰਥ 'ਭਗਤਾਂ ਰਾਹੀਂ ਜਾਂ ਭਗਤਾਂ ਦੁਆਰਾ' ਕਰਨੇ ਠੀਕ ਹਨ।

## ਸਾਰੰਸ਼ ਅਤੇ ਸਿਧਾਂਤ

ਨਾਮ-ਸਿਮਰਨ ਨਾਲ ਸੱਚਾ ਸੁੱਖ ਮਿਲਦਾ ਹੈ ਪਰ ਨਾਮ ਦੀ ਕਮਾਈ ਪੂਰਬਲੇ ਕਰਮਾਂ ਅਨੁਸਾਰ ਹੀ ਹੁੰਦੀ ਹੈ। ਉਹ ਪ੍ਰਭੂ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਵਿੱਚ ਆਮ ਵਰਤ ਰਿਹਾ ਹੈ। ਪ੍ਰੰਤੂ ਆਪ ਵਿਆਪਕ ਹੋ ਕੇ ਜਗਤ ਦੇ ਕੰਮ ਕਾਰ ਨੂੰ ਚਲਾਉਂਦਾ ਹੋਇਆ ਵੀ ਨਿਰਲੇਪ ਹੈ।

ਇਸ ਸ਼ਬਦ ਵਿੱਚ 'ਆਲਸ' ਦਾ ਜ਼ਿਕਰ ਵੀ ਆਇਆ ਹੈ। ਆਰੰਭ ਵਿੱਚ ਪਰਮਾਰਥਕ ਮਾਰਗ ਵਿੱਚ ਜਿਤਨੀ ਰੁਕਾਵਟ 'ਆਲਸ' ਪਾਉਂਦਾ ਹੈ, ਹੋਰ ਕੋਈ ਚੀਜ਼ ਘੱਟ ਹੀ ਪਾਉਣ ਵਾਲੀ ਹੈ। ਜੇ ਅਸੀਂ ਸਾਧ ਸੰਗਤ ਵਿੱਚ ਜਾਣ ਦੇ ਨੇਮੀ ਬਣ ਜਾਈਏ ਤਾਂ ਪ੍ਰਭੂ ਨਾਲ ਪ੍ਰੇਮ ਪੈ ਜਾਂਦਾ ਹੈ ਅਤੇ ਇਹ ਦਲਿਦਰੀ ਰੋਗ ਆਪਣੇ ਆਪ ਹੀ ਭਜਣਾ ਸ਼ੁਰੂ ਹੋ ਜਾਂਦਾ ਹੈ। 'ਆਲਸ' ਤੋਂ ਸੁਚੇਤ ਕਰਨ ਲਈ ਗੁਰੂ ਪਾਤਿਸ਼ਾਹ ਜੀ ਨੇ ਇਹ ਆਦੇਸ਼ ਦਿੱਤਾ ਹੈ :-

ੳ) **ਭਾਈ ਰੇ, ਇਸੁ ਮਨ ਕਉ ਸਮਝਾਇ ॥**
**ਏ ਮਨ, ਆਲਸ ਕਿਆ ਕਰਹਿ, ਗੁਰਮੁਖਿ ਨਾਮੁ ਧਿਆਇ॥** [ਪੰਨਾ ੨੮

ਅ) ਆਲਸ ਛੀਜਿ ਗਇਆ ਸਭ ਤਨ ਤੇ,
ਪ੍ਰੀਤਮ ਸਿਉ ਮਨੁ ਲਾਗਾ ॥ [ਪੰਨਾ ੬੮੨

ਮਾਲਕ ਮਿਹਰ ਕਰੇ ਤਾਂ ਪੂਰਨ ਗੁਰੂ ਦਾ ਮਿਲਾਪ ਹੁੰਦਾ ਹੈ, ਜਿਸ ਦੇ ਹੁਕਮ ਅੰਦਰ ਰਹਿੰਦਿਆਂ ਮਨੁੱਖ ਦਾ ਇਸ ਭਉਜਲ ਸੰਸਾਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ।

**ਮਾਝ ਮਹਲਾ ੫ ॥ ਸੋਈ ਕਰਣਾ, ਜਿ ਆਪਿ ਕਰਾਏ ॥ ਜਿਥੈ ਰਖੈ, ਸਾ ਭਲੀ ਜਾਏ ॥ ਸੋਈ ਸਿਆਣਾ, ਸੋ ਪਤਿਵੰਤਾ, ਹੁਕਮੁ ਲਗੈ ਜਿਸੁ ਮੀਠਾ ਜੀਉ ॥ ੧ ॥ ਸਭ ਪਰੋਈ, ਇਕਤੁ ਧਾਗੈ ॥ ਜਿਸੁ ਲਾਇ ਲਏ, ਸੋ ਚਰਣੀ ਲਾਗੈ ॥ ਊਂਧ ਕਵਲੁ ਜਿਸੁ ਹੋਇ ਪ੍ਰਗਾਸਾ, ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥ ੨ ॥ ਤੇਰੀ ਮਹਿਮਾ, ਤੂੰ ਹੈ ਜਾਣਹਿ ॥ ਅਪਣਾ ਆਪੁ, ਤੂੰ ਆਪਿ ਪਛਾਣਹਿ ॥ ਹਉ ਬਲਿਹਾਰੀ ਸੰਤਨ ਤੇਰੇ, ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥ ੩ ॥ ਤੂੰ ਨਿਰਵੈਰ, ਸੰਤ ਤੇਰੇ ਨਿਰਮਲ ॥ ਜਿਨ ਦੇਖੇ, ਸਭ ਉਤਰਹਿ ਕਲਮਲ ॥ ਨਾਨਕ, ਨਾਮੁ ਧਿਆਇ ਧਿਆਇ ਜੀਵੈ, ਬਿਨਸਿਆ ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥**

## ਉਚਾਰਨ ਸੇਧ

**ਬਿੰਦੀ ਸਹਿਤ** : ਜਾਣਹਿੰ, ਉਤਰਹਿੰ ।

**ਪਦ ਅਰਥ** : ਜਾਏ-ਜਗ੍ਹਾ, ਥਾਂ। ਪਤਿਵੰਤਾ-ਇਜ਼ਤ ਵਾਲਾ ।੧। ਇਕਤੁ-ਇਕ।

ਧਾਗੈ-ਸੂਤਰ ਵਿੱਚ। ਊਂਧ-ਉਲਟਿਆ ਹੋਇਆ, ਮੂਧਾ। ਕਵਲੁ-ਹਿਰਦਾ ਰੂਪ ਕੌਲ ਫੁੱਲ। ਪ੍ਰਗਾਸਾ-ਖਿੜ ਪੈਂਦਾ ਹੈ। ਤਿਨਿ-ਉਸ (ਮਨੁੱਖ) ਨੇ। ਨਿਰੰਜਨੁ-ਮਾਇਆ ਦੀ ਕਾਲਖ ਤੋਂ ਰਹਿਤ ਪਰਮੇਸ਼ਰ।੨। ਮਹਿਮਾ-ਵਡਿਆਈ। ਤੂੰਹੈ-ਤੂੰ ਹੀ। ਆਪਣਾ ਆਪੁ-ਆਪਣੇ ਆਪ ਨੂੰ। ਪੀਠਾ-ਪੀਹ ਦਿੱਤਾ ਹੈ।੩। ਕਲਮਲ-ਪਾਪ। ਧਿਆਇ ਧਿਆਇ-ਸਿਮਰ ਸਿਮਰ ਕੇ। ਜੀਵੈ-ਜੀਉਂਦਾ ਹੈ। ਭਉ-ਡਰ। ਧੀਠਾ-ਢੀਠਪੁਣਾ।੪।

**ਅਰਥ:** (ਹੇ ਭਾਈ! ਜੀਆਂ ਨੇ) ਉਹੀ (ਕੁਝ) ਹੀ ਕਰਨਾ (ਹੈ) ਜੋ ਕੁਝ (ਪ੍ਰਭੂ ਉਹਨਾਂ ਤੋਂ) ਆਪ ਕਰਾਵੇ। ਜਿਥੇ ਵੀ (ਉਹ ਪਿਆਰਾ ਪ੍ਰਭੂ) ਰੱਖੇ ਉਹ ਹੀ ਚੰਗੀ ਥਾਂ ਹੈ। ਅਸਲ ਵਿਚ (ਉਹ ਹੀ ਮਨੁੱਖ) ਸਿਆਣਾ (ਹੈ) ਇਜ਼ਤ ਮਾਣ ਵਾਲਾ ਹੈ ਜਿਸ ਨੂੰ (ਪ੍ਰਭੂ ਦਾ) ਹੁਕਮ ਮਿੱਠਾ ਲਗਦਾ ਹੈ ਜੀ।੧।

(ਹੇ ਭਾਈ! ਪ੍ਰਭੂ ਨੇ) ਸਾਰੀ ਸ੍ਰਿਸ਼ਟੀ ਇਕ (ਹੁਕਮ ਰੂਪੀ) ਸੂਤਰ ਵਿੱਚ ਪਰੋਤੀ ਹੋਈ ਹੈ। ਜਿਸ ਮਨੁੱਖ ਨੂੰ (ਪ੍ਰਭੂ ਚਰਣੀ) ਲਾ ਲਵੇ ਉਹ ਹੀ (ਉਸ ਦੀ) ਚਰਣੀ ਲਗਦਾ ਹੈ। ਜਿਸ (ਮਨੁੱਖ ਦੇ ਹਿਰਦੇ ਦਾ) ਮੂਧਾ ਕੰਵਲ ਪ੍ਰਕਾਸ਼ ਹੋ ਜਾਂਦਾ ਹੈ (ਭਾਵ ਸਿਧਾ ਹੋ ਕੇ ਖਿੜ ਪੈਂਦਾ ਹੈ) ਉਸ ਨੇ ਹੀ ਸਰਬ ਨਿਰੰਜਨ (ਅਕਾਲ ਪੁਰਖ) ਨੂੰ ਵੇਖਿਆ ਹੈ (ਭਾਵ ਦਰਸ਼ਨ ਕੀਤੇ ਹਨ) ਜੀ।੨।

(ਹੇ ਪ੍ਰਭੂ!) ਤੇਰੀ (ਅਮਿੱਤ) ਵਡਿਆਈ ਨੂੰ ਤੂੰ (ਆਪ) ਹੀ ਜਾਣਦਾ ਹੈਂ, ਆਪਣਾ ਆਪ ਤੂੰ ਆਪ ਹੀ ਪਛਾਣਦਾ ਹੈਂ। ਮੈਂ ਤੇਰੇ ਉਨ੍ਹਾਂ ਸੰਤ ਜਨਾਂ ਤੋਂ ਬਲਿਹਾਰੇ ਜਾਂਦਾ ਹਾਂ ਜਿਸ (ਜਿਸ ਸੰਤ) ਨੇ ਕਾਮ ਕ੍ਰੋਧ ਲੋਭ (ਆਦਿ ਵੈਰੀਆਂ ਨੂੰ) ਪੀਹ ਦਿੱਤਾ ਹੈ ਜੀ (ਭਾਵ ਕਾਬੂ ਕਰ ਲਿਆ ਹੈ ਜੀ)।੩।

(ਹੇ ਪ੍ਰਭੂ!) ਤੂੰ ਵੈਰ-ਰਹਿਤ ਹੈਂ (ਅਤੇ) ਤੇਰੇ ਸੰਤ ਜਨ (ਅੰਦਰੋਂ ਬਾਹਰੋਂ) ਮੈਲ-ਰਹਿਤ ਹਨ (ਭਾਵ ਸ਼ੁੱਧ ਹਨ, ਜਿਨ੍ਹਾਂ ਨੂੰ ਤਨੋ ਮਨੋ) ਵੇਖਿਆਂ ਸਾਰੇ ਪਾਪ ਉਤਰ ਜਾਂਦੇ ਹਨ। (ਹੇ ਪ੍ਰਭੂ! ਦਾਸ) ਨਾਨਕ (ਤੇਰਾ) ਨਾਮ ਯਾਦ ਕਰ ਕਰਕੇ (ਹੀ) ਜੀਉਂਦਾ ਹੈ (ਕਿਉਂਕਿ ਨਾਮ ਸਿਮਰਨ ਦਾ ਸਦਕਾ ਸਭ) ਡਰ ਅਤੇ ਢੀਠਪੁਣਾ ਖ਼ਤਮ ਹੋ ਗਿਆ ਹੈ ਜੀ।੪।੪੨।੪੯।

## ਅਰਥ ਭੇਦ ਅਤੇ ਨਿਰਣੈ

**ਨਾਨਕ, ਨਾਮੁ ਧਿਆਇ ਧਿਆਇ ਜੀਵੈ,**

**ਬਿਨਸਿਆ ਭ੍ਰਮ ਭਉ ਧੀਠਾ ਜੀਉ ॥**

ਇਸ ਪੰਗਤੀ ਦੇ ਅਰਥ ਜੋ ਟੀਕਾਕਾਰਾਂ ਨੇ ਕੀਤੇ ਹਨ, ਉਨ੍ਹਾਂ ਦੀ ਵੰਨਗੀ ਇਸ ਪ੍ਰਕਾਰ ਹੈ:-

੧- ਸ੍ਰੀ ਗੁਰੂ ਜੀ ਕਹਿਤੇ ਹੈਂ ਕਿ ਤੇਰਾ ਨਾਮ ਸਿਮਰ ਸਿਮਰ ਕਰ ਸੰਤ ਜੀਵਤੇ ਹੈਂ ਇਸ ਤੇ ਭ੍ਰਮ ਔਰ ਭੈ ਪੁਨਾ (ਧੀਠਾ) ਸੁਭਾਉ ਉਨ ਕੇ ਬਿਨਸਿਆ ਹੈ। [ਫ.ਸ.

੨- ਹੇ ਨਾਨਕ, ਉਹ ਸੰਤ ਨਾਮ ਸਿਮਰ ਸਿਮਰ ਕੇ ਜੀਉਂਦਾ ਹੈ, ਹਾਂ (ਉਸ ਦੇ) ਭਰਮ ਤੇ ਭਉ ਜੋ ਬੜੇ ਢੀਠ ਹੁੰਦੇ ਹਨ, ਬਿਨਸ ਗਏ ਹੈਨ। [ਸੰ.ਪੋ.

੩- ਗੁਰੂ ਜੀ ਕਥਨ ਕਰਦੇ ਹਨ ਮੈਂ ਭੀ ਆਪ ਜੀ ਦੇ ਨਾਮ ਨੂੰ ਸਿਮਰ ਸਿਮਰ ਕੇ (ਜਪ ਜਪ ਕੇ) ਜੀਊਂਦਾ ਹਾਂ, ਨਾਮ ਦੇ ਪ੍ਰਤਾਪ ਕਰਕੇ ਹੀ ਮੇਰੇ ਅੰਦਰੋਂ ਭਰਮ ਭਉ ਅਤੇ ਡਰ ਤੇ ਢੀਠ-ਕਠੋਰ ਸੁਭਾਵ ਨਾਸ਼ ਹੋ ਗਿਆ ਹੈ। [ਸੰ.ਸ.

**ਨਿਰਣੈ**: ਇਸ ਪੰਕਤੀ ਵਿਚ 'ਧਿਆਇ ਧਿਆਇ ਜੀਵੈ' ਵਿਚ ਪਦ 'ਜੀਵੈ' ਤੋਂ ਸਪਸ਼ਟ ਹੁੰਦਾ ਹੈ ਕਿ ਇਹ ਪੰਗਤੀ ਬਹੁ-ਵਚਨੀ ਕਿਰਿਆ ਦੀ ਲਖਾਇਕ ਨਹੀਂ ਅਤੇ ਨਾ ਹੀ ਉਤਮ ਪੁਰਖ ਦੀ ਸੂਚਕ ਹੈ। ਇਸ ਲਈ ਕਿਸੇ ਸੰਤ ਨਾਲ ਵੀ ਇਸ ਦਾ ਸਬੰਧ ਜੋੜਨਾ ਠੀਕ ਨਹੀਂ। ਕੋਈ ਮਨੁੱਖ ਜੋ ਨਾਮ ਸਿਮਰਦਾ ਹੈ ਉਸ ਦਾ ਭੈ ਭਰਮ ਆਦਿ ਨਾਸ਼ ਹੋ ਜਾਂਦਾ ਹੈ। 'ਧੀਠਾ' ਪਦ ਦੇ ਅਰਥ 'ਕਠੋਰ' ਕਰਨ ਨਾਲੋਂ 'ਢੀਠਪੁਣਾ' ਕਰਨੇ ਵਧੇਰੇ ਫਬਦੇ ਹਨ ਕਿਉਂਕਿ ਕਠੋਰ ਦਾ ਭਾਵ ਸਖਤ, ਕਰੜਾ ਅਤੇ ਢੀਠਪੁਣਾ ਤੋਂ ਭਾਵ 'ਜ਼ਿੱਦੀ ਸੁਭਾਵ' ਹੁੰਦਾ ਹੈ ਜਿਸ ਵਿਚ ਸਾਰੇ ਅਵਗਣ ਸੁਤੇ ਹੀ ਸ਼ਾਮਲ ਹੋ ਜਾਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਸਹੀ ਅਰਥਾਂ ਵਿਚ ਪਤਿ ਵਾਲਾ ਅਤੇ ਪਰਵਾਣ ਪੁਰਖ ਉਹ ਹੀ ਹੈ ਜਿਸ ਨੂੰ ਪ੍ਰਭੂ ਪਿਆਰੇ ਦਾ ਹੁਕਮ ਮਿਠਾ ਲਗਦਾ ਹੈ। ਪਰ ਮਿੱਠਾ ਉਸੇ ਨੂੰ ਲਗਦਾ ਹੈ ਜਿਸ ਦੇ ਹਿਰਦੇ ਅੰਦਰ ਵਿਆਪਕ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ। ਨਾਮ ਦੇ ਪੂਰਨ ਪ੍ਰਕਾਸ਼ ਨਾਲ ਹਿਰਦਾ ਰੂਪੀ ਮੂਧਾ ਕੰਵਲ ਸਿੱਧਾ ਹੋ ਜਾਂਦਾ ਹੈ, ਖਿੜ ਜਾਂਦਾ ਹੈ, ਅਨੰਦਮਈ ਅਵਸਥਾ ਵਾਲਾ ਹੋ ਜਾਂਦਾ ਹੈ। ਇਸ ਦੇ ਫਲ ਸਰੂਪ ਭੈ, ਭਰਮ, ਢੀਠਪੁਣਾ ਆਦਿ ਸਭ ਨਿਕਲ ਜਾਂਦੇ ਹਨ ਅਤੇ ਅੜੀਅਲ ਮਨ ਕਾਬੂ ਆ ਜਾਂਦਾ ਹੈ। ਜੀਵ 'ਇਹੁ ਮਨੁ ਲੇ, ਜਉ ਉਨਮਨਿ ਰਹੈ ॥ ਤਉ ਤੀਨਿ ਲੋਕ ਕੀ ਬਾਤੈ ਕਹੈ॥' (ਪੰਨਾ ੩੪੨) ਵਾਲੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ।

ਪਰਮੇਸ਼ਰ ਦਾ ਹੁਕਮ ਮਿੱਠਾ ਲਗਣਾ ਬਹੁਤ ਉਚੀ ਅਵਸਥਾ ਦੀ ਖੇਡ ਹੈ। ਇਸ ਬਾਰੇ ਇਕ ਸਾਖੀ ਇਉਂ ਪ੍ਰਚਲਤ ਹੈ:-

ਇਕ ਮਾਈ ਨੇਤਰਹੀਣ ਸੀ। ਜਿਥੇ ਉਹ ਵਡੇਰੀ ਉਮਰ ਦੀ ਭਾਵ ਬੁੱਢੀ ਸੀ, ਉਥੇ ਨਾਲ ਹੀ ਬੋਲੀ (ਡੋਰੀ) ਵੀ ਸੀ। ਸਿਵਾਏ ਇਕ ਪੁਤਰ ਦੇ ਉਸ ਦੀ ਹੋਰ ਕੋਈ ਸੰਤਾਨ ਨਹੀਂ ਸੀ। ਉਸ ਦਾ ਲੜਕਾ ਪਿੰਡ ਤੋਂ ਬਾਹਰ ਗਊਆਂ ਚਰਾਣ ਜਾਂਦਾ ਸੀ, ਇਹ ਉਸ ਦੀ ਉਪਜੀਵਕਾ ਦਾ ਸਾਧਨ ਸੀ। ਇਕ ਦਿਨ ਜਦੋਂ ਉਹ ਜੰਗਲ ਵਿਚ ਗਊਆਂ ਚਰਾਣ ਲਈ ਗਿਆ ਤਾਂ ਕੁਦਰਤ ਦੀ ਐਸੀ ਨੇਤ ਹੋਈ ਕਿ ਉਸ ਨੂੰ ਸ਼ੇਰ ਨੇ ਮਾਰ ਦਿੱਤਾ। ਉਸ ਜੰਗਲ ਵਿਚ ਜਦੋਂ ਇਕ ਮਨੁੱਖ ਨੇ ਗਊਆਂ ਚਾਰਨ ਵਾਲੇ ਦੀ ਲਾਸ਼ ਵੇਖੀ ਤਾਂ ਉਸ ਨੇ ਪਿੰਡ ਆ ਕੇ ਉਸ ਦੀ ਅੰਨ੍ਹੀ ਮਾਂ ਨੂੰ ਇਹ ਸ਼ੋਕਮਈ ਖ਼ਬਰ ਆਣ ਸੁਣਾਈ ਅਤੇ ਨਾਲ ਹੀ ਦੁਖ ਦਾ ਪ੍ਰਗਟਾਵਾ ਕਰਦਿਆਂ ਉਸ ਨੇ ਕਿਹਾ ਹੇ ਮਾਈ! ਰਬ ਨੇ ਤੇਰੇ ਨਾਲ ਬਹੁਤ ਜ਼ੁਲਮ ਕੀਤਾ ਹੈ। ਤੇਰਾ ਕੇਵਲ ਇਕੋ ਪੁਤਰ ਸੀ, ਉਹ ਵੀ ਉਸ ਨੇ ਸ਼ੇਰ ਤੋਂ ਮਰਵਾ ਦਿੱਤਾ ਹੈ, ਪਹਿਲਾਂ ਤੇਰੀਆਂ ਅੱਖਾਂ ਖੋਹ ਲਈਆਂ, ਤੂੰ ਵੇਖ ਨਹੀਂ ਸਕਦੀ, ਫਿਰ ਤੂੰ ਕੰਨੋ ਬੋਲੀ ਹੈਂ, ਸੁਣਨ ਤੋਂ ਲਾਚਾਰ ਹੈਂ। ਮਾਈ ਬਹੁਤ ਸਿਆਣੀ ਸੀ ਕਹਿਣ ਲਗੀ। ਹੇ ਭਾਈ!

ਪਰਮੇਸ਼ਰ ਤਾਂ ਸਦਾ ਕਿਰਪਾਲੂ ਤੇ ਦਇਆਲੂ ਹੈ। ਉਹ ਕਿਸੇ ਨਾਲ ਜ਼ੁਲਮ ਨਹੀਂ ਕਰਦਾ। ਮਨੁੱਖ ਨੂੰ ਆਪਣੇ ਕਰਮਾਂ ਦਾ ਭੋਗ ਭੋਗਣਾ ਪੈਂਦਾ ਹੈ।

ਹੇ ਭਾਈ! ਪਰਮੇਸ਼ਰ ਨੇ ਤਾਂ ਮੇਰੇ ਉਪਰ ਪਰਉਪਕਾਰ ਕੀਤਾ ਹੈ, ਮੇਰੀਆਂ ਅੱਖਾਂ ਅਨੇਕ ਪ੍ਰਕਾਰ ਦੇ ਪਦਾਰਥਾਂ ਤੇ ਰੂਪ ਰੰਗਾਂ ਨੂੰ ਵੇਖ ਕੇ ਭਰਮਾਂਦੀਆਂ ਰਹਿੰਦੀਆਂ ਸਨ। ਹੁਣ ਮੇਰੀ ਭਾਵਨਾ ਮੁਕ ਗਈ ਹੈ। ਕੰਨ ਜੋ ਦੂਜਿਆਂ ਦੀ ਵਿਅਰਥ ਨਿੰਦਾ ਸੁਣਦੇ ਸਨ, ਉਸ ਪਾਪ ਤੋਂ ਪਰਮਾਤਮਾ ਨੇ ਮੈਨੂੰ ਛੁਟਕਾਰਾ ਦਿਵਾ ਦਿੱਤਾ ਹੈ, ਇਸ ਤਰ੍ਹਾਂ ਪਰਮੇਸ਼ਰ ਨੇ ਮੇਰੀ ਸਗੋਂ ਰਖਿਆ ਕੀਤੀ ਹੈ, ਆਪਣੇ ਚਰਨਾ ਨਾਲ ਜੋੜ ਲਿਆ ਹੈ।

ਜੇ ਮਾਇਆ ਬਹੁਤ ਹੋਵੇ ਤਾਂ ਮਨੁੱਖ ਕਈ ਵਾਰ ਨਸ਼ਿਆਂ ਵਿਚ ਪਰਵਿਰਤ ਹੋ ਜਾਂਦਾ ਹੈ, ਸ਼ਰਾਬ ਤੇ ਕਬਾਬ ਵਿਚ ਲਗ ਜਾਂਦਾ ਹੈ, ਜੂਆ ਖੇਡਣ ਦਾ ਆਦੀ ਬਣ ਜਾਂਦਾ ਹੈ। ਪ੍ਰਭੂ ਨੇ ਮੈਨੂੰ ਨਿਰਬਾਹ ਲਈ ਸਭ ਕੁਝ ਦਿਤਾ ਹੋਇਆ ਹੈ। ਉਹ ਭਾਈ! ਮੁੜ ਮੁੜ ਕੇ ਮਾਈ ਨੂੰ ਪੁੱਤਰ ਦੀ ਮੌਤ ਦਾ ਦੁਖ ਸੁਣਾ ਕੇ ਮਾਨੋ ਰੁਆ ਰਿਹਾ ਸੀ ਪਰ ਮਾਈ ਰਬੀ ਭਾਣੇ ਨੂੰ ਮਿੱਠਾ ਕਰਕੇ ਮੰਨ ਰਹੀ ਸੀ। ਮਾਈ ਨੇ ਕਿਹਾ ਹੇ ਭਾਈ! ਸੰਸਾਰ ਤੇ ਜੋ ਜੰਮਿਆ ਹੈ, ਉਸ ਨੇ ਇਕ ਦਿਨ ਸਰਪਰ ਮਰਣਾ ਹੈ। ਜੰਮਣਾ ਮਰਣਾ ਉਸ ਪ੍ਰਭੂ ਦੇ ਹੁਕਮ ਵਿੱਚ ਹੈ:-

**ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥** [ਆਸਾ ਕੀ ਵਾਰ

ਜੇ ਮੇਰਾ ਬੱਚਾ ਬੀਮਾਰ ਹੋ ਕੇ ਮਰਦਾ ਤਾਂ ਮੈਨੂੰ ਬਹੁਤ ਦੁੱਖ ਹੋਣਾ ਸੀ। ਮੇਰੇ ਪਾਸ ਇਤਨੇ ਪੈਸੇ ਨਹੀਂ ਸਨ ਹੋਣੇ ਜੋ ਮੈਂ ਹਕੀਮਾਂ ਜਾਂ ਡਾਕਟਰਾਂ ਨੂੰ ਦਿੰਦੀ। ਮੁਰਦੇ ਦੇ ਖਫਣ ਲਈ ਕਪੜਾ ਲੈਣਾ ਪੈਂਦਾ। ਸਸਕਾਰ ਕਰਨ ਲਈ ਲਕੜਾਂ, ਫੁਲ ਤਾਰਨ ਲਈ ਹਰਦੁਆਰ ਜਾਣਾ ਪੈਂਦਾ। ਪਰ ਹੁਣ ਤਾਂ ਮੇਰੇ ਪੁੱਤਰ ਨੂੰ ਸ਼ੇਰ ਨੇ ਆਪਣਾ ਖਾਜਾ ਬਣਾ ਲਿਆ ਹੈ, ਸਰੀਰ ਉਸਦੇ ਅਰਥ ਲੱਗਾ ਹੈ, ਕਿਸੇ ਕਿਰਿਆ ਕਰਮ ਦੀ ਲੋੜ ਹੀ ਨਹੀਂ ਰਹੀ। ਸੋ ਜੋ ਕੁਝ ਮੇਰੇ ਪ੍ਰਭੂ ਨੇ ਕੀਤਾ ਹੈ ਉਹ ਚੰਗਾ ਹੈ।

ਸੋ, ਗੁਰਬਾਣੀ ਵਿਚ ਪ੍ਰਭੂ ਦਾ ਹੁਕਮ ਭਾਣਾ ਮਿੱਠਾ ਮੰਨਣ ਦਾ ਵੱਡਾ ਮਹੱਤਵ ਹੈ। ਗੁਰ ਵਾਕ ਹਨ:-

**ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥**
**ਜੈਸਾ ਸਾ ਤੈਸਾ ਦ੍ਰਿਸਟਾਨਾ ॥** [ਪੰਨਾ ੨੮੨

**ਮਾਂਝ ਮਹਲਾ ੫ ॥ ਝੂਠਾ ਮੰਗਣੁ, ਜੇ ਕੋਈ ਮਾਗੈ ॥ ਤਿਸ ਕਉ ਮਰਤੇ, ਘੜੀ ਨ ਲਾਗੈ ॥ ਪਾਰਬ੍ਰਹਮੁ ਜੋ ਸਦ ਹੀ ਸੇਵੈ, ਸੋ ਗੁਰ ਮਿਲਿ ਨਿਹਚਲੁ ਕਹਣਾ ॥ ੧ ॥ ਪ੍ਰੇਮ ਭਗਤਿ, ਜਿਸ ਕੈ ਮਨਿ ਲਾਗੀ ॥ ਗੁਣ ਗਾਵੈ ਅਨਦਿਨੁ, ਨਿਤਿ ਜਾਗੀ ॥ ਬਾਹ ਪਕੜਿ ਤਿਸੁ ਸੁਆਮੀ ਮੇਲੈ, ਜਿਸ ਕੈ ਮਸਤਕਿ ਲਹਣਾ ॥ ੨ ॥ ਚਰਨ ਕਮਲ, ਭਗਤਾਂ ਮਨਿ ਵੁਠੇ ॥ ਵਿਣੁ**

**ਪਰਮੇਸਰ, ਸਗਲੇ ਮੂਠੇ ॥ ਸੰਤ ਜਨਾਂ ਕੀ ਧੂੜਿ ਨਿਤਿ ਬਾਂਛਹਿ, ਨਾਮੁ ਸਚੇ ਕਾ ਗਹਣਾ ॥ ੩ ॥ ਊਠਤ ਬੈਠਤ, ਹਰਿ ਹਰਿ ਗਾਈਐ ॥ ਜਿਸੁ ਸਿਮਰਤ, ਵਰੁ ਨਿਹਚਲੁ ਪਾਈਐ ॥ ਨਾਨਕ ਕਉ ਪ੍ਰਭ ਹੋਇ ਦਇਆਲਾ, ਤੇਰਾ ਕੀਤਾ ਸਹਣਾ ॥ ੪ ॥ ੪੩ ॥ ੫੦ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਾਂਗੈ, ਬਾਂਹ, ਬਾਂਛਹਿਂ, ਭਗਤਾਂ ।

**ਨੋਟ** - ਸ਼ਬਦ ਦੇ ਅੰਤਲੇ ਪਦਿਆਂ ਵਿੱਚ 'ਹ' ਦਾ ਉਚਾਰਨ ਸਿਹਾਰੀ ਸਹਿਤ ਹੋਣਾ ਹੈ।

**ਪਦ ਅਰਥ**: ਝੂਠਾ ਮੰਗਣੁ-ਨਾਸ਼ਵੰਤ ਪਦਾਰਥਾਂ ਦੀ ਮੰਗ। ਨਿਹਚਲੁ-ਜੋ ਚਲਾਇਮਾਨ ਨਾ ਹੋਵੇ।੧। ਮਨਿ-ਮਨ ਵਿਚ। ਅਨਦਿਨੁ-ਹਰ ਰੋਜ਼। ਨਿਤਿ-ਚੜ੍ਹੇ ਦਿਨ, ਸਦਾ ਹੀ। ਜਾਗੀ-ਜਾਗ ਕੇ। ਮਸਤਕਿ-ਮੱਥੇ ਉਤੇ।੨। ਵੂਠੇ-ਵੱਸਦੇ ਹਨ। ਮੂਠੇ-ਲੁਟੇ ਜਾਂਦੇ ਹਨ। ਬਾਂਛਹਿ-ਚਾਹੁੰਦੇ ਹਨ।੩। ਵਰੁ-ਖਸਮ, ਮਾਲਕ। ਗਹਣਾ-ਜ਼ੇਵਰ, ਸ਼ਿੰਗਾਰ, ਧਨ ਪ੍ਰਾਪਤੀ ਦਾ ਪ੍ਰਤੀਕ। ਸਹਣਾ-ਸਹਾਰਨਾ।੪।

**ਅਰਥ** : ਜੇ ਕੋਈ (ਮਨੁੱਖ ਪਰਮੇਸ਼ਰ ਪਾਸੋਂ) ਝੂਠਾ ਮੰਗਣ ਮੰਗਦਾ ਹੈ (ਤਾਂ) ਉਸ ਨੂੰ ਮਰਦਿਆਂ (ਭਾਵ ਨਾਸ਼ ਹੁੰਦਿਆਂ) ਢਿੱਲ ਨਹੀਂ ਲਗਦੀ। (ਪਰ) ਜਿਹੜਾ (ਮਨੁੱਖ) ਹਰ ਸਮੇਂ ਪਰਮਾਤਮਾ ਨੂੰ ਸੇਂਵਦਾ (ਯਾਦ ਕਰਦਾ) ਹੈ ਉਹ ਮੁਰਸ਼ਦ ਨਾਲ ਮਿਲ ਕੇ ਨਿਹਚਲ (ਹੋ ਜਾਂਦਾ ਹੈ, ਉਸ ਮਨੁੱਖ ਬਾਰੇ ਐਸਾ) ਕਹਿਣਾ (ਹੀ ਉਚਿਤ ਹੈ) ਜੀ।੧।

ਜਿਸ (ਮਨੁੱਖ ਦੇ) ਹਿਰਦੇ ਵਿਚ (ਪਰਮੇਸ਼ਰ ਦੀ) ਪ੍ਰੇਮਾ ਭਗਤੀ (ਚੰਗੀ) ਲਗ ਗਈ ਹੈ (ਉਹ) ਦਿਨ ਰਾਤ ਹਰ ਰੋਜ਼ ਸੁਚੇਤ ਹੋ ਕੇ (ਪ੍ਰਭੂ) ਦੇ ਗੁਣ ਗਾਇਨ ਕਰਦਾ ਹੈ। (ਪਰ) ਜਿਸ ਦੇ ਮੱਥੇ (ਉਤੇ ਧੁਰੋਂ) ਲੇਖ ਲਿਖਿਆ ਹੁੰਦਾ ਹੈ ਉਸ ਨੂੰ ਮਾਲਕ ਬਾਂਹ ਫੜ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ ਜੀ।੨।

ਭਗਤ ਜਨਾਂ ਦੇ ਮਨ ਵਿਚ (ਉਸ ਪਰਮੇਸ਼ਰ ਦੇ) ਚਰਨ ਕਮਲ ਵਸ ਗਏ ਹਨ। ਪਰਮੇਸ਼ਰ ਤੋਂ ਬਿਨਾ ਸਾਰੇ (ਜੀਵ ਹੀ) ਪੰਜ ਦੂਤਾਂ ਤੋਂ ਲੁਟੇ ਗਏ ਹਨ। (ਪਰਮੇਸ਼ਰ ਦਾ ਸਿਮਰਨ ਕਰਨ ਵਾਲੇ ਜੀਵ) ਹਰ ਰੋਜ਼ ਸੰਤ ਪੁਰਸ਼ਾਂ ਦੀ ਚਰਨ ਧੂੜੀ (ਪ੍ਰਾਪਤ ਕਰਨੀ) ਲੋਚਦੇ ਹਨ (ਕਿਉਂਕਿ) ਸੱਚੇ ਪਰਮੇਸ਼ਰ ਦਾ ਨਾਮ (ਹੀ ਉਨ੍ਹਾਂ ਲਈ) ਗਹਿਣਾ ਹੈ ਜੀ।੩।

(ਹੇ ਭਾਈ! ਉਠਦਿਆਂ ਬੈਠਦਿਆਂ ਭਾਵ ਸੁਆਸ ਸੁਆਸ 'ਹਰਿ ਹਰਿ' (ਪ੍ਰਭੂ ਦਾ ਵਿਆਪਕ ਨਾਮ) ਗਾਉਣਾ ਚਾਹੀਦਾ ਹੈ ਜਿਸ ਨੂੰ ਯਾਦ ਕਰਦਿਆਂ ਕਰਦਿਆਂ ਨਿਹਚਲ ਵਰ ਪ੍ਰਾਪਤ ਕਰ ਲਈਦਾ ਹੈ। (ਗੁਰਦੇਵ ਜੀਵਾਂ ਨੂੰ ਸਿਖਿਆ ਦੇਣ ਹਿਤ ਆਪ ਜਾਚਨਾ ਕਰਦੇ ਹਨ ਕਿ) ਹੇ ਪ੍ਰਭੂ! ਨਾਨਕ ਉਤੇ ਦਿਆਲੂ ਹੋਵੋ (ਤਾਂ ਜੋ) ਤੇਰਾ ਕੀਤਾ ਹੋਇਆ (ਹੁਕਮ ਇਹ ਜੀਵ ਖਿੜੇ ਮੱਥੇ) ਸਹਾਰਦਾ ਰਹੇ।੪।੪੩।੫੦।

# ਅਰਥ ਭੇਦ ਅਤੇ ਨਿਰਣੈ

**ਝੂਠਾ ਮੰਗਣੁ ਜੇ ਕੋਈ ਮਾਗੈ ॥**

**ਤਿਸ ਕਉ ਮਰਤੇ ਘੜੀ ਨ ਲਾਗੈ ॥**

ਇਨ੍ਹਾਂ ਪੰਗਤੀਆਂ ਦੇ ਟੀਕਾਕਾਰਾਂ ਨੇ ਇਉਂ ਅਰਥ ਕੀਤੇ ਹਨ:-

੧- ਤੇਰੇ ਨਾਮ ਸੇ ਬਿਨਾ ਜੋ ਪੁਰਸ਼ ਝੂਠਾ ਜਾਚਨ ਜਾਚਤਾ ਹੈ ਭਾਵ ਝੂਠੇ ਪਦਾਰਥੋਂ ਕੋ ਚਾਹਤਾ ਹੈ ਤਿਸ ਕੋ ਮਰਤੇ ਹੂਏ ਘੜੀ ਨਹੀਂ ਲਗਤੀ ਅਰਥਾਤ ਪੁਨਾ ਪੁਨਾ ਮਰਤਾ ਹੈ। [ਫ.ਸ.

੨- (ਸਾਂਈ ਜੀ ਪਾਸੋਂ) ਜੇ ਕੋਈ (ਨਾਮ ਤੋਂ ਛੁਟ ਕੋਈ) ਝੂਠੀ (ਬਿਨਸਨਹਾਰ) ਮੰਗ ਮੰਗਦਾ ਹੈ ਉਸ ਨੂੰ ਮਰਦਿਆਂ ਘੜੀ ਨਹੀਂ ਲਗਦੀ। [ਸੰ.ਪੋ.

੩- (ਤੇ ਨਾਮ ਸਿਮਰਨ ਦੀ ਦਾਤਿ ਕਦੇ ਭੀ ਨਾਹ ਮੰਗੇ) ਉਸ ਨੂੰ ਆਤਮਿਕ ਮੌਤ ਸਹੇੜਦਿਆਂ ਚਿਰ ਨਹੀਂ ਲਗਦਾ। [ਦਰਪਣ

**ਨਿਰਣੈ**: ਉਪਰੋਕਤ ਕੀਤੇ ਅਖਰੀ ਅਰਥਾਂ ਨਾਲ ਪਾਠਕਾਂ ਦੀ ਤਸਲੀ ਨਹੀਂ ਹੁੰਦੀ। ਕੀ ਜਦੋਂ ਕੋਈ ਮਨੁੱਖ ਝੂਠੀ ਮੰਗ ਮੰਗਦਾ ਹੈ ਉਹ ਉਸੇ ਵੇਲੇ ਸੱਚ ਮੁੱਚ ਮਰ ਜਾਂਦਾ ਹੈ? ਉਤਰ ਨਾਹ ਵਿੱਚ ਹੀ ਹੋਵੇਗਾ। ਸੰਸਾਰੀ ਜੀਵ ਰੋਜ਼ ਹੀ ਝੂਠੀਆਂ ਮੰਗਾਂ ਮੰਗਦੇ ਰਹਿੰਦੇ ਹਨ ਪਰ ਉਹ ਉਸੇ ਵੇਲੇ ਕੋਈ ਨਹੀਂ ਮਰਦੇ। ਅਸਲ ਵਿਚ ਇਥੇ 'ਤਿਸੁ ਕਉ ਮਰਤੇ ਘੜੀ ਨ ਲਾਗੈ' ਇਕ ਮੁਹਾਵਰੇ ਦੇ ਰੂਪ ਵਿਚ ਵਰਤਿਆ ਗਿਆ ਹੈ, ਭਾਵ ਉਹ ਝੂਠੀ ਮੰਗ ਦੇ ਫਲ ਸਰੂਪ ਮਰ ਕੇ ਮਿਟੀ ਹੋ ਜਾਂਦਾ ਹੈ, ਸ਼ਰਮਸਾਰ ਹੁੰਦਾ ਹੈ।

ਜਿਵੇਂ ਕੋਈ ਮਾੜਾ ਕੰਮ ਕਰੇ ਤਾਂ ਉਸਦਾ ਕੁਕਰਮ ਜਦੋਂ ਸਮਾਜ ਵਿਚ ਨਸ਼ਰ ਹੁੰਦਾ ਹੈ ਤਾਂ ਲੋਕੀ ਕਹਿਣ ਲਗ ਜਾਂਦੇ ਹਨ ਕਿ ਇਸ ਨੂੰ ਅਜਿਹੀ ਭੈੜੀ ਕਰਤੂਤ ਕਰਨ ਨਾਲੋਂ ਤਾਂ ਚੰਗਾ ਸੀ ਕਿ ਉਹ ਛੂਣੀ ਵਿਚ ਪਾਣੀ ਪਾ ਕੇ ਡੁਬ ਮਰਦਾ। ਇਸੇ ਤਰ੍ਹਾਂ ਦਾ ਭਾਵ ਹੀ 'ਤਿਸੁ ਕਉ ਮਰਤੇ ਘੜੀ ਨ ਲਾਗੈ' ਵਾਲੀ ਪੰਗਤੀ ਪ੍ਰਗਟ ਕਰਦੀ ਹੈ। ਗੁਰਬਾਣੀ ਵਿਚ ਇਸ ਭਾਵ ਨੂੰ ਇਉਂ ਪ੍ਰਗਟਾਇਆ ਗਿਆ ਹੈ:-

**ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥**

**ਨਾਮ ਬਿਹੂਨ ਜੀਵਨ ਕਉਨੁ ਕਾਮ ॥** [ਪੰਨਾ ੧੮੮

## ਸਾਰੰਸ਼ ਅਤੇ ਸਿਧਾਂਤ

ਗੁਰੂ ਅਥਵਾ ਪਰਮੇਸ਼ਰ ਪਾਸੋਂ 'ਇਕ ਨਾਮ' ਤੋਂ ਬਿਨਾ ਹੋਰ ਸੰਸਾਰਕ ਮੰਗਾਂ ਮੰਗਣੀਆਂ ਝੂਠੀਆਂ ਹਨ। ਨਾਸ਼ਵੰਤ ਪਦਾਰਥਾਂ ਦੇ ਚਾਹਵਾਨ ਵੀ ਇਕ ਦਿਨ ਨਾਸ਼ ਹੋ ਜਾਂਦੇ ਹਨ। ਇਹ ਸੰਸਾਰ ਵੀ ਇਕ ਸੁਪਨੇ ਵਾਂਗ ਹੈ, ਇਸ ਨਾਲ ਸਬੰਧਤ ਮੰਗ ਵੀ ਸੁਪਨੇ ਦੀ ਨਿਆਈਂ ਨਾਸ਼ਵੰਤ ਹੁੰਦੀ ਹੈ। ਇਸ ਲਈ 'ਮੰਗਣਾ ਤ ਸਚੁ ਇਕੁ....' (ਪੰਨਾ ੩੨੧) ਅਥਵਾ 'ਮਾਗਨਾ ਮਾਗਨ ਨੀਕਾ, ਹਰਿ ਜਸੁ ਗੁਰ ਤੇ ਮਾਗਨਾ' (ਪੰਨਾ ੧੦੧੮) ਹੀ ਕੇਵਲ ਅਮਰ ਮੰਗ ਹੈ। ਪਰ ਜਿਸ

ਕਿਸੇ ਨੂੰ ਪ੍ਰਸੰਨ ਹੋ ਕੇ ਪ੍ਰਭੂ ਆਪਣਾ ਜਸ ਦੇ ਦੇਵੇ, ਤਾਂ ਉਸ ਨਾਲ ਕਿਸੇ ਦਾ ਕੋਈ ਜ਼ੋਰ ਨਹੀਂ ਚਲ ਸਕਦਾ। ਪਰਮੇਸ਼ੁਰ ਦਾ ਨਾਮ ਸਿਮਰਨ ਕਰਦਿਆਂ ਕਰਦਿਆਂ ਅਤੇ ਪ੍ਰੇਮਾ ਭਗਤੀ ਕਰਦਿਆਂ ਦਿਲਾਂ ਦੇ ਮਾਲਕ ਨਾਲ ਮੇਲ ਹੋ ਜਾਂਦਾ ਹੈ। ਨਾਮ ਵੀ ਉਸੇ ਨੂੰ ਮਿਲਦਾ ਹੈ ਜਿਸ ਦੇ ਮਸਤਕ ਉੱਤੇ ਇਹ ਲਹਿਣਾ ਧੁਰੋਂ ਲਿਖਿਆ ਹੁੰਦਾ ਹੈ। ਇਸ ਸ਼ਬਦ ਵਿੱਚ ਮਾਲਕ ਵਲੋਂ ਕੀਤੇ ਹੁਕਮ ਨੂੰ ਸਹਿਣ ਦੀ ਪ੍ਰੇਰਨਾ ਮਿਲਦੀ ਹੈ।

## ਰਾਗ ਮਾਝ ਅਸਟਪਦੀਆ, ਮਹਲਾ ੧, ਘਰੁ ੧

ੴ ਸਤਿਗੁਰ ਪ੍ਰਸਾਦਿ ॥ ਸਬਦਿ ਰੰਗਾਏ, ਹੁਕਮਿ ਸਬਾਏ ॥ ਸਚੀ ਦਰਗਹ, ਮਹਲਿ ਬੁਲਾਏ ॥ ਸਚੇ ਦੀਨ ਦਇਆਲ ਮੇਰੇ ਸਾਹਿਬਾ, ਸਚੇ ਮਨੁ ਪਤੀਆਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸਬਦਿ ਸੁਹਾਵਣਿਆ ॥ ਅੰਮ੍ਰਿਤ ਨਾਮੁ ਸਦਾ ਸੁਖ ਦਾਤਾ, ਗੁਰਮਤੀ ਮੰਨਿ ਵਸਾਵਣਿਆ ॥੧॥ਰਹਾਉ॥ ਨਾ ਕੋ ਮੇਰਾ, ਹਉ ਕਿਸੁ ਕੇਰਾ ॥ ਸਾਚਾ ਠਾਕਰੁ, ਤ੍ਰਿਭਵਣਿ ਮੇਰਾ ॥ ਹਉਮੈ ਕਰਿ ਕਰਿ ਜਾਇ ਘਣੇਰੀ, ਕਰਿ ਅਵਗਣ ਪਛੋਤਾਵਣਿਆ ॥ ੨ ॥ ਹੁਕਮੁ ਪਛਾਣੈ, ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥ ਸਭਨਾ ਕਾ ਦਰਿ ਲੇਖਾ ਸਚੈ, ਛੂਟਸਿ ਨਾਮਿ ਸੁਹਾਵਣਿਆ ॥ ੩ ॥ ਮਨਮੁਖੁ ਭੂਲਾ, ਠਉਰੁ ਨ ਪਾਏ ॥ ਜਮਦਰਿ ਬਧਾ ਚੋਟਾ ਖਾਏ ॥ ਬਿਨੁ ਨਾਵੈ ਕੋ ਸੰਗਿ ਨ ਸਾਥੀ, ਮੁਕਤੇ ਨਾਮੁ ਧਿਆਵਣਿਆ ॥ ੪ ॥

ਸਾਕਤ ਕੂੜੇ, ਸਚੁ ਨ ਭਾਵੈ ॥ ਦੁਬਿਧਾ ਬਾਧਾ, ਆਵੈ ਜਾਵੈ ॥ ਲਿਖਿਆ ਲੇਖੁ ਨ ਮੇਟੈ ਕੋਈ, ਗੁਰਮੁਖਿ ਮੁਕਤਿ ਕਰਾਵਣਿਆ ॥ ੫ ॥ ਪੇਈਅੜੈ, ਪਿਰ ਜਾਤੋ ਨਾਹੀ ॥ ਝੂਠਿ ਵਿਛੁੰਨੀ, ਰੋਵੈ ਧਾਹੀ ॥ ਅਵਗਣਿ ਮੁਠੀ,ਮਹਲੁ ਨ ਪਾਏ, ਅਵਗਣ ਗੁਣਿ ਬਖਸਾਵਣਿਆ ॥ ੬ ॥ ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ, ਤਤੁ ਬੀਚਾਰਾ ॥ ਆਵਣੁ ਜਾਣਾ ਠਾਕਿ ਰਹਾਏ, ਸਚੈ ਨਾਮਿ ਸਮਾਵਣਿਆ ॥ ੭ ॥ ਗੁਰਮੁਖਿ ਬੂਝੈ, ਅਕਥੁ ਕਹਾਵੈ ॥ ਸਚੇ ਠਾਕੁਰ, ਸਾਚੋ ਭਾਵੈ ॥ ਨਾਨਕ, ਸਚੁ ਕਹੈ ਬੇਨੰਤੀ, ਸਚੁ

**ਮਿਲੈ ਗੁਣ ਗਾਵਣਿਆ ॥੮॥੧॥**

## ਉਚਾਰਨ ਸੇਧ

**ਬਿੰਦੀ ਸਹਿਤ**: ਇਕ ਤੋਂ ਅਠਵੇਂ ਤੱਕ ਅੰਤਲੇ ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ ਹੀ ਕਰਨਾ ਹੈ, ਜਿਵੇਂ ਕਿ ਪਤੀਆਵਣਿਆਂ, ਸੁਹਾਵਣਿਆਂ, ਵਸਾਵਣਿਆਂ ਆਦਿ ਆਦਿ। ਹਉਂ, ਚੋਟਾਂ, ਨਾਵੈ, ਨਾਹੀਂ, ਧਾਹੀਂ ।

**ਪਦ ਅਰਥ**: ਸਬਦਿ-(ਗੁਰੂ ਦੇ) ਸ਼ਬਦ ਉਪਦੇਸ਼ ਦੁਆਰਾ। ਰੰਗਾਏ-(ਨਾਮ ਰੰਗ ਵਿੱਚ) ਪ੍ਰੇਮੀ ਬਣਾਏ ਹਨ। ਹੁਕਮਿ-ਹੁਕਮ ਵਿਚ। ਸਬਾਏ-ਸਾਰੇ। ਪਤੀਆਵਣਿਆ-ਪਰਤੀਤ ਕਰਾਉਣ ਵਾਲਾ।੧।

ਹਉ ਵਾਰੀ-ਮੈਂ ਕੁਰਬਾਨ ਹਾਂ। ਜੀਉ-ਜੀ। ਸੁਹਾਵਣਿਆ-ਸੋਭਾ ਵਾਲੇ। ਗੁਰਮਤੀ-ਗੁਰੂ ਦੀ ਸਿਖਿਆ ਰਾਹੀਂ। ਵਸਾਵਣਿਆ-ਵਸਾਉਣ ਵਾਲੇ ਹਨ।੧।ਰਹਾਉ।

ਕੇਰਾ-ਦਾ। ਤ੍ਰਿਭਵਣਿ-ਤਿੰਨਾਂ ਭਾਵਨਾ (ਲੋਕਾਂ) ਵਿੱਚ। ਘਣੇਰੀ-ਬਹੁਤ। ਵਖਾਣੈ-ਆਖਦਾ ਹੈ। ਨੀਸਾਣੈ-ਨਿਸ਼ਾਨ ਨਾਲ। ਦਰਿ ਲੇਖਾ ਸਾਚੈ-ਸੱਚੇ (ਪ੍ਰਭੂ) ਦੇ ਦਰ ਤੇ ਲੇਖਾ (ਹੁੰਦਾ) ਹੈ।੩।

ਠਉਰ-ਟਿਕਾਣਾ। ਚੋਟਾ-ਸੱਟਾਂ। ਮੁਕਤੇ-ਛੁੱਟ ਗਏ।੪।

ਪੇਈਅੜੈ-ਪੇਕੇ ਘਰ (ਇਸ ਮਾਤ ਲੋਕ) ਵਿੱਚ। ਵਿਛੁੰਨੀ-ਵਿਛੜੀ ਹੋਈ। ਧਾਹੀ-ਧਾਹਾਂ ਮਾਰ ਮਾਰ ਕੇ ਭਾਵ ਬਹੁਤ ਉਚੀ ਉਚੀ ਰੋ ਰੋ ਕੇ। ਮੁਠੀ-ਠੱਗੀ ਹੋਈ। ਮਹਲੁ-ਸਰੂਪ।੬।

ਸਾਕਤ-ਪ੍ਰਭੂ ਨਾਲੋਂ ਵਿਛੜੇ ਹੋਏ। ਦੁਬਿਧਾ-ਦ੍ਵੈਤ ਵਿੱਚ। ਪੇਈਅੜੈ-ਪੇਕੇ ਘਰ ਵਿੱਚ ਭਾਵ ਇਸ ਲੋਕ ਵਿੱਚ। ਠਾਕਿ ਰਹਾਏ-ਰੋਕ ਕੇ ਰੱਖੇ। ਸਚੈ ਨਾਮਿ-ਸੱਚੇ ਨਾਮ ਵਿੱਚ। ਅਕਥੁ-ਕਥਨ ਤੋਂ ਰਹਿਤ (ਪਰਮਾਤਮਾ)।੮।

**ਅਰਥ**: (ਪ੍ਰਭੂ ਨੇ ਜਿਹੜੇ ਮਨੁੱਖ ਕਾਮਲ ਮੁਰਸ਼ਦ ਦੇ) ਉਪਦੇਸ਼ ਦੁਆਰਾ (ਨਾਮ ਵਿਚ) ਰੰਗੇ (ਪ੍ਰੇਮੀ ਬਣਾਏ ਹਨ, ਉਹ) ਸਾਰੇ ਹੀ (ਉਸ ਦੇ) ਹੁਕਮ ਵਿਚ (ਵਿਚਰ ਰਹੇ ਹਨ ਅਤੇ ਉਹ ਹੀ) ਸੱਚੀ ਦਰਗਾਹ ਅੰਦਰ (ਰਬੀ) ਘਰ ਵਿਚ ਬੁਲਾਏ (ਜਾਣਗੇ)। ਹੇ ਸਦਾ ਥਿਰ ਰਹਿਣ ਵਾਲੇ, ਦੀਨਾਂ ਉਤੇ ਦਇਆ ਕਰਨ ਵਾਲੇ ਮੇਰੇ ਮਾਲਕ ਜੀ! ਹੇ ਸੱਚੇ (ਸਾਹਿਬ ਜੀਉ! ਤੂੰ ਹੀ ਇਸ ਗੱਲ ਦੀ ਮਨੁੱਖੀ) ਮਨ ਨੂੰ ਪਰਤੀਤ ਕਰਾਉਣ ਵਾਲਾ ਹੈਂ।੧।

ਮੈਂ ਵਾਰਨੇ ਹਾਂ ਜੀ, ਵਾਰਨੇ (ਹਾਂ, ਉਨ੍ਹਾਂ ਤੋਂ ਜੋ ਗੁਰ) ਸ਼ਬਦ ਦੁਆਰਾ (ਕਮਾਈ ਕਰਕੇ) ਸ਼ੋਭਾ ਵਾਲੇ (ਬਣੇ ਹਨ। ਅਸਲ ਵਿਚ ਉਹ) ਸਦਾ ਸੁਖ ਦੇਣ ਵਾਲਾ ਅੰਮ੍ਰਿਤ (ਮਈ) ਨਾਮ ਗੁਰ ਸਿਖਿਆ ਦੁਆਰਾ ਮਨ ਵਿਚ ਵਸਾਉਣ ਵਾਲੇ ਹਨ।੧।ਰਹਾਉ।

(ਜਦੋਂ ਇਸ ਸੰਸਾਰ ਵਿਚ ਪਰਲੋਕ ਜਾਣ ਵਾਸਤੇ ਮੇਰਾ ਕੋਈ ਸਾਥੀ) ਨਹੀਂ (ਹੈ ਫਿਰ) ਮੈਂ ਕਿਸ ਦਾ (ਸਾਥੀ ਹਾਂ? ਭਾਵ ਕਿਸੇ ਦਾ ਵੀ ਨਹੀਂ, ਅਸਲੀਅਤ ਤਾਂ ਇਹੋ ਹੈ ਕਿ) ਮੇਰਾ ਮਾਲਕ (ਜੋ) ਸਦਾ ਕਾਇਮ-ਦਾਇਮ (ਅਤੇ) ਤਿੰਨਾਂ ਲੋਕਾਂ (ਧਰਤ, ਪਾਤਾਲ ਅਤੇ ਆਕਾਸ਼) ਵਿੱਚ

(ਵਿਆਪਕ ਹੈ, ਉਸ ਦਾ ਵਿਆਪਕ ਨਾਮ ਹੀ ਕੇਵਲ ਸਾਥੀ ਹੈ, ਬਾਕੀ) ਬਹੁਤੀ ਲੁਕਾਈ (ਤਾਂ) 'ਮੈਂ ਮੈਂ' ਕਰਕੇ (ਹੀ ਖ਼ਤਮ ਹੁੰਦੀ) ਜਾਂਦੀ ਹੈ (ਅਤੇ ਇਹ ਹੰਕਾਰ ਰੂਪ) ਔਗੁਣ (ਹੋਣ) ਕਰਕੇ (ਸਾਰੇ ਜੀਵ ਅੰਤ ਨੂੰ) ਪਛਤਾਉਣ ਵਾਲੇ (ਬਣਦੇ) ਹਨ।੨।

(ਜਿਹੜਾ ਮਨੁੱਖ ਸੱਚੇ ਮਾਲਕ ਦੇ ਇਕ ਨਾਮ) ਹੁਕਮ ਨੂੰ ਪਛਾਣਦਾ ਹੈ, ਉਹ ਗੁਰੂ ਦੇ ਸ਼ਬਦ ਵਿੱਚ (ਜੁੜਿਆ ਹੋਇਆ) ਨਾਮ ਦੁਆਰਾ ਨਿਸ਼ਾਨਿਆਂ (ਜਾਂਦਾ ਹੈ)। ਇਹ ਸਚਾਈ ਹੈ ਕਿ) ਸੱਚੇ (ਮਾਲਕ) ਦੇ ਦਰ ਉਤੇ ਸਭਨਾਂ (ਜੀਆਂ ਦੇ ਕੀਤੇ ਕਰਮਾਂ) ਦਾ ਹਿਸਾਬ-ਕਿਤਾਬ (ਹੁੰਦਾ ਹੈ ਅਤੇ ਨਾਮ ਨਿਸ਼ਾਨ ਵਾਲਾ ਮਨੁੱਖ ਕਰਮਾਂ ਦੇ ਲੇਖੇ-ਪੱਤੇ ਤੋਂ) ਛੁੱਟ ਜਾਂਦਾ ਹੈ (ਅਤੇ) ਨਾਮ ਦੁਆਰਾ ਸੁਭਾਇਮਾਨ ਹੁੰਦਾ ਹੈ।੩।

(ਪਰਮੇਸ਼ਰ ਦੇ ਹੁਕਮ ਨੂੰ ਨਾ ਮਹਿਸੂਸ ਕਰਨ ਵਾਲਾ) ਆਪ-ਹੁਦਰਾ (ਮਨੁੱਖ ਸਹੀ ਜੀਵਨ ਮਾਰਗ ਤੋਂ) ਭੁਲਿਆ ਹੋਇਆ (ਸਮਝੋ ਅਤੇ ਉਹ ਸੱਚੀ ਦਰਗਾਹ ਵਿੱਚ) ਥਾਂ ਪ੍ਰਾਪਤ ਨਹੀਂ ਕਰ ਸਕੇਗਾ। (ਉਹ ਮਨੁੱਖਾ ਜਨਮ ਦਾ ਅਸਲੀ ਪਰਯੋਜਨ ਨਾ ਸਮਝਣ ਕਾਰਨ) ਜਮ ਰਾਜ ਦੇ ਦਰ ਉਤੇ ਬੰਨ੍ਹਿਆ ਹੋਇਆ ਚੋਟਾਂ ਹੀ ਖਾਵੇਗਾ (ਅਤੇ ਕੋਈ ਮਨੁੱਖ ਉਸ ਨੂੰ ਛੁਡਾਉਣ ਵਾਲਾ ਨਹੀਂ ਹੋਵੇਗਾ)। (ਇਹ ਸਚਾਈ ਹੈ ਕਿ) ਨਾਮ ਤੋਂ ਬਿਨਾ (ਉਸ ਦਾ) ਕੋਈ ਸੰਗੀ ਸਾਥੀ ਨਹੀਂ ਬਣੇਗਾ, (ਜਨਮ ਮਰਨ ਦੇ ਗੇੜ ਤੋਂ ਉਹੀ ਮਨੁੱਖ) ਮੁਕਤ ਹੋਣਗੇ (ਜਿਹੜੇ) ਨਾਮ ਧਿਆਉਣ ਵਾਲੇ ਹਨ।੪।

ਸਾਕਤ (ਸ਼ਕਤੀ ਦਾ ਉਪਾਸ਼ਕ ਮਨੁੱਖ) ਵਿੱਚ ਲਗਦਾ ਹੈ (ਉਸ ਨੂੰ) ਸੱਚ ਚੰਗਾ ਨਹੀਂ ਲਗਦਾ। (ਉਹ) ਦੁਬਿਧਾ ਵਿੱਚ ਫਸਿਆ ਹੋਇਆ (ਬਾਰ ਬਾਰ) ਜੰਮਦਾ ਮਰਦਾ ਰਹਿੰਦਾ ਹੈ। (ਉਸ ਵਿਚਾਰੇ ਦੇ ਮੱਥੇ ਉਤੇ) ਲਿਖਿਆ ਹੋਇਆ (ਕਰਮਾਂ ਦਾ) ਲੇਖ ਕੋਈ ਵੀ ਮਿਟਾ ਨਹੀਂ ਸਕਦਾ (ਪਰ ਇਸ ਲੇਖੇ ਤੋਂ ਕੇਵਲ) ਗੁਰੂ (ਹੀ) ਮੁਕਤ ਕਰਾਉਣ ਵਾਲਾ ਹੈ।੫।

(ਜਿਸ ਜੀਵ ਰੂਪ ਇਸਤ੍ਰੀ ਨੇ) ਪੇਕੇ (ਘਰ ਭਾਵ ਇਸ ਲੋਕ) ਵਿਚ ਪਤੀ (ਪਰਮਾਤਮਾ) ਨੂੰ ਨਹੀਂ ਜਾਣਿਆ (ਉਹ) ਝੂਠ ਵਿੱਚ (ਖਚਿਤ ਹੋ ਕੇ ਪਤੀ ਪਰਮਾਤਮਾ ਤੋਂ) ਵਿਛੁੜੀ (ਅੰਤ) ਢਾਹਾਂ (ਮਾਰ ਮਾਰ ਕੇ) ਰੋਂਦੀ ਹੈ। (ਜਿਹੜੀ ਇਸਤਰੀ) ਅਵਗੁਣਾਂ ਨੇ ਠੱਗ ਲਈ ਹੈ (ਉਹ ਪਤੀ-ਪਰਮੇਸ਼ਰ ਦਾ) ਮਹਲੁ (ਅਸਲੀ ਘਰ) ਨਹੀਂ ਪਾ ਸਕਦੀ, (ਹਾਂ, ਦੈਵੀ) ਗੁਣ ਧਾਰਨ ਨਾਲ (ਉਹ ਆਪਣੇ) ਅਵਗੁਣ ਬਖਸ਼ਵਾਉਣ ਵਾਲੀ (ਬਣ ਸਕਦੀ ਹੈ)।੬।

(ਉਪਰੋਕਤ ਬੇਮੁਖ ਜੀਵ ਦੇ ਉਲਟ ਇਸ ਜਨਮ ਵਿਚ) ਜਿਸ (ਇਸਤਰੀ) ਨੇ ਪਿਆਰਾ ਪਤੀ ਪਰਮੇਸ਼ਰ ਜਾਣਿਆ ਭਾਵ ਸਮਝ ਲਿਆ ਹੈ (ਉਹ) ਗੁਰਮੁਖ (ਜੀਵ ਇਸਤਰੀ) ਤਤ ਵੀਚਾਰ ਨੂੰ ਸਮਝਦੀ ਹੈ। ਉਹ ਨਿਸ਼ਚੇ ਹੀ ਜੰਮਣ ਮਰਨ ਦੇ ਚੱਕਰ ਨੂੰ) ਬੰਦ ਕਰ ਦੇਣ ਵਾਲੀ ਬਣ ਜਾਂਦੀ ਹੈ (ਕਿਉਂਕਿ ਉਹ) ਸੱਚੇ ਦੇ ਨਾਮ ਵਿਚ ਸਮਾਉਣ ਵਾਲੀ (ਬਣ ਗਈ ਹੁੰਦੀ ਹੈ)।੭।

ਸੱਚੇ ਮਾਲਕ (ਪਰਮਾਤਮਾ ਦਾ ਸੇਵਕ) ਗੁਰੂ (ਦੀ ਬਖਸ਼ਿਸ਼) ਦੁਆਰਾ (ਅਸਲੀਅਤ ਨੂੰ) ਬੁੱਝ ਲੈਂਦਾ ਹੈ (ਉਹ) ਅਕਥ (ਪਰਮੇਸ਼ਰ ਨੂੰ ਬੁਝ ਲੈਂਦਾ ਹੈ ਅਤੇ ਹੋਰਾਂ ਪਾਸੋਂ ਉਸ ਪ੍ਰਭੂ ਦੀ ਸਿਫਤਿ ਸਲਾਹ) ਕਰਾਉਂਦਾ ਹੈ (ਕਿਉਂਕਿ ਉਸ ਨੂੰ) ਸੱਚ (ਹੀ) ਚੰਗਾ ਲਗਦਾ ਹੈ। ਨਾਨਕ ਇਹ ਸਚੀ

ਬੇਨਤੀ ਆਖਦਾ ਹੈ ਕਿ (ਸੱਚ ਰੂਪ ਪਰਮੇਸ਼ਰ) ਦੇ ਗੁਣ ਗਾਉਣ ਵਾਲਿਆਂ ਨੂੰ ਸੱਚ (ਪ੍ਰਭੂ) ਪ੍ਰਾਪਤ ਹੋ ਜਾਂਦਾ ਹੈ।੮।੧।

# ਅਰਥ ਭੇਦ ਅਤੇ ਨਿਰਣੈ

**ੳ) ਸਬਦਿ ਰੰਗਾਏ ਹੁਕਮਿ ਸਬਾਏ ॥**
**ਸਚੀ ਦਰਗਹ ਮਹਲਿ ਬੁਲਾਏ ॥**

ਇਨ੍ਹਾਂ ਪੰਗਤੀਆਂ ਵਿੱਚ 'ਸਬਾਏ' ਅਤੇ 'ਮਹਲਿ' ਪਦਾਂ ਦੇ ਅਰਥ ਵੀਚਾਰਨ ਯੋਗ ਹਨ ਕਿਉਂਕਿ ਟੀਕਾਕਾਰਾਂ ਨੇ ਆਪੋ ਆਪਣੀ ਮਤਿ ਅਨੁਸਾਰ ਕਈ ਰੂਪਾਂ ਵਿੱਚ ਅਰਥ ਕੀਤੇ ਹਨ ਜਿਨ੍ਹਾਂ ਦਾ ਵੇਰਵਾ ਇਉਂ ਹੈ:-

੧) ਜੇ ਹੁਕਮ ਆਪਣੇ ਕਰਕੇ ਗੁਰਾਂ ਕੇ ਸ਼ਬਦ ਕਰਕੇ ਰੰਗਾਏ ਹੈਨ ਸੋ ਸਚੀ ਦਰਗਾਹ ਮੈਂ ਮਹਲ ਮੈਂ ਬੁਲਾਇ ਲੀਏਂ ਹੈਂ। [ਪ੍ਰਿਯਾਗ ਕ੍ਰਿਤ ਭਾ. ਸ਼ਾਮ ਸਿੰਘ ਜੀ

੨) (ਜੋ ਗੁਰੂ ਦੇ) ਸ਼ਬਦ ਦੁਆਰਾ ਪ੍ਰੇਮੀ ਕਰ ਲੀਤੇ ਗਏ ਹਨ (ਤੇ ਜੋ) ਹੁਕਮ ਵਿੱਚ ਸੰਵਾਰ ਲੀਤੇ ਗਏ ਹਨ, ਸਚੀ ਦਰਗਾਹ ਦੇ ਮਹਲ ਵਿਚ ਸੱਦੇ ਜਾਣਗੇ। [ਸੰ.ਪੋ.

੩) ਜਿਨਾਂ ਨੇ ਆਪਣੇ ਮਨ ਨੂੰ ਤੇਰੇ ਸਦਾ ਥਿਰ ਨਾਮ ਵਿਚ ਗਿਝਾਇਆ ਹੈ, ਜਿਹੜੇ ਤੇਰੇ ਹੁਕਮ ਵਿਚ ਤੁਰਦੇ ਹਨ ਉਹ ਤੇਰੀ ਸਦਾ ਥਿਰ ਰਹਿਣ ਵਾਲੀ ਦਰਗਾਹ ਵਿਚ ਸਦ ਲਏ ਜਾਂਦੇ ਹਨ । [ਦਰਪਣ

੪) ਉਹ ਹਰੀ ਆਪਣੇ ਹੁਕਮ ਵਿਚ ਸ਼ਬਦ ਦੁਆਰਾ ਸਭਨਾਂ ਨੂੰ ਰੰਗਦਾ ਹੈ। [ਸ਼ਬਦਾਰਥ

੫) ਹੁਕਮੀ ਪਰਮਾਤਮਾ ਨੇ ਹੁਕਮ ਕਰਕੇ ਸਤਸੰਗਤ ਰੂਪੀ ਸੱਚੀ ਦਰਗਾਹ ਵਿੱਚ ਬੁਲਾ ਕੇ ਜਿਨ੍ਹਾਂ ਦੇ ਮਨ ਨੂੰ ਗੁਰਸ਼ਬਦ ਰੂਪ ਵਿਚ ਰੰਗ ਦਿੱਤਾ ਹੈ ਉਨ੍ਹਾਂ ਸਬਾਏ ਸਾਰਿਆਂ ਨੂੰ ਮਹਲਿ-ਮਹਲੀ ਪਰਮਾਤਮਾ ਨੇ ਸਚੀ ਦਰਗਾਹ ਵਿੱਚ ਬੁਲਾਇਆ ਹੈ। [ਸੰ.ਸ.

**ਨਿਰਣੈ**: ਗੁਰਬਾਣੀ ਵਿਚ 'ਸਬਾਏ' ਸ਼ਬਦ ਦੀ ਵਰਤੋਂ ੧੫ ਵਾਰੀ ਕੀਤੀ ਹੋਈ ਮਿਲਦੀ ਹੈ ਜਿਸ ਦੇ ਦਰਸ਼ਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ 105, 117, 119, 121, 423, 522, 550, 579, 581, 689, 1016, 1037, 1051 ਅਤੇ 1052 ਉਤੇ ਕੀਤੇ ਜਾ ਸਕਦੇ ਹਨ। ਕਿਸੇ ਪੰਗਤੀ ਵਿਚ ਇਹ ਸ਼ਬਦ 'ਪਹੁੰਚਾਏ ਗਏ' ਜਾਂ ਸੰਵਾਰੇ ਗਏ ਦੇ ਅਰਥਾਂ ਵਿਚ ਨਹੀਂ ਆਇਆ ਹਰ ਥਾਂ ਤੇ ਇਸ ਦੇ ਅਰਥ 'ਸਾਰੇ' ਅਰਥਾਤ ਬਹੁ ਗਿਣਤੀ ਦੇ ਪ੍ਰਤੀਕ ਹਨ। ਇਸ ਲਈ ਉਪਰੋਕਤ ਨੰਬਰ ੨ ਵਾਲੇ ਅਰਥ ਅਪਨਾਉਣੇ ਠੀਕ ਨਹੀਂ ਹਨ।

ਜਿਥੋਂ ਤੱਕ 'ਮਹਲਿ' ਸ਼ਬਦ ਦੇ ਅਰਥਾਂ ਦਾ ਸੰਬੰਧ ਹੈ, ਇਸ ਦੇ ਅਰਥ ਫਰੀਦਕੋਟ ਸਟੀਕ ਵਿੱਚ 'ਸਰੂਪ' ਕੀਤੇ ਹੋਏ ਹਨ ਜੋ ਕਿ ਉਪਰੋਕਤ ਪੰਗਤੀ ਵਿਚ ਢੁਕਦੇ ਨਹੀਂ। ਭਾਵੇਂ ਗੁਰਬਾਣੀ ਵਿੱਚ ਇਹ ਪਦ 'ਸਰੂਪ' ਦੇ ਅਰਥਾਂ ਵਿੱਚ ਅਨੇਕਾਂ ਥਾਈਂ ਵਰਤਿਆ ਗਿਆ ਹੈ ਪਰ ਇਸ ਦੇ ਮੂਲਕ ਅਰਥ-'ਰਹਿਣ ਦੀ ਥਾਂ' ਅਥਵਾ 'ਟਿਕਾਣਾ' ਹਨ। ਉਪਰੋਕਤ ਪੰਗਤੀ ਵਿਚ 'ਦਰਗਾਹ' ਦੇ ਨਾਲ 'ਮਹਲਿ' ਦਾ ਵਰਤਿਆ ਜਾਣਾ 'ਰਬੀ ਦਰਗਾਹ ਦੇ ਮਹਲ ਵਿਚ' ਇਹ

ਅਰਥ ਪ੍ਰਗਟ ਕਰਦਾ ਹੈ ਜਿਸ ਦੀ ਪੁਸ਼ਟੀ ਹੇਠ ਲਿਖੀ ਪੰਗਤੀ ਰਾਹੀਂ ਹੁੰਦੀ ਹੈ:-

**ਨਿਰੰਕਾਰ ਕੈ ਦੇਸਿ ਜਾਹਿ, ਤਾ ਸੁਖਿ ਲਹਹਿ ਮਹਲੁ॥**

ਨਿਰੰਕਾਰੀ ਦੇਸ਼ 'ਰੱਬੀ ਦਰਗਾਹ' ਦਾ ਸੂਚਕ ਹੋਇਆ ਅਤੇ ਇਸ ਦੇ ਨਾਲ 'ਮਹਲੁ' ਨਾਵ ਰੂਪ ਵਿਚ 'ਸਥਾਨ, ਟਿਕਾਣੇ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ। ਇਥੇ 'ਮਹਲਿ' ਦੇ ਅਰਥ 'ਮਹਲ ਨੇ' ਅਥਵਾ 'ਮਹਲੀ' ਪਰਮਾਤਮਾ ਨੇ, ਜਿਵੇਂ ਨੰਬਰ ੧ ਅਤੇ ਨੰਬਰ ੪ ਦੇ ਸਾਹਮਣੇ ਕੀਤੇ ਗਏ ਹਨ, ਕਰਨੇ ਠੀਕ ਨਹੀਂ ਹਨ। ਇਸੇ ਤਰ੍ਹਾਂ 'ਸੱਦੇ ਜਾਣਗੇ' ਅਤੇ 'ਸੱਦੇ ਜਾਂਦੇ ਹਨ' (ਜਿਵੇਂ ਕਿ ਨੰਬਰ ੨ ਅਤੇ ੩ ਅਤੇ ਕੀਤੇ ਗਏ ਹਨ) ਨਾਲੋਂ 'ਸੱਦੇ ਗਏ ਹਨ' ਕਰਨੇ ਵਧੇਰੇ ਚੰਗੇ ਲਗਦੇ ਹਨ, ਕਿਉਂਕਿ ਨਾਮ ਰੰਗ ਵਿਚ ਰੰਗੇ ਹੋਇਆ ਤੇ ਜਦੋਂ ਪੂਰਨਤਾ ਦੀ ਛਾਪ ਲਗ ਗਈ ਤਾਂ ਉਹ ਸੱਚੀ ਦਰਗਾਹ ਦੇ ਮਹਲ ਵਿੱਚ ਬੁਲਾ ਲਏ ਗਏ।

**ਅ) ਸਚੇ ਦੀਨ ਦਇਆਲ ਮੇਰੇ ਸਾਹਿਬਾ,**
**ਸਚੇ ਮਨੁ ਪਤੀਆਵਣਿਆ ॥**

ਇਸ ਪੰਗਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥ ਸਭ ਟੀਕਾਕਾਰਾਂ ਨੇ ਇਕੋ ਜਿਹੇ ਕੀਤੇ ਹਨ ਪਰ ਦੂਜੇ ਅੱਧੇ ਹਿੱਸੇ ਦੇ ਅਰਥਾਂ ਵਿਚ 'ਸੱਚੇ' ਅਤੇ ਪਤੀਆਵਣਿਆਂ ਦੇ ਅਰਥਾਂ ਵਿਚ ਮਤਿ-ਭੇਦ ਹੈ, ਜਿਸ ਦਾ ਵੇਰਵਾ ਇਉਂ ਹੈ:-

੧) ਸਚੈ ਉਪਰ ਤੇਰਾ ਮਨ ਪਤੀਆਵਦਾ ਹੈ। [ਪ੍ਰਿਯਾਯ-ਭਾ. ਸ਼ਾਮ ਸਿੰਘ ਜੀ

੨) ਤੂੰ ਸਚੇ ਨਾਮ ਦੇ ਜਪਣ ਵਾਲਿਓ ਪਰ ਮਨ ਸੇ (ਪਤੀਆਵਣਿਆਂ) ਮਨ ਕਾ ਨਿਸ਼ਚਾ ਕਰਨੇ ਵਾਲਾ ਹੈਂ। [ਫ.ਸ.

੩) (ਤੂੰ) ਸੱਚੇ ਮਨ ਤੇ ਹੀ ਪਤੀਜਣੇ ਵਾਲਾ ਹੈਂ। [ਸੰ.ਪੋ.

੪) ਜਿਨ੍ਹਾਂ ਨੇ ਆਪਣੇ ਮਨ ਨੂੰ ਤੇਰੇ ਸਦਾ ਥਿਰ ਨਾਮ ਵਿੱਚ ਗਿਝਾ ਲਿਆ ਹੈ। [ਦਰਪਣ

੫) ਸਚੇ ਤੋਂ ਹੀ ਮਨ ਪਤੀਜਦਾ ਹੈ। [ਸ਼ਬਦਾਰਥ

**ਨਿਰਣੈ:** ਜੇ ਕਾਵਿ ਰੂਪ ਨੂੰ ਮੁਖ ਰਖਦੇ ਹੋਏ ਉਪਰੋਕਤ ਪੰਗਤੀ ਦਾ ਪਠਨ-ਪਾਠਨ ਧਿਆਨ ਨਾਲ ਕੀਤਾ ਜਾਏ ਤਾਂ ਪਰਤੱਖ 'ਸੱਚੇ' ਪਦ ਵਿਚ ਵੀ ਸੰਬੋਧਨ ਰੂਪ 'ਹੇ ਸੱਚ!' ਦੇ ਅਰਥ ਪ੍ਰਗਟ ਹੁੰਦੇ ਹਨ। ਇਥੇ ਇਹ ਪਦ 'ਮਨ' ਦਾ ਵਿਸ਼ੇਸ਼ਣ ਨਹੀਂ। ਸੋ, ਦੂਜਾ ਅਰਧ ਬਿਸਰਾਮ 'ਸਚੇ' ਪਦ ਮਗਰੋਂ ਹੀ ਦੇਣਾ ਚਾਹੀਦਾ ਹੈ। ਮਹਾਨ ਕੋਸ਼ ਵਿਚ 'ਪਤੀਆਵਣਿਆ' ਸ਼ਬਦ ਨਹੀਂ ਦਿੱਤਾ ਹੋਇਆ। ਪਰ 'ਪਤੀਆਉਣਾ' ਪਦ ਦਰਜ ਹੈ ਜਿਸ ਦੇ ਅਰਥ ਇਉਂ ਕੀਤੇ ਗਏ ਹਨ:-

ਪਤਿਆਉਣਾ-ਕਿਰਿਆ-ਪ੍ਰਤਯਯ (ਭਰੋਸਾ) ਆਉਣਾ, ਵਿਸ਼ਵਾਸ਼ ਹੋਣਾ, ਪਰਤੀਤ ਕਰਨਾ, ਇਤਬਾਰ ਕਰਨਾ।

ਜ਼ਰਾ ਗਹੁ ਨਾਲ ਵੇਖਿਆਂ ਪਤਾ ਲਗਦਾ ਹੈ ਕਿ ਮਾਝ ਰਾਗ ਦੀਆਂ ੩੮ ਅਸ਼ਟਪਦੀਆਂ ਵਿਚੋਂ ੩੭ ਅਸ਼ਟਪਦੀਆਂ ਦੇ ਹਰੇਕ ਅੰਕ ਦੀ ਅੰਤਲੀ ਪੰਕਤੀ ਵਿਚ 'ਪਤੀਆਵਣਿਆਂ' ਸ਼ਬਦ ਵਾਲੀ ਰੂਪਾਵਲੀ ਹੀ ਮਿਲਦੀ ਹੈ। ਜਿਸ ਲੈਅ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੰਨ੍ਹਿਆ ਹੈ ਉਸੇ

ਲੈਅ ਨੂੰ ਹੀ ਤੀਜੇ ਗੁਰੂ ਪਾਤਿਸ਼ਾਹ, ਚੌਥੇ ਗੁਰੂ ਪਾਤਿਸ਼ਾਹ ਜੀ ਅਤੇ ਪੰਜਵੇਂ ਗੁਰੂ ਪਾਤਸ਼ਾਹ ਜੀ ਨੇ ਆਪਣੀ ਰਚਨਾ ਦਾ ਆਧਾਰ ਬਣਾਇਆ ਹੈ। ਹਰੇਕ ਅੰਕ ਦੀ ਅੰਤਲੀ ਪੰਗਤੀ ਦੇ ਅੰਤਲੇ ਪਦ ਨੂੰ 'ਣਿਆ' ਪਿਛੇਤਰ ਬਣਾਇਆ ਹੈ। ਜਿਥੇ ਕਾਵਿਕ ਸੁਮੇਲ ਦੇ ਪੱਖੋਂ 'ਜਣਿਆ' ਪਦ-ਪੂਰਤੀ ਦਾ ਸੁੰਦਰ ਨਮੂਨਾ ਹੈ, ਉਥੇ ਇਹ ਸੁਮੇਲ ਅਰਥ ਭਰਪੂਰ ਵੀ ਹੈ। ਹਰ ਵਾਕ ਵਿਚ ਇਹ ਪਿਛੇਤਰ 'ਣਿਆ' ਸਮਾਨ ਅਰਥ ਦੇਂਦਾ ਹੈ ਉਹ ਹੈ 'ਵਾਲਾ' ਅਰਥਾਤ 'ਪਤਿਆਉਣ ਵਾਲਾ', ਪ੍ਰਤੀਤ (ਭਰੋਸਾ) ਕਰਾਉਣ ਵਾਲਾ। ਪੂਰੀ ਪੰਗਤੀ ਦੇ ਅਰਥ ਪਹਿਲਾਂ ਹੀ ਅਰਥਾਂ ਵਿਚ ਦੇ ਦਿੱਤੇ ਗਏ ਹਨ।

**ੲ) ਗੁਰ ਕੈ ਸਬਦਿ ਨਾਮਿ ਨੀਸਾਣੈ ॥**

ਇਸ ਪੰਕਤੀ ਵਿਚ 'ਨਾਮਿ ਨੀਸਾਣੈ' ਦੇ ਅਰਥਾਂ ਦੀ ਵੰਨਗੀ ਇਸ ਪ੍ਰਕਾਰ ਉਪਲਬਧ ਹੈ:-

੧) ਗੁਰੋਂ ਕੇ ਉਪਦੇਸ਼ ਕਰਕੇ ਹੇ (ਨਾਮਿ) ਨਾਮੋ ਵਾਲਾ ਵਾਹਿਗੁਰੂ (ਨੀਸਾਣੈ) ਪਰਗਟ ਹੋਇਆ ਹੈਂ। [ਫ.ਸ.

੨) ਗੁਰੂ ਦੇ (ਦਿਤੇ) ਉਪਦੇਸ਼ ਦੁਆਰਾ ਨਾਮ ਨਾਲ ਨੀਸ਼ਾਨਿਆ ਜਾਂਦਾ ਹੈ। [ਸੰ.ਪੋ.

੩) ਗੁਰੂ ਦੇ ਸ਼ਬਦ ਦੀ ਰਾਹੀਂ ਉਹ ਪ੍ਰਭੂ ਦੇ ਨਾਮ ਵਿਚ (ਟਿਕ ਕੇ, ਨਾਮ ਦੀ) ਰਾਹਦਾਰੀ ਸਮੇਤ (ਇਥੋਂ ਜਾਂਦਾ ਹੈ)। [ਦਰਪਣ

੪) ਗੁਰਾਂ ਦੇ ਉਪਦੇਸ਼ ਕਰਕੇ ਨਾਮ ਰੂਪ ਨੀਸਾਣੈ ਦਾ ਪਰਵਾਨਾ ਮਿਲਦਾ ਹੈ ਅਥਵਾ ਨਾਮਿ-ਨਾਮੀ ਪਰਮਾਤਮਾ ਨੀਸਾਣੈ-ਪ੍ਰਗਟ ਹੁੰਦਾ ਹੈ। [ਸੰ.ਸ.

**ਨਿਰਣੈ:** ਸਮੁੱਚੀ ਗੁਰਬਾਣੀ ਅੰਦਰ ਨਾਮਿ 'ਨੀਸਾਣੈ' ਸਰੂਪ ਵਾਲੀ ਪੰਕਤੀ ਕੇਵਲ ਇਸ ਥਾਂ ਤੇ ਹੀ ਵਰਤੀ ਹੋਈ ਮਿਲਦੀ ਹੈ ਬਾਕੀ ਸ਼ਬਦਾਂ ਵਿਚ 'ਦਰਿ ਨੀਸਾਣੈ' ਸਰੂਪ ਹੀ ਉਪਲਬਧ ਹੈ:-

**੧- ਅੰਤਰਿ ਬਾਹਰਿ ਏਕੋ ਜਾਣੈ॥ ਗੁਰ ਕੈ ਸਬਦੇ ਆਪੁ ਪਛਾਣੈ ॥**
**ਸਾਚੈ ਸਬਦਿ ਦਰਿ ਨੀਸਾਣੈ ॥** [ਪੰਨਾ ੨੨੪

**੨- ਸਾਚਾ ਸੇਵਹੁ ਸਾਚੁ ਪਛਾਣੈ ॥**
**ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ॥** [ਪੰਨਾ ੧੧੭੫

**੩- ਜਿਸੁ ਨਿੰਦਹਿ, ਸੋਈ ਬਿਧਿ ਜਾਣੈ ॥**
**ਗੁਰ ਕੈ ਸਬਦੇ, ਦਰਿ ਨੀਸਾਣੈ ॥** [ਪੰਨਾ ੧੩੩੦

ਗੁਰਬਾਣੀ ਵਿਆਕਰਣ ਅਨੁਸਾਰ 'ਨਾਮਿ' ਪਦ ਦਾ ਅਰਖ 'ਨਾਮ ਦੇ' ਨਹੀਂ ਹੋ ਸਕਦੇ, ਕਿਉਂਕਿ ਕਾਰਕ ਰੂਪ ਸਿਹਾਰੀ ਲੱਗੀ ਹੋਈ ਹੈ। ਇਸੇ ਪ੍ਰਕਾਰ 'ਨੀਸਾਣੈ' ਦੇ 'ਣ' ਅੱਖਰ ਨੂੰ ਦੋਲਾਵਾਂ ਲਗੀਆਂ ਹੋਈਆਂ ਹਨ ਜੋ ਕਿ 'ਨਾਲਿ' ਦਾ ਅਰਥ ਦੇਂਦੀਆਂ ਹਨ। ਸੋ, ਇਥੇ 'ਨਾਮਿ' ਦੀ ਸਿਹਾਰੀ ਨਾਮ ਨੂੰ ਵਿਸ਼ੇਸ਼ਣ ਬਣਾਉਂਦੀ ਹੈ ਭਾਵ 'ਨਾਮ ਵਾਲਾ-ਨਾਮੀ'। ਇਸ ਤਰ੍ਹਾਂ ਇਸ

ਪੰਕਤੀ ਦੇ ਅਰਥ ਬਣਨਗੇ-'ਪ੍ਰਭੂ ਦਾ ਹੁਕਮ ਪਛਾਣਨ ਵਾਲਾ ਗੁਰਮੁਖ ਗੁਰੂ ਦੇ ਸ਼ਬਦ ਰਾਹੀਂ ਨਾਮ ਨਾਲ ਨੀਸ਼ਾਨਿਆ ਜਾਂਦਾ ਹੈ' ਭਾਵ ਉਸ ਦੇ ਮੱਥੇ ਤੇ ਸਚੀ ਦਰਗਾਹ ਵਿਚ ਜਾਣ ਦਾ ਨਿਸ਼ਾਨ ਪੈ ਜਾਂਦਾ ਹੈ।

**ਸ) ਸਾਕਤ ਕੂੜੇ, ਸਚੁ ਨ ਭਾਵੈ ॥**

ਇਸ ਪੰਕਤੀ ਵਿਚ 'ਸਾਕਤ' ਪਦ ਇਕ ਨਾਵ ਅਤੇ ਬਹੁਵਚਨ ਨਾਵ, ਭਾਵ ਦੋਹਾਂ ਰੂਪਾਂ ਵਿਚ ਅਰਥਾਇਆ ਗਿਆ ਹੈ। ਪਰ ਗੁਰਬਾਣੀ ਵਿਆਕਰਣ ਅਨੁਸਾਰ ਜਦੋਂ ਇਕ ਵਚਨ ਪੁਲਿੰਗ ਨਾਵ ਹੋਵੇ ਤਾਂ ਉਹ ਸਦਾ ਹੀ ਔਂਕੜ ਸਹਿਤ ਹੁੰਦਾ ਹੈ ਅਤੇ ਔਂਕੁੜ ਰਹਿਤ ਬਹੁ ਵਚਨ ਬਣ ਜਾਂਦਾ ਹੈ। ਅਰਥਾਂ ਵਿਚ ਭਾਵੇਂ ਕੋਈ ਵਖਰੇਂਵਾਂ ਨਹੀਂ ਰਹਿੰਦਾ ਪਰ ਪਾਠੀ ਸਿੰਘਾਂ ਨੂੰ ਪਾਠ ਦੇ ਸ਼ੁੱਧ ਸਰੂਪ ਦਾ ਗਿਆਨ ਹੋਣਾ ਵੀ ਜ਼ਰੂਰੀ ਹੈ। ਜੇ 'ਸਾਕਤ ਕੂੜੈ' ਪਾਠ ਹੁੰਦਾ ਤਾਂ ਵੀ 'ਕੂੜੈ' ਦੇ ਅਰਥ 'ਕੂੜੇ ਨੂੰ' ਕਰਕੇ 'ਸਾਕਤ ਕੂੜੇ ਨੂੰ ਸਚ ਨਹੀਂ ਭਾਉਂਦਾ' ਅਰਥ ਕਰਨੇ ਢੁਕਦੇ ਸਨ ਪਰ ਜੋ ਸਰੂਪ ਪਾਵਨ ਬੀੜਾ ਵਿਚ ਪ੍ਰਕਾਸ਼ਤ ਹੈ ਉਹ 'ਕੂੜੇ' ਹਨ। ਇਸ ਪ੍ਰਕਾਰ 'ਕੂੜੇ' ਬਹੁ ਵਚਨ ਅਤੇ ਸਾਕਤ ਵੀ ਬਹੁ ਵਚਨ ਦੋਹਾਂ ਪਦਾਂ ਦਾ ਮੇਲ ਹੈ। ਭਾਵ 'ਸਾਕਤ ਕੂੜੇ ਹਨ, ਉਨ੍ਹਾਂ ਨੂੰ ਸੱਚ ਚੰਗਾ ਨਹੀਂ ਲਗਦਾ'। ਇਹ ਅਰਥ ਬਿਲਕੁਲ ਠੀਕ ਹਨ ਪਰ ਇਸ ਦੇ ਨਾਲ ਦੂਜੀ ਪੰਗਤੀ-'ਦੁਬਿਧਾ ਬਾਧਾ ਆਵੈ ਜਾਵੈ' ਇਕ-ਵਚਨ ਦੀ ਸੰਕੇਤਕ ਹੈ। ਅਸਲ ਵਿਚ ਇਥੇ 'ਸਾਕਤ' ਸ਼ਬਦ ਸੰਪ੍ਰਦਾਨ ਕਾਰਕ ਦਾ ਲਖਾਇਕ ਹੈ, ਇਸ ਲਈ 'ਸਾਕਤ' ਦਾ 'ਤ' ਅਖਰ ਮੁਕਤਾ ਹੈ।

ਗੁਰਬਾਣੀ ਵਿਆਕਰਣ ਦੇ ਨੇਮਾਂ ਮੁਤਾਬਿਕ ਆਮ ਤੌਰ ਤੇ ਮੁਕਤੇ ਅਖਰਾਂ ਵਿਚੋਂ 'ਦਾ, ਦੇ' ਆਦਿ ਸੰਬੰਧਕੀ ਅਰਥ ਕਢੇ ਜਾਂਦੇ ਹਨ ਅਤੇ ਇਕ ਲਾਂ ਦੀ ਵਰਤੋਂ ਕਈ ਥਾਵਾਂ ਤੇ ਸਿਹਾਰੀ ਵਾਲੇ ਅਰਥ ਦੇਣ ਦੀ ਲਖਾਇਕ ਵੀ ਹੁੰਦੀ ਹੈ। ਇਸ ਤਰ੍ਹਾਂ 'ਕੂੜੇ' ਦਾ ਰੂਪ 'ਕੂੜਿ' ਬਣ ਜਾਵੇਗਾ। ਇਸ ਬਿਧੀ ਨਾਲ ਇਥੇ 'ਸਾਕਤ' ਇਕ ਵਚਨ ਨਾਵ ਦਾ ਸੂਚਕ ਮੰਨਿਆ ਜਾ ਸਕਦਾ ਹੈ ਕਿਉਂਕਿ ਦੂਜੀ ਪੰਗਤੀ ਸਪੱਸ਼ਟ ਰੂਪ ਵਿਚ ਇਸ ਭਾਵ ਨਾਲ ਮੇਲ ਖਾਂਦੀ ਹੈ। ਸੋ ਅਰਥ ਬਣਨਗੇ-'ਸਾਕਤ ਦਾ (ਮਨ) ਕੂੜ ਵਿਚ (ਲਗਣ ਕਰਕੇ ਉਸ ਨੂੰ) ਸੱਚ ਚੰਗਾ ਨਹੀਂ ਲਗਦਾ'। ਇਸ ਅਰਥ ਦੀ ਪ੍ਰੋੜਤਾ 'ਸਾਕਤ' ਤੱਤੇ ਮੁਕਤੇ ਵਾਲਾ ਇਕ ਵਚਨ ਨਾਵ ਦੇ ਰੂਪ ਵਿਚ ਵਰਤਿਆ ਹੋਇਆ ਸਿਰੀ ਰਾਗ ਵਿਚ ਵੀ ਮਿਲਦਾ ਹੈ। ਵੇਖੋ:-

**ਚਿਤੁ ਚਲੈ ਵਿਤੁ ਜਾਵਣੋ, ਸਾਕਤ ਡੋਲਿ ਡੋਲਾਇ ॥**

ਭਾਵ ਧਨ ਚਲੇ ਜਾਣ ਨਾਲ ਸਾਕਤ ਦਾ ਚਿਤ ਡਾਵਾਂਡੋਲ ਹੋ ਕੇ ਇਧਰ ਉਧਰ ਭਟਕਦਾ ਫਿਰਦਾ ਰਹਿੰਦਾ ਹੈ। ਜੇ 'ਸਾਕਤ ਕੂੜੇ' ਨੂੰ ਸੰਪ੍ਰਦਾਨ ਕਾਰਕ ਮੰਨੀਏ ਤਾਂ ਵਰਤਮਾਨ ਪ੍ਰਕਾਸ਼ਤ ਰੂਪ ਪਾਠ ਅਰਥਾਂ ਲਈ ਠੀਕ ਉਤਰਦਾ ਹੈ।

**ਹ) ਅਵਗਣਿ ਮੁਠੀ ਮਹਲੁ ਨ ਪਾਏ,**

**ਅਵਗਣ ਗੁਣਿ ਬਖਸਾਵਣਿਆ ॥**

ਟੀਕਾਕਾਰਾਂ ਨੇ ਇਸ ਪੰਕਤੀ ਦੇ ਵੱਖ ਵੱਖ ਅਰਥ ਇਉਂ ਕੀਤੇ ਹਨ:-

1) ਅਵਗੁਣੋਂ ਕਰ (ਮੁਠੀ) ਠਗੀ ਹੂਈ (ਮਹਲੁ) ਸਰੂਪ ਕੋ ਨਹੀਂ ਪਾਵਤੀ ਹੈ। ਆਪ ਕੈਸੇ ਹੋ ਕਿ ਗੁਰੋਂ ਦੁਆਰੇ ਸ਼ੁਭ ਗੁਣ ਦੇ ਕਰ ਅਵਗੁਣ ਭੀ ਬਖਸਾਇ ਦੇਤੇ ਹੈਂ। [ਫ.ਸ.

2) ....ਜੋ ਔਗੁਣਾ ਨੇ ਠੱਗੀ ਲੁਟੀ (ਉਹ ਪਤੀ ਪਰਮੇਸ਼ਰ ਦਾ) ਸਰੂਪ (ਰੂਪੀ ਮਹਲ) ਨਹੀਂ ਪਰਾਪਤ ਕਰ ਸਕਦੀ (ਹਾਂ) ਗੁਣ ਅਵਗੁਣਾਂ ਨੂੰ ਬਖਸ਼ਾਵਣਹਾਰ ਹਨ (ਭਾਵ ਨਾਮ ਜਪ ਆਦਿ ਗੁਣ ਧਾਰਨ ਕਰਨ ਤੇ ਤਾਂ ਉਹ ਮਨਮੁਖ ਵੀ ਬਖਸ਼ੇ ਜਾ ਸਕਦੇ ਹਨ। [ਸੰ.ਪੋ.

3) ਜਿਸ ਦੇ ਆਤਮਕ ਜੀਵਨ ਨੂੰ ਪਾਪ (ਸੁਭਾਵ) ਨੇ ਲੁੱਟ ਲਿਆ, ਉਸ ਨੂੰ ਪਰਮਾਤਮਾ ਦਾ ਮਹਲ ਨਹੀਂ ਲਭਦਾ। ਇਨ੍ਹਾਂ ਔਗੁਣਾਂ ਨੂੰ ਗੁਣਾਂ ਦਾ ਮਾਲਕ ਪ੍ਰਭੂ (ਆਪ ਹੀ) ਬਖਸ਼ਦਾ ਹੈ। [ਦਰਪਣ

**ਨਿਰਣੈ**: ਉਪਰੋਕਤ ਪੰਗਤੀ ਦੇ ਪਹਿਲੇ ਅੱਧੇ ਭਾਗ ਦੇ ਅਰਥਾਂ ਵਿਚ ਸਭ ਟੀਕਾਕਾਰਾਂ ਦੀ ਏਕਤਾ ਹੈ ਪਰ ਦੂਜੇ ਅੱਧੇ ਬਾਰੇ ਆਪੋ ਆਪਣੇ ਵਿਚਾਰ ਪਰਗਟ ਕੀਤੇ ਹਨ। ਨੰਬਰ ੧ ਵਾਲੇ ਅਰਥ ਸੰਬੋਧਨ ਰੂਪ ਵਿਚ ਹਨ ਜੋ ਕਿ ਠੀਕ ਨਹੀਂ - 'ਗੁਣ ਬਖਸਾਵਣਿਆ' ਦੇ ਅਰਥ 'ਗੁਣਾਂ ਦਾ ਮਾਲਕ ਪ੍ਰਭੂ (ਆਪ ਹੀ) ਬਖਸ਼ਦਾ ਹੈ' ਕਰਨੇ ਵੀ ਸ਼ਬਦਾਵਲੀ ਮੁਤਾਬਿਕ ਠੀਕ ਨਹੀਂ ਹਨ। 'ਬਖਸਾਵਣਿਆ' ਦੇ ਅਰਥ 'ਬਖਸਾਉਣ ਵਾਲਾ' ਹੋ ਸਕਦੇ ਹਨ 'ਬਖਸ਼ਣ ਵਾਲਾ' ਕਰਨੇ ਠੀਕ ਨਹੀਂ।

(ਅਵਗੁਣ, (ਸ਼ੁਭ) ਗੁਣਾਂ ਕਰਕੇ (ਬਖਸ਼ੇ ਜਾਂ ਸਕਦੇ ਹਨ) 'ਬਖਸ਼ਾਉਣ ਵਾਲੇ' ਹੋ ਸਕਦੇ ਹਨ। ਸੋ, ਅਰਥ ਹਮੇਸ਼ਾਂ ਸ਼ਬਦਾਵਲੀ ਦੇ ਅਨੁਕੂਲ ਕਰਨੇ ਹੀ ਠੀਕ ਮੰਨੇ ਜਾਂਦੇ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮੁਖ ਅਤੇ ਮਨਮੁਖ ਦੀ ਕਰਮ-ਵਿਆਖਿਆ ਹੈ। ਨਾਮ ਵਿਚ ਰੰਗੀਜ ਕੇ ਹੀ ਹੁਕਮੀ ਬੰਦਾ ਬਣ ਸਕੀਦਾ ਹੈ ਜਿਸ ਨਾਲ ਸਚੇ ਸਾਹਿਬ ਦੇ ਮਹਿਲ ਵਿਚ ਨਿਵਾਸ ਨਸੀਬ ਹੁੰਦਾ ਹੈ। ਗੁਰਮਤਿ ਦੁਆਰਾ ਹੀ ਹਿਰਦੇ ਅੰਦਰ ਨਾਮ ਵਸਦਾ ਹੈ ਅਤੇ ਹਉਮੈ ਦੂਰ ਹੁੰਦੀ ਹੈ। ਇਸ ਦੇ ਉਲਟ ਸਾਕਤ, ਜੋ ਸ਼ਕਤੀ ਦੇ ਉਪਾਸ਼ਕ ਹੁੰਦੇ ਹਨ ਉਨ੍ਹਾਂ ਨੂੰ ਸਚ ਨਹੀਂ ਸੁਖਾਉਂਦਾ ਜਿਸ ਕਰਕੇ ਉਹ ਸੁਖ ਨਹੀਂ ਪਾ ਸਕਦੇ। ਸਦੈਵੀ ਸੁਖ ਅਮ੍ਰਿਤ ਨਾਮ ਨੂੰ ਮਨ ਵਿਚ ਵਸਾਉਣ ਨਾਲ ਹੀ ਮਿਲਦਾ ਹੈ। ਮਨਮੁਖ ਜੀਵ ਨਾਮ ਨੂੰ ਵਿਸਾਰ ਕੇ ਪਾਪਾਂ ਵਿਚ ਪਰਵਿਰਤ ਹੋਇਆ ਰਹਿੰਦਾ ਹੈ ਜਿਸ ਕਾਰਨ ਨਰਕਾਂ ਦਾ ਭਾਗੀ ਬਣਦਾ ਹੈ। ਹਾਂ, ਜੇ ਉਹ ਆਪਣੇ ਕੀਤੇ ਪਾਪਾਂ ਦਾ ਪ੍ਰਾਸਚਿਤ ਕਰਕੇ ਰਾਹੇ-ਰਾਸਤੀ ਤੇ ਚਲ ਪਵੇ ਤਾਂ ਪਿਛਲੇ ਔਗੁਣ ਵੀ ਬਖਸ਼ਵਾ ਸਕਦਾ ਹੈ ਅਤੇ ਆਵਾਗਉਣ ਦੇ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ ਕਿਉਂਕਿ ਸਤਿਗੁਰੂ ਜੀ ਦਾ ਪਾਵਨ ਬਿਰਦ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਗੁਰਦੇਵ ਦੀ ਇਉਂ ਉਪਮਾ ਕੀਤੀ ਹੈ:-

**ਸਤਿਗੁਰੁ ਗੁਣੀ ਨਿਧਾਨ ਹੈ, ਗੁਣ ਕਰਿ ਬਖਸੇ ਅਵਗੁਣਿਆਰੇ ॥**

**ਸਤਿਗੁਰੁ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ ॥**

**ਸੁਖ ਸਾਗਰੁ ਗੁਰਦੇਉ ਹੈ, ਸੁਖ ਦੇ ਮੇਲਿ ਲਏ ਦੁਖਿਆਰੇ ॥**

ਗੁਰ ਪੂਰਾ ਨਿਰਵੈਰੁ ਹੈ, ਨਿੰਦਕ ਦੋਖੀ ਬੇਮੁਖ ਤਾਰੇ ॥
ਗੁਰੁ ਪੂਰਾ ਨਿਰਭਉ ਸਦਾ, ਜਨਮ ਮਰਣ ਜਮ ਡਰੈ ਉਤਾਰੇ ॥
ਸਤਿਗੁਰ ਪੁਰਖੁ ਸੁਜਾਣੁ ਹੈ, ਵਡੇ ਅਜਾਣ ਮੁਗਧ ਨਿਸਤਾਰੇ ॥
ਸਤਿਗੁਰੁ ਆਗੂ ਜਾਣੀਐ, ਬਾਹ ਪਕੜਿ ਅੰਧਲੇ ਉਧਾਰੇ ॥
ਮਾਣੁ ਨਿਮਾਣੇ, ਸਦ ਬਲਿਹਾਰੈ ॥ [ਭਾ. ਗੁ. ਵਾ. 26-19

ਮਾਝ ਮਹਲਾ ੩ ਘਰੁ ੧ ॥ ਕਰਮੁ ਹੋਵੈ, ਸਤਿਗੁਰੂ ਮਿਲਾਏ ॥ ਸੇਵਾ ਸੁਰਤਿ, ਸਬਦਿ ਚਿਤੁ ਲਾਏ ॥ ਹਉਮੈ ਮਾਰਿ ਸਦਾ ਸੁਖੁ ਪਾਇਆ, ਮਾਇਆ ਮੋਹੁ ਚੁਕਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸਤਿਗੁਰ ਕੈ ਬਲਿਹਾਰਣਿਆ ॥ ਗੁਰਮਤੀ ਪਰਗਾਸੁ ਹੋਆ ਜੀ, ਅਨਦਿਨੁ ਹਰਿਗੁਣ ਗਾਵਣਿਆ ॥ ੧ ॥ ਰਹਾਉ ॥ ਤਨੁ ਮਨੁ ਖੋਜੈ, ਤਾ ਨਾਉ ਪਾਏ ॥ ਧਾਵਤੁ ਰਾਖੈ, ਠਾਕਿ ਰਹਾਏ ॥ ਗੁਰ ਕੀ ਬਾਣੀ ਅਨਦਿਨੁ ਗਾਵੈ, ਸਹਜੇ ਭਗਤਿ ਕਰਾਵਣਿਆ ॥ ੨ ॥ ਇਸੁ ਕਾਇਆ ਅੰਦਰਿ, ਵਸਤੂ ਅਸੰਖਾ ॥ ਗੁਰਮੁਖਿ ਸਾਚੁ ਮਿਲੈ, ਤਾ ਵੇਖਾ ॥ ਨਉ ਦਰਵਾਜੇ ਦਸਵੈ ਮੁਕਤਾ, ਅਨਹਦ ਸਬਦੁ ਵਜਾਵਣਿਆ ॥ ੩ ॥ ਸਚਾ ਸਾਹਿਬੁ, ਸਚੀ ਨਾਈ ॥ ਗੁਰ ਪਰਸਾਦੀ, ਮੰਨਿ ਵਸਾਈ ॥ ਅਨਦਿਨੁ ਸਦਾ ਰਹੈ ਰੰਗਿ ਰਾਤਾ, ਦਰਿ ਸਚੈ ਸੋਝੀ ਪਾਵਣਿਆ ॥ ੪ ॥

ਪਾਪ ਪੁੰਨ ਕੀ, ਸਾਰ ਨ ਜਾਣੀ ॥ ਦੂਜੈ ਲਾਗੀ, ਭਰਮਿ ਭੁਲਾਣੀ ॥ ਅਗਿਆਨੀ ਅੰਧਾ ਮਗੁ ਨ ਜਾਣੈ, ਫਿਰਿ ਫਿਰਿ ਆਵਣ ਜਾਵਣਿਆ ॥ ੫ ॥ ਗੁਰੁ ਸੇਵਾ ਤੇ, ਸਦਾ ਸੁਖੁ ਪਾਇਆ ॥ ਹਉਮੈ ਮੇਰਾ, ਠਾਕਿ ਰਹਾਇਆ ॥ ਗੁਰ ਸਾਖੀ ਮਿਟਿਆ ਅੰਧਿਆਰਾ, ਬਜਰ ਕਪਾਟ ਖੁਲਾਵਣਿਆ ॥ ੬ ॥ ਹਉਮੈ ਮਾਰਿ ਮੰਨਿ ਵਸਾਇਆ ॥ ਗੁਰਚਰਣੀ ਸਦਾ ਚਿਤੁ ਲਾਇਆ ॥ ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ, ਨਿਰਮਲ ਨਾਮੁ ਧਿਆਵਣਿਆ ॥ ੭ ॥ ਜੀਵਣੁ ਮਰਣਾ, ਸਭੁ ਤੁਧੈ ਤਾਈ ॥ ਜਿਸੁ ਬਖਸੇ, ਤਿਸੁ ਦੇ ਵਡਿਆਈ ॥ ਨਾਨਕ ਨਾਮੁ ਧਿਆਇ ਸਦਾ ਤੂੰ, ਜੰਮਣੁ ਮਰਣੁ ਸਵਾਰਣਿਆ ॥ ੮ ॥ ੧ ॥ ੨ ॥

# ਉਚਾਰਨ ਸੇਧ

**ਬਿੰਦੀ ਸਹਿਤ:** ਚੁਕਾਵਣਿਆਂ, ਗਾਵਣਿਆਂ ਆਦਿ ਆਦਿ ਅੰਤਲੇ ਸ਼ਬਦ। ਹਉਂ, ਦਸਵੈਂ, ਤਾਈਂ, ਨਉਂ, ਨਾਉਂ।

**ਬਿੰਦੀ ਰਹਿਤ:** ਅਸੰਖਾ, ਵੇਖਾ, ਵਸਾਈ।

**ਪਦ ਅਰਥ:** ਕਰਮੁ-ਭਾਗ। ਸਬਦਿ-(ਸਤਿਗੁਰੂ ਦੇ) ਸ਼ਬਦ ਦੇ ਵਿੱਚ। ਲਾਏ-ਲਾਵੇ, ਜੋੜੇ। ਮਾਰਿ-ਮਾਰ ਕੇ। ਚੁਕਾਵਣਿਆ-ਦੂਰ ਕਰਨ ਭਾਵ ਮੁਕਾਉਣ ਵਾਲਾ।੧।

ਬਲਿਹਾਰਣਿਆ-ਬਲਿਹਾਰ ਜਾਣ ਵਾਲਾ। ਗੁਰਮਤੀ-ਗੁਰੂ ਦੀ ਮਤਿ ਦੁਆਰਾ। ਪਰਗਾਸੁ ਹੋਆ-ਆਤਮਕ ਚਾਨਣ ਹੋਇਆ ਹੈ। ਅਨਦਿਨੁ-ਰਾਤ ਦਿਨ,ਹਰ ਵੇਲੇ।ਰਹਾਉ।

ਰਹਾਏ-ਰੱਖੇ।੨। ਅਸੰਖਾ-ਅਨਗਿਣਤ। ਵੇਖਾ-ਵੇਖੀ ਜਾਂਦੀ ਹੈ। ਗੁਰਮਤਿ-ਗੁਰੂ ਦੁਆਰਾ। ਨੌ ਦਰਵਾਜੇ-੯ ਇੰਦਰੇ (ਦੋ ਕੰਨ, ਦੋ ਅੱਖਾਂ, ਦੋ ਨਾਸਾਂ, ਮੂੰਹ, ਦੋ ਮਲ ਮੂਤਰ ਦੇ ਦੁਆਰੇ)। ਦਸਵੈ -ਦਸਮ (ਦੁਆਰ) ਵਿੱਚ। ਅਨਹਦ ਸਬਦ-ਆਤਮ ਮੰਡਲ ਦਾ ਸੰਗੀਤ ਜੋ ਮਨ ਦੀ ਪੂਰਨ ਇਕਾਗਰਤਾ ਵਿਚ ਅਨੁਭਵ ਹੁੰਦਾ ਹੈ, ਜੋ ਕਿ ਇਨ੍ਹਾਂ ਸਥੂਲ ਕੰਨਾਂ ਦਾ ਵਿਸ਼ਾ ਨਹੀਂ ਹੈ।੩।

ਨਾਈ-ਵਡਿਆਈ। ਮਨਿ-ਮਨ ਵਿਚ। ਰੰਗਿ-ਪ੍ਰੇਮ ਵਿਚ।੪।

ਸਾਰ-ਸੋਝੀ। ਮਗੁ-ਜੀਵਨ ਦਾ ਸਹੀ ਰਾਹ। ਫਿਰਿ ਫਿਰਿ-ਮੁੜ ਮੁੜ।੫।

ਤੇਂ-ਤੋਂ। ਠਾਕਿ ਰਹਾਏ-ਰੋਕ ਕੇ ਰਖਿਆ। ਗੁਰੂ ਸਾਖੀ-ਗੁਰੂ ਦੀ ਸਿਖਿਆ ਦੁਆਰਾ। ਬਜਰ-ਸਖ਼ਤ। ਕਪਾਟ-ਕਿਵਾੜ, ਦਰਵਾਜ਼ੇ।੬।

ਮਾਰਿ-ਮਾਰ ਕੇ। ਮੰਨਿ-ਮਨ ਵਿੱਚ।੭।

ਤੁਧੈ ਤਾਈ-ਤੇਰੇ ਅਧੀਨ ਹੈ, ਤੇਰੇ ਵਸ ਵਿਚ ਹੈ। ਸਵਾਰਣਿਆ-ਸਵਾਰਣ ਵਾਲਾ।੮।

**ਅਰਥ:** (ਜਿਸ ਪ੍ਰਾਣੀ ਦੇ ਮੱਥੇ ਉਤੇ) ਧੁਰ ਦਰਗਾਹੋਂ ਭਾਗ (ਲਿਖਿਆ) ਹੋਵੇ (ਉਸ ਨੂੰ ਪ੍ਰਭੂ ਮਿਹਰ ਕਰਕੇ) ਸੱਚੇ ਗੁਰੂ ਦਾ ਮਿਲਾਪ ਕਰਾ ਦੇਵੇ, (ਫਿਰ ਉਹ ਪ੍ਰਾਣੀ ਸਤਿਗੁਰੂ ਦੇ) ਉਪਦੇਸ਼ ਦੁਆਰਾ ਸੁਰਤਿ (ਅਤੇ) ਸੇਵਾ ਵਿਚ (ਆਪਣਾ) ਚਿਤ ਲਾਵੇ। (ਫਿਰ ਨਿਸ਼ਚੇ ਜਾਣੋਂ ਕਿ ਅਜਿਹੇ ਮਨੁੱਖ ਨੇ ਆਪਣੇ ਅੰਦਰ) ਮੈਂ-ਮੇਰੀ ਮਾਰ ਕੇ ਸਦਾ (ਲਈ) ਸੁਖ ਪਾਇਆ ਹੈ, (ਅਥਵਾ ਉਹ) ਮਾਇਆ ਦਾ ਮੋਹ ਦੂਰ ਕਰਨ ਵਾਲਾ (ਬਣਿਆ ਹੈ)।੧।

ਮੈਂ ਸਦਕੇ ਜਾਂਦਾ ਹਾਂ ਜੀ, ਸਦਕੇ (ਉਸ ਤੋਂ, ਜਿਹੜਾ ਆਪਣੇ) ਸਤਿਗੁਰੂ ਤੋਂ ਬਲਿਹਾਰ ਜਾਣ ਵਾਲਾ ਹੈ (ਕਿਉਂਕਿ) ਗੁਰੂ ਦੀ ਮਤਿ ਦੁਆਰਾ (ਉਸ ਦੇ ਹਿਰਦੇ ਵਿਚ ਨਾਮ ਦਾ) ਪ੍ਰਕਾਸ਼ ਹੋਇਆ ਹੈ ਜੀ (ਅਤੇ ਉਹ) ਦਿਨ ਰਾਤ ਹਰੀ ਦੇ ਗੁਣ ਗਾਉਣ ਵਾਲਾ (ਬਣਿਆ ਹੈ)।੧।ਰਹਾਉ।

(ਪ੍ਰਭੂ ਨਾਮ ਦਾ ਚਾਹਵਾਨ) ਤਾਂ (ਹੀ) ਨਾਮ ਪਾਵੇਗਾ (ਜੇ ਕਰ ਉਹ ਪਹਿਲਾਂ ਆਪਣਾ) ਤਨ ਅਤੇ ਮਨ ਖੋਜੇ (ਭਾਵ ਸ੍ਵੈ-ਪੜਚੋਲ ਕਰੇ, ਚੰਚਲ) ਦੌੜਦੇ ਮਨ ਨੂੰ (ਮੋੜ ਕੇ) ਰਖੇ । (ਫਿਰ)

ਗੁਰੂ ਦੀ (ਦੱਸੀ ਹੋਈ) ਬਾਣੀ (ਉਪਦੇਸ਼) ਦਿਨ ਰਾਤ ਗਾਇਨ ਕਰਦਾ ਰਹੇ (ਭਾਵ ਆਪਣੇ ਧਿਆਨ ਵਿੱਚ ਰੱਖੇ, ਇਸ ਤਰ੍ਹਾਂ ਉਹ) ਸੁਤੇ ਸਿਧ ਹੀ (ਆਪਣੇ ਮਨ ਨੂੰ) ਭਗਤੀ ਕਰਾਉਣ ਵਾਲਾ (ਬਣਾ ਲਵੇਗਾ) ।੨।

ਇਸ ਸਰੀਰ ਵਿਚ ਅਣਗਿਣਤ ਵਸਤੂ (ਪਈ ਹੈ ਪਰ) ਗੁਰੂ ਦੁਆਰਾ ਸਚ (ਸਰੂਪ ਪ੍ਰਭੂ) ਮਿਲ ਜਾਏ ਤਾਂ ਹੀ (ਉਹ ਬੇਅੰਤ ਵਸਤੂ) ਵੇਖੀ ਜਾ ਸਕਦੀ ਹੈ। (ਇਸ ਸਥੂਲ ਸਰੀਰ ਦੇ) ਨੌ ਦਰਵਾਜੇ (ਭਾਵ ਇੰਦਰੇ ਹਨ ਪਰ ਇਨ੍ਹਾਂ ਦੀਆਂ ਵਾਸ਼ਨਾਵਾਂ ਖ਼ਤਮ ਹੋਣ ਤੋਂ ਉਪਰੰਤ) ਦਸਮ ਦੁਆਰ ਵਿੱਚ (ਅਪੜ ਕੇ ਹੀ) ਮੁਕਤ ਹੋਈਦਾ ਹੈ (ਜਿਥੋਂ ਕਿ ਅਡੋਲ ਅਵਸਥਾ ਵਿੱਚ) ਅਨਹਦ ਸ਼ਬਦ ਵਜਾਉਣ ਵਾਲਾ (ਬਣੀਦਾ ਹੈ) ।੩।

(ਸ੍ਰਿਸ਼ਟੀ ਦਾ) ਸਾਹਿਬ (ਮਾਲਕ) ਸਦੀਵ ਰਹਿਣ ਵਾਲਾ ਹੈ (ਅਤੇ ਉਸ ਦੀ) ਵਡਿਆਈ (ਵੀ) ਸੱਚੀ ਹੈ। ਗੁਰੂ ਦੀ ਕਿਰਪਾ ਨਾਲ (ਹੀ ਉਸ ਦੀ ਵਡਿਆਈ) ਮਨ ਵਿਚ ਵਸਾਈ ਜਾ ਸਕਦੀ ਹੈ। (ਫਿਰ ਮਨ) ਦਿਨ ਰਾਤ ਹਰ ਸਮੇਂ ਹੀ (ਉਸ ਪ੍ਰਭੂ ਦੇ ਨਾਮ ਜਾਪ ਵਾਲੇ) ਰੰਗ ਵਿੱਚ ਰੰਗਿਆ ਰਹਿੰਦਾ ਹੈ। (ਇਸ ਪ੍ਰਕਾਰ ਉਹ) ਸੱਚੇ ਦਰ ਵਿਖੇ ਸੋਝੀ ਪਾਉਣ ਵਾਲਾ (ਬਣ ਜਾਂਦਾ ਹੈ) ।੪।

(ਹੇ ਭਾਈ! ਜਿਸ ਮਨੁੱਖ ਨੇ) ਪਾਪ ਪੁੰਨ (ਕਰਮਾਂ ਦੀ, ਭਾਵ ਕਿਹੜੇ ਚੰਗੇ ਹਨ ਤੇ ਕਿਹੜੇ ਮੰਦੇ ਹਨ, ਇਸ ਗਲ ਦੀ) ਸੋਝੀ ਨਹੀਂ ਜਾਣੀ (ਉਸ ਦੀ ਸੁਰਤਿ ਪ੍ਰਭੂ ਨੂੰ ਛੱਡ ਕੇ ਦੂਜੇ ਭਾਵ ਵਿੱਚ ਲਗੀ ਹੋਣ ਕਾਰਨ) ਭਰਮ ਵਿੱਚ ਭੁੱਲੀ ਪਈ ਹੈ। ਅਗਿਆਨੀ ਮਨੁੱਖ (ਜੀਵਨ ਦਾ ਸਹੀ) ਰਸਤਾ ਹੀ ਨਹੀਂ ਸਮਝਦਾ (ਜਿਸ ਕਾਰਨ) ਮੁੜ ਮੁੜ ਕੇ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ ।੫।

(ਗੁਰੂ ਪੀਰ ਦੇ ਉਪਦੇਸ਼ ਅਨੁਸਾਰ ਚਲਣ ਵਾਲੇ ਮਨੁੱਖ ਨੇ) ਗੁਰੂ ਦੀ ਸੇਵਾ (ਕਰਕੇ) ਸਦਾ ਰਹਿਣ ਵਾਲਾ ਸੁਖ ਪ੍ਰਾਪਤ ਕਰ ਲਿਆ ਹੈ। (ਉਸ ਨੇ) ਅਹੰਕਾਰ (ਅਤੇ) ਮੈਂ-ਮੇਰੀ ਨੂੰ ਆਪਣੇ ਅੰਦਰ (ਵੜਨੋਂ) ਰੋਕ ਕੇ ਰੱਖਿਆ ਹੋਇਆ ਹੈ। ਗੁਰੂ ਦੀ ਸਿਖਿਆ ਦੁਆਰਾ (ਉਸ ਦੇ ਹਿਰਦੇ ਵਿਚੋਂ) ਅਗਿਆਨਪੁਣਾ ਖ਼ਤਮ ਹੋ ਗਿਆ ਹੈ (ਜਿਸ ਕਰਕੇ ਉਹ) ਅਗਿਆਨਤਾ ਰੂਪੀ ਕਰੜੇ ਕਿਵਾੜ ਖੁਲਾਉਣ ਵਾਲਾ (ਹੋ ਗਿਆ ਹੈ) ।੬।

(ਅਜਿਹੇ ਮਨੁੱਖ ਨੇ) ਹਉਮੈਂ ਮਾਰ ਕੇ (ਪ੍ਰਭੂ ਦਾ ਨਾਮ) ਮਨ ਵਿਚ ਵਸਾ ਲਿਆ ਹੈ (ਅਤੇ ਆਪਣਾ) ਚਿੱਤ ਸਦਾ ਗੁਰੂ ਦੇ ਚਰਣਾਂ ਵਿਚ ਲਾਇਆ (ਹੋਇਆ ਹੈ)। ਗੁਰੂ ਦੀ ਕਿਰਪਾ (ਦਾ ਸਦਕਾ ਉਸ ਦਾ) ਮਨ ਅਤੇ ਤਨ ਮੈਲ-ਰਹਿਤ ਹੋਇਆ ਹੈ (ਅਤੇ ਉਹ) ਨਿਰਮਲ ਨਾਮ ਨੂੰ ਧਿਆਉਣ ਵਾਲਾ (ਬਣ ਗਿਆ ਹੈ) ।੭।

(ਹੇ ਜੀਵ!) ਜੀਉਣਾ ਤੇ ਮਰਨਾ ਸਭ ਤੇਰੇ ਲਈ (ਬਣਿਆ) ਹੈ। ਜਿਸ (ਕਿਸੇ) ਨੂੰ (ਪਰਮਾਤਮਾ) ਬਖ਼ਸ਼ਿਸ਼ ਕਰ ਦੇਵੇ (ਉਸ ਨੂੰ ਨਾਮ ਰੂਪੀ) ਵਡਿਆਈ (ਭਾਵ ਸਿਫਤਿ ਸਲਾਹ ਕਰਨੀ) ਦੇਂਦਾ ਹੈ। ਨਾਨਕ (ਗੁਰੂ ਜੀ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਤੂੰ ਸਦਾ ਹੀ ਨਾਮ ਸਿਮਰ (ਜੋ ਤੇਰਾ) ਜੰਮਣ ਮਰਣ ਸਵਾਰਨ ਵਾਲਾ ਹੈ ।੮।੧।੨।

# ਅਰਥ ਭੇਦ ਅਤੇ ਨਿਰਣੈ

## ੧) ਕਰਮੁ ਹੋਵੈ ਸਤਿਗੁਰੂ ਮਿਲਾਏ ॥

ਇਸ ਪੰਗਤੀ ਵਿੱਚ 'ਕਰਮੁ' ਪਦ ਦੇ ਅਰਥ ਦੋ ਪ੍ਰਕਾਰ ਕੀਤੇ ਗਏ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ 'ਬਖਸ਼ਿਸ਼' ਅਤੇ ਬਾਕੀ ਸਮੂਹ ਟੀਕਾਕਾਰਾਂ ਨੇ 'ਸ਼ਬਦਾਰਥ' ਸਮੇਤ 'ਭਾਗ' ਕੀਤੇ ਹਨ।

**ਨਿਰਣੈ:** ਇਸ ਵਿੱਚ ਸ਼ੱਕ ਨਹੀਂ ਕਿ 'ਕਰਮੁ' ਦੇ ਅਰਥ 'ਫਜ਼ਲ, ਰਹਿਮਤ, ਮਿਹਰ ਬਖਸ਼ਿਸ਼' ਹਨ ਪਰ ਗੁਰਬਾਣੀ ਵਿੱਚ ਬਹੁਤੀ ਥਾਵਾਂ ਤੇ ਇਸ ਸ਼ਬਦ ਦੇ ਅਰਥ 'ਭਾਗ' ਹੀ ਹਨ; ਜਿਵੇਂ ਕਿ:-

**ੳ- ਜਿਸੁ ਕਰਮੁ ਖੁਲਿਆ, ਤਿਸੁ ਲਹਿਆ ਪੜਦਾ,**
**ਜਿਨਿ ਗੁਰ ਪਹਿ ਮੰਨਿਆ ਸੁਭਾਇ ॥** [ਪੰਨਾ ੧੦੦੨

**ਅ- ਕਰਮੁ ਜਿਸੁ ਕਉ ਧੁਰਹੁ ਲਿਖਿਆ, ਸੋਈ ਕਾਰ ਕਮਾਇ॥** [ਪੰਨਾ ੧੦੦੨

**ੲ- ਕਰਮੁ ਹੋਵੇ ਤਾ ਸਤਿਗੁਰੁ ਸੇਵੈ, ਸਹਜੇ ਹੀ ਸੁਖੁ ਪਾਇਦਾ ॥** [ਪੰਨਾ ੧੦੬੧

**ਸ- ਕਰਮੁ ਹੋਵੈ, ਗੁਰੁ ਭਗਤਿ ਦ੍ਰਿੜਾਏ ॥** [ਪੰਨਾ ੧੦੬੧

## ੨) ਹਉ ਵਾਰੀ ਜੀਉ ਵਾਰੀ, ਸਤਿਗੁਰ ਕੈ ਬਲਿਹਾਰਣਿਆ॥

ਸਮੂਹ ਟੀਕਾਕਾਰਾਂ ਨੇ ਇਸ ਪੰਗਤੀ ਦੇ ਅਰਥ 'ਮੈਂ ਕੁਰਬਾਨ, ਸਦਕੇ ਹਾਂ ਜੀ, ਆਪਣੇ ਸਤਿਗੁਰ ਤੋਂ ਬਲਿਹਾਰ ਜਾਂਦਾ ਹਾਂ ਜੀ' ਕੀਤੇ ਹਨ। ਪਰ ਜੇ ਬਾਕੀ ਸਮੂਹ ਅਸ਼ਟਪਦੀਆਂ ਦੀਆਂ 'ਰਹਾਉ' ਵਾਲੀਆਂ ਪੰਗਤੀਆਂ ਨੂੰ ਸਾਹਮਣੇ ਰਖੀਏ ਤਾਂ ਜਿਸ ਬਿਧੀ ਨਾਲ ਉਨ੍ਹਾਂ ਪੰਗਤੀਆਂ ਦੇ ਅਰਥ ਕੀਤੇ ਗਏ ਹਨ ਉਹੀ ਨੇਮ ਇਥੇ ਵਰਤਿਆ ਜਾਣਾ ਚਾਹੀਦਾ ਹੈ ਅਤੇ ਉਹ ਠੀਕ ਉਤਰਦਾ ਹੈ- ਮੈਂ ਵਾਰਨੇ ਹਾਂ ਜੀ ਵਾਰਨੇ (ਉਸ ਤੋਂ ਜਿਹੜਾ) ਸਤਿਗੁਰੂ ਤੋਂ ਬਲਿਹਾਰ ਜਾਣ ਵਾਲਾ ਹੈ। ਇਸ ਭਾਵ ਨੂੰ ਦ੍ਰਿੜ ਕਰਾਉਣ ਲਈ ਗੁਰਬਾਣੀ ਵਿਚੋਂ ਹੀ ਹੋਰ ਪਰਮਾਣ ਮਿਲਦੇ ਹਨ; ਜਿਵੇਂ ਕਿ-'ਹਉ ਬਲਿ ਜਾਵਾਂ ਦਿਨੁ ਰਾਤਿ, ਗੁਰ ਦੇਖਣਹਾਰੀਆ' ਆਪਣੇ ਗੁਰੂ ਤੋਂ ਕੁਰਬਾਨ ਜਾਣ ਵਾਲਾ, ਬਲਿਹਾਰੇ ਜਾਣ ਵਾਲਾ ਅਰਥ ਇਸ ਲਈ ਵਧੇਰੇ ਢੁਕਵਾਂ ਹੈ ਕਿਉਂਕਿ ਜੋ ਇਸ ਸ਼ਬਦ ਦੀ ਬਾਕੀ ਕਿਰਿਆ ਵੀ ਅਨਪੁਰਖ ਵਿਚ ਹੈ, ਉਤਮ ਪੁਰਖ ਵਿਚ ਨਹੀਂ।

## ੩) ਗੁਰਮਤੀ ਪਰਗਾਸੁ ਹੋਆ ਜੀ, ਅਨਦਿਨੁ ਹਰਿ ਗੁਣ ਗਾਵਣਿਆ ॥

'ਸੰਥਯਾ ਪੋਥੀ' ਦੇ ਕਰਤਾ ਭਾਈ ਵੀਰ ਸਿੰਘ ਜੀ ਨੇ ਇਸ ਪੰਗਤੀ ਵਿਚ ਆਏ 'ਜੀ' ਪਦ ਦੇ ਅਰਥ 'ਜੀਉ' (ਭਾਵ ਹਿਰਦਾ) ਕੀਤੇ ਹਨ ਜੋ ਕਿ ਢੁਕਵੇਂ ਨਹੀਂ, ਕਿਉਂ ਜੋ ਇਥੇ ਇਸ ਪਦ ਦੀ ਵਰਤੋਂ ਪਿਆਰ ਬੋਧਕ ਹੈ। ਜਿਵੇਂ 'ਹਉ ਵਾਰੀ ਜੀਉ ਵਾਰੀ, ਸਤਿਗੁਰ ਕੈ ਬਲਿਹਾਰਣਿਆ' ਵਿਚ 'ਜੀਉ' ਪਦ ਹੈ ਤਿਵੇਂ ਹੀ ਇਸ ਦੇ ਨਾਲ ਜੁੜੀ ਹੋਈ ਪੰਗਤੀ 'ਗੁਰਮਤੀ ਪਰਗਾਸੁ ਹੋਆ ਜੀ, ਅਨਦਿਨੁ ਹਰਿ ਗੁਣ ਗਾਵਣਿਆ' ਵਿਚ 'ਜੀ' ਪਦ ਵਰਤਿਆ ਗਿਆ ਹੈ।

**੪) ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥**
**ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥**

ਪਹਿਲੀ ਪੰਗਤੀ ਵਿਚ 'ਅਸੰਖਾ' ਅਤੇ ਦੂਜੀ ਵਿਚ 'ਵੇਖਾ' ਪਦਾਂ ਦਾ ਉਚਾਰਨ ਜੇਕਰ ਬਿੰਦੀ ਸਹਿਤ 'ਅਸੰਖਾਂ' ਅਤੇ 'ਵੇਖਾਂ' ਕੀਤਾ ਜਾਵੇ ਤਾਂ ਅਰਥ-ਵਿਵਸਥਾ ਬਦਲ ਜਾਂਦੀ ਹੈ। ਜੇ ਪੰਗਤੀ ਦਾ ਭਾਵ ਉਤਮ ਪੁਰਖ ਵਿਚ ਹੋਵੇ ਤਾਂ ਆਮ ਤੌਰ ਤੇ ਬਿੰਦੀ ਦਾ ਪਰਯੋਗ ਹੁੰਦਾ ਹੈ। ਇਕਠ ਵਾਚਕ ਨਾਵਾਂ ਵਿੱਚ ਕਾਵਿਕ ਸੁਮੇਲ ਨੂੰ ਮੁਖ ਰਖਦੇ ਹੋਏ ਭਾਵੇਂ ਕਈ ਥਾਵੇਂ ਬਿੰਦੀ ਦਾ ਉਚਾਰਨ ਹੋ ਜਾਂਦਾ ਹੈ ਪਰ ਆਮ ਤੌਰ ਤੇ ਬਿੰਦੀ ਰਹਿਤ ਹੀ ਹੁੰਦੇ ਹਨ।

'ਅਸੰਖਾ' ਪਦ ਦਾ ਉਚਾਰਨ ਜੇ ਬਿੰਦੀ ਰਹਿਤ ਕੀਤਾ ਜਾਵੇ ਤਾਂ ਬਹੁ ਵਚਨ ਦਾ ਲਖਾਇਕ ਰਹੇਗਾ ਅਤੇ ਬਿੰਦੀ ਸਹਿਤ ਵੀ ਉਹੀ ਅਰਥ ਦੇਵੇਗਾ। ਪਰ ਇਸ ਪੰਗਤੀ ਵਿੱਚ 'ਵਸਤੁ' ਪਦ, ਜੋ 'ਅਸੰਖਾ' ਤੋਂ ਪਹਿਲਾਂ ਆਇਆ ਹੈ, ਦਾ 'ਤ' ਔਂਕੜ ਸਹਿਤ ਹੋਣ ਕਾਰਨ ਇਕ ਵਚਨ ਨਾਵ ਦਾ ਸੂਚਕ ਹੈ; ਇਸ ਲਈ ਇਥੇ 'ਅਸੰਖਾ ਵਸਤੂਆਂ' ਵਾਲੇ ਅਰਥ ਨਹੀਂ ਨਿਕਲਦੇ। ਵਸਤੂ ਇਕ ਹੈ ਪਰ ਉਹ ਅਣਗਿਣਤ ਹੈ, ਭਾਵ ਅਮੁੱਕ ਹੈ।

ਗੁਰਬਾਣੀ ਵਿਚੋਂ 'ਅਸੰਖਾ' ਪਦ ਦੀ ਵਰਤੋਂ ਜਪੁਜੀ, ਸੋਦਰੁ ਅਤੇ ਰਾਗ ਆਸਾ ਤੋਂ ਇਲਾਵਾ ਕੇਵਲ ਰਾਗ ਦੇਵਗੰਧਾਰੀ ਮਹਲਾ ੫ ਘਰੁ ੫ ਪੰਨਾ ੫੩੪ ਉਤੇ ਹੇਠ ਲਿਖੀ ਪੰਗਤੀ ਵਿੱਚ ਕੀਤੀ ਹੋਈ ਇਉਂ ਮਿਲਦੀ ਹੈ:-

**ਖੋਜ ਅਸੰਖਾ ਅਨਿਕ ਪੰਥਾ, ਬਿਨੁ ਗੁਰ ਨਹੀ ਪਹੂਚਾ॥** [ਪੰਨਾ ੫੩੪

ਭਾਵ ਬੇਅੰਤ ਖੋਜ ਕੀਤੀ, ਅਨੇਕਾਂ (ਧਰਮ) ਮਾਰਗ ਵੇਖੇ (ਪਰ) ਗੁਰੂ ਤੋਂ ਬਿਨਾ (ਸਭ ਤੋਂ ਉਚੇ ਮੋਹਨ ਕੋਲ) ਨਹੀਂ ਪਹੁੰਚਿਆ ਜਾ ਸਕਦਾ। ਸੋ ਇਸ ਪੰਗਤੀ ਵਿਚ ਵੀ 'ਅਸੰਖਾ' ਤੇ 'ਪੰਥਾ' ਦੋਵੇਂ ਪਦ ਬਿੰਦੀ ਰਹਿਤ ਉਚਾਰਨੇ ਹੀ ਠੀਕ ਹਨ।

**੫) ਸਚਾ ਸਾਹਿਬੁ ਸਚੀ ਨਾਈ ॥**
**ਗੁਰਪਰਸਾਦੀ ਮੰਨਿ ਵਸਾਈ ॥**

ਟੀਕਾਕਾਰਾਂ ਨੇ ਇਸ ਪੰਗਤੀ ਵਿੱਚ 'ਸਚੀ ਨਾਈ' ਤੇ 'ਮੰਨਿ ਵਸਾਈ' ਦੇ ਅਰਥ ਵਖੋ ਵਖ ਕੀਤੇ ਹਨ:-

੧- ਸਚੀ ਵਡਿਆਈ। [ਸੰ.ਪੋ. ਅਤੇ ਦਰਪਣ
੨- ਸਚੇ ਨਾਮ ਕਰਕੇ। [ਸ਼ਬਦਾਰਥ

*ਮੰਨਿ ਵਸਾਈ-*

੧- ਮਨ ਮੈ ਵਸਾਈ ਹੈ। [ਫ.ਸ.
੨- ਮਨ ਵਿਚ ਵਸਾਈਦੀ ਹੈ। [ਸੰ.ਪੋ.
੩- ਮਨ ਵਿੱਚ ਟਿਕਾਈ ਰੱਖ। [ਦਰਪਣ
੪- ਮਨ ਵਿਚ ਆ ਵਸਦੀ ਹੈ। [ਸੰ.ਸ.

ਜਿਹੜੇ ਸੱਜਣ 'ਵਸਾਈ' ਦਾ ਉਚਾਰਨ ਬਿੰਦੀ ਸਹਿਤ 'ਵਸਾਈਂ' ਕਰਦੇ ਹਨ ਉਹ ਇਸ ਦੇ ਅਰਥ 'ਮਨ ਵਿਚ ਵਸਾਵਾਂ' ਕਰਦੇ ਹਨ ਜੋ ਕਿ ਠੀਕ ਨਹੀਂ ਫਬਦੇ।

**੬) ਜੀਵਣੁ ਮਰਣਾ ਸਭੁ ਤੁਧੈ ਤਾਈ ॥**

ਇਸ ਪੰਗਤੀ ਦੇ ਅਰਥ ਵੀ ਦੋ ਤਰ੍ਹਾਂ ਹੀ ਪ੍ਰਚਲਤ ਹਨ:-

੧- ਹੇ ਪਰਮੇਸ਼ਰ ਜੀਵਣ ਮਰਣਾ ਸਭ ਤੇਰੇ ਤਾਈਂ ਅਰਪਣ ਕੀਆ ਹੂਆ ਹੈ ਭਾਵ ਇਹ ਕਿ ਜਬ ਤਕ ਹਮ ਜੀਵਤੇ ਹੈਂ, ਮਰਣ ਪ੍ਰਯੰਤ ਤੇਰਾ ਹੀ ਸਿਮਰਣ ਕਰੇਂਗੇ। [ਫ.ਸ.

੨- (ਹੇ ਪ੍ਰਭੂ! ਜੀਵਾਂ ਦਾ) ਜੀਊਣਾ (ਜੀਵਾਂ ਦੀ ਮੌਤ) ਸਭ ਤੇਰੇ ਵਸ ਵਿਚ ਹੈ। [ਦਰਪਣ

੩- ਹੇ ਪ੍ਰਭੂ! ਮਹਾਂਪੁਰਖਾਂ ਦਾ ਜਿਊਣਾ ਤੇ ਮਰਣਾ ਸਾਰਾ ਤੇਰੇ ਤਾਈਂ ਅਰਥਾਤ ਤੇਰੇ ਗੋਚਰੇ ਹੈ। ਯਥਾ 'ਆਖਾ ਜੀਵਾ ਵਿਸਰੈ ਮਰ ਜਾਉ॥' ਜੇਕਰ ਤੇਰੇ ਨਾਮ ਨੂੰ ਜਪਦੇ ਰਹਿਣ ਨਾਲ ਜੀਉਂਦੇ ਹਨ, ਜੇਕਰ ਤੇਰਾ ਨਾਮ ਭੁਲ ਜਾਵੇ ਤਾਂ ਗੁਰਮੁਖਾਂ ਦਾ ਮਰਨਾ ਹੁੰਦਾ ਹੈ। ਅਥਵਾ, ਜਿਨ੍ਹਾਂ ਨੇ ਜੀਵਤ ਭਾਵ ਤੋਂ ਮਰਨਾ ਕੀਤਾ ਹੈ ਉਹ ਸਾਰੇ ਤੁਧੈ ਤਾਈਂ-ਤੇਰੇ ਤਾਈਂ ਪ੍ਰਾਪਤ ਹੋਏ ਹਨ। [ਸਿੰ.ਸ.

**ਨਿਰਣੈ:** 'ਤੁਧੈ ਤਾਈ' ਦੇ ਅਰਥ 'ਤੇਰੇ ਤਾਈਂ, ਤੇਰੇ ਤੱਕ, ਤੇਰੇ ਪਾਸ, ਤੇਰੇ ਹੱਥ ਵਿੱਚ, ਤੇਰੇ ਵਸ ਵਿੱਚ ਗੋਚਰਾ ਕੀਤੇ ਜਾ ਸਕਦੇ ਹਨ। ਇਥੇ ਜੀਵਤ ਭਾਵ ਤੋਂ ਮਰਨ ਵਾਲਾ ਕੋਈ ਪ੍ਰਕਰਣ ਨਹੀਂ ਚਲ ਰਿਹਾ। ਪਾਠਕਾਂ ਦੇ ਮਨ ਵਿੱਚ ਇਹ ਸ਼ੰਕਾ ਵੀ ਉਤਪੰਨ ਹੋ ਸਕਦੀ ਹੈ ਕਿ ਅਕਾਲ ਪੁਰਖ ਦੇ ਵੱਸ ਵਿਚ ਕੇਵਲ ਜੀਵਣ ਮਰਣਾ ਹੀ ਨਹੀਂ, ਸਭ ਕੁਝ ਹੈ। ਅਕਾਲ ਪੁਰਖ ਜੀ ਨੇ ਅਨੇਕ ਸ਼ਕਤੀਆਂ ਵੰਡੀਆਂ ਹੋਈਆਂ ਹਨ ਪਰ ਜੰਮਣਾ ਮਰਣਾ ਆਪਣੇ ਹੱਥ ਵਿੱਚ ਭਾਵ ਹੁਕਮ ਵਿਚ ਰਖਿਆ ਹੈ ਜਿਵੇਂ ਕਿ 'ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ॥' (ਪੰਨਾ ੪੭੨)। ਠੇਠ ਪੰਜਾਬੀ ਵਿੱਚ 'ਤੁਧੈ ਤਾਈ' ਦਾ ਅਰਥ 'ਤੇਰੇ ਲਈ' ਹੈ। ਇਸ ਸਾਰੇ ਸ਼ਬਦ ਵਿੱਚ ਇਕ ਪੰਗਤੀ ਵੀ ਵਾਹਿਗੁਰੂ ਜੀ ਨੂੰ ਸੰਬੋਧਨ ਰੂਪ ਵਿੱਚ ਨਹੀਂ ਵਰਤੀ ਹੋਈ। ਸੋ ਇਥੇ ਜੀਵ ਤਾਈਂ ਸੰਬੋਧਨ ਰੂਪ ਵਿਚ ਉਪਦੇਸ਼ ਦਿੱਤਾ ਹੈ।

**੭) ਜਿਸੁ ਬਖਸੈ ਤਿਸੁ ਦੇਇ ਵਡਿਆਈ ॥**

ਇਸ ਪੰਗਤੀ ਵਿਚ 'ਬਖਸੈ' ਦਾ ਉਚਾਰਨ ਬਿੰਦੀ ਸਹਿਤ 'ਬਖਸ਼ੈਂ' ਕਰਨਾ ਠੀਕ ਨਹੀਂ ਕਿਉਂਕਿ ਇਹ ਰੂਪ ਆਦਿ ਬੀੜ ਵਿਚ ਲਗਭਗ ੪੫ ਥਾਵਾਂ ਤੇ ਵਰਤਿਆ ਹੋਇਆ ਮਿਲਦਾ ਹੈ ਤੇ ਉਚਾਰਨ ਬਿੰਦੀ ਰਹਿਤ ਹੀ ਕੀਤਾ ਜਾਂਦਾ ਹੈ। ਜਪੁਜੀ ਸਾਹਿਬ ਵਿਚ ਰੋਜ਼ ਪਾਠ ਕੀਤਾ ਜਾਂਦਾ ਹੈ-'ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥' ਹਾਂ, ਜੇ 'ਬਖਸਹਿ' ਸ਼ਬਦ ਸਰੂਪ ਹੁੰਦਾ ਤਾਂ ਉਚਾਰਨ ਜ਼ਰੂਰ ਬਿੰਦੀ ਸਹਿਤ 'ਬਖਸਹਿਂ' ਕਰਨਾ ਉਚਿਤ ਸੀ।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦੀ ਕਿਰਪਾ ਦਾ ਸਦਕਾ ਸਤਿਗੁਰੂ ਜੀ ਦਾ ਮਿਲਾਪ ਵੱਡੇ ਭਾਗਾਂ ਨਾਲ ਹੁੰਦਾ ਹੈ ਜਿਸ ਤੋਂ ਜਗਿਆਸੂ ਦਾ ਸ਼ਬਦ ਸੁਰਤਿ ਨਾਲ ਪਰਚਾ ਪੈਂਦਾ ਹੈ। ਲਗਾਤਾਰ ਸ਼ਬਦ ਅਭਿਆਸ

ਨਾਲ 'ਹਿਰਦੇ ਪ੍ਰਗਾਸੁ ਗਿਆਨ, ਗੁਰ ਗੰਮਿਤ, ਗਗਨ ਮੰਡਲ ਮਹਿ ਧਿਆਨਾਨਾ' (ਪੰ. ੩੩੯) ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ। ਫਿਰ ਜਗਿਆਸੂ ਦਿਨ ਰਾਤ ਗੁਰਬਾਣੀ ਦਾ ਜਾਪ, ਗੁਰਬਾਣੀ ਦੀ ਸੰਗਤ, ਗੁਰੂ ਦੀ ਸੇਵਾ, ਨਾਮ ਰੰਗ ਵਿਚ ਰੱਤਾ ਹੋਇਆ ਪ੍ਰੇਮਾ ਭਗਤੀ ਕਰਨ ਵਾਲਾ ਬਣਿਆ ਰਹਿੰਦਾ ਹੈ।

ਦੂਜੇ ਪਾਸੇ ਸੰਕੇਤ ਮਾਤਰ ਮਾਇਆ ਦੀ ਲਪੇਟ ਵਿੱਚ ਆਏ ਮਨ ਦੀ ਦਸ਼ਾ ਦਾ ਵਰਣਨ ਹੈ ਕਿ ਇਸ ਨੂੰ ਪਾਪ ਪੁੰਨ ਦੀ ਸੋਝੀ ਨਹੀਂ। ਇਹ ਸਾਈਂ ਦੇ ਰਸਤੇ ਦਾ ਜਾਣੂ ਨਾ ਹੋਣ ਕਾਰਨ ਭਰਮ ਵਿਚ ਭਟਕਦਾ ਹੋਇਆ ਜੰਮਣ ਮਰਣ ਦੇ ਠੇਡੇ ਖਾਂਦਾ ਰਹਿੰਦਾ ਹੈ। ਨਾਮ ਅਮੋਲਕ ਵਸਤੂ ਇਸ ਕਾਇਆ ਵਿਚ ਹੀ ਹੈ ਪਰ ਗੁਰੂ ਦੇ ਮਿਲਾਪ ਅਤੇ ਉਸ ਦੀ ਮਿਹਰ ਤੋਂ ਬਿਨਾ ਇਹ ਅਮੋਲਕ ਵਸਤੂ ਉਪਲਬਧ ਨਹੀਂ ਹੁੰਦੀ। ਨਾਮ ਸਿਮਰਨ ਤੋਂ ਬਿਨਾਂ ਮਨੁੱਖ ਆਪਣੇ ਜਨਮ ਮਰਣ ਨੂੰ ਸੰਵਾਰਨ ਵਾਲਾ ਕਦਾ-ਚਿਤ ਨਹੀਂ ਬਣ ਸਕਦਾ। ਸਿਧਾਂਤ ਇਹ ਹੈ ਕਿ ਨਾਮ ਦੀ ਵਡਿਆਈ ਵਾਹਿਗੁਰੂ ਜੀ ਦੇ ਆਪਣੇ ਹੱਥ ਵਿੱਚ ਹੈ, ਜਿਸ ਨੂੰ ਬਖਸ਼ ਦੇਵੇ ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ।

**ਮਾਝ ਮਹਲਾ ੩ ॥ ਮੇਰਾ ਪ੍ਰਭੁ ਨਿਰਮਲੁ, ਅਗਮ ਅਪਾਰਾ॥ ਬਿਨੁ ਤਕੜੀ, ਤੋਲੈ ਸੰਸਾਰਾ ॥ ਗੁਰਮੁਖਿ ਹੋਵੈ ਸੋਈ ਬੂਝੈ, ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਹਰਿ ਕਾ ਨਾਮੁ ਮੰਨਿ ਵਸਾਵਣਿਆ ॥ ਜੋ ਸਚਿ ਲਾਗੇ ਸੇ ਅਨਦਿਨੁ ਜਾਗੇ, ਦਰਿ ਸਚੈ ਸੋਭਾ ਪਾਵਣਿਆ ॥੧॥ਰਹਾਉ॥ ਆਪਿ ਸੁਣੈ ਤੈ ਆਪੇ ਵੇਖੈ ॥ ਜਿਸ ਨੋ ਨਦਰਿ ਕਰੇ, ਸੋਈ ਜਨੁ ਲੇਖੈ ॥ ਆਪੇ ਲਾਇ ਲਏ ਸੋ ਲਾਗੈ, ਗੁਰਮੁਖਿ ਸਚੁ ਕਮਾਵਣਿਆ ॥੨॥ ਜਿਸੁ ਆਪਿ ਭੁਲਾਏ, ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥ ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ, ਪੂਰੈ ਕਰਮਿ ਮਿਲਾਵਣਿਆ ॥੩॥ ਪੇਈਅੜੈ, ਧਨ ਅਨਦਿਨੁ ਸੁਤੀ ॥ ਕੰਤਿ ਵਿਸਾਰੀ ਅਵਗਣਿ ਮੁਤੀ ॥ ਅਨਦਿਨੁ ਸਦਾ ਫਿਰੈ ਬਿਲਲਾਂਦੀ, ਬਿਨੁ ਪਿਰ ਨੀਦ ਨ ਪਾਵਣਿਆ ॥੪॥**

**ਪੇਈਅੜੈ, ਸੁਖਦਾਤਾ ਜਾਤਾ ॥ ਹਉਮੈ ਮਾਰਿ, ਗੁਰ ਸਬਦਿ ਪਛਾਤਾ ॥ ਸੇਜ ਸੁਹਾਵੀ, ਸਦਾ ਪਿਰੁ ਰਾਵੈ, ਸਚੁ ਸੀਗਾਰੁ ਬਣਾਵਣਿਆ ॥੫॥ ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ, ਤਿਸੁ ਗੁਰੂ ਮਿਲਾਏ ॥ ਕਿਲਬਿਖ ਕਾਟਿ ਸਦਾ ਜਨ ਨਿਰਮਲ, ਦਰਿ ਸਚੈ ਨਾਮਿ ਸੁਹਾਵਣਿਆ**

**॥੬॥ ਲੇਖਾ ਮਾਗੈ, ਤਾ ਕਿਨਿ ਦੀਐ ॥ ਸੁਖੁ ਨਾਹੀ, ਫੁਨਿ ਦੂਐ ਤੀਐ ॥ ਆਪੇ ਬਖਸਿ ਲਏ ਪ੍ਰਭੁ ਸਾਚਾ, ਆਪੇ ਬਖਸਿ ਮਿਲਾਵਣਿਆ ॥੭॥ ਆਪਿ ਕਰੇ, ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥ ਨਾਨਕ, ਨਾਮੁ ਮਿਲੈ ਵਡਿਆਈ, ਆਪੇ ਮੇਲਿ ਮਿਲਾਵਣਿਆ ॥੮॥੨॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** 'ਣਿਆ' ਪਿਛੇਤਰ ਵਾਲੇ ਸਾਰੇ ਸ਼ਬਦ ਨਾਸਕੀ ਹਨ। ਹਉਂ, ਨੀਂਦ, ਸੀਂਗਾਰ, ਮਾਂਗੈ।

**ਪਦ ਅਰਥ:** ਨਿਰਮਲੁ-ਪਵਿੱਤਰ। ਅਗਮ-ਪਹੁੰਚ ਤੋਂ ਪਰੇ। ਅਪਾਰਾ-ਪਾਰ ਤੋਂ ਰਹਿਤ। ਗੁਣੀ-ਸਿਫਤਾਂ ਵਾਲੇ ਪ੍ਰਭੂ ਵਿੱਚ। ਕਹਿ-ਆਖ ਕੇ।੧।

ਸਚਿ-ਸਦਾ ਥਿਰ ਪ੍ਰਭੂ ਵਿਚ। ਦਰਿ-ਦਰ ਤੇ।੧।ਰਹਾਉ।

ਤੈ-ਤੇ, ਅਤੇ। ਕਿਥੈ ਹਥੁ ਪਾਏ-ਇਹ ਮੁਹਾਵਰਾ ਹੈ, ਕਿਥੇ ਰਸਾਈ ਕਰੇ। ਲੇਖੈ-ਲੇਖੇ ਵਿਚ, ਪਰਵਾਨ।੨।

ਪੂਰੈ ਕਰਮਿ-ਪੂਰੇ ਭਾਗਾਂ ਨਾਲ।੩।

ਪੇਈਅੜੈ-ਪੇਕੇ ਘਰ ਵਿਚ (ਭਾਵ ਇਸ ਸੰਸਾਰ ਵਿਚ)। ਧਨ-ਜੀਵ ਰੂਪ ਇਸਤਰੀ। ਕੰਤਿ-ਪਤੀ ਨੇ। ਅਵਗਣਿ ਮੁਤੀ-ਅਵਗਣਾਂ ਕਰਕੇ ਛੱਡ ਦਿੱਤੀ ਹੈ। ਬਿਲਲਾਦੀ-ਰੋਂਦੀ ਕੁਲਾਉਂਦੀ, ਵਿਲਕਦੀ ਹੈ।੪।

ਜਾਤਾ-ਪਛਾਣਿਆ। ਸਬਦਿ-ਸ਼ਬਦ ਵਿੱਚ। ਸੇਜ-ਹਿਰਦਾ ਰੂਪੀ ਸੇਜ। ਸੁਹਾਵੀ-ਸੋਹਣੀ। ਰਾਵੈ-ਮਾਣਦੀ ਹੈ। ਸਚੁ-ਸਦਾ ਕਾਇਮ ਰਹਿਣ ਵਾਲਾ।੫।

ਕਿਲਬਿਖ ਕਾਟਿ-ਪਾਪ ਕਟ ਕੇ। ਨਾਮਿ-ਨਾਮ ਵਿੱਚ।੬।

ਕਿਨਿ-ਕਿਸ ਪਾਸੋਂ। ਫੁਨਿ-ਫਿਰ। ਦੂਐ ਤੀਐ-ਦੂਜੇ ਤੀਜੇ ਵਿੱਚ ਭਾਵ ਲੇਖਾ ਦੇਣ ਵਿੱਚ। ਬਖਸਿ-ਬਖਸ਼ ਕੇ।੭।

ਤੈ-ਅਤੇ। ਮੇਲਿ-ਮਿਲਾਪ ਵਿੱਚ।੮।

**ਅਰਥ:** ਮੇਰਾ ਪ੍ਰਭੂ (ਅਤਿ) ਪਵਿੱਤਰ, ਪਹੁੰਚ ਤੋਂ ਪਰੇ, ਪਾਰ ਤੋਂ ਰਹਿਤ (ਸਰੂਪ ਵਾਲਾ) ਹੈ। (ਉਹ) ਬਿਨਾ ਤਕੜੀ (ਤਰਾਜੂ) ਤੋਂ ਸਾਰੇ ਸੰਸਾਰ ਨੂੰ ਤੋਲ ਰਿਹਾ ਹੈ (ਭਾਵ ਹਰੇਕ ਦੀ ਚੰਗੀ ਮੰਦੀ ਕਰਣੀ ਵੇਖ ਰਿਹਾ ਹੈ)। (ਪਰ) ਇਸ ਭੇਦ ਨੂੰ ਜੋ ਗੁਰਮੁਖ (ਬ੍ਰਿਤੀ ਵਾਲਾ ਹੋਵੇ) ਉਹੀ ਬੁਝ ਸਕਦਾ ਹੈ (ਕਿ ਪ੍ਰਭੂ) ਦੇ ਗੁਣ ਆਖ ਕੇ ਗੁਣੀ (ਸਿਫਤ਼ਾਂ ਵਾਲੇ ਪ੍ਰਭੂ ਵਿਚ) ਲੀਨ ਹੋਣ ਨਾਲ (ਬਣ ਸਕੀਦਾ ਹੈ)।੧।

ਮੈਂ ਵਾਰੀ ਹਾਂ ਜੀ ਵਾਰੀ (ਉਨ੍ਹਾਂ ਤੋਂ ਜੋ) ਹਰੀ ਦਾ ਨਾਮ ਮਨ ਵਿਚ ਵਸਾਉਣ ਵਾਲੇ ਹਨ। ਜਿਹੜੇ (ਜਗਿਆਸੂ) ਸਚ ਵਿਚ ਲਗੇ (ਹੋਏ ਹਨ) ਉਹ ਦਿਨ ਰਾਤ ਜਾਗ ਰਹੇ ਹਨ (ਅਤੇ) ਸਾਰੇ

ਪ੍ਰਭੂ ਦੇ ਦਰ ਉਤੇ ਸੋਭਾ ਪਾਉਣ ਵਾਲੇ (ਬਣਦੇ ਹਨ)।੧।ਰਹਾਉ।

(ਉਹ ਪ੍ਰਭੂ ਸੇਵਕ ਦੀ ਬਿਰਥਾ) ਆਪ ਹੀ ਸੁਣਦਾ ਹੈ ਤੇ ਆਪ ਹੀ ਵੇਖਦਾ ਹੈ ਭਾਵ ਸਾਰ ਲੈਂਦਾ ਹੈ। ਜਿਸ ਨੂੰ (ਆਪਣੀ ਮਿਹਰ ਦੀ) ਨਜ਼ਰ ਕਰ ਦੇਵੇ ਉਹੀ ਸੇਵਕ ਲੇਖੇ ਵਿਚ (ਪੈਂਦਾ ਹੈ, ਭਾਵ ਪਰਵਾਨ ਹੁੰਦਾ ਹੈ)। ਜਿਸ ਨੂੰ (ਉਹ) ਆਪ (ਆਪਣੇ ਪਾਸੇ) ਲਾ ਲੈਂਦਾ ਹੈ, ਉਹੀ (ਉਸ ਦੀਆਂ ਸਿਫਤਾਂ ਵਿੱਚ) ਪਰਚਦਾ ਹੈ (ਅਤੇ) ਗੁਰੂ ਦੁਆਰਾ ਸਚ ਕਮਾਉਣ ਵਾਲਾ (ਭਾਵ ਨਾਮ, ਕਮਾਈ ਕਰਨ ਵਾਲਾ ਬਣਦਾ ਹੈ।੨।

ਜਿਸ ਮਨੁੱਖ ਨੂੰ (ਪ੍ਰਭੂ) ਆਪ ਭੁਲਾ ਦੇਵੇ, ਉਹ (ਮਨੁੱਖ) ਕਿਥੇ ਹੱਥ ਪਾਵੇ? (ਕਿਥੇ ਪਹੁੰਚੇ ਅਥਵਾ ਰਸਾਈ ਕਰੇ? ਪਰ ਜੋ) ਪੂਰਬਲੇ (ਜਨਮਾਂ ਦਾ) ਲਿਖਿਆ (ਹੋਇਆ ਲੇਖ ਹੈ) ਉਹ (ਕਿਸੇ ਪਾਸੋਂ) ਮਿਟਾਇਆ ਨਹੀਂ ਜਾ ਸਕਦਾ। ਜਿਨ੍ਹਾਂ (ਮਨੁੱਖਾਂ) ਨੂੰ ਸੱਚਾ ਗੁਰੂ ਮਿਲਿਆ ਹੈ ਉਹ ਵੱਡੇ ਭਾਗਾਂ ਵਾਲੇ ਹਨ (ਗੁਰੂ ਨੂੰ) ਪੂਰੇ ਭਾਗਾਂ ਨਾਲ (ਪ੍ਰਭੂ ਆਪ ਹੀ) ਮਿਲਾਉਣ ਵਾਲਾ (ਬਣਦਾ ਹੈ)।੩।

(ਜਿਹੜੀ ਜੀਵ) ਰੂਪ ਇਸਤਰੀ ਪੇਕੇ ਘਰ (ਭਾਵ ਇਸ ਸੰਸਾਰ) ਵਿਚ ਦਿਨ ਰਾਤ (ਮਾਇਆ ਮੋਹ ਦੀ ਨੀਂਦ ਵਿਚ) ਸੁਤੀ (ਪਈ) ਹੈ, (ਉਹ) ਪ੍ਰਭੂ ਪਤੀ ਨੇ ਵਿਸਾਰ ਦਿਤੀ ਹੈ (ਅਤੇ) ਅਵਗੁਣਾਂ ਕਰਕੇ ਛੱਡ ਦਿਤੀ ਹੈ। ਉਹ ਦਿਨ ਰਾਤ ਸਦਾ ਰੋਂਦੀ ਤੇ ਕੁਰਲਾਉਂਦੀ ਰਹਿੰਦੀ ਹੈ, ਪਤੀ (ਮਿਲਾਪ ਤੋਂ) ਬਿਨਾਂ (ਉਹ ਸੁਖ ਦੀ) ਨੀਂਦ (ਪਾਉਣ) ਤੇ (ਸਾਉਣ) ਵਾਲੀ ਨਹੀਂ (ਬਣ ਸਕਦੀ)।੪।

(ਜਿਸ ਜੀਵ-ਇਸਤਰੀ ਨੇ) ਪੇਕੇ ਘਰ (ਭਾਵ ਇਮ ਸੰਸਾਰ) ਅੰਦਰੋਂ ਹਉਮੈ ਮਾਰ ਕੇ ਗੁਰੂ ਸ਼ਬਦ ਦੁਆਰਾ (ਪ੍ਰਭੂ-ਪਤੀ ਨੂੰ) ਪਛਾਣ ਲਿਆ ਹੈ, (ਉਸ ਦੀ ਹਿਰਦੇ ਰੂਪੀ) ਸੇਜ ਸੋਭਦੀ ਹੈ (ਕਿਉਂਕਿ ਉਹ) ਸਦਾ ਪਤੀ ਨੂੰ ਭੋਗਦੀ ਹੈ (ਭਾਵ ਮਿਲਾਪ ਦਾ ਰੰਗ ਮਾਣਦੀ ਹੈ ਅਤੇ) ਸਚ ਰੂਪ (ਨਾਮ) ਨੂੰ ਸ਼ਿੰਗਾਰ ਬਣਾਉਣ ਵਾਲੀ (ਬਣਦੀ ਹੈ)।੫।

ਪ੍ਰਭੂ ਨੇ ਚੌਰਾਸੀ ਲਖ (ਜੂਨਾਂ ਵਿਚ) ਜੀਵ ਪੈਦਾ ਕੀਤੇ ਹਨ। (ਪਰ) ਜਿਸ ਉਤੇ (ਉਹ ਆਪਣੀ) ਦਇਆ ਦ੍ਰਿਸ਼ਟੀ) ਕਰ ਦੇਵੇ, ਉਸ ਨੂੰ ਹੀ ਗੁਰੂ ਮਿਲਾਉਂਦਾ ਹੈ। (ਉਹ) ਜਨ (ਗੁਰੂ ਦੀ ਕਿਰਪਾ ਨਾਲ ਸਾਰੇ) ਪਾਪ ਕਟ ਕੇ (ਭਾਵ ਦੂਰ ਕਰਕੇ) ਸਦਾ (ਲਈ ਪਵਿਤਰ ਹੋ ਜਾਂਦਾ ਹੈ ਅਤੇ ਪ੍ਰਭੂ ਦੇ) ਦਰ ਉਤੇ ਸਚੇ ਨਾਮ (ਦੀ ਬਰਕਤ) ਨਾਲ ਸੋਭਾ ਪਾਉਣ ਵਾਲਾ (ਬਣ ਜਾਂਦਾ ਹੈ)।੬।

(ਜੇ ਪ੍ਰਭੂ ਕੀਤੇ ਕਰਮਾਂ ਦਾ ਲੇਖਾ) ਹਿਸਾਬ ਮੰਗੇ ਤਾਂ ਕਿਸ ਪਾਸੋਂ ਦਿੱਤਾ ਜਾ ਸਕਦਾ ਹੈ? (ਭਾਵ ਕੌਣ ਦੇ ਸਕਦਾ ਹੈ?)। (ਫਿਰ) ਦੂਜੇ ਤੀਜੇ (ਭਾਵ ਲੇਖਾ ਦੇਣ) ਵਿਚ ਸੁੱਖ ਨਹੀਂ ਮਿਲਦਾ। (ਹਾਂ, ਜੇ ਉਹ) ਸੱਚਾ ਪ੍ਰਭੂ ਆਪ ਹੀ ਬਖਸ਼ ਲਵੇ (ਤਾਂ ਛੁਟਕਾਰਾ ਹੋ ਸਕਦਾ ਹੈ ਕਿਉਂਕਿ ਉਹ) ਆਪੇ ਹੀ ਬਖਸ਼ ਕੇ (ਆਪਣੇ ਨਾਲ) ਮਿਲਾਉਣ ਵਾਲਾ ਹੈ।੭।

(ਪ੍ਰਭੂ ਸਭ ਵਿਚ ਵਰਤ ਕੇ ਸਭ ਕੁਝ) ਆਪ ਹੀ ਕਰ ਰਿਹਾ ਹੈ ਅਤੇ ਆਪ (ਹੀ ਹੋਰਨਾਂ ਤੋਂ) ਕਰਵਾ ਰਿਹਾ ਹੈ। ਪੂਰੇ ਗੁਰੂ ਦੇ ਸ਼ਬਦ ਦੁਆਰਾ (ਆਪ ਹੀ ਆਪਣੇ ਨਾਲ) ਮਿਲ ਰਿਹਾ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਜਗਿਆਸੂ) ਨੂੰ ਨਾਮ ਰੂਪ ਵਡਿਆਈ ਮਿਲਦੀ ਹੈ (ਉਸ ਨੂੰ) ਪ੍ਰਭੂ ਆਪ ਹੀ ਗੁਰੂ ਨਾਲ ਮੇਲ ਕੇ (ਆਪਣੇ ਨਾਲ) ਮਿਲਾਉਣ ਵਾਲਾ (ਰੂਪ ਬਣ ਜਾਂਦਾ ਹੈ)।੮।੨।੩।

## ਸਾਰੰਸ਼ ਅਤੇ ਸਿਧਾਂਤ

ਬੇਅੰਤ ਪ੍ਰਭੂ ਨਿਰਮਲ ਹੈ। ਉਹ ਜੀਆਂ ਦੀ ਸ਼ੁਭ ਅਸ਼ੁੱਭ ਕਰਣੀ ਨੂੰ ਜਾਂਚ ਰਿਹਾ ਹੈ। ਸੱਚੇ ਦਰਬਾਰ ਵਿਚ ਉਹੀ ਪੁਰਸ਼ ਸੋਭਾ ਪਾਉਂਦੇ ਹਨ ਜਿਹੜੇ ਦਿਨ ਰਾਤ ਸੱਚ ਵਿਚ ਲਗੇ ਰਹਿੰਦੇ ਹਨ। ਅਜਿਹੇ ਜੀਵ ਦਰਗਾਹ ਵਿਚ ਕਬੂਲ ਹੋ ਜਾਂਦੇ ਹਨ। ਪਰ ਜਿਹੜੇ ਜੀਵ ਵਾਹਿਗੁਰੂ ਜੀ ਤੋਂ ਬੇਮੁਖ ਹੁੰਦੇ ਹਨ ਉਹ ਇਥੇ ਉਥੇ ਖੁਆਰ ਹੀ ਹੋਂਦੇ ਰਹਿੰਦੇ ਹਨ। ਜੇ ਜੀਵ ਦੇ **ਕਰਮਾਂ ਦੀ** ਗਿਣਤੀ ਕੀਤੀ ਜਾਏ ਤਾਂ ਇਸ ਦੇ ਛੁਟਕਾਰੇ ਲਈ ਕੋਈ ਗੁੰਜਾਇਸ਼ ਨਹੀਂ ਨਿਕਲੇਗੀ ਕਿਉਂਕਿ ਇਹ ਅਉਗਣਾਂ ਨਾਲ ਭਰਿਆ ਹੋਇਆ ਹੈ। ਇਸ ਲਈ ਜੀਵ ਪਰਮੇਸ਼ਰ ਦੇ ਚਰਨਾਂ ਵਿੱਚ ਬੇਨਤੀ ਕਰਦਾ ਰਹੇ:-

**ਗਣਤੀ ਗਣੀ ਨ ਛੂਟੈ ਕਤਹੂ, ਕਾਚੀ ਦੇਹ ਇਆਣੀ ॥**
**ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ, ਤੇਰੀ ਬਖਸਿ ਨਿਰਾਲੀ ॥** [ਪੰਨਾ ੭੪੮

ਸੰਸਾਰ ਸਾਗਰ ਤੋਂ ਤਰਨਾ ਕਰਣੀ ਦੇ ਆਧਾਰ ਤੇ ਹੁੰਦਾ ਹੈ, ਜੇ ਕਰਣੀ ਦਾ ਹੰਕਾਰ ਹੋਵੇ ਤਾਂ ਉਹ ਕਰਣੀ ਵੀ ਮਨੁੱਖ ਨੂੰ ਲੈ ਡੁੱਬਦੀ ਹੈ। ਇਸ ਲਈ ਗੁਰਮਤਿ ਸਿਖਿਆਰਥੀ ਨੂੰ ਆਪਣੀ ਕਰਣੀ ਤੇ ਮਾਣ ਨਹੀਂ ਕਰਨਾ ਚਾਹੀਦਾ ਸਗੋਂ ਪ੍ਰਭੂ ਦੇ ਬਿਰਦ ਦਾ ਆਸਰਾ ਸੰਭਾਲਣਾ ਚਾਹੀਦਾ ਹੈ। ਭਾ.ਸ. ਗੁਰਦਾਸ ਜੀ ਇਸ ਬਾਰੇ ਸਾਨੂੰ ਬੇਨਤੀ ਕਰਨ ਦੀ ਇਉਂ ਜਾਚ ਸਿਖਾਉਂਦੇ ਹਨ:-

**ਭਗਤ ਵਛਲ ਸੁਨਿ ਹੋਤ ਹੌਂ ਨਿਰਾਸ ਰਿਦੈ,**
**ਪਤਿਤ ਪਾਵਨ ਸੁਨਿ ਆਸਾ ਉਰਧਾਰਿ ਹੌਂ ।**
**ਅੰਤਰਜਾਮੀ ਸੁਨਿ ਕੰਪਤ ਹੌਂ ਅੰਤਰਿ ਗਤਿ,**
**ਦੀਨ ਕੈ ਦਯਾਲ ਸੁਨਿ ਭੈ ਭ੍ਰਮ ਟਾਰ ਹੌਂ।**
**ਜਲਧਰ ਸੰਗਮ ਕੈ ਅਫਲ ਸੇਂਬਲ ਦ੍ਰੁਮ,**
**ਚੰਦਨ ਸੁਗੰਧ ਸਨਬੰਧ ਮਲਗਾਰ ਹੌਂ ।**
**ਅਪਨੀ ਕਰਨੀ ਕਰਿ ਨਰਕ ਹੂ ਨ ਪਾਵਹੁ ਠਉਰੁ,**
**ਤੁਮਰੇ ਬਿਰਦੁ ਕਰਿ ਆਸਰੋ ਸਮਾਰ ਹੌਂ ॥੫੦੩॥**

ਇਸ ਲਈ ਗੁਰੂ ਦੀ ਬਖਸ਼ਿਸ਼ ਦਾ ਪਾਤਰ ਬਣਨ ਲਈ ਸਤਿਗੁਰੂ ਜੀ ਦੀ ਦਸੀ ਹੋਈ ਕਾਰ ਕਰਨੀ ਜ਼ਰੂਰੀ ਹੈ ਕਿਉਂਕਿ ਪ੍ਰਭੂ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਨਿਸਤਾਰਾ ਹੋਣਾ ਹੈ।

**ਮਾਝ ਮਹਲਾ ੩ ॥ ਇਕੋ ਆਪਿ, ਫਿਰੈ ਪਰਛੰਨਾ ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥ ਤ੍ਰਿਸਨਾ ਤਜਿ ਸਹਜ ਸੁਖੁ ਪਾਇਆ, ਏਕੋ ਮੰਨਿ**

ਵਸਾਵਣਿਆ ॥੧॥ ਹਉ ਵਾਰੀ ਜੀਉ, ਵਾਰੀ, ਇਕਸੁ ਸਿਉ ਚਿਤੁ ਲਾਵਣਿਆ ॥ ਗੁਰਮਤੀ, ਮਨੁ ਇਕਤੁ ਘਰਿ ਆਇਆ, ਸਚੈ ਰੰਗਿ ਰੰਗਾਵਣਿਆ ॥ ੧ ॥ ਰਹਾਉ ॥ ਇਹੁ ਜਗੁ ਭੂਲਾ, ਤੈਂ ਆਪਿ ਭੁਲਾਇਆ ॥ ਇਕੁ ਬਿਸਾਰਿ, ਦੂਜੈ ਲੋਭਾਇਆ ॥ ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ, ਬਿਨੁ ਨਾਵੈ ਦੁਖੁ ਪਾਵਣਿਆ ॥ ੨ ॥ ਜੋ ਰੰਗਿ ਰਾਤੇ, ਕਰਮ ਬਿਧਾਤੇ ॥ ਗੁਰ ਸੇਵਾ ਤੇ, ਜੁਗ ਚਾਰੇ ਜਾਤੇ ॥ ਜਿਸ ਨੋ ਆਪਿ ਦੇਇ ਵਡਿਆਈ, ਹਰਿ ਕੈ ਨਾਮਿ ਸਮਾਵਣਿਆ ॥ ੩ ॥ ਮਾਇਆ ਮੋਹਿ, ਹਰਿ ਚੇਤੈ ਨਾਹੀ ॥ ਜਮਪੁਰਿ ਬਧਾ, ਦੁਖ ਸਹਾਹੀ ॥ ਅੰਨ੍ਹਾ ਬੋਲਾ, ਕਿਛੁ ਨਦਰਿ ਨ ਆਵੈ, ਮਨਮੁਖ ਪਾਪ ਪਚਾਵਣਿਆ ॥ ੪ ॥

ਇਕਿ ਰੰਗਿ ਰਾਤੇ, ਜੋ ਤੁਧੁ ਆਪਿ ਲਿਵਲਾਏ ॥ ਭਾਇ ਭਗਤਿ, ਤੇਰੈ ਮਨਿ ਭਾਏ ॥ ਸਤਿਗੁਰੁ ਸੇਵਨਿ ਸਦਾ ਸੁਖਦਾਤਾ, ਸਭ ਇਛਾ ਆਪਿ ਪੁਜਾਵਣਿਆ ॥ ੫ ॥ ਹਰਿ ਜੀਉ ਤੇਰੀ ਸਦਾ ਸਰਣਾਈ ॥ ਆਪੇ *ਬਖਸਿਹਿ, ਦੇ ਵਡਿਆਈ ॥ ਜਮਕਾਲੁ ਤਿਸੁ ਨੇੜਿ ਨ ਆਵੈ, ਜੋ ਹਰਿ ਹਰਿ ਨਾਮੁ ਧਿਆਵਣਿਆ ॥ ੬ ॥ ਅਨਦਿਨੁ ਰਾਤੇ, ਜੋ ਹਰਿ ਭਾਏ ॥ ਮੇਰੈ ਪ੍ਰਭਿ ਮੇਲੇ, ਮੇਲਿ ਮਿਲਾਏ ॥ ਸਦਾ ਸਦਾ ਸਚੇ ਤੇਰੀ ਸਰਣਾਈ, ਤੂੰ ਆਪੇ ਸਚੁ ਬੁਝਾਵਣਿਆ ॥ ੭ ॥ ਜਿਨ ਸਚੁ ਜਾਤਾ, ਸੇ ਸਚਿ ਸਮਾਣੇ ॥ ਹਰਿ ਗੁਣ ਗਾਵਹਿ, ਸਚੁ ਵਖਾਣੇ ॥ ਨਾਨਕ, ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥ ੮ ॥ ੩ ॥ ੪ ॥

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ ਹਉਂ, ਸਿਉਂ, ਤੈਂ, ਨਾਂਵ, ਬਖਸਹਿਂ, ਅਤੇ ਅੰਤਲੀ ਤੁਕ 'ਣਿਆ ਵਾਲੇ ਸਾਰੇ ਸ਼ਬਦ ਨਾਸਕੀ ਹੀ ਉਚਾਰਨੇ ਹਨ।

**ਬਿੰਦੀ ਰਹਿਤ:** ਸਹਾਹੀ, ਇੱਛਾ, ਵੇਖਾ ।

**ਪਾਠ ਭੇਦ-** ਸੰਮਤ ੧੮੮੭ ਦੀ ਹਥ ਲਿਖਤ (੧੯੮੪ ਵਿੱਚ ਸ਼ਹੀਦ ਹੋਈ) ਬੀੜਾਂ ਵਿੱਚ ਪਾਠ 'ਬਖਸਹਿ' ਹੈ ਜੋ ਸ਼ੁੱਧ ਹੈ।

**ਪਦ ਅਰਥ:** ਫਿਰੈ-ਵਿਚਰ ਰਿਹਾ ਹੈ। ਪਰਛੰਨ੍ਹਾ-ਗੁਪਤ ਰੂਪ ਵਿਚ, ਲੁਕਿਆ ਹੋਇਆ।

ਵੇਖਾ-ਵੇਖਿਆ। ਭਿੰਨਾ-ਭਿੱਜ ਗਿਆ। ਤਜਿ-ਤਿਆਗ ਕੇ। ਸਹਜ ਸੁਖੁ-ਆਤਮਿਕ ਅਵਸਥਾ ਦਾ ਸੁਖ। ਮੰਨਿ-ਮਨ ਵਿੱਚ।੧।

ਇਕਤੁ ਘਰਿ-ਇਕ ਘਰ ਵਿਚ।੧।ਰਹਾਉ।

ਤੈ-ਤੁਧ। ਜਾਤੇ-ਜਾਣੇ ਜਾਂਦੇ ਹਨ।੩।

ਸਹਾਹੀ-ਸਹਾਰਦਾ ਹੈ। ਪਚਾਵਣਿਆ-ਸੜਦੇ, ਨਾਸ਼ ਹੁੰਦੇ ਹਨ।੪।

ਭਾਇ ਭਗਤਿ-ਪ੍ਰੇਮਾ ਭਗਤੀ ਦੁਆਰਾ। ਪੁਜਾਵਣਿਆ-ਪੂਰੀ ਕਰਨ ਵਾਲਾ।੫।

ਵਖਾਣੇ-ਵਖਿਆਣ ਕਰਕੇ। ਨਿਜ ਘਰਿ-ਆਪਣੇ ਘਰ ਵਿੱਚ, ਸ੍ਵੈ-ਸਰੂਪ ਵਿੱਚ। ਤਾੜੀ-ਸਮਾਧੀ।੮।

**ਅਰਥ:** ਇਕ (ਪ੍ਰਭੂ) ਆਪ ਹੀ ਗੁਪਤ ਰੂਪ ਵਿਚ ਵਿਚਰ ਰਿਹਾ ਹੈ। ਗੁਰੂ ਦੁਆਰਾ (ਜਿਸ ਕਿਸੇ ਨੇ) ਵੇਖਿਆ ਤਾਂ (ਉਸ ਦਾ) ਇਹ ਮਨ ਭਿੱਜਾ (ਤ੍ਰਿਪਤ ਹੋ) ਗਿਆ। (ਜਿਸ ਮਨੁੱਖ ਨੇ ਪੰਦਾਰਥਕ) ਤ੍ਰਿਸ਼ਨਾ ਤਿਆਗ ਕੇ ਸਹਜ (ਅਡੋਲ ਆਤਮਿਕ ਅਵਸਥਾ) ਦਾ ਸੁੱਖ ਪਾ ਲਿਆ ਹੈ, (ਉਹੀ ਇਕ ਪ੍ਰਭੂ) ਨੂੰ ਪ੍ਰੇਮ ਨਾਲ (ਆਪਣੇ ਮਨ ਵਿੱਚ) ਵਸਾਉਣ ਵਾਲਾ (ਬਣਿਆ ਹੈ)।੧।

ਮੈਂ ਵਾਰੀ ਹਾਂ ਜੀ ਵਾਰੀ (ਉਸ ਤੋਂ, ਜਿਹੜਾ ਕਿ) ਇਕ (ਪ੍ਰਭੂ) ਨਾਲ ਚਿਤ ਜੋੜਨ ਵਾਲਾ ਹੈ। ਗੁਰੂ ਦੀ ਸਿਖਿਆ ਦੁਆਰਾ (ਉਸ ਦਾ ਮਨ ਇਕ ਪਿਆਰੇ ਪ੍ਰਭੂ ਦੇ) ਘਰ ਵਿੱਚ ਟਿੱਕ ਗਿਆ ਹੈ (ਅਤੇ ਇਸ ਤਰ੍ਹਾਂ ਉਹ ਆਪਣੇ ਮਨ ਨੂੰ) ਸੱਚੇ ਦੇ ਪ੍ਰੇਮ ਰੰਗ ਵਿਚ ਰੰਗਾਉਣ ਵਾਲਾ (ਬਣ ਗਿਆ ਹੈ)।੧।ਰਹਾਉ।

ਇਹ ਸੰਸਾਰ (ਮਾਇਆ ਵਿਚ) ਭੁਲਿਆ ਹੋਇਆ (ਪਰ ਹੇ ਪ੍ਰਭੂ!) ਤੂੰ ਆਪ ਹੀ (ਇਸ ਨੂੰ) ਭੁਲਾਇਆ ਹੈ (ਜਿਸ ਕਰਕੇ) ਇਕ ਨੂੰ ਵਿਸਾਰ ਕੇ ਦੂਜੇ (ਭਾਵ ਮੋਹ ਮਾਇਆ ਵਿੱਚ) ਲੁਭਾਇਮਾਨ ਹੋਇਆ ਹੈ। ਰਾਤ ਦਿਨ ਸਦਾ ਇਸ ਵਿੱਚ ਹੀ ਭੁੱਲਿਆ ਫਿਰਦਾ ਹੈ ਅਤੇ ਨਾਮ ਤੋਂ ਬਿਨਾ ਦੁੱਖ ਪਾਉਣ ਵਾਲਾ (ਬਣ ਰਿਹਾ ਹੈ)।੨।

ਜਿਹੜੇ (ਲੋਕ) ਕਰਮਾਂ ਦੇ ਫਲ ਪਰਦਾਤੇ ਦੇ ਰੰਗ ਵਿੱਚ ਰੰਗੇ ਗਏ ਹਨ (ਉਹ) ਗੁਰੂ ਦੀ ਸੇਵਾ ਤੋਂ ਚੌਹਾਂ ਜੁਗਾਂ ਵਿਚ ਜਾਣੇ ਜਾਂਦੇ ਹਨ (ਭਾਵ ਪ੍ਰਸਿਧ ਹੋ ਜਾਂਦੇ ਹਨ)। ਜਿਸ ਨੂੰ (ਪ੍ਰਭੂ) ਆਪ (ਨਾਮ ਦੀ) ਵਡਿਆਈ ਬਖਸ਼ਿਸ਼ ਕਰ ਦੇਵੇ ਉਹ (ਉਸ ਪ੍ਰਭੂ ਦੇ) ਨਾਮ ਵਿੱਚ ਸਮਾਉਣ ਵਾਲਾ (ਹੋ ਜਾਂਦਾ ਹੈ)।੩।

(ਜਿਹੜਾ ਜੀਵ) ਮਾਇਆ ਦੇ ਮੋਹ ਵਿੱਚ ਫਸਿਆ ਹੋਇਆ ਹੈ (ਉਹ) ਹਰੀ ਨੂੰ ਨਹੀਂ ਸਿਮਰਦਾ। (ਉਹ) ਪਰਮੇਸਸ਼ਰ ਨੂੰ ਯਾਦ ਨਹੀਂ ਕਰਦਾ (ਇਸ ਅਣਗਹਿਲੀ ਕਾਰਨ ਹੀ ਉਹ) ਜਮਪੁਰੀ ਵਿੱਚ ਬੱਧਾ ਹੋਇਆ ਕਸ਼ਟ ਸਹਾਰਦਾ ਰਹਿੰਦਾ ਹੈ। (ਇਸ ਮਾਤ ਲੋਕ ਵਿੱਚ ਆ ਕੇ ਉਹ) ਅੰਨ੍ਹਾ ਅਤੇ ਡੋਰਾ (ਬੋਲਾ) ਹੈ (ਜਿਸ ਨੂੰ ਚੰਗਾ ਜਾਂ ਮੰਦਾ) ਕੁਝ ਨਹੀਂ ਦਿਸਦਾ, (ਅਜਿਹੇ) ਮਨਮੁਖ (ਲੋਕ ਅਮੋਲਕ ਮਨੁੱਖਾ ਜਨਮ ਦੀ ਕੀਮਤ ਨਾ ਸਮਝਣ ਕਾਰਨ) ਪਾਪਾਂ ਵਿੱਚ ਸੜਦੇ (ਭਾਵ ਨਾਸ਼ ਹੁੰਦੇ ਹਨ)।੪।

(ਹੇ ਪ੍ਰਭੂ!) ਕਈ (ਅਜਿਹੇ ਮਨੁੱਖ ਹਨ ਜੋ ਕਿ ਤੇਰੇ ਨਾਮ ਦੇ) ਪਿਆਰ ਵਿੱਚ ਰੱਤੇ ਹੋਏ

ਹਨ (ਪਰ ਅਜਿਹੇ ਉਹੀ ਹਨ) ਜਿਹੜੇ ਤੂੰ ਆਪ (ਆਪਣੀ) ਲਿਵ ਵਿੱਚ ਲਾਏ ਹੋਏ ਹਨ। (ਉਹ) ਪ੍ਰੇਮਾ ਭਗਤੀ ਵਿੱਚ (ਰਚੇ ਹੋਣ ਕਰਕੇ) ਤੇਰੇ (ਮਨ) ਵਿਚ ਭਾ ਗਏ ਹਨ। (ਓਹ ਪ੍ਰੇਮੀ) ਸੱਚੇ ਗੁਰੂ ਨੂੰ ਸੇਵਦੇ ਹਨ (ਜੋ) ਸਦਾ ਹੀ ਸੁੱਖਾਂ ਦਾ ਦਾਤਾ ਹੈ, (ਅਤੇ ਪ੍ਰਭੂ ਆਪ ਉਨ੍ਹਾਂ ਦੀ) ਹਰ ਪ੍ਰਕਾਰ ਦੀ ਇਛਾ ਪੂਰੀ ਕਰਨ ਵਾਲਾ ਹੈ।੫।

ਹੇ ਹਰੀ ਜੀਉ! ਜੋ (ਕੋਈ) ਸਦਾ (ਹੀ) ਤੇਰੀ ਸੁਰਣ ਵਿਚ ਰਹਿੰਦਾ ਹੈ, (ਉਸ ਨੂੰ ਤੂੰ) ਆਪ ਹੀ (ਨਾਮ ਦੀ) ਵਡਿਆਈ ਦੇ ਕੇ ਬਖਸ਼ ਲੈਂਦਾ ਹੈਂ। ਜਿਹੜਾ (ਜੀਵ) ਪਰਮਾਤਮਾ ਦਾ ਵਿਆਪਕ ਨਾਮ ਧਿਆਉਣ ਵਾਲਾ ਹੈ ਉਸ (ਪ੍ਰਾਣੀ) ਦੇ ਨੇੜੇ ਜਮਕਾਲ ਨਹੀਂ ਆਉਂਦਾ।੬।

(ਜਿਹੜੇ ਮਨੁੱਖ) ਹਰੀ ਨੂੰ ਭਾ ਗਏ ਹਨ (ਉਹ) ਰਾਤ ਦਿਨ (ਉਸ ਦੇ ਪਾਵਨ ਨਾਮ ਵਿੱਚ) ਰੱਤੇ ਰਹਿੰਦੇ ਹਨ। ਮੇਰੇ ਪ੍ਰਭੂ ਨੇ (ਉਹ ਆਪਣੇ ਨਾਲ) ਮੇਲੇ (ਹਨ ਪਰ ਮਰਯਾਦਾ ਅਨੁਸਾਰ ਗੁਰੂ ਨਾਲ) ਮੇਲ ਕੇ ਆਪਣੇ ਨਾਲ) ਮਿਲਾਏ ਹਨ। ਹੇ ਸੱਚੇ (ਪ੍ਰਭੂ! ਉਹ ਪੁਰਸ਼) ਸਦਾ (ਹੀ) ਤੇਰੀ ਸ਼ਰਣ ਵਿੱਚ (ਰਹਿੰਦੇ ਹਨ ਅਤੇ ਉਨ੍ਹਾਂ ਨੂੰ) ਤੂੰ ਆਪ ਹੀ ਸਚੁ (ਨਾਮ ਰੂਪੀ) ਸੂਝ-ਬੂਝ ਬਖਸ਼ਦਾ ਹੈਂ।੭।

ਜਿਨ੍ਹਾਂ ਨੇ ਸਚੁ (ਸਤਿਨਾਮ) ਨੂੰ ਜਾਣ ਲਿਆ ਹੈ ਉਹ ਸੱਚ ਵਿੱਚ (ਹੀ) ਸਮਾਅ ਜਾਣ ਵਾਲੇ (ਬਣ ਗਏ) ਹਨ। (ਉਹ) ਹਰੀ ਦੇ ਗੁਣ ਗਾਉਂਦੇ ਹਨ (ਅਤੇ ਸਦਾ ਹਰੀ ਦੇ) ਸਚੇ ਸਰੂਪ ਦਾ (ਹੀ) ਵਖਿਆਨ ਕਰਦੇ ਹਨ। ਨਾਨਕ (ਗੁਰੂ ਜੀ ਦ੍ਰਿੜ ਕਰਾਉਂਦੇ ਹਨ ਕਿ ਅਜਿਹੇ ਮਨੁੱਖ ਸੱਚੇ ਹਰੀ ਦੇ) ਨਾਮ ਵਿੱਚ ਮਸਤ ਰਹਿਣ ਵਾਲੇ ਸਚੇ ਬੈਰਾਗੀ (ਅਥਵਾ) ਨਿਜ ਸਰੂਪ ਸ੍ਵੈ-ਸਰੂਪ) ਵਿੱਚ ਸਮਾਧੀ ਲਾਉਣ ਵਾਲੇ ਬਣੇ ਹਨ।੮।੩।੪।

# ਅਰਥ ਭੇਦ ਅਤੇ ਨਿਰਣੈ

## ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥

ਇਸ ਪੰਗਤੀ ਵਿੱਚ 'ਵੇਖਾ' ਪਦ ਨੂੰ ਵੱਖ ਵੱਖ ਟੀਕਾਕਾਰਾਂ ਨੇ ਇਉਂ ਅਰਥਾਇਆ ਹੈ:-

1) (ਜੇ ਮੈਂ) ਗੁਰੂ ਦੁਆਰੇ (ਉਸ ਨੂੰ) ਵੇਖਾਂ ਤਾਂ ਇਹ ਮਨ (ਰਸ ਵਿੱਚ) ਭਿੱਜਾ ਹੋਇਆ ਹੋ ਜਾਂਦਾ ਹੈ। [ਸੰ. ਪੋ.

2) ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸ਼ਰਨ ਪੈ ਕੇ (ਉਸ ਗੁਪਤ ਪ੍ਰਭੂ ਨੂੰ) ਜਦੋਂ ਵੇਖ ਲਿਆ ਤਦੋਂ ਉਨ੍ਹਾਂ ਦਾ ਮਨ (ਉਸ ਦੇ ਪ੍ਰੇਮ ਵਿੱਚ) ਭਿੱਜ ਗਿਆ। [ਦਰਪਣ

**ਨਿਰਣੈ**: ਇਸ ਪੰਗਤੀ ਵਿੱਚ ਇਹ ਪਦ ਭੂਤਕਾਲ ਦਾ ਸੂਚਕ ਹੈ ਵਰਤਮਾਨ ਦਾ ਨਹੀਂ ਕਿਉਂਕਿ ਅਗਲੀ ਪੰਗਤੀ ਵਿਚ 'ਪਾਇਆ' ਸ਼ਬਦ ਤੋਂ ਹੀ ਕਾਲ ਭੇਦ ਸਪਸ਼ਟ ਹੋ ਜਾਂਦਾ ਹੈ। ਫਿਰ ਉਤਮ ਪੁਰਖ ਦੀ ਕਿਰਿਆ ਨਹੀਂ, ਅਨਪੁਰਖ ਦੀ ਕਿਰਿਆ ਹੈ, ਕਿਉਂਕਿ ਰਹਾਉ ਵਾਲੀ ਪੰਗਤੀ '...ਇਕਸੁ ਸਿਉ ਚਿਤੁ ਲਾਵਣਿਆ' ਤੋਂ ਇਹ ਨਿਰਣਾ ਹੋ ਜਾਂਦਾ ਹੈ। ਸੋ, 'ਵੇਖਾ' ਦਾ ਉਚਾਰਨ ਬਿੰਦੀ ਸਹਿਤ 'ਵੇਖਾਂ' ਕਰਨਾ ਉਚਿਤ ਨਹੀਂ ਹੈ।

# ਸਾਰੰਸ਼ ਅਤੇ ਸਿਧਾਂਤ

ਇਸ ਵਿੱਚ ਸੰਦੇਹ ਨਹੀ ਕਿ ਵਿਆਪਕ ਪ੍ਰਭੂ ਗੁਪਤ ਰੂਪ ਵਿਚ ਵਰਤ ਰਿਹਾ ਹੈ। ਪਰੀਪੂਰਨ ਗੁਰੂ ਦੀ ਸ਼ਰਣ ਵਿੱਚ ਪੈ ਕੇ ਉਸ ਦੇ ਰੱਸ ਭਿੰਨੇ ਪ੍ਰੇਮ ਰੂਪੀ ਦੀਦਾਰ ਵੀ ਹੋ ਸਕਦੇ ਹਨ। ਪਰ ਦੀਦਾਰ ਲਈ ਮਨ-ਬ੍ਰਿਤੀ ਦੀ ਇਕਾਗਰਤਾ ਦੀ ਅਤੀ ਲੋੜ ਹੈ। ਜੇ ਮਨ ਹੀ ਖਿੰਡਿਆ ਹੋਇਆ ਹੋਵੇ ਤਾਂ ਵਿਸਮਾਦ ਵਿੱਚ ਕਿਵੇਂ ਟਿਕੇਗਾ? ਭਾਵ ਉਕਾ ਨਹੀਂ ਟਿੱਕ ਸਕਦਾ। ਕਈ ਜਗਿਆਸੂ 'ਜਿਸ ਨੋ ਆਪਿ ਦੇਇ ਵਡਿਆਈ....' ਵਾਲਾ ਭਾਵ ਪੜ੍ਹ ਕੇ ਇਸ ਸੰਸੇ ਵਿੱਚ ਪੈ ਜਾਂਦੇ ਹਨ ਕਿ ਜਦੋਂ ਪ੍ਰਭੂ ਜਿਸ ਮਨੁੱਖ ਨੂੰ ਆਪ ਹੀ ਵਡਿਆਈ ਦੇਂਦਾ ਹੈ, ਕੇਵਲ ਉਹੀ ਉਸ ਦੇ ਨਾਮ ਵਿਚ ਸਮਾਉਣ ਵਾਲਾ ਬਣਦਾ ਹੈ ਤਾਂ ਫਿਰ ਮਨੁੱਖ ਦੇ ਵੱਸ ਵਿਚ ਕੀ ਹੋਇਆ? ਇਸ ਤਰ੍ਹਾਂ ਤਾਂ ਨਾਮ ਜਪਣ ਦੀ ਲੋੜ ਨਹੀਂ ਰਹਿੰਦੀ। ਪਰ ਇਹ ਭੁਲੇਖਾ ਹੈ, ਕਿਉਂਕਿ ਇਨ੍ਹਾਂ ਤੋਂ ਪਹਿਲੀਆਂ ਤੁਕਾਂ 'ਜੋ ਰੰਗਿ ਰਾਤੇ ਕਰਮ ਬਿਧਾਤੇ....' ਵਿੱਚ ਇਹ ਸੈਨਤ ਹੈ ਕਿ ਕਰਮ ਬਿਧਾਤੇ ਦੇ ਨਾਮ ਰੰਗ ਵਿਚ ਲੀਨ ਹੋਣਾ ਹੈ, ਉਦਮੀ ਅਤੇ ਜਾਚਕ ਬਣਨਾ ਹੈ, ਗੁਰੂ ਦੀ ਸੇਵਾ ਕਰਨੀ ਹੈ। ਗੁਰੂ ਦੀ ਸ਼ਰਨ ਵਿੱਚ ਗੁਰੂ ਦੀ ਸੇਵਾ ਦਾ ਸਦਕਾ ਹੀ ਹਰੀ-ਜੱਸ ਦੀ ਦਾਤਿ ਪ੍ਰਾਪਤ ਹੁੰਦੀ ਹੈ। ਹਾਂ, ਕਰਮਾਂ ਦਾ ਫਲ ਪ੍ਰਦਾਤਾ ਪ੍ਰਭੂ ਆਪ ਹੈ। ਜੇ ਮਨੁੱਖ ਸ਼ੁਭ ਕਰਮ ਕਰੇ ਹੀ ਨਾ ਤੇ ਆਸ ਚੰਗੇ ਫਲ ਦੀ ਰਖੇ, ਇਹ ਆਪਣੇ ਆਪ ਨੂੰ ਭੁਲੇਖੇ ਵਿਚ ਪਾਉਣ ਅਥਵਾ ਧੋਖਾ ਦੇਣ ਤੋਂ ਸਿਵਾਏ ਹੋਰ ਕੁਝ ਨਹੀਂ ਹੈ।

ਸਿਧਾਂਤ ਇਹ ਹੈ ਕਿ ਪਰਮੇਸ਼ਰ ਦੇ ਗੁਣ ਗਾਉਣ ਨਾਲ ਸ੍ਵੈ-ਸਰੂਪ ਵਿੱਚ ਅਥਵਾ ਅਫੁਰ ਸਮਾਧੀ ਵਾਲੀ ਸਥਿਤੀ ਬਣਦੀ ਹੈ। ਪ੍ਰੰਤੂ ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਬਿਨਾ ਜਾਚਕ ਬਣਿਆਂ ਰਬੀ ਬੰਦਗੀ ਦਾ ਖ਼ੈਰ ਨਹੀਂ ਮਿਲਦਾ। ਇਸ ਲਈ ਜੋਦੜੀਆਂ ਰਾਹੀਂ ਆਪਾ-ਭਾਵ ਦੇ ਤਿਆਗ ਵਾਲੀ ਮੰਗ ਕਰਨੀ ਹੈ। ਪ੍ਰਭੂ ਦੇ ਦਰ ਤੋਂ ਇਹ ਖ਼ੈਰ ਮੰਗਣਾ ਹੈ:-

ਮਿਹਰ ਦਇਆ ਕਰਿ ਕਰਨੈਹਾਰ ॥
ਭਗਤਿ ਬੰਦਗੀ ਦੇਹਿ ਸਿਰਜਣਹਾਰ ॥ [ਪੰਨਾ ੮੯੭

**ਮਾਝ ਮਹਲਾ ੩ ॥ ਸਬਦਿ ਮਰੈ, ਸੁ ਮੁਆ ਜਾਪੈ ॥ ਕਾਲੁ ਨ ਚਾਪੈ, ਦੁਖੁ ਨ ਸੰਤਾਪੈ ॥ ਜੋਤੀ ਵਿਚਿ ਮਿਲਿ ਜੋਤਿ ਸਮਾਣੀ, ਸੁਣਿ ਮਨ ਸਚਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਹਰਿ ਕੈ ਨਾਇ ਸੋਭਾ ਪਾਵਣਿਆ ॥ ਸਤਿਗੁਰੁ ਸੇਵਿ ਸਚਿ ਚਿਤੁ ਲਾਇਆ, ਗੁਰਮਤੀ ਸਹਜਿ ਸਮਾਵਣਿਆ ॥ ੧ ॥ ਰਹਾਉ ॥ ਕਾਇਆ ਕਚੀ, ਕਚਾ ਚੀਰੁ ਹੰਢਾਏ ॥ ਦੂਜੈ ਲਾਗੀ ਮਹਲੁ ਨ ਪਾਏ ॥ ਅਨਦਿਨੁ ਜਲਦੀ ਫਿਰੈ ਦਿਨੁ ਰਾਤੀ, ਬਿਨੁ ਪਿਰ, ਬਹੁ ਦੁਖੁ ਪਾਵਣਿਆ ॥ ੨ ॥ ਦੇਹੀ ਜਾਤਿ, ਨ ਆਗੈ ਜਾਏ ॥ ਜਿਥੈ**

ਲੇਖਾ ਮੰਗੀਐ, ਤਿਥੈ ਛੁਟੈ ਸਚੁ ਕਮਾਏ ॥ ਸਤਿਗੁਰੁ ਸੇਵਨਿ, ਸੇ ਧਨਵੰਤੇ, ਐਥੈ ਓਥੈ ਨਾਮਿ ਸਮਾਵਣਿਆ ॥ ੩ ॥ ਭੈ ਭਾਇ, ਸੀਗਾਰੁ ਬਣਾਏ ॥ ਗੁਰਪਰਸਾਦੀ, ਮਹਲੁ ਘਰੁ ਪਾਏ ॥ ਅਨਦਿਨੁ ਸਦਾ ਰਵੈ ਦਿਨੁ ਰਾਤੀ, ਮਜੀਠੈ ਰੰਗੁ ਬਣਾਵਣਿਆ ॥ ੪ ॥

ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰਪਰਸਾਦੀ, ਕੋ ਨਦਰਿ ਨਿਹਾਲੇ ॥ ਮੇਰਾ ਪ੍ਰਭੁ ਅਤਿ ਊਚੋ ਊਚਾ, ਕਰਿ ਕਿਰਪਾ ਆਪਿ ਮਿਲਾਵਣਿਆ ॥ ੫ ॥ ਮਾਇਆ ਮੋਹਿ, ਇਹੁ ਜਗੁ ਸੁਤਾ ॥ ਨਾਮੁ ਵਿਸਾਰਿ, ਅੰਤਿ ਵਿਗੁਤਾ ॥ ਜਿਸ ਤੇ ਸੁਤਾ, ਸੋ ਜਾਗਾਏ, ਗੁਰਮਤਿ ਸੋਝੀ ਪਾਵਣਿਆ ॥ ੬ ॥ ਅਪਿਉ ਪੀਐ, ਸੋ ਭਰਮੁ ਗਵਾਏ ॥ ਗੁਰਪਰਸਾਦਿ ਮੁਕਤਿ ਗਤਿ ਪਾਏ ॥ ਭਗਤੀ ਰਤਾ ਸਦਾ ਬੈਰਾਗੀ, ਆਪੁ ਮਾਰਿ ਮਿਲਾਵਣਿਆ ॥ ੭ ॥ ਆਪਿ ਉਪਾਏ, ਧੰਧੈ ਲਾਏ ॥ ਲਖ ਚਉਰਾਸੀ, ਰਿਜਕੁ ਆਪਿ ਅਪੜਾਏ ॥ ਨਾਨਕ, ਨਾਮੁ ਧਿਆਇ ਸਚਿ ਰਾਤੇ, ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥ ੮ ॥ ੪ ॥ ੫ ॥

## ਉਚਾਰਨ ਸੇਧ

**ਬਿੰਦੀ ਸਹਿਤ:** ਮੰਨ, ਨਾਇੰ, ਕਾਇਆਂ, ਸੀਂਗਾਰ। 'ਣਿਆਂ' ਪਿਛੇਕੜ ਵਾਲੇ ਸਾਰੇ ਸ਼ਬਦਾਂ ਨਾਲ ਉਚਾਰਨ ਕਰਨਾ ਹੈ।

**ਪਦ ਅਰਥ:** ਸਬਦ-(ਗੁਰੂ ਦੇ) ਸ਼ਬਦ ਦੁਆਰਾ। ਮਰੈ-ਮਰਦਾ ਹੈ। ਮੁਆ-ਮਰਿਆ ਹੋਇਆ। ਜਾਪੈ-ਜਾਣਿਆ ਜਾਂਦਾ ਹੈ। ਕਾਲੁ-ਮੌਤ। ਨ ਚਾਪੈ-ਨਹੀਂ ਚਬਾਉਂਦੀ। ਨ ਸੰਤਾਪੈ-ਦੁੱਖ ਨਹੀਂ ਦੇਂਦਾ। ਸੁਣਿ ਮਨ-ਸੁਣ ਕੇ ਮੰਨਦਾ ਹੈ।੧।

ਸੇਵਿ-ਸੇਵ ਕੇ। ਸਹਜਿ-ਆਤਮਿਕ ਅਵਸਥਾ ਵਿਚ।੧।ਰਹਾਉ।

ਚੀਰੁ-ਕਪੜਾ। ਜਾਤਿ-(ਉਚੀ ਨੀਵੀਂ) ਜਾਤ।੩।

ਭੈ ਭਾਇ-(ਰੱਬੀ) ਡਰ ਅਤੇ ਪ੍ਰੇਮ ਦੁਆਰਾ। ਰਵੈ-ਸਿਮਰਦੀ ਹੈ।੪।

ਨਦਰਿ ਨਿਹਾਲੇ-ਅੱਖੀਂ ਵੇਖਦਾ ਹੈ।੫।

ਮੋਹਿ-ਮੋਹ ਵਿੱਚ। ਵਿਗੁਤਾ-ਖੁਆਰ, ਖ਼ਰਾਬ ਹੁੰਦਾ ਹੈ। ਅਮਿਉ-ਅੰਮ੍ਰਿਤ। ਮੁਕਤ ਗਤਿ-ਮੁਕਤੀ ਦੀ ਅਵਸਥਾ ਅਥਵਾ ਸੋਝੀ।੬। ਆਪੁ-ਆਪਾ ਭਾਵ।੭।

**ਅਰਥ:** (ਜੇ ਕੋਈ) ਗੁਰੂ ਦੇ ਉਪਦੇਸ਼ ਦੁਆਰਾ (ਆਪਾ ਭਾਵ ਤੋਂ) ਮਰ ਜਾਂਦਾ ਹੈ, ਉਹ

ਹੀ (ਜੀਵਤ ਭਾਵ ਤੋਂ) ਮਰਿਆ ਹੋਇਆ ਜਾਣਿਆ ਜਾਂਦਾ ਹੈ (ਫਿਰ ਉਸ ਨੂੰ) ਮੌਤ ਨਹੀਂ ਚਬਾਉਂਦੀ (ਅਤੇ) ਨਾ ਹੀ (ਕੋਈ) ਦੁੱਖ ਸਤਾਉਂਦਾ ਹੈ। (ਅੰਤ ਸਮੇਂ ਰੱਬੀ) ਜੋਤਿ ਵਿੱਚ (ਉਸ ਦੀ ਆਪਣੀ) ਜੋਤਿ ਮਿਲ ਕੇ ਇਕ-ਮਿਕ ਹੋ ਜਾਂਦੀ ਹੈ (ਕਿਉਂਕਿ ਉਹ ਗੁਰੂ ਉਪਦੇਸ਼) ਸੁਣ ਕੇ ਮੰਨਦਾ ਹੈ (ਅਤੇ ਇਸ ਤਰ੍ਹਾਂ)ਸਦਾ ਥਿਰ ਪਰਮੇਸ਼ਰ ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ)।੧।

ਮੈਂ ਵਾਰੀ (ਸਦਕੇ) ਹਾਂ ਜੀ ਸਦਕੇ (ਉਸ ਤੋਂ, ਜਿਹੜਾ) ਹਰੀ ਦੇ ਨਾਮ ਦੁਆਰਾ (ਹਲਤ ਪਲਤ ਵਿੱਚ) ਸੋਭਾ ਪਾਉਣ ਵਾਲਾ ਹੈ। (ਉਸ ਨੇ) ਸੱਚੇ ਗੁਰੂ ਨੂੰ ਸੇਵ ਕੇ ਸਦਾ ਥਿਰ (ਰਹਿਣ ਵਾਲੇ) ਪ੍ਰਭੂ ਵਿੱਚ ਚਿਤ ਲਾਇਆ ਹੈ (ਅਤੇ) ਗੁਰੂ ਦੀ ਸਿਖਿਆ ਰਾਹੀਂ (ਉਹ) ਸਹਜ (ਅਡੋਲ ਅਵਸਥਾ) ਵਿੱਚ ਸਮਾਉਣ ਵਾਲਾ (ਬਣਿਆ)ਹੈ ।੧।ਰਹਾਉ।

(ਇਹ) ਦੇਹੀ ਕੱਚੀ (ਨਾਸ਼ਵੰਤ) ਹੈ ਤੇ ਕੱਚਾ (ਨਾਸ਼ਵੰਤ) ਕਪੜਾ ਹਢਾਂਦੀ ਹੈ। (ਇਹ) ਦ੍ਵੈਤ-ਭਾਵ ਵਿਚ ਲਗੀ (ਹੋਣ ਕਰਕੇ ਮਾਲਕ ਪ੍ਰਭੂ ਦਾ) ਸਰੂਪ ਨਹੀਂ ਪਾ ਸਕਦੀ। (ਇਸ ਕਰਕੇ) ਦਿਨ ਰਾਤ ਸੜਦੀ ਹੋਈ ਫਿਰਦੀ ਰਹਿੰਦੀ ਹੈ (ਅਤੇ) ਪਤੀ (ਪਰਮੇਸ਼ਰ) ਤੋਂ ਬਿਨਾ ਬਹੁਤ ਦੁਖ ਪਾਉਣ ਵਾਲੀ ਬਣੀ ਰਹਿੰਦੀ ਹੈ।੨।

ਸਰੀਰ (ਅਤੇ ਉਚੀ ਨੀਵੀਂ) ਜਾਤ, ਅੱਗੇ (ਰੱਬੀ ਦਰਗਾਹ ਵਿਚ ਨਾਲ) ਨਹੀਂ ਜਾਂਦੇ। ਜਿਥੇ (ਇਸ ਜੀਵ ਤੋਂ ਇਸ ਲੋਕ ਵਿੱਚ ਕੀਤੇ ਕਰਮਾਂ ਦਾ) ਲੇਖਾ ਮੰਗਿਆ ਜਾਣਾ ਹੈ, ਉਥੇ ਪਰਲੋਕ ਵਿੱਚ ਸੱਚ ਕਮਾ ਕੇ (ਹੀ) ਛੁਟਕਾਰਾ ਹੁੰਦਾ ਹੈ। ਸਤਿਗੁਰੂ (ਪਰਮੇਸ਼ਰ) ਨੂੰ ਸਿਮਰਨ ਵਾਲੇ ਮਨੁੱਖ ਹੀ (ਸਹੀ ਅਰਥਾਂ ਵਿੱਚ) ਧਨਵਾਨ ਹਨ, (ਉਹੀ) ਇਸ ਲੋਕ (ਅਤੇ) ਪਰਲੋਕ ਵਿਚ (ਪ੍ਰਭੂ ਦੇ) ਨਾਮ ਵਿਚ ਸਮਾਉਣ ਵਾਲੇ ਹੁੰਦੇ ਹਨ।੩।

(ਜਿਹੜੀ ਜੀਵ ਇਸਤਰੀ ਪਤੀ-ਪਰਮੇਸ਼ਰ ਦੇ) ਡਰ ਅਤੇ ਪ੍ਰੇਮ ਦਾ ਸ਼ਿੰਗਾਰ ਬਣਾਏਗੀ (ਉਹ) ਗੁਰੂ ਦੀ ਕਿਰਪਾ ਨਾਲ (ਪਤੀ ਪਰਮੇਸ਼ਰ ਦਾ) ਮਹਲ (ਭਾਵ) ਨਿਜ ਘਰ ਪ੍ਰਾਪਤ ਕਰ ਲਵੇਗੀ। (ਜੋ ਕੋਈ ਵੀ ਜੀਵ ਇਸਤ੍ਰੀ) ਰਾਤ ਦਿਨ, ਸਦਾ ਸਦਾ (ਪਰਮੇਸ਼ਰ ਨੂੰ ਪ੍ਰੇਮ ਸਹਿਤ) ਸਿਮਰਦੀ ਰਹੇ (ਆਪਣਾ ਪਹਿਰਾਵਾ) ਮਜੀਠ ਦਾ ਭਾਵ ਪ੍ਰੇਮ ਰੂਪੀ ਪੱਕਾ ਰੰਗ ਬਣਾਉਣ ਵਾਲੀ (ਹੋ ਜਾਵੇਗੀ)।੪।

ਪਤੀ (ਪਰਮੇਸ਼ਰ) ਸਦਾ (ਹੀ) ਸਾਰੀਆਂ (ਜੀਵ-ਇਸਤਰੀਆਂ) ਦੇ ਨਾਲ ਵਸਦਾ ਹੈ। (ਪਰ) ਗੁਰੂ ਦੀ ਕਿਰਪਾ ਨਾਲ (ਕੋਈ ਵਿਰਲਾ ਵਡਭਾਗੀ ਹੀ ਉਸ ਨੂੰ ਆਪਣੇ ਦਿਬ) ਨੇਤਰਾਂ ਨਾਲ ਵੇਖਦਾ ਹੈ। ਮੇਰਾ ਪ੍ਰਭੂ ਅਤੀ ਉਚਾ, ਉਚੇ ਤੋਂ (ਵੀ) ਉਚਾ (ਭਾਵ ਸਭ ਤੋਂ ਉਚਾ ਹੈ; ਅਤੇ ਉਹ) ਆਪਣੀ ਕਿਰਪਾ ਕਰਕੇ ਆਪ ਹੀ (ਆਪਣੇ ਨਾਲ) ਮਿਲਾਉਣ ਵਾਲਾ ਹੈ।੫।

ਇਹ ਸੰਸਾਰ ਮਾਇਆ ਦੇ ਮੋਹ ਵਿਚ ਸੁਤਾ (ਪਿਆ ਹੈ)। (ਪਰਮੇਸ਼ਰ ਦੇ) ਨਾਮ ਨੂੰ ਭੁਲਾ ਕੇ ਅੰਤ ਸਮੇਂ ਖੁਆਰ ਹੁੰਦਾ ਹੈ। (ਪਰ ਇਸ ਦੇ ਵਸ ਵਿਚ ਕੁਝ ਨਹੀਂ) ਜਿਸ (ਪ੍ਰਭੂ) ਦੇ (ਹੁਕਮ ਨਾਲ) ਇਹ ਸੁੱਤਾ (ਹੈ, ਅਵੇਸਲਾ ਹੋਇਆ ਹੈ), ਉਹੀ ਇਸ ਨੂੰ ਜਗਾਵੇ (ਤਾਂ ਹੀ) ਗੁਰੂ ਦੀ ਸਿਖਿਆ (ਗ੍ਰਹਿਣ ਕਰਨ) ਨਾਲ ਸੋਝੀ ਪਾਉਣ ਵਾਲਾ (ਬਣ ਸਕਦਾ ਹੈ)।੬।

(ਜਿਹੜਾ ਕੋਈ ਜੀਵ ਪ੍ਰਭੂ ਦਾ ਨਾਮ) ਅੰਮ੍ਰਿਤ ਪੀਵੇਗਾ ਉਹ (ਨਾਮ ਦੇ ਪ੍ਰਤਾਪ ਦਾ

ਸਦਕਾ ਆਪਣਾ) ਭ੍ਰਮ (ਭੁਲੇਖਾ) ਦੂਰ ਕਰ ਲਵੇਗਾ (ਫਿਰ) ਗੁਰੂ ਦੀ ਕਿਰਪਾ ਨਾਲ (ਉਹ) ਮੁਕਤੀ ਦੀ ਅਵਸਥਾ ਨੂੰ ਪਾ ਲਵੇਗਾ। ਜੋ ਪ੍ਰਾਣੀ ਪਰਮੇਸ਼ਰ ਦੀ ਬੰਦਗੀ ਵਿੱਚ ਰੱਤਾ ਹੋਇਆ ਹੈ, (ਉਹ) ਸਦਾ ਵੈਰਾਗਵਾਨ ਹੈ; (ਉਹ) ਆਪਾ-ਭਾਵ (ਹੰਕਾਰ) ਨੂੰ ਮਾਰ ਕੇ (ਆਪਣੇ ਆਪ ਨੂੰ ਪਰਮੇਸ਼ਰ ਵਿੱਚ) ਮਿਲਾਉਣ ਵਾਲਾ ਹੈ।੭।

(ਪਰਮੇਸ਼ਰ ਨੇ ਆਪਣੀ ਖੇਡ ਅਨੁਸਾਰ ਸੰਸਾਰ ਦੇ ਸਾਰੇ ਜੀਅ) ਆਪ ਹੀ ਪੈਦਾ ਕੀਤੇ ਹਨ (ਅਤੇ) ਫਿਰ ਆਪ ਹੀ ਸੰਸਾਰੀ ਧੰਧੇ ਵਿਚ ਲਾਏ (ਹਨ)। (ਆਪਣੇ ਬਣਾਏ) ਚਉਰਾਸੀ ਲੱਖ (ਜੂਨੀਆਂ ਦੇ ਜੀਵ ਜੰਤੂਆਂ ਨੂੰ) ਆਪ ਹੀ ਰਿਜ਼ਕ ਪਹੁੰਚਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਉਸ ਪਰਮੇਸ਼ਰ ਦੇ ਵਿਆਪਕ ਨਾਮ ਨੂੰ ਸਿਮਰ ਸਿਮਰ ਕੇ ਸਚੇ (ਪ੍ਰਭੂ) ਵਿੱਚ ਲਿਵਲੀਨ (ਰਹਿੰਦੇ ਹਨ ਅਤੇ) ਜੋ ਉਸ (ਪ੍ਰਭੂ) ਨੂੰ ਚੰਗੇ ਲਗਦੇ ਹਨ, ਪ੍ਰਭੂ ਆਪਣੀ ਇਛਾ ਅਨੁਸਾਰ (ਉਨ੍ਹਾਂ ਤੋਂ) ਕਾਰ ਕਰਾਉਂਦਾ ਹੈ।੮।੪।੫।

## ਅਰਥ ਭੇਦ ਅਤੇ ਨਿਰਣੈ

**ਜੋਤੀ ਵਿਚਿ ਮਿਲਿ ਜੋਤਿ ਸਮਾਣੀ,**

**ਸੁਣਿ ਮਨ ਸਚਿ ਸਮਾਵਣਿਆ ॥**

ਇਸ ਪੰਗਤੀ ਵਿੱਚ ਆਏ 'ਮਨ' ਪਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਮਤਿ-ਭੇਦ ਹੈ ਜਿਸ ਕਰਕੇ ਇਉਂ ਅਰਥ ਕੀਤੇ ਗਏ ਹਨ:-

੧- ਪਰਮਾਤਮਾ ਵਿਚ ਮਿਲ ਕੇ ਉਸ ਦੀ ਜੋਤਿ ਸਮਾਅ ਗਈ ਹੈ ਕਿਉਂਕਿ ਉਸ ਨੇ ਸੱਚ ਨਾਮ ਨੂੰ ਸੁਣ ਕੇ ਮੰਨ ਮਨਨ ਕੀਤਾ ਹੈ ਤੇ ਸਮਾਵਣਿਆ ਨਿਧਿਆਸਣ ਕੀਤਾ ਹੈ।

[ਫ.ਸ., ਸੰ.ਸ. ਅਤੇ ਸੰ.ਪੋ.

੨- ਪ੍ਰਭੂ ਦੀ ਜੋਤਿ ਵਿੱਚ ਮਿਲ ਕੇ ਉਸ ਦੀ ਸੁਰਤਿ ਪ੍ਰਭੂ ਵਿਚ ਹੀ ਲੀਨ ਰਹਿੰਦੀ ਹੈ ਤੇ ਹੇ ਮਨ! ਉਹ ਮਨੁੱਖ ਪ੍ਰਭੂ ਦੀ ਸਿਫਤਿ ਸਾਲਾਹ ਸੁਣ ਕੇ ਸਦਾ ਥਿਰ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ। [ਦਰਪਣ

**ਨਿਰਣੈ:** ਇਸ ਵਿਚ ਸੰਦੇਹ ਨਹੀਂ ਕਿ ਗੁਰਬਾਣੀ ਵਿਆਕਰਣ ਅਨੁਸਾਰ 'ਮਨ' ਪਦ ਦਾ ਨਨਾ ਮੁਕਤਾ ਹੋਣ ਕਰਕੇ ਇਹ ਸੰਬੋਧਨ ਰੂਪ ਦਾ ਲਖਾਇਕ ਹੁੰਦਾ ਹੈ ਪਰ ਇਥੇ ਵਾਰਤਾਲਾਪ ਅਨਪੁਰਖ ਵਿਚ ਚਲ ਰਹੀ ਹੈ ਜਿਸ ਕਰਕੇ 'ਹੇ ਮਨ' ਅਰਥ ਕਰਨੇ ਢੁਕਵੇਂ ਨਹੀਂ ਹਨ। ਮਹਾਨ ਕੋਸ਼ ਵਿਚ 'ਮਨ' ਦੇ ਦੋ ਅਰਥ ਹਨ ਜਿਨ੍ਹਾਂ ਵਿਚੋਂ ਇਕ ਅਰਥ 'ਮਨਨ' ਵੀ ਹੈ। ਪ੍ਰਮਾਣ ਹਿਤ ਹੇਠ ਲਿਖੀ ਪੰਗਤੀ ਵੀ ਦਿੱਤੀ ਹੈ:-

**ਮਨ ਮਹਿ ਮਨੂਆ, ਚਿਤ ਮਹਿ ਚੀਤਾ ॥** [ਪੰਨਾ ੧੧੮੯

ਭਾਵ ਮਨਨ ਵਿੱਚ ਮਨ ਅਤੇ ਚਿੰਤਨ ਵਿਚ ਚਿੱਤ।

ਇਸ ਲਈ ਇਸ ਸ਼ਬਦ ਵਿਚ ਪ੍ਰਕਰਣ ਅਨੁਸਾਰ 'ਮਨ' ਪਦ ਦੇ ਅਰਥ 'ਮਨਨ' ਕਰਨੇ ਹੀ ਠੀਕ ਹਨ।

# ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਵਿਚ ਸਰੀਰ ਦੇ ਨਾਸ਼ ਹੋਣ ਤੇ ਹਰ ਕੋਈ ਇਸ ਨੂੰ ਮਰਨਾ ਆਖਦਾ ਹੈ ਪਰ ਗੁਰੂ ਦੀ ਮਤ ਵਿੱਚ ਗੁਰੂ ਦੇ ਉਪਦੇਸ਼ ਦੁਆਰਾ ਜੀਵਤ ਭਾਵ ਤੋਂ ਮਰਨ ਦਾ ਭਾਵ ਆਪਣਾ ਆਪ ਵਿਚੋਂ ਕੱਢ ਦੇਣਾ ਹੈ:-

**ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥**
**ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥** [ਪੰਨਾ ੧੩੮੪

ਮਨੁੱਖੀ ਸੁਭਾਵ ਹੈ ਕਿ ਇਹ ਸੁੰਦਰ ਸਰੀਰ ਅਤੇ ਉਚੀ ਜਾਤ ਉਤੇ ਬਹੁਤ ਮਾਣ ਕਰਦਾ ਹੈ ਪਰ ਅਸਲੀਅਤ ਇਹ ਹੈ ਕਿ ਦੋਵੇਂ ਹੀ ਜੀਵਾਤਮਾ ਦੇ ਨਾਲ ਜਾਣ ਵਾਲੇ ਨਹੀਂ। ਇਹ ਤਾਂ ਸਗੋਂ ਆਪਣੇ ਆਪ ਨੂੰ ਅਭਿਮਾਨ ਦੇ ਸੰਗਲਾਂ ਨਾਲ ਜਕੜਨ ਵਾਲੀ ਗਲ ਹੈ। ਗੁਰਦੇਵ ਜੀ ਦੇ ਬਚਨਾਂ ਅਨੁਸਾਰ 'ਮਾਇਆ ਮੋਹ ਕਾ ਕਚਾ ਚੋਲਾ, ਤਿਤੁ ਪੈਧੈ ਪਗੁ ਖਿਸੈ' (ਪੰਨਾ ਪ੮੪), ਇਹ ਸਰੀਰ ਵਾਕਈ ਕੱਚਾ ਚੋਲਾ ਹੈ, ਪਰ ਜੀਵ ਅਗਿਆਨਤਾ ਵਸ ਸਰੀਰਕ ਭੋਗਾਂ ਵਿਚ ਲਿਪਾਇਮਾਨ ਹੋ ਕੇ ਇਹ ਸਮਝਦਾ ਹੈ ਕਿ ਮੈਂ ਪਦਾਰਥਾਂ ਨੂੰ ਭੋਗ ਰਿਹਾ ਹਾਂ। ਪਰ ਇਸ ਦੇ ਉਲਟ ਸਚਾਈ ਇਹ ਹੈ ਕਿ ਪਦਾਰਥ ਹੀ ਸਰੀਰ ਨੂੰ ਭੋਗਦੇ ਹਨ।

ਸੱਚ ਦੀ ਕਮਾਈ ਤੋਂ ਬਿਨਾ ਬਾਕੀ ਸਭ ਬੰਧਨ ਰੂਪ ਹਨ। ਰਬੀ ਦਰਗਾਹ ਵਿਚ ਛੁਟਕਾਰਾ ਕੇਵਲ ਸੱਚ ਦੀ ਕਮਾਈ ਨਾਲ ਹੀ ਹੋਣਾ ਹੈ। ਉਹ ਸੱਚ ਰੂਪ ਪ੍ਰਭੂ ਸਾਰੇ ਜੀਵਾਂ ਦੇ ਨਾਲ ਹੀ ਵੱਸਦਾ ਹੈ ਪਰ ਜੀਵ ਮਾਇਆ ਦੇ ਪ੍ਰਭਾਵ ਅਤੇ ਅਗਿਆਨਤਾ ਕਾਰਨ ਪਰਮੇਸ਼ਰ ਵਲੋਂ ਸੁਤੇ ਪਏ ਹਨ।

ਸੱਚ ਰੂਪ ਪਤੀ ਪਰਮੇਸ਼ਰ ਦਾ ਮਹਲ ਪ੍ਰਾਪਤ ਕਰਨ ਹਿਤ ਸੁਹਾਗਣ ਬਣਨ ਦੀ ਲੋੜ ਹੈ। ਇਸ ਵਾਸਤੇ ਰਬੀ ਭੈ ਅਤੇ ਪ੍ਰੇਮ ਵਿਚ ਵਿਚਰਣ ਦੀ ਲੋੜ ਹੈ। ਸਾਹਿਬਾਂ ਦਾ ਫੁਰਮਾਨ ਹੈ:-

**ਭੈ ਕੀਆ ਦੇਹਿ ਸਲਾਈਆ ਨੈਣੀ, ਭਾਵ ਕਾ ਕਰਿ ਸੀਗਾਰੋ ॥**
**ਤਾ ਸੋਹਾਗਣਿ ਜਾਣੀਐ ਲਾਗੀ, ਜਾ ਸਹੁ ਧਰੇ ਪਿਆਰੋ ॥** [ਪੰਨਾ ੭੭੨

ਜਦੋਂ ਤਨ ਮਨ ਉਸ ਪਿਆਰੇ ਪਰਮੇਸ਼ਰ ਦੇ ਪਿਆਰ ਵਿਚ ਰੰਗੇ ਜਾਂਦੇ ਹਨ, ਫਿਰ ਉਸ ਪਿਆਰੇ ਤੋਂ ਬਗੈਰ ਉਨ੍ਹਾਂ ਨੂੰ ਹੋਰ ਕੁਝ ਚੰਗਾ ਹੀ ਨਹੀਂ ਲਗਦਾ, ਜਿਸ ਮਨੁੱਖ ਦਾ ਮਨ ਬੈਰਾਗੀ ਹੋ ਜਾਂਦਾ ਹੈ, ਉਸ ਬ੍ਰਿਹੀ ਦਾ ਜੀਵਨ ਬਦਲ ਜਾਂਦਾ ਹੈ। ਉਹ ਬੈਰਾਗੀ ਬਉਰਾ ਹੋ ਕੇ ਆਖਣ ਲਗ ਜਾਂਦਾ ਹੈ:-

ੳ) **ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥**
**ਮਨ ਅੰਦਰਿ ਅੰਮ੍ਰਿਤੁ, ਗੁਰਮਤਿ ਹਰਿ ਲੀਵਾ ਜੀਉ ॥...** [ਪੰਨਾ ੧੭੫

ਅ) **ਕਬੀਰ ਬਿਰਹੁ ਭੁਯੰਗਮ ਮਨ ਬਸੈ, ਮੰਤੁ ਨ ਮਾਨੈ ਕੋਇ॥**
**ਰਾਮ ਬਿਓਗੀ ਨਾ ਜੀਐ, ਜੀਐ ਤ ਬਉਰਾ ਹੋਇ ॥** [ਪੰਨਾ ੧੩੬੮

ਅੰਤ ਵਿਚ ਬੈਰਾਗੀ ਦੀ ਪਰਿਭਾਸ਼ਾ ਵੀ ਇਹੋ ਹੀ ਦੱਸੀ ਹੈ ਕਿ ਅਸਲ ਬੈਰਾਗੀ ਪੁਰਖ

ਉਹੀ ਹਨ ਜਿਹੜੇ ਆਪਣਾ ਮਨ ਮਾਰ ਕੇ ਪ੍ਰਭੂ ਦੀ ਪ੍ਰੇਮਾ ਭਗਤੀ ਵਿਚ ਲੀਨ ਹੁੰਦੇ ਹਨ:-

**ਜੋ ਮਨ ਮਾਰਹਿ ਆਪਣਾ, ਸੇ ਪੁਰਖ ਬੈਰਾਗੀ ਰਾਮ ॥** [ਪੰਨਾ ੫੬੯

ਮਾਝ ਮਹਲਾ ੩ ॥ ਅੰਦਰਿ, ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ, ਪਰਖਿ ਪਰਖਾਇਆ ॥ ਜਿਨ ਸਚੁ ਪਲੈ, ਸਚੁ ਵਖਾਣਹਿ, ਸਚੁ ਕਸਵਟੀ ਲਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਗੁਰ ਕੀ ਬਾਣੀ ਮੰਨਿ ਵਸਾਵਣਿਆ ॥ ਅੰਜਨ ਮਾਹਿ ਨਿਰੰਜਨੁ ਪਾਇਆ, ਜੋਤੀ ਜੋਤਿ ਮਿਲਾਵਣਿਆ ॥ ੧ ॥ ਰਹਾਉ ॥ ਇਸੁ ਕਾਇਆ ਅੰਦਰਿ, ਬਹੁਤ ਪਸਾਰਾ ॥ ਨਾਮੁ ਨਿਰੰਜਨੁ, ਅਤਿ ਅਗਮ ਅਪਾਰਾ ॥ ਗੁਰਮੁਖਿ ਹੋਵੈ ਸੋਈ ਪਾਏ, ਆਪੇ ਬਖਸਿ ਮਿਲਾਵਣਿਆ ॥ ੨ ॥ ਮੇਰਾ ਠਾਕੁਰੁ, ਸਚੁ ਦ੍ਰਿੜਾਏ ॥ ਗੁਰਪਰਸਾਦੀ, ਸਚਿ ਚਿਤੁ ਲਾਏ ॥ ਸਚੋ ਸਚੁ ਵਰਤੈ ਸਭਨੀ ਥਾਈ, ਸਚੇ ਸਚਿ ਸਮਾਵਣਿਆ ॥ ੩ ॥ ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥ ਪ੍ਰੇਮ ਪ੍ਰੀਤਿ ਸਦਾ ਧਿਆਈਐ, ਭੈ ਭਾਇ ਭਗਤਿ ਦ੍ਰਿੜਾਵਣਿਆ ॥ ੪ ॥

ਤੇਰੀ ਭਗਤਿ ਸਚੀ, ਜੇ ਸਚੇ ਭਾਵੈ ॥ ਆਪੇ ਦੇਇ ਨ ਪਛੋਤਾਵੈ ॥ ਸਭਨਾ ਜੀਆ ਕਾ ਏਕੋ ਦਾਤਾ, ਸਬਦੇ ਮਾਰਿ ਜੀਵਾਵਣਿਆ ॥ ੫ ॥ ਹਰਿ ਤੁਧੁ ਬਾਝਹੁ, ਮੈ ਕੋਈ ਨਾਹੀ ॥ ਹਰਿ ਤੁਧੈ ਸੇਵੀ, ਤੈ ਤੁਧੁ ਸਾਲਾਹੀ ॥ ਆਪੇ ਮੇਲਿ ਲੈਹੁ ਪ੍ਰਭ ਸਾਚੇ, ਪੂਰੇ ਕਰਮਿ ਤੂੰ ਪਾਵਣਿਆ ॥ ੬ ॥ ਮੈ ਹੋਰੁ ਨ ਕੋਈ, ਤੁਧੈ ਜੇਹਾ ॥ ਤੇਰੀ ਨਦਰੀ, ਸੀਝਸਿ ਦੇਹਾ ॥ ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ, ਗੁਰਮੁਖਿ ਸਹਜਿ ਸਮਾਵਣਿਆ ॥ ੭ ॥ ਤੁਧੁ ਜੇਵਡੁ, ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ, ਆਪੇ ਗੋਈ ॥ ਤੂੰ ਆਪੇ ਹੀ ਘੜਿ ਭੰਨਿ ਸਵਾਰਹਿ, ਨਾਨਕ, ਨਾਮਿ ਸੁਹਾਵਣਿਆ ॥੮॥੫॥੬॥

## ਉਚਾਰਨ ਸੇਧ

ਬਿੰਦੀ ਸਹਿਤ: ਵਖਾਣਹਿਂ, ਮਾਹਿਂ, ਕਾਇਆਂ, ਥਾਈਂ, ਜੀਆਂ, ਬਾਝਹੁਂ, ਮੈਂ, ਸੇਵੀਂ, ਸਾਲਾਹੀਂ, ਰਾਖਹਿਂ, ਸਵਾਰਹਿਂ। 'ਣਿਆ' ਪਿਛੇਕੜ ਵਾਲੇ ਸਾਰੇ ਸ਼ਬਦ ਬਿੰਦੀ ਸਹਿਤ ਹੀ ਉਚਾਰਨੇ ਹਨ।

**ਬਿੰਦੀ ਰਹਿਤ**: ਤੈ।

**ਪਦ ਅਰਥ**: ਅੰਦਰਿ-ਭਾਵ ਮਨੁੱਖੀ ਹਿਰਦੇ ਵਿੱਚ। ਪਰਖਿ ਪਰਖਾਇਆ-ਆਪ ਪਰਖ ਕੇ ਹੋਰਨਾਂ ਪਾਸੋਂ ਪਰਖਵਾਇਆ। ਕਸਵਟੀ-ਪਰਖਣ ਵਾਲੀ ਵੱਟੀ।੧।

ਅੰਜਨ-ਸੁਰਮਾ, ਭਾਵ ਕਾਲਖ ਰੂਪ ਮਾਇਆ। ਨਿਰੰਜਨੁ-ਕਾਲਖ ਅਥਵਾ ਮਾਇਆ ਤੋਂ ਰਹਿਤ ਪ੍ਰਭੂ।੧।ਰਹਾਉ।

ਪਸਾਰਾ-ਮਾਇਆ ਦਾ ਖਿਲਾਰਾ। ਅਗਮੁ-ਅਪਹੁੰਚ। ਅਪਾਰਾ-ਬੇਅੰਤ। ਦ੍ਰਿੜਾਏ-ਪੱਕਾ ਕਰਾਉਂਦਾ ਹੈ। ਸਚੋ ਸਚੁ-ਨਿਰੋਲ ਸਚ। ਸਚੇ ਸਚਿ-ਸਦਾ ਥਿਰ ਰਹਿਣ ਵਾਲੇ ਪ੍ਰਭੂ ਵਿਚ।੩।

ਕਿਲਵਿਖ-ਪਾਪ। ਭਾਇ-ਪ੍ਰੇਮ ਵਿਚ।੪।

ਦੇਇ-ਦੇਂਦਾ ਹੈ। ਦੇਹਾ-ਦੇਹੀ, ਕਾਇਆ। ਸਬਦੇ-ਸ਼ਬਦ ਵਿਚ। ਮਾਰਿ-(ਵਿਚਾਰਾਂ ਨੂੰ) ਮਾਰ ਕੇ।੫।

ਤੁਧੈ-ਤੈਨੂੰ ਹੀ। ਸੇਵੀ-ਮੈਂ ਸੇਵਦਾ ਹਾਂ। ਤੈ-ਅਤੇ। ਸਾਲਾਹੀ-ਮੈਂ ਸਲਾਹੁੰਦਾ ਹਾਂ। ਪੂਰੈ ਕਰਮਿ-ਪੂਰੇ ਕਰਮ (ਭਾਵ ਬਖ਼ਸ਼ਿਸ਼) ਨਾਲ।੬।

ਸੀਝਸਿ-ਸਫਲ ਹੁੰਦੀ ਹੈ। ਦੇਹਾ-ਦੇਹੀ, ਕਾਇਆ। ਸਾਰਿ-ਖ਼ਬਰ ਲੈ ਕੇ। ਸਮਾਲਿ-ਸੰਭਾਲ ਕੇ।੭।

ਸਿਰਜੀ-ਪੈਦਾ ਕੀਤੀ। ਗੋਈ-ਲੈਅ ਕੀਤੀ। ਘੜਿ-ਘੜ ਕੇ, ਬਣਾ ਕੇ। ਭੰਨਿ-ਤੋੜ (ਨਾਸ) ਕਰਕੇ।੮।

**ਅਰਥ**: (ਹਰੀ ਨੇ ਹਰੇਕ ਜੀਵ ਦੇ ਹਿਰਦੇ) ਅੰਦਰ (ਨਾਮ ਰਤਨ ਰੂਪੀ) ਲਾਲ ਹੀਰਾ ਬਣਾ ਰਖਿਆ ਹੈ। (ਉਹ ਲਾਲ ਹੀਰਾ) ਗੁਰੂ ਦੇ ਸ਼ਬਦ ਦੁਆਰਾ ਪਰਖਿਆ ਜਾਂਦਾ ਹੈ। (ਉਨ੍ਹਾਂ ਮਹਾਂ ਪੁਰਖਾਂ ਪਾਸੋਂ) ਜਿਨ੍ਹਾਂ ਕੋਲ ਸੱਚ ਹੈ (ਉਹ ਹਮੇਸ਼ਾਂ) ਸੱਚ ਹੀ ਬੋਲਦੇ ਹਨ (ਅਤੇ ਹੋਰਨਾਂ ਨੂੰ) ਸੱਚ ਰੂਪ ਕਸਵੱਟੀ ਉਤੇ ਲਾਉਂਦੇ ਹੁੰਦੇ ਹਨ (ਭਾਵ ਪਰਖਦੇ ਹਨ)।੧।

ਮੈਂ ਵਾਰਨੇ ਬਲਿਹਾਰਨੇ ਜਾਂਦਾ ਹਾਂ (ਉਨ੍ਹਾਂ ਤੋਂ ਜਿਹੜੇ ਵਿਅਕਤੀ) ਗੁਰੂ ਦੇ ਬਚਨ (ਸੁਣ ਕੇ) ਮਨ ਵਿਚ ਵਸਾਉਣ ਵਾਲੇ ਹਨ। (ਕਿਉਂ ਜੋ ਅਜਿਹੇ ਅਸਲੀ ਜਗਿਆਸੂਆਂ ਨੇ ਹੀ) ਕਾਲਖ (ਰੂਪ ਜਗਤ ਕੋਠੜੀ) ਵਿੱਚ (ਰਹਿੰਦੇ ਹੋਏ) ਮਾਇਆ ਤੋਂ ਰਹਿਤ (ਕਰਤਾ ਪੁਰਖ) ਨੂੰ ਪਾਇਆ ਹੈ (ਅਤੇ ਉਹ ਪ੍ਰਭੂ ਮਹਾਨ) ਜੋਤਿ ਵਿਚ (ਆਪਣੀ ਆਤਮ) ਜੋਤਿ ਮਿਲਾਉਣ ਵਾਲੇ (ਬਣੇ ਹਨ)।੧।ਰਹਾਉ।

ਇਸ (ਪੰਜ ਭੂਤਕ) ਸਰੀਰ ਵਿਚ (ਉਸ ਸਿਰਜਣਹਾਰ ਬੇਅੰਤ ਦਾ) ਅਨੇਕ ਪ੍ਰਕਾਰ ਦਾ ਪਸਾਰਾ (ਮੋਹ ਮਾਇਆ ਦਾ ਖਿਲਾਰਾ) ਹੈ ਪਰ ਨਾਮ (ਰੂਪ) ਨਿਰੰਜਨ (ਜਿਹੜਾ ਕਿ) ਅਤੀ ਅਪਹੁੰਚ, ਪਾਰ ਤੋਂ ਰਹਿਤ (ਹੈ, ਉਹ ਆਪ ਇਸ ਕਾਇਆ ਅੰਦਰ ਹੀ ਬਿਰਾਜ ਰਿਹਾ ਹੈ, (ਪਰ ਜਿਹੜਾ ਕੋਈ) ਗੁਰਮੁਖ (ਗੁਰੂ ਦੇ ਬਚਨਾਂ ਉਪਰ ਪੂਰਨ ਤੌਰ ਤੇ ਚਲਣ ਵਾਲਾ) ਹੁੰਦਾ ਹੈ, ਉਹ ਹੀ (ਉਸ ਨੂੰ) ਪਾਉਂਦਾ ਹੈ (ਅਤੇ ਅੰਤ ਨਿਬੇੜਾ ਇਸੇ ਗੱਲ ਉਪਰ ਹੈ ਕਿ ਅਜਿਹੇ ਗੁਰਮੁਖ ਨੂੰ

ਉਹ) ਆਪ ਹੀ ਬਖਸ਼ ਕੇ (ਆਪਣੇ ਨਾਲ) ਮਿਲਾਉਣ ਵਾਲਾ ਹੈ।੨।

(ਗੁਰੂ ਜੀ ਫੁਰਮਾਉਂਦੇ ਹਨ ਕਿ) ਮੇਰਾ ਮਾਲਕ (ਜਿਸ ਅਧਿਆਤਮ ਮਾਰਗੀ ਨੂੰ ਉਸ ਦੇ ਹਿਰਦੇ ਅੰਦਰ ਇਸ ਕੂੜੇ ਸੰਸਾਰ ਦੀ) ਅਸਲੀਅਤ ਦ੍ਰਿੜਤਾ ਕਰਾ ਦੇਵੇ (ਉਹ ਆਪਣੇ) ਸਤਿਗੁਰੂ ਦੀ ਕਿਰਪਾ ਦੁਆਰਾ (ਉਸ) ਸਦਾ ਥਿਰ ਰਹਿਣ ਵਾਲੇ (ਮਾਲਕ) ਵਿਚ (ਆਪਣਾ ਚਿਤ ਜੋੜ ਲਵੇ। (ਹੇ ਭਾਈ!) ਸਭਨਾਂ ਥਾਵਾਂ ਤੇ ਸੱਚੋ ਸੱਚ (ਨਿਰੋਲ ਸੱਚ) ਵਿਆਪਕ ਹੈ (ਪਰ) ਸਚੇ ਪੁਰਸ਼ (ਉਹ ਹੀ ਗਿਣੇ ਜਾਂਦੇ ਹਨ ਜੋ) ਸੱਚ ਵਿਚ ਸਮਾਉਣ ਵਾਲੇ (ਹੁੰਦੇ ਹਨ)।੩।

ਮੇਰਾ ਪਿਆਰਾ ਸੱਚ ਰੂਪ (ਕਰਤਾ ਪੁਰਖ) ਵੇ-ਪਰਵਾਹ ਹੈ (ਉਹ) ਪਾਪ (ਅਤੇ) ਅਉਗਣ ਕੱਟਣ ਵਾਲਾ ਹੈ। (ਅਜਿਹੇ ਪਿਆਰੇ ਨੂੰ) ਸਦਾ (ਹੀ) ਪ੍ਰੇਮ ਅਤੇ ਪ੍ਰੀਤ ਨਾਲ ਧਿਆਉਣਾ ਚਾਹੀਦਾ ਹੈ (ਜਿਹੜਾ ਕਿ) ਭੈ ਅਤੇ ਪ੍ਰੇਮ ਦੁਆਰਾ (ਆਪਣੀ) ਭਗਤੀ ਦ੍ਰਿੜ੍ਹ ਕਰਾਉਣ ਵਾਲਾ ਹੈ।੪।

ਹੇ (ਸਾਹਿਬ! ਜੀਵ ਦੀ ਕੀਤੀ ਹੋਈ) ਤੇਰੀ ਭਗਤੀ ਸੱਚੀ ਹੈ, ਜੇ (ਉਸ ਨੂੰ) ਭਾ ਜਾਵੇ। (ਉਹ ਵੇਪਰਵਾਹ ਪ੍ਰਭੂ ਆਪਣੀ ਭਗਤੀ ਦੀ ਦਾਤਿ) ਆਪ ਹੀ ਦਿੰਦਾ ਹੈ (ਅਤੇ ਦੇ ਕੇ ਫਿਰ) ਪਛਤਾਉਂਦਾ ਨਹੀਂ ਹੈ। ਸਾਰਿਆਂ ਜੀਵਾਂ ਦਾ (ਉਹ ਕੇਵਲ) ਇਕ ਹੀ ਦਾਤਾ ਹੈ-ਜੋ ਕਿ ਜਗਿਆਸੂ ਦੇ ਹਿਰਦੇ ਅੰਦਰੋਂ ਆਪਣੇ ਸ਼ਬਦ ਦੁਆਰਾ (ਮੈਂ-ਮੇਰੀ ਨੂੰ) ਖ਼ਤਮ ਕਰਕੇ ਸਦਾ ਦਾ ਜੀਵਣ ਦੇਣ ਵਾਲਾ ਹੈ।੫।

ਹੇ ਪਿਆਰੇ ਹਰੀ (ਜੀਓ!) ਤੇਰੇ ਤੋਂ ਬਿਨਾ ਮੇਰਾ (ਹੋਰ) ਕੋਈ (ਬੇਲੀ) ਨਹੀਂ (ਇਸ ਲਈ ਮੈਂ ਤਾਂ) ਤੇਰੀ ਹੀ ਸੇਵਾ ਕਰਦਾ ਹਾਂ ਅਤੇ ਤੇਰੀ (ਹੀ) ਸਿਫ਼ਤ ਸਾਲਾਹ (ਗੁਣ ਗਾਇਨ) ਕਰਦਾ ਹਾਂ। ਹੇ ਸੱਚੇ ਪ੍ਰਭੂ! (ਤੂੰ ਤਰਸ ਕਰਕੇ ਮੈਨੂੰ) ਆਪ ਹੀ (ਆਪਣੇ ਨਾਲ) ਮਿਲਾ ਲੈ (ਕਿਉਂਕਿ) ਤੂੰ ਪੂਰੇ ਕਰਮ (ਭਾਵ ਬਖ਼ਸ਼ਿਸ਼) ਕਰਕੇ ਹੀ ਪਾਏ ਜਾਣ ਵਾਲਾ ਹੈਂ।੬।

(ਹੇ ਸੱਚੇ ਜੀਓ!) ਮੈਨੂੰ ਤੇਰੇ ਵਰਗਾ ਹੋਰ ਕੋਈ (ਇਸ ਸੰਸਾਰ ਵਿਚ) ਨਹੀਂ ਦਿਸਦਾ। ਤੇਰੀ (ਕਿਰਪਾ) ਦ੍ਰਿਸ਼ਟੀ ਨਾਲ ਹੀ (ਮੇਰੀ ਮਾਣਸ) ਦੇਹੀ (ਪਾਈ) ਸਫਲ ਹੋ ਸਕਦੀ ਹੈ। ਹੇ ਹਰੀ ਜੀਓ! (ਤੂੰ) ਹਰ ਰੋਜ਼ (ਸਾਰੇ ਜੀਆਂ ਦੀ) ਸਾਰ ਲੈ ਕੇ (ਉਨ੍ਹਾਂ ਨੂੰ) ਸੰਭਾਲ ਕੇ ਰਖਦਾ ਹੈਂ (ਪਰ ਤੇਰੀ ਕਿਰਪਾ ਨਾਲ ਕੋਈ ਵਿਰਲਾ) ਗੁਰਮੁਖ (ਜੀਉੜਾ ਹੀ) ਸਹਜ (ਅਡੋਲ, ਇਕ ਰਸ) ਅਵਸਥਾ ਵਿਚ ਸਮਾਉਣ ਵਾਲਾ (ਹੁੰਦਾ) ਹੈ।੭।

(ਹੇ ਪ੍ਰਭੂ !) ਮੈਨੂੰ ਤੇਰੇ ਜੇਡਾ ਵੱਡਾ ਹੋਰ ਕੋਈ ਨਹੀਂ (ਦਿਸਦਾ)। (ਸਾਰੀ ਸ੍ਰਿਸ਼ਟੀ ਤੂੰ) ਆਪ ਹੀ ਬਣਾਈ (ਅਤੇ) ਆਪ ਹੀ (ਸਮੇਂ ਸਮੇਂ) ਲੈਅ ਕੀਤੀ। ਤੂੰ ਆਪ ਹੀ (ਜੀਵ) ਘੜ ਕੇ ਭੰਨ ਕੇ (ਫਿਰ ਉਨ੍ਹਾਂ ਨੂੰ) ਸੰਵਾਰਦਾ ਹੈਂ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ ਜੀਵ) ਨਾਮ ਦੁਆਰਾ ਸੋਹਣੇ ਲਗਣ ਵਾਲੇ (ਬਣ ਜਾਂਦੇ ਹਨ)।੮।੫।੬।

## ਅਰਥ ਭੇਦ ਅਤੇ ਨਿਰਣੈ

**ਅੰਦਰਿ ਹੀਰਾ ਲਾਲੁ ਬਣਾਇਆ ॥**

**ਗੁਰ ਕੈ ਸਬਦਿ ਪਰਖਿ ਪਰਖਾਇਆ ॥**

ਟੀਕਾਕਾਰਾਂ ਨੇ ਇਸ ਪੰਗਤੀ ਦੇ ਭਾਂਤ ਭਾਂਤ ਦੇ ਕਈ ਅਰਥ ਕੀਤੇ ਹਨ:-

1) ਬੁਧੀ ਆਦਿਕੋਂ ਕੇ ਅੰਤਰ (ਹੀਰਾ) ਸੁਧ ਸਰੂਪ (ਲਾਲ) ਪਿਆਰਾ ਬਨਿਆ ਹੂਆ ਅਰਥਾਤ ਸੁਤੇ ਸਿਧ ਸੋਭ ਰਿਹਾ ਹੈ ਪਰੰਤੂ ਗੁਰੋਂ ਕੇ ਸਬਦ ਕੀ ਜਿਨ ਕੋ ਪਰਖ ਹੁਈ ਤਿਨੋਂ ਨੇ ਸੰਸਯ ਵਿਪਰਜੇ ਸੇ ਰਹਿਤ ਸੰਤੋ ਸੇ (ਪਰਖਾਇਆ) ਨਿਹਚੇ ਕਰ ਲੀਆ ਹੈ। [ਫ.ਸ.

2) ਇਸ ਕੱਚੇ (ਸਰੀਰ ਦੇ) ਅੰਦਰ (ਰਚਣਹਾਰ ਨੇ) ਹੀਰੇ ਲਾਲ (ਵਰਗਾ ਕੋਈ ਅਮੋਲਕ ਰਤਨ ਵੀ) ਬਣਾ ਰਖਿਆ ਹੈ (ਉਹ) ਗੁਰੂ ਦੇ ਸ਼ਬਦ ਦੁਆਰਾ ਪਰਖਿਆ ਪਰਖਾਇਆ ਜਾਂਦਾ ਹੈ। [ਸੰ.ਪੋ.

3) ਪਰਮਾਤਮਾ ਨੇ ਹਰੇਕ ਸਰੀਰ ਦੇ ਅੰਦਰ (ਆਪਣੀ ਜੋਤਿ ਮਾਨੋ) ਹੀਰਾ ਲਾਲ ਟਿਕਾਇਆ ਹੋਇਆ ਹੈ (ਪਰ ਵਿਰਲੇ ਭਾਗਾਂ ਵਾਲਿਆਂ ਨੇ) ਗੁਰੂ ਸ਼ਬਦ ਦੀ ਰਾਹੀਂ (ਉਸ ਹੀਰੇ ਲਾਲ ਦੀ) ਪਰਖ ਕਰਕੇ ਸਾਧ ਸੰਗਤ ਵਿਚ ਪਰਖ ਕਰਾਈ ਹੈ। [ਦਰਪਣ

4) ਹੀਰੇ ਵਾਂਗੂੰ ਸ਼ੁੱਧ ਲਾਲ-ਪਿਆਰੇ ਪ੍ਰਭੂ ਨੇ ਅੰਤਹਕਰਨ ਦੇ ਅੰਦਰ ਅਪਨਾ ਟਿਕਾਣਾ ਬਣਾਇਆ ਹੋਇਆ ਹੈ ਅਥਵਾ ਹੀਰੇ ਲਾਲਾਂ ਦੀ ਨਿਆਈਂ ਅਮੋਲਕ ਪ੍ਰਭੂ ਨੇ ਅੰਤਹਕਰਨ ਦੇ ਅੰਦਰ ਟਿਕਾਣਾ ਬਣਾਇਆ ਹੋਇਆ ਹੈ। ਗੁਰਾਂ ਦੇ ਸ਼ਬਦ ਕਰਕੇ ਉਹ ਜਗਿਆਸੂ ਹੀ ਉਸ ਦੀ ਪਰਖ ਦੇ ਪਰਖਣ ਵਿਚ ਆਇਆ ਹੈ। [ਸੰ.ਸ.

**ਨਿਰਣੈ:** ਭਾਂਤ ਭਾਂਤ ਦੇ ਅਰਥਾਂ ਨਾਲ ਵੀਚਾਰਵਾਨ ਪਾਠਕ ਕਿਸੇ ਸਿੱਟੇ ਤੇ ਨਹੀਂ ਪਹੁੰਚਦੇ। ਉਪਰੋਕਤ ਅਰਥਾਂ ਵਿਚੋਂ ਨੰਬਰ ੧ ਵਾਲੇ ਅਰਥ ਠੀਕ ਨਹੀਂ ਜਾਪਦੇ ਕਿਉਂਕਿ ਬੁਧੀ ਹੀਰੇ ਲਾਲ ਨੂੰ ਬਣਾਉਣ ਦੀ ਸਮਰਥਾ ਨਹੀਂ ਰਖਦੀ, ਪਰਖ ਸਕਦੀ ਹੈ। ਨੰਬਰ ੨ ਵਾਲੇ ਅਰਥ- 'ਹੀਰੇ ਲਾਲ ਵਰਗਾ ਕੋਈ ਅਮੋਲਕ ਰਤਨ ਵੀ ਬਣਾ ਰਖਿਆ ਹੈ' ਇਹ ਵੀ ਸੰਪ੍ਰਦਾਈ ਅਰਥਾਂ ਦਾ ਹੀ ਨਮੂਨਾ ਹੈ। ਇਸੇ ਪ੍ਰਕਾਰ ਨੰਬਰ ੩ ਵਾਲੇ ਅਰਥਾਂ ਵਿਚ ਦਿਤੀ ਗਈ ਸ਼ਬਦਾਵਲੀ ਠੀਕ ਨਹੀਂ ਢੁਕਦੀ ਅਤੇ ਨੰਬਰ ੪ ਤੇ ਕੀਤੇ ਗਏ ਅਰਥ ਤਾਂ ਸਾਰਿਆਂ ਨਾਲੋਂ ਨਿਰਾਲੇ ਜਿਹੇ ਹਨ।

ਗੁਰਬਾਣੀ ਅੰਦਰ ਹਰੀ ਨਾਮ ਨੂੰ 'ਹੀਰਾ ਲਾਲ' ਕਰਕੇ ਆਖਿਆ ਗਿਆ ਹੈ:-

**ਹੀਰਾ ਲਾਲੁ ਅਮੋਲਕੁ ਹੈ ਭਾਰੀ,**
**ਬਿਨੁ ਗਾਹਕ ਮੀਕਾ ਕਾਖਾ ॥** [ਪੰਨਾ ੬੯੬

ਇਸੇ ਤਰ੍ਹਾਂ 'ਲਾਲ' ਨੂੰ ਨਾਮ ਦੇ ਥਾਂ ਅਲੰਕਾਰਕ ਰੂਪ ਵਿਚ ਵਰਤਿਆ ਗਿਆ ਹੈ। ਹੇਠ ਲਿਖੀ ਪੰਕਤੀ ਵਿੱਚ ਨਾਮ ਦੀ ਉਪਮਾ ਕੀਤੀ ਹੈ:-

**ਰਤਨੁ ਜਵੇਹਰੁ ਲਾਲੁ ਹਰਿ ਨਾਮਾ,**
**ਗੁਰਿ ਕਾਢਿ ਤਲੀ ਦਿਖਲਾਇਆ ॥** [ਪੰਨਾ ੮੮੦

ਸੋ, ਇਸ ਸ਼ਬਦ ਵਿਚ ਸਿਧਾਂਤਕ ਅਰਥ ਇਹ ਹਨ ਕਿ ਹਰੇਕ ਮਨੁੱਖ ਦੇ ਹਿਰਦੇ ਵਿਚ ਹਰੀ ਰੂਪ ਹੀਰਾ ਹੈ, ਜਿਨ੍ਹਾਂ ਦੇ ਹਿਰਦੇ ਅੰਦਰ ਉਸ ਨੇ ਲਾਲ (ਨਾਮ ਰਤਨ) ਪ੍ਰਗਟ ਕਰ ਦਿੱਤਾ ਹੈ ਉਨ੍ਹਾਂ ਨੇ (ਉਸ ਲਾਲ ਨੂੰ) ਗੁਰੂ ਦੇ ਸ਼ਬਦ ਦੁਆਰਾ (ਆਪ) ਪਰਖ ਕੇ (ਹੋਰ ਨਾਮੀ ਪਾਰਖੂਆਂ

ਤੋਂ) ਵੀ ਪਰਖਵਾਇਆ ਹੈ। ਗੁਰਬਾਣੀ ਵਿਚੋਂ ਇਸ ਭਾਵ ਦੀ ਪਰੋੜਤਾ ਵੀ ਹੁੰਦੀ ਹੈ:-

**ਜੇ ਆਪਿ ਪਰਖ ਨ ਆਵਈ,**

**ਤਾਂ ਪਾਰਖੀਆ ਥਾਵਹੁ ਲਇਉ ਪਰਖਾਇ ॥** [ਪੰਨਾ ੧੨੪੯

ਫਿਰ ਜਿਨ੍ਹਾਂ ਦੇ ਹਿਰਦੇ ਰੂਪ ਪੱਲੇ ਵਿੱਚ ਸੱਚ ਹੁੰਦਾ ਹੈ (ਉਹ ਲੋਕ ਹੀ) ਸੱਚ ਬੋਲਦੇ ਹਨ ਅਤੇ ਹਰੇਕ ਸੱਚੇ ਤੱਥ ਨੂੰ ਸੱਚ ਦੀ ਕਸਵੱਟੀ ਉਤੇ ਲਾ ਕੇ ਪਰਖਣ ਵਾਲੇ ਹੁੰਦੇ ਹਨ। ਅਜਿਹੀਆਂ ਆਤਮਾਵਾਂ ਤੋਂ ਬਿਨਾ ਹੋਰ ਕੋਈ ਸੱਚ ਨੂੰ ਪਰਖਣ ਵਾਲਾ ਨਹੀਂ ਹੋ ਸਕਦਾ।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਹਰੀ ਹੀਰਾ ਅਤੇ ਉਸ ਦਾ ਅਮੋਲਕ ਨਾਮ ਰਤਨ ਲਾਲ ਮਨੁੱਖੀ ਹਿਰਦੇ ਵਿੱਚ ਹੈ ਪਰ ਉਸ ਦੀ ਪਰਖ ਗੁਰੂ ਦੇ ਸ਼ਬਦ ਤੋਂ ਬਿਨਾ ਨਹੀਂ ਹੋ ਸਕਦੀ। ਜੋ ਸੱਚ ਹੈ ਉਸ ਦੇ ਪਰਗਟ ਹੋ ਆਉਣ ਦੀ ਕਸਵੱਟੀ ਉਨ੍ਹਾਂ ਗੁਰਮੁਖਾਂ ਪਾਸ ਹੈ ਜਿਨ੍ਹਾਂ ਨੇ ਕਿ ਆਪਣਾ ਆਪ ਸਭ ਕੁਝ ਤਨ, ਮਨ, ਧਨ ਗੁਰੂ ਨੂੰ ਸੌਂਪ ਕੇ ਕੇਵਲ ਹਰੀ ਦਾ ਨਾਮ ਆਪਣੇ ਹਿਰਦੇ ਵਿਚ ਵਸਾਇਆ ਹੈ। ਨਾਮ ਦੀ ਪ੍ਰਾਪਤੀ ਦੇ ਸਾਧਨ ਹਨ ਸੇਵਾ ਅਤੇ ਸਿਮਰਨ ਪਰ ਦੋਹਾਂ ਵਿਚ ਪ੍ਰੇਮ ਪਿਆਰ ਦਾ ਤੱਥ ਹੋਣਾ ਲਾਜ਼ਮੀ ਹੈ। ਪਿਆਰ ਪ੍ਰਭੂ ਦੀ ਦਾਤਿ ਹੈ ਤੇ ਭੈ ਤੋਂ ਭਗਤੀ ਉਪਜਦੀ ਹੈ। ਭੈ ਜਦੋਂ ਸ਼ੁੱਧ ਹੋ ਜਾਂਦਾ ਹੈ ਤਾਂ ਪਿਆਰ ਦਾ ਰੂਪ ਧਾਰ ਲੈਂਦਾ ਹੈ। ਨਾਮੀ ਵੇਪਰਵਾਹ ਹੈ ਪਰ ਉਹ 'ਗੋਬਿੰਦ ਭਾਉ ਭਗਤਿ ਦਾ ਭੂਖਾ' ਹੈ। ਜੀਵ ਦੇ ਮਨ ਨੂੰ ਲੱਗੀ ਹੋਈ ਜਨਮ ਜਨਮਾਂਤਰਾਂ ਦੀ ਪਾਪਾਂ ਰੂਪੀ ਮੈਲ ਇਕ ਛਿਨ ਮਾਤਰ ਵਿਚ ਧੋ ਦੇਣ ਦੇ ਸਮਰਥ ਹੈ। ਬਸ ਹਿਰਦੇ ਅੰਦਰ ਇਹ ਨਿਸਚਾ ਬੱਝ ਜਾਵੇ 'ਮੈ ਹੋਰੁ ਨਾ ਕੋਈ ਤੁਧੈ ਜੇਹਾ॥ ਤੇਰੀ ਨਦਰੀ ਸੀਝਸਿ ਦੇਹਾ' ਸਾਧਕ ਆਪਣੀਆਂ ਸਭ ਉਕਤੀਆਂ ਜੁਗਤੀਆਂ ਛੱਡ ਕੇ ਕੇਵਲ ਨਦਰ ਦਾ ਪਾਤਰ ਬਣ ਜਾਵੇ। ਵਾਹਿਗੁਰੂ ਜੀ ਦੀ ਨਦਰਿ ਹੀ ਅੰਤਮ ਨਿਸ਼ਾਨਾ ਹੈ, ਜਿਸ ਦਾ ਸਦਕਾ ਸਾਧਕ ਨਿਹਾਲ ਹੋ ਜਾਂਦਾ ਹੈ ਅਤੇ ਪਿਆਰ ਵਿਚ ਆ ਕੇ ਆਖਦਾ ਹੈ:-

**ਨਦਰਿ ਤੇਰੀ ਸੁਖੁ ਪਾਇਆ, ਨਾਨਕ ਸਬਦੁ ਵੀਚਾਰਿ ॥** [ਪੰਨਾ ੯੩੭

**ਮਾਝ ਮਹਲਾ ੩ ॥ ਸਭ ਘਟ, ਆਪੇ ਭੋਗਣਹਾਰਾ ॥ ਅਲਖੁ ਵਰਤੈ, ਅਗਮ ਅਪਾਰਾ ॥ ਗੁਰ ਕੈ ਸਬਦਿ, ਮੇਰਾ ਹਰਿ ਪ੍ਰਭੁ ਧਿਆਈਐ, ਸਹਜੇ ਸਚਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਗੁਰਸਬਦੁ ਮੰਨਿ ਵਸਾਵਣਿਆ ॥ ਸਬਦੁ ਸੂਝੈ ਤਾ ਮਨ ਸਿਉ ਲੂਝੈ, ਮਨਸਾ ਮਾਰਿ ਸਮਾਵਣਿਆ ॥ ੧ ॥ ਰਹਾਉ ॥ ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ ॥ ਗੁਰਮੁਖਿ ਹੋਵੈ, ਸੁ ਆਪਣਾ ਘਰੁ ਰਾਖੈ, ਪੰਚ ਦੂਤ, ਸਬਦਿ ਪਚਾਵਣਿਆ ॥ ੨ ॥ ਇਕਿ ਗੁਰਮੁਖਿ, ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ, ਅਨਦਿਨੁ ਮਾਤੇ ॥ ਮਿਲਿ ਪ੍ਰੀਤਮ ਸਚੇ ਗੁਣ ਗਾਵਹਿ,**

ਹਰਿ ਦਰਿ ਸੋਭਾ ਪਾਵਣਿਆ ॥੩॥ ਏਕਮ, ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ, ਤ੍ਰਿਬਿਧਿ ਮਾਇਆ ॥ ਚਉਥੀ ਪਉੜੀ ਗੁਰਮੁਖਿ ਊਚੀ, ਸਚੋ ਸਚੁ ਕਮਾਵਣਿਆ ॥ ੪ ॥

ਸਭੁ ਹੈ ਸਚਾ, ਜੇ ਸਚੇ ਭਾਵੈ ॥ ਜਿਨਿ ਸਚੁ ਜਾਤਾ, ਸੋ ਸਹਜਿ ਸਮਾਵੈ ॥ ਗੁਰਮੁਖਿ ਕਰਣੀ ਸਚੇ ਸੇਵਹਿ, ਸਾਚੇ ਜਾਇ ਸਮਾਵਣਿਆ ॥ ੫ ॥ ਸਚੇ ਬਾਝਹੁ, ਕੋ ਅਵਰੁ ਨ ਦੂਆ ॥ ਦੂਜੈ ਲਾਗਿ, ਜਗੁ ਖਪਿ ਖਪਿ ਮੂਆ ॥ ਗੁਰਮੁਖਿ ਹੋਵੈ ਸੁ ਏਕੋ ਜਾਣੈ, ਏਕੋ ਸੇਵਿ ਸੁਖੁ ਪਾਵਣਿਆ ॥ ੬ ॥ ਜੀਅ ਜੰਤ ਸਭਿ ਸਰਣਿ ਤੁਮਾਰੀ ॥ ਆਪੇ ਧਰਿ ਦੇਖਹਿ, ਕਚੀ ਪਕੀ ਸਾਰੀ ॥ ਅਨਦਿਨੁ ਆਪੇ ਕਾਰ ਕਰਾਏ, ਆਪੇ ਮੇਲਿ ਮਿਲਾਵਣਿਆ ॥ ੭ ॥ ਤੂੰ ਆਪੇ ਮੇਲਹਿ, ਵੇਖਹਿ ਹਦੂਰਿ ॥ ਸਭ ਮਹਿ ਆਪਿ ਰਹਿਆ ਭਰਪੂਰਿ ॥ ਨਾਨਕ, ਆਪੇ ਆਪਿ ਵਰਤੈ, ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਮੁਹਹਿੰ, ਸੇਵਹਿੰ, ਗਾਵਹਿੰ, ਬਾਝਹੁੰ, ਦੇਖਹਿੰ, ਮੇਲਹਿੰ, ਵੇਖਹਿੰ।

**ਫੁਟਕਲ:** ਕੱਚੀ, ਪੱਕੀ ।

**ਪਦ ਅਰਥ:** ਸਭ ਘਟ-ਸਾਰੇ ਸਰੀਰ। ਭੋਗਣਹਾਰਾ-ਭੋਗਣਵਾਲਾ, ਰਸ ਲੈਣ ਵਾਲਾ। ਅਲਖੁ-ਲਖਤਾ ਤੋਂ ਰਹਿਤ। ਮੰਨਿ-ਮਨ ਵਿਚ। ਲੂਝੈ-ਝਗੜਦਾ ਹੈ। ਮਨਸਾ-ਕਾਮਨਾ। ਮਾਰਿ-ਮਾਰ ਕੇ, ਕਾਬੂ ਕਰਕੇ।੧।ਰਹਾਉ।

ਪੰਚ ਦੂਤ-ਕਾਮ, ਕ੍ਰੋਧ ਆਦਿ ਪੰਜ ਵੈਰੀ। ਮੁਹਹਿ-ਠਗ ਰਹੇ ਹਨ, ਲੁੱਟਦੇ ਹਨ। ਸੁਧਿ-ਸੋਝੀ, ਅਕਲ। ਸਾਰਾ-ਖ਼ਬਰ, ਸੋਝੀ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਪਚਾਵਣਿਆ-ਸਾੜਨ ਵਾਲਾ।੨।

ਮਾਤੇ-ਮਸਤ।੩। ਏਕਮ-ਪਹਿਲਾ। ਏਕੈ-ਇਕ (ਅਕਾਲ ਪੁਰਖ) ਨੇ। ਤ੍ਰਿਬਿਧਿ-ਤਿੰਨਾਂ ਗੁਣਾਂ ਵਾਲੀ। ਚਉਥੀ ਪਉੜੀ-ਤਿੰਨਾਂ ਗੁਣਾਂ ਤੋਂ ਉਪਰ ਤੁਰੀਆ ਅਵਸਥਾ।੪।

ਜਿਨਿ-ਜਿਸ ਨੇ। ਸਹਜਿ-ਅਡੋਲ ਅਵਸਥਾ ਵਿੱਚ। ਕਰਣੀ-ਕਰਤਬ। ਜਾਇ-ਜਾ ਕੇ। ਸਮਾਵਣਿਆ-ਲੀਨ ਹੁੰਦਾ ਹੈ।੫।

ਦੂਆ-ਦੂਜਾ। ਲਾਗਿ-ਲੱਗ ਕੇ। ਖਪਿ ਖਪਿ-ਦੁੱਖੀ ਹੋ ਕੇ।੬।

ਧਰਿ-ਰੱਖ ਕੇ। ਸਾਰੀ-(ਜੀਵ ਰੂਪੀ) ਨਰਦ।੭।

ਹਦੂਰਿ-ਨੇੜੇ, ਅੰਗ ਸੰਗ ਹੋ ਕੇ। ਵੇਖਹਿ-ਸੰਭਾਲ ਕਰਦਾ ਹੈ।੮।

**ਅਰਥ:** (ਹੇ ਭਾਈ! ਜਗਤ ਦਾ ਰਚਣਹਾਰ) ਸਾਰੇ ਸਰੀਰਾਂ ਵਿਚ (ਬਿਰਾਜਮਾਨ ਹੈ ਅਤੇ) ਆਪ ਹੀ (ਸਭ ਰੱਸ) ਭੋਗਣ ਵਾਲਾ ਹੈ। (ਉਹ ਸਥੂਲ ਇੰਦ੍ਰਿਆਂ ਦੀ) ਲਖਤਾ ਤੋਂ ਰਹਿਤ, ਪਹੁੰਚ ਤੋਂ ਪਰੇ (ਅਤੇ) ਬੇਅੰਤ (ਹੈ, ਪਰ ਸਭ ਵਿਚ) ਵਰਤ ਰਿਹਾ ਹੈ। (ਅਜਿਹਾ) ਮੇਰਾ ਹਰੀ ਪ੍ਰਭੂ (ਪੂਰੇ) ਗੁਰੂ ਦੇ ਉਪਦੇਸ਼ ਦੁਆਰਾ ਧਿਆਉਣਾ ਚਾਹੀਦਾ ਹੈ (ਜਿਸ ਨਾਲ ਕਿ ਮਨੁੱਖ) ਸਹਜੇ ਹੀ ਸੱਚ ਵਿੱਚ ਸਮਾਉਣ ਵਾਲਾ (ਬਣ ਜਾਂਦਾ ਹੈ)।੧।

ਮੈਂ ਵਾਰਨੇ ਜਾਂਦਾ ਹਾਂ ਜੀ ਵਾਰਨੇ ਉਸ (ਵਿਅਕਤੀ ਤੋਂ ਜੋ) ਗੁਰੂ ਦੇ ਉਪਦੇਸ਼ ਨੂੰ (ਆਪਣੇ) ਮਨ ਵਿੱਚ ਵਸਾਉਣ ਵਾਲਾ ਹੈ। (ਕਿਉਂਕਿ ਜਦੋਂ ਕੋਈ ਜਗਿਆਸੂ ਸੱਚੇ) ਸ਼ਬਦ ਨੂੰ ਸਮਝਦਾ ਹੈ ਤਾਂ (ਕਸੁੱਧ) ਮਨ ਨਾਲ ਲੜਾਈ ਕਰਦਾ ਹੈ (ਅਤੇ ਅੰਤ ਨੂੰ ਉਹ ਆਪਣੀਆਂ) ਖਾਹਿਸ਼ਾਂ ਮਾਰ ਕੇ (ਉਸ ਪ੍ਰਭੂ ਵਿਚ ਸਮਾਉਣ) ਵਾਲਾ (ਬਣ ਜਾਂਦਾ ਹੈ)।ਰਹਾਉ।੧।

(ਹੇ ਭਾਈ!) ਪੰਜ ਦੂਤ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਸਾਰੇ) ਸੰਸਾਰ ਨੂੰ ਲੁੱਟ ਰਹੇ ਹਨ (ਪਰ ਜੋ ਜੀਅ) ਆਪ-ਹੁਦਰੇ (ਅਤੇ) ਮਨ ਦੇ ਅੰਨ੍ਹੇ ਭਾਵ ਅਗਿਆਨੀ (ਹਨ ਉਨ੍ਹਾਂ ਨੂੰ ਇਨ੍ਹਾਂ ਪੰਜਾਂ ਦੇ ਪੰਜੇ ਵਿਚ ਫਸਿਆਂ ਹੋਇਆਂ ਨੂੰ ਆਪਣੀ ਕੋਈ) ਹੋਸ਼ ਨਹੀਂ (ਅਤੇ ਨਾ ਹੀ ਇਨ੍ਹਾਂ ਤੋਂ ਬਚ ਨਿਕਲਣ ਦੀ ਖ਼ਬਰ ਜਾਂ ਸੋਝੀ ਹੈ। (ਪਰ ਇਸ ਦੇ ਉਲਟ ਜਿਹੜਾ ਕੋਈ ਵਿਅਕਤੀ) ਗੁਰੂ ਦੇ ਉਪਦੇਸ਼ ਅਨੁਸਾਰ ਚਲਣ ਵਾਲਾ ਹੁੰਦਾ ਹੈ ਉਹ ਆਪਣਾ ਅੰਤਸ਼ਕਰਣ ਰੂਪੀ ਘਰ (ਇਨ੍ਹਾਂ ਪੰਜਾਂ ਦੂਤਾਂ ਤੋਂ ਬਚਾਅ ਕੇ ਭਾਵ ਸਾਂਭ) ਰਖਦਾ ਹੈ (ਕਿਉਂਕਿ ਉਹ) ਪੰਜਾਂ ਦੂਤਾਂ ਨੂੰ (ਗੁਰੂ ਦੇ ਸ਼ਬਦ) ਗਿਆਨ-ਉਪਦੇਸ਼ ਦੁਆਰਾ ਸਾੜਨ ਵਾਲਾ (ਬਣ ਜਾਂਦਾ ਹੈ)।੨।

(ਹੇ ਭਾਈ! ਇਸ ਸੰਸਾਰ ਅੰਦਰ) ਕਈ (ਅਜਿਹੇ) ਗੁਰਮੁਖ (ਪੁਰਸ਼ ਹਨ ਜੋ) ਹਰ ਸਮੇਂ ਹੀ ਸੱਚੇ (ਮਾਲਕ) ਦੇ (ਮਿੱਠੇ ਪਿਆਰੇ ਨਾਮ) ਰੰਗ ਵਿਚ ਸੁਰਤਿ ਜੋੜੀ ਰਖਦੇ ਹਨ। ਸਹਜ ਸੁਭਾਇ ਹੀ ਪ੍ਰਭੂ ਨੂੰ ਸੇਂਵਦੇ ਹਨ (ਅਤੇ) ਦਿਨ ਰਾਤ (ਇਕੋ ਨਾਮ ਰੰਗ ਵਿਚ ਮਸਤ ਰਹਿੰਦੇ ਹਨ। (ਇਸੇ ਮਸਤੀ ਵਿਚ ਆਪਣੇ ਪਿਆਰੇ) ਸੱਚੇ ਪ੍ਰੀਤਮ ਨੂੰ ਮਿਲ ਕੇ (ਉਸ ਦੇ) ਗੁਣ ਗਾਉਂਦੇ ਹਨ (ਅਤੇ ਅੰਤ ਨੂੰ ਉਹ ਉਸੇ) ਹਰੀ ਦੇ ਦਰ ਉਤੇ ਸੋਭਾ ਪਾਉਣ ਵਾਲੇ (ਹੁੰਦੇ ਹਨ)।੩।

(ਗੁਰਮੁਖ ਪਿਆਰਿਆਂ ਨੂੰ ਇਹ ਸੋਝੀ ਹੈ ਕਿ) ਪਹਿਲਾਂ (ਇਕ ਅਕਾਲ ਪੁਰਖ) ਨੇ (ਆਪਣੇ) ਆਪ ਨੂੰ ਪ੍ਰਗਟਾਇਆ (ਫਿਰ) ਦੂਜਾ (ਨੰਬਰ) ਦੁਬਿਧਾ (ਦ੍ਵੈਤ ਭਾਵ, ਫਿਰ ਤੀਜੇ ਨੰਬਰ ਤੇ) ਤ੍ਰੈ ਗੁਣੀ ਮਇਆ (ਪੈਦਾ ਕੀਤੀ) ਅਤੇ ਤਿੰਨਾਂ ਗੁਣਾਂ ਤੋਂ ਉਪਰ) ਚੌਥੇ (ਨੰਬਰ ਵਾਲੀ) ਪਉੜੀ ਗੁਰਮੁਖ (ਜਨਾਂ ਦੀ ਅਵਸਥਾ ਸਭ ਤੋਂ) ਉਚੀ ਹੈ (ਇਸ ਮਾਣਸ ਦੇਹ ਨੂੰ ਪਾ ਕੇ ਜੋ) ਨਿਰੋਲ ਸੱਚ ਨੂੰ ਕਮਾਉਣ ਵਾਲਾ (ਹੋਵੇ ਉਹੋ ਹੀ ਉਚੀ ਸੁਚੀ ਪਉੜੀ ਤੇ ਚੜ੍ਹਦਾ ਹੈ)।੪।

(ਉਸ ਗੁਰਮੁਖ ਲਈ) ਸਭ ਕੁਝ ਠੀਕ ਹੈ ਜੇ (ਉਹ) ਸੱਚੇ ਮਾਲਕ ਨੂੰ ਭਾਉਂਦਾ ਹੋਵੇ। ਜਿਸ ਮਨੁੱਖ ਨੇ ਸੱਚ ਨੂੰ ਸਮਝ ਲਿਆ (ਹੈ) ਉਹ ਸਹਜ (ਅਡੋਲ ਅਵਸਥਾ) ਵਿਚ ਟਿੱਕ ਜਾਂਦਾ ਹੈ (ਭਾਵ ਭਟਕਦਾ ਨਹੀਂ) ਹੈ। ਗੁਰਮੁਖ ਜਨਾ ਦੀ ਕਰਣੀ ਹੀ (ਇਹ ਹੈ ਕਿ ਉਹ) ਸੱਚੇ ਪ੍ਰਭੂ ਨੂੰ ਸਿਮਰਦੇ ਹਨ (ਜਿਸ ਕਰਕੇ ਅੰਤ ਸਮੇਂ) ਜਾ ਕੇ (ਪਰਮਾਤਮਾ) ਸੱਚ ਵਿੱਚ ਸਮਾਉਣ ਵਾਲੇ (ਬਣ ਜਾਂਦੇ ਹਨ)।੫।

(ਗੁਰੂ ਜੀ ਸਮਝਾਉਂਦੇ ਹਨ ਹੇ ਭਾਈ! ਇਹ ਗਲ ਨਿਸਚੇ ਕਰਕੇ ਜਾਣ ਲਉ ਕਿ ਇਸ ਸੰਸਾਰ ਵਿੱਚ ਇਕ) ਸੱਚੇ ਤੋਂ ਬਿਨਾ (ਹੋਰ) ਦੂਜਾ ਕੋਈ ਨਹੀਂ ਹੈ। (ਪਰ ਅਗਿਆਨਮਤੀ) ਸੰਸਾਰ ਦੂਜੇ (ਭਾਵ ਵਿਚ) ਲਗ ਕੇ ਖੱਪ ਖੱਪ ਕੇ ਖਤਮ ਹੋ ਰਿਹਾ ਹੈ। (ਜੋ) ਗੁਰਮੁਖ ਹੁੰਦਾ ਹੈ ਉਹ (ਮਨ ਅਤੇ ਤਨ ਕਰਕੇ ਕੇਵਲ) ਇਕ ਨੂੰ ਹੀ ਜਾਣਦਾ ਹੈ (ਅਤੇ) ਇਕ ਨੂੰ ਸਿਮਰ ਕੇ ਸੁਖ ਪਾਉਣ ਵਾਲਾ (ਬਣਦਾ ਹੈ)।੬।

(ਹੇ ਮਾਲਕ! ਸੰਸਾਰ ਦੇ) ਸਾਰੇ ਜੀਵ ਜੰਤੂ ਤੇਰੀ ਸ਼ਰਣ ਵਿੱਚ ਹਨ। (ਤੂੰ) ਆਪ ਹੀ (ਆਪਣੇ ਇਸ ਖੇਲ ਵਿਚ ਜੀਵ ਰੂਪੀ) ਕੱਚੀ ਪੱਕੀ ਨਰਦ (ਭਾਵ ਉਚਾ ਸੁਚਾ ਜੀਵਨ) ਰੱਖ ਕੇ ਵੇਖਦਾ ਹੈਂ। (ਤੂੰ ਉਨ੍ਹਾਂ ਨਰਦਾਂ ਤੋਂ) ਦਿਨ ਰਾਤ ਆਪ ਹੀ ਆਪਣੀ ਮਰਜ਼ੀ ਅਨੁਸਾਰ ਕਾਰ ਕਰਵਾ ਕੇ, ਆਪ ਹੀ (ਗੁਰੂ ਨਾਲ) ਮੇਲ ਕੇ ਮਿਲਾਉਣ ਵਾਲਾ ਹੈਂ।੭।

(ਹੇ ਪ੍ਰਭੂ!) ਤੂੰ ਆਪ ਹੀ (ਉਨ੍ਹਾਂ ਜੀਵਾਂ ਨੂੰ ਆਪਣੇ ਨਾਲ) ਮੇਲਦਾ ਹੈਂ ਜਿਹੜੇ ਤੈਨੂੰ ਹਰ ਸਮੇਂ) ਹਾਜ਼ਰ-ਨਾਜ਼ਰ ਸਮਝਦੇ ਹਨ (ਕਿਉਂਕਿ ਤੂੰ) ਆਪ ਹੀ ਸਾਰਿਆਂ ਵਿੱਚ ਵਿਆਪਕ ਹੋ ਰਿਹਾ ਹੈਂ। ਨਾਨਕ (ਗੁਰੂ ਜੀ ਉਪਦੇਸ਼ ਦੇਂਦੇ ਹੋਏ ਸਾਰੀ ਅਸਲੀਅਤ ਦਸਦੇ ਹਨ ਕਿ ਉਹ ਨਿਰਗੁਣ ਪ੍ਰਭੂ) ਆਪ ਹੀ ਆਪਣੇ (ਸਰਗੁਣ ਸਰੂਪ ਸੰਸਾਰ) ਵਿਚ ਵਰਤ ਰਿਹਾ ਹੈ (ਪਰ ਇਸ ਭੇਦ ਦੀ) ਸੋਝੀ (ਕੇਵਲ) ਗੁਰਮੁਖ (ਜਨ) ਹੀ ਪਾਉਣ ਵਾਲੇ ਬਣੇ ਹਨ।੮।੬।੭।

## ਅਰਥ ਭੇਦ ਅਤੇ ਨਿਰਨੈ

**ਏਕਮ, ਏਕੈ ਆਪੁ ਉਪਾਇਆ ॥**
**ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥**

ਇਸ ਪੰਕਤੀ ਦੇ ਅਰਥ ਟੀਕਾਕਾਰਾਂ ਨੇ ਵੱਖ ਵੱਖ ਰੂਪਾਂ ਵਿੱਚ ਇਸ ਪ੍ਰਕਾਰ ਕੀਤੇ ਹਨ:-

1) (ਏਕਮ ਏਕੈ) ਅਦੁਤੀਜ ਵਾਹਿਗੁਰੂ ਨੇ ਆਪ ਹੀ ਜਗਤ ਉਤਪਤ ਕੀਆ ਹੈ। ਤਿਸ ਜਗਤ ਮੈ ਜਿਨ ਕੋ (ਦੁਬਿਧਾ) ਦ੍ਵੈਤ ਭਾਵਨਾ ਹੂਈ ਹੈ ਤਿਨ ਕੋ (ਦੂਜਾ) ਆਪ ਸੇ ਭਿੰਨ ਪ੍ਰਮੇਸ੍ਵਰ ਪ੍ਰਤੀਤ ਹੂਆ ਹੈ। ਪੁਨਾ (ਤ੍ਰਿਬਿਧਿ) ਰਜੋ, ਤਮੋ, ਸਤੋ ਰੂਪ ਮਾਇਆ ਬਿਆਪ ਗਈ ਹੈ ਯਾਂ ਤੇ ਸੰਸਾਰੀ ਭਏ ਹੈਂ। ਵਾ ਏਕ ਪ੍ਰਮਾਤਮਾ ਨੇ ਆਪ ਜੋ ਸੰਸਾਰ ਉਪਾਯਾ ਹੈ ਏਹ ਕੈਸਾ ਹੈ ਇਹੁ ਕਮ ਭਾਵ ਤੁਛ ਹੈ ਪੁਨਾ ਕੈਸਾ ਹੈ (ਦੁਬਿਧਾ) ਦੋ ਪ੍ਰਕਾਰ ਦਾ ਭਲਾ ਬੁਰਾ ਵਾ ਜੜ ਚੇਤਨ ਭਾਵ ਦ੍ਵੰਦ ਸਰੂਪ ਹੈ ਪੁਨਾ ਕੈਸਾ (ਦੂਜਾ) ਬ੍ਰਹਮ ਚੇਤਨਤਾ ਤੇ ਭਿੰਨ ਭਾਵ ਜੜ੍ਹ ਹੈ, ਪੁਨਾ ਕੈਸਾ ਹੈ (ਤ੍ਰਿਬਿਧਿ) ਤੀਨ ਪ੍ਰਕਾਰ ਕਾ ਕਿਆ ਸਤੋ ਰਜੋ ਤਮੋ ਰੂਪ ਹੈ ਪੁਨਾ ਕੈਸਾ ਹੈ (ਮਾਯਾ) ਛਲ ਰੂਪ ਅਰਥਾਤ ਮਿਥਿਆ ਹੈ। [ਫ.ਸ.

**ਨੋਟ-** ਸੰਪ੍ਰਦਾਈ ਸਟੀਕ ਵਿਚ ਤਿੰਨ ਅਰਥ ਕੀਤੇ ਹਨ, ਏਕਮ, ਦੂਜ, ਤੀਜ, ਥਿਤਾਂ ਦਾ ਸੰਕੇਤ ਦੇ ਕੇ ਅਰਥ ਕੀਤੇ ਹਨ।

2) ਇਕ (ਬ੍ਰਹਮ) ਨੇ (ਜੋ ਏਕਮ) ਏਕਤ੍ਰ ਹੈ ਆਪ ਨੂੰ ਪੈਦਾ ਕੀਤਾ। ਫੇਰ ਦੂਜੀ ਦੂਈ ਤੇ ਮਾਇਆ ਤ੍ਰੈ ਬਿਧਾਂ ਵਾਲੀ ਰਚੀ। [ਸੰ.ਸ.

3) ਪਹਿਲਾਂ ਪ੍ਰਭੂ ਇਕਲਾ ਆਪ (ਨਿਰਗੁਣ ਸਰੂਪ) ਸੀ ਉਸ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ, ਇਸ ਤਰ੍ਹਾਂ ਫਿਰ ਉਹ ਦੋ ਕਿਸਮਾਂ ਵਾਲਾ (ਨਿਰਗੁਣ ਰੂਪਾਂ ਵਾਲਾ) ਬਣ ਗਿਆ ਤੇ ਉਸ ਨੇ ਤਿੰਨ ਗੁਣਾਂ ਵਾਲੀ ਮਾਇਆ ਰੱਚ ਦਿੱਤੀ। [ਦਰਪਣ

**ਨਿਰਣੈ:** ਉਪਰੋਕਤ ਅਰਥਾਂ ਵਿਚ ਨੰਬਰ ੩ ਵਾਲੇ ਅਰਥ ਭਾਵਕ ਤੌਰ ਤੇ ਭਾਵੇਂ ਠੀਕ ਹੋਣ, ਪਰ ਦੁਬਿਧਾ ਦੇ ਅਰਥ 'ਨਿਰਗੁਣ ਤੇ ਸਰਗੁਣ' ਕਰਨੇ ਠੀਕ ਨਹੀਂ। ਹਾਂ, ਏਕਮ ਦੇ ਅਰਥ 'ਪਹਿਲਾਂ' ਕਰਨੇ ਹੀ ਠੀਕ ਹਨ। ਜੇ 'ਏਕਮ' ਦਾ ਥਿੱਤਾਂ ਨਾਲ ਕੋਈ ਤਨਿਕ ਮਾਤਰ ਵੀ ਸੰਬੰਧ ਹੁੰਦਾ ਤਾਂ 'ਦੂਜਾ' ਪਦ ਦੀ ਥਾਂ 'ਦੁਤੀਆ' ਅਤੇ 'ਤ੍ਰਿਬਿਧਿ' ਦੀ ਥਾਂਇ 'ਤ੍ਰਿਤੀਆ' ਪਦ ਵਰਤੇ ਜਾਣੇ ਸਨ।

ਸੋ ਸ਼ਬਦਾਵਲੀ ਅਨੁਸਾਰ ਇਨ੍ਹਾਂ ਪੰਗਤੀਆਂ ਦੇ ਇਉਂ ਅਰਥ ਕਰਨੇ ਹੀ ਢੁਕਵੇਂ ਹਨ- ਏਕਮ-ਪਹਿਲਾਂ ਏਕੈ-ਇਕ (ਵਾਹਿਗੁਰੂ) ਨੇ ਆਪ (ਆਪਣੇ ਆਪ) ਨੂੰ ਉਪਾਇਆ (ਪੈਦਾ ਕੀਤਾ), ਦੂਜਾ ਦੁਬਿਧਾ ਰੂਪੀ ਜਗਤ ਬਣਾਇਆ। (ਫਿਰ) ਤਿੰਨ ਗੁਣੀ ਮਾਇਆ ਪੈਦਾ ਕੀਤੀ।

## ਸਾਰੰਸ਼ ਅਤੇ ਸਿਧਾਂਤ

ਜੋ 'ਘਟਿ ਘਟਿ ਵਾਸੀ ਸਰਬ ਨਿਵਾਸੀ' ਸਾਹਿਬ ਹੈ ਉਸ ਦੀ ਹਜ਼ੂਰੀ ਦੀ ਸਾਰ ਅਥਵਾ ਸੋਝੀ ਮਨਮੁਖਾਂ ਨੂੰ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਦੇ ਮਨ ਵਿਚ ਗੁਰ-ਸ਼ਬਦ ਦਾ ਵਾਸਾ ਹੀ ਨਹੀਂ ਹੋਇਆ ਹੁੰਦਾ। ਇਸ ਦੇ ਉਲਟ ਗੁਰਮੁਖਾਂ ਨੂੰ ਆਪਣੇ ਪ੍ਰੀਤਮ ਉਤੇ ਪ੍ਰਤੀਤ ਹੁੰਦੀ ਹੈ ਇਸ ਲਈ ਉਹ ਦਿਨ ਰਾਤ ਸੱਚੇ ਪ੍ਰੀਤਮ ਦੇ ਰਸਕਿ ਰਸਕਿ ਗੁਣ ਗਾਉਂਦੇ ਹੋਏ ਉਸ ਦੇ ਦਰ ਉਤੇ ਸੋਭਾ ਪਾਉਂਦੇ ਹਨ।

ਸ਼ਬਦ ਦਾ ਸਾਰੰਸ਼ ਇਹ ਹੈ ਕਿ ਕੇਵਲ ਉਹ ਮਨੁੱਖ ਹੀ ਮਨ ਦੀਆਂ ਵਾਸ਼ਨਾਵਾਂ ਨਾਲ ਲੜਾਈ ਕਰ ਸਕਦਾ ਹੈ ਜਿਸ ਨੂੰ ਗੁਰ-ਉਪਦੇਸ਼ ਦੀ ਸੋਝੀ ਹੁੰਦੀ ਹੈ। ਉਹ ਸਚੀ ਕਰਣੀ ਕਰਦਾ ਹੋਇਆ ਅੰਤ ਨੂੰ ਸੱਚ ਵਿਚ ਹੀ ਜਾ ਸਮਾਉਂਦਾ ਹੈ। ਉਸ ਦੀ ਦ੍ਰਿਸ਼ਟੀ ਵਿਚ ਇਹ ਜੋ ਕੁਝ ਦਿਸ ਰਿਹਾ ਹੈ, ਜੋ ਕੁਝ ਹੋ ਰਿਹਾ ਹੈ ਜਾਂ ਜੋ ਕੁਝ ਹੋਵੇਗਾ ਉਸ ਵਿਚ ਕੇਵਲ 'ਇਕ' ਆਪੇ ਆਪਿ ਹੀ ਵਰਤ ਰਿਹਾ ਹੈ:-

**੧- ਦ੍ਰਿਸਟੰਤ ਏਕੋ, ਸੁਨੀਅੰਤ ਏਕੋ, ਵਰਤੰਤ ਏਕੋ ਨਰਹਰਹ ॥** [ਪੰਨਾ ੭੧੦

**੨- ਤਿਨਾ ਨਦਰੀ ਇਕੋ ਆਇਆ, ਸਭੁ ਆਤਮਰਾਮੁ ਪਛਾਨੁ ॥** [ਪੰਨਾ ੧੪੧੮

ਸਿਧਾਂਤ ਇਹ ਹੈ ਕਿ ਜਦੋਂ ਜਗਿਆਸੂ ਦੀ ਬ੍ਰਿਤੀ ਸੱਚ ਵਿੱਚ ਲੀਨ ਹੋ ਜਾਂਦੀ ਹੈ ਤਾਂ ਉਸ ਨੂੰ ਸਭ ਕੁਝ ਸਚ ਹੀ ਨਜ਼ਰ ਆਉਂਦਾ ਹੈ ਜਿਵੇਂ ਕਿ:-

**"ਸਭੁ ਜਗੁ ਸਾਚਾ, ਜਾ ਸਚ ਮਹਿ ਰਾਤੇ॥"** [ਪੰਨਾ ੧੮੩

**ਮਾਝ ਮਹਲਾ ੩ ॥ ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ, ਚਖਿ ਡੀਠੀ ॥ ਅੰਤਰਿ ਪਰਗਾਸੁ, ਮਹਾਰਸੁ ਪੀਵੈ, ਦਰਿ**

ਸਚੈ ਸਬਦੁ ਵਜਾਵਣਿਆ ॥੧॥ ਹਉ ਵਾਰੀ ਜੀਉ ਵਾਰੀ, ਗੁਰ ਚਰਣੀ ਚਿਤੁ ਲਾਵਣਿਆ ॥ ਸਤਿਗੁਰੁ ਹੈ ਅੰਮ੍ਰਿਤਸਰੁ ਸਾਚਾ, ਮਨੁ ਨਾਵੈ, ਮੈਲੁ ਚੁਕਾਵਣਿਆ ॥ ੧ ॥ ਰਹਾਉ ॥ ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥ ਗੁਰਪਰਸਾਦਿ, ਕਿਨੈ ਵਿਰਲੈ ਚਿਤੁ ਲਾਇਆ ॥ ਤੁਧੁ ਸਾਲਾਹਿ ਨ ਰਜਾ ਕਬਹੂੰ, ਸਚੇ ਨਾਵੈ ਕੀ ਭੁਖ ਲਾਵਣਿਆ ॥ ੨ ॥ ਏਕੋ ਵੇਖਾ, ਅਵਰੁ ਨ ਬੀਆ ॥ ਗੁਰ ਪਰਸਾਦੀ, ਅੰਮ੍ਰਿਤੁ ਪੀਆ ॥ ਗੁਰ ਕੈ ਸਬਦਿ ਤਿਖਾ ਨਿਵਾਰੀ, ਸਹਜੇ ਸੂਖਿ ਸਮਾਵਣਿਆ ॥ ੩ ॥ ਰਤਨੁ ਪਦਾਰਥੁ, ਪਲਰਿ ਤਿਆਗੈ ॥ ਮਨਮੁਖੁ ਅੰਧਾ, ਦੂਜੈ ਭਾਇ ਲਾਗੈ ॥ ਜੋ ਬੀਜੈ ਸੋਈ ਫਲੁ ਪਾਏ, ਸੁਪਨੈ ਸੁਖੁ ਨ ਪਾਵਣਿਆ ॥ ੪ ॥

ਅਪਨੀ ਕਿਰਪਾ ਕਰੇ, ਸੋਈ ਜਨੁ ਪਾਏ ॥ ਗੁਰ ਕਾ ਸਬਦੁ, ਮੰਨਿ ਵਸਾਏ ॥ ਅਨਦਿਨੁ ਸਦਾ ਰਹੈ ਭੈ ਅੰਦਰਿ, ਭੈ ਮਾਰਿ, ਭਰਮੁ ਚੁਕਾਵਣਿਆ ॥ ੫ ॥ ਭਰਮੁ ਚੁਕਾਇਆ, ਸਦਾ ਸੁਖੁ ਪਾਇਆ ॥ ਗੁਰਪਰਸਾਦਿ, ਪਰਮ ਪਦੁ ਪਾਇਆ ॥ ਅੰਤਰੁ ਨਿਰਮਲੁ, ਨਿਰਮਲ ਬਾਣੀ, ਹਰਿਗੁਣ ਸਹਜੇ ਗਾਵਣਿਆ ॥ ੬ ॥ ਸਿਮ੍ਰਿਤਿ ਸਾਸਤ, ਬੇਦ ਵਖਾਣੈ ॥ ਭਰਮੇ ਭੂਲਾ, ਤਤੁ ਨ ਜਾਣੈ ॥ ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ, ਦੁਖੋ ਦੁਖੁ ਕਮਾਵਣਿਆ ॥ ੭ ॥ ਆਪਿ ਕਰੇ, ਕਿਸੁ ਆਖੈ ਕੋਈ ॥ ਆਖਣਿ ਜਾਈਐ, ਜੇ ਭੂਲਾ ਹੋਈ ॥ ਨਾਨਕ, ਆਪੇ ਕਰੇ ਕਰਾਏ, ਨਾਮੇ ਨਾਮਿ ਸਮਾਵਣਿਆ ॥੮॥੭॥੮॥

## ਉਚਾਰਨ ਸੇਧ

**ਬਿੰਦੀ ਸਹਿਤ**: ਮਹਾਂ ਰਸੁ, ਵੇਖਾਂ, ਰੱਜਾਂ ਅਤੇ 'ਣਿਆਂ' ਪਿਛੇਤਰ ਵਾਲੇ ਸਾਰੇ ਸ਼ਬਦਾਂ ਨਾਲ ਹੀ ਉਚਾਰਨਾ ਹੈ।

**ਬਿੰਦੀ ਰਹਿਤ**: ਨਿਵਾਰੀ।

**ਫੁਟਕਲ**: ਰਹਾਉ ਤੋਂ ਪਹਿਲਾਂ ਆਈ ਪੰਗਤੀ ਵਿਚ 'ਨਾਵੈ' ਸ਼ਬਦ ਦਾ ਸ਼ੁੱਧ ਉਚਾਰਨ 'ਨ੍ਹਾਵੈ' ਕਰਨਾ ਹੈ; ਅੱਧਾ 'ਹ' ਨੰਨੇ ਅੱਖਰ ਵਿਚ ਲੁਪਤ ਸਮਝਣਾ ਚਾਹੀਦਾ ਹੈ। ਇਸ ਤੋਂ ਇਲਾਵਾ ਦੂਜੇ ਪਦੇ ਵਿਚ ਆਇਆ ਇਸੇ 'ਨਾਵੈ' ਦਾ ਉਚਾਰਨ ਬਿਨਾ 'ਹ' ਦੀ ਆਵਾਜ਼ ਦੇ ਅਤੇ ਅਤੇ ਬਿੰਦੀ ਸਹਿਤ 'ਨਾਵੈਂ' ਹੀ ਸ਼ੁੱਧ ਉਚਾਰਨ ਹੈ। ਅਜਿਹੇ ਸ਼ਬਦਾਂ ਦਾ ਵੱਖ ਵੱਖ ਥਾਵਾਂ ਤੇ

ਪ੍ਰਸੰਗ ਅਨੁਸਾਰ ਹੀ ਸ਼ੁੱਧ ਉਚਾਰਨ ਹੁੰਦਾ ਹੈ ਜਿਸ ਬਾਰੇ ਪਾਠੀ ਸਿੰਘਾਂ ਨੂੰ ਵਿਸ਼ੇਸ਼ ਧਿਆਨ ਰੱਖਣ ਦੀ ਲੋੜ ਹੈ।

**ਪਦ ਅਰਥ:** ਅੰਮ੍ਰਿਤ ਬਾਣੀ-ਅਮਰ ਜੀਵਨ ਦੇਣ ਵਾਲੀ ਬਾਣੀ। ਕਿਨੈ-ਕਿਸੇ (ਵਿਰਲੇ) ਨੇ। ਚਖਿ-ਚਖ ਕੇ।੧।

ਨਾਵੈ-ਨਹਾਉਂਦਾ ਹੈ, ਇਸ਼ਨਾਨ ਕਰਦਾ ਹੈ। ਮੈਲ ਚੁਕਾਵਣਿਆ-ਮੈਲ ਨੂੰ ਦੂਰ ਕਰਨ ਵਾਲਾ। ਨਾਵੈ ਕੀ-(ਪਰਮੇਸ਼ਰ ਦੇ) ਨਾਮ ਦੀ। ਵੇਖਾ-ਵੇਖਦਾ ਹਾਂ। ਅਵਰੁ-ਹੋਰ। ਬੀਆ-ਦੂਜਾ। ਤਿਖਾ-(ਤ੍ਰਿਸ਼ਨਾ ਰੂਪ) ਤ੍ਰੇਹ।੩।

ਪਲਰਿ-ਪੱਲਰੀ, ਦਾਣਿਆਂ ਤੋਂ ਰਹਿਤ ਫੋਕ, ਭਾਵ ਤੁੱਛ ਪਦਾਰਥ। ਦੂਜੈ ਭਾਇ-ਦੂਜੇ ਦੇ ਪਿਆਰ ਵਿਚ।੪।

ਭਰਮੁ-ਭਟਕ। ਪਰਮ ਪਦੁ-ਸਭ ਤੋਂ ਉਚੀ ਪਦਵੀ। ਅੰਤਰੁ-ਹਿਰਦਾ।੬।

ਵਖਾਣੈ-ਉਚਾਰਦਾ ਹੈ। ਤਤੁ-ਅਸਲੀਅਤ।੭। ਨਾਮੇ ਨਾਮਿ-ਨਿਰੋਲ ਨਾਮ ਵਿਚ।੮।

**ਅਰਥ:** (ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ) ਗੁਰੂ (ਪਰਮੇਸ਼ਰ) ਦੀ ਅਬਿਨਾਸ਼ੀ ਜੀਵਨ ਦੇਣ ਵਾਲੀ (ਅਮਰ) ਬਾਣੀ ਮਿੱਠੀ ਹੈ (ਪਰ) ਕਿਸੇ ਵਿਰਲੇ ਗੁਰਮੁਖ (ਸੱਜਣ) ਨੇ ਹੀ ਚਖ ਕੇ ਵੇਖੀ ਹੈ (ਭਾਵ ਇਸ ਨੂੰ ਹਿਰਦੇ ਵਿਚ ਵਸਾ ਕੇ ਇਸ ਦਾ ਸੁਆਦ ਮਾਣਿਆ ਹੈ)। (ਕੋਈ ਵੀ ਜੋ ਇਸ ਬਾਣੀ ਦੇ) ਮਹਾਨ ਰਸ ਨੂੰ ਪੀਂਦਾ ਹੈ (ਉਸ ਦੇ ਹਿਰਦੇ) ਅੰਦਰ (ਗੁਰੂ ਗਿਆਨ ਦਾ) ਚਾਨਣ ਹੋ ਜਾਂਦਾ ਹੈ (ਅਤੇ ਉਹ) ਸੱਚੇ (ਪ੍ਰਭੂ) ਦੇ ਦਰ ਤੇ ਸ਼ਬਦ ਵਜਾਉਣ ਵਾਲਾ ਬਣ ਜਾਂਦਾ ਹੈ (ਭਾਵ ਸ਼ਬਦ ਨੂੰ ਕਮਾਉਣ ਵਾਲਾ ਹੁਕਮੀ ਬੰਦਾ ਬਣ ਜਾਂਦਾ ਹੈ)।੧।

ਮੈਂ ਸਦਕੇ ਹਾਂ ਜੀ, ਸਦਕੇ (ਉਸ ਤੋਂ) ਜਿਹੜਾ ਗੁਰੂ ਦੇ ਚਰਨਾਂ ਵਿਚ ਚਿਤ ਜੋੜਨ ਵਾਲਾ ਹੈ। (ਕਿਉਂਕਿ) ਸਤਿਗੁਰੂ ਹੀ ਸਚਾ ਅੰਮ੍ਰਿਤ ਸਰੋਵਰ ਹੈ (ਜਿਸ ਜੀਵ ਦਾ) ਮਨ (ਇਸ ਅੰਮ੍ਰਿਤ ਸਰੋਵਰ ਵਿਚ) ਇਸ਼ਨਾਨ ਕਰ ਲੈਂਦਾ ਹੈ (ਉਹ ਕੁਸ਼ੁੱਧਤਾ ਦੀ) ਮੈਲ ਨੂੰ ਦੂਰ ਕਰਨ ਵਾਲਾ (ਹੋ ਜਾਂਦਾ ਹੈ)।੧।ਰਹਾਉ।

ਹੇ ਸੱਚੇ! ਤੇਰਾ (ਅਜ ਤੱਕ) ਕਿਸੇ ਨੇ ਅੰਤ ਨਹੀਂ ਪਾਇਆ। ਪੂਰੇ ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ (ਪੁਰਸ਼) ਨੇ (ਹੀ ਤੇਰੇ ਵਿਚ) ਚਿਤ ਲਾਇਆ ਹੈ। (ਕਾਮਲ ਗੁਰੂ ਦੀ ਕਿਰਪਾ ਦਾ ਸਦਕਾ) ਹੇ ਪ੍ਰਭੂ! ਮੈਂ ਤੈਨੂੰ ਸਾਲਾਹ ਸਾਲਾਹ ਕੇ ਕਦੇ (ਵੀ) ਨਹੀਂ ਰੱਜਦਾ, (ਅਜਿਹੀ ਸਿਫਤਿ ਸਾਲਾਹ ਵਾਲੀ) ਸੱਚੇ ਨਾਮ ਦੀ ਭੁੱਖ (ਤੂੰ ਆਪ) ਹੀ ਲਾਉਣ ਵਾਲਾ ਹੈਂ।੨।

ਗੁਰੂ ਦੀ ਕਿਰਪਾ ਨਾਲ (ਮੈਂ ਜਦੋਂ ਦਾ ਨਾਮ) ਅੰਮ੍ਰਿਤ ਪੀਤਾ ਹੈ, ਇਕ (ਤੈਨੂੰ ਹੀ ਹਰ ਪਾਸੇ) ਵੇਖਦਾ ਹਾਂ, ਹੋਰ ਦੂਜਾ (ਮੈਨੂੰ ਕੋਈ) ਨਹੀਂ ਦਿਸਦਾ ਹੈ। ਪੂਰਨ ਗੁਰੂ ਦੇ ਸ਼ਬਦ ਨੇ (ਮੇਰੀ ਹਰ ਪ੍ਰਕਾਰ ਦੀ ਤ੍ਰਿਸ਼ਨਾ ਰੂਪੀ) ਤ੍ਰੇਹ ਖ਼ਤਮ ਕਰ ਦਿੱਤੀ ਹੈ (ਅਤੇ ਮੈਂ) ਸਹਜੇ ਹੀ (ਸਦੀਵੀ) ਸੁਖ ਵਿੱਚ ਸਮਾਉਣ ਵਾਲਾ ਬਣ ਗਿਆ ਹਾਂ)।੩।

ਆਪ-ਹੁਦਰੇ (ਮਨੁੱਖ ਦੀ ਇਹ ਹਾਲਤ ਹੈ ਕਿ ਉਹ) ਰਤਨ ਪਦਾਰਥ (ਨਾਮ) ਨੂੰ ਫੋਕਾ (ਪਦਾਰਥ ਸਮਝ ਕੇ) ਤਿਆਗ (ਛੱਡ) ਦੇਂਦਾ ਹੈ। (ਉਹ) ਗਿਆਨਹੀਣਾ ਮਨੁੱਖ ਦੂਜੀ (ਵਿਅਰਥ

ਵਸਤੂ) ਦੇ ਪਿਆਰ ਵਿਚ ਪਰਵਿਰਤ ਹੋ ਜਾਂਦਾ ਹੈ। (ਪਰ) ਜੋ ਕੁਝ ਉਹ ਕਰਮ (ਰੂਪ ਬੀਜ) ਬੀਜ ਰਿਹਾ ਹੈ (ਅੰਤ ਨੂੰ ਉਸ ਦਾ) ਫਲ ਉਹੀ (ਕੁਝ) ਪਾਉਂਦਾ ਹੈ (ਭਾਵ ਦੁੱਖ ਹੀ ਪਾਉਂਦਾ ਹੈ, ਇਥੋਂ ਤੱਕ ਕਿ ਉਹ) ਸੁਪਨੇ ਵਿਚ ਵੀ ਸੁਖ ਪਾਉਣ ਵਾਲਾ ਨਹੀਂ ਬਣ ਸਕਦਾ ।੪।

(ਹੇ ਭਾਈ! ਜਿਸ ਪ੍ਰਾਣੀ ਉਤੇ ਪ੍ਰਭੂ) ਆਪਣੀ ਕਿਰਪਾ ਕਰ ਦੇਵੇ ਉਹੀ ਜਨ (ਨਾਮ ਰੂਪੀ) ਅਮੋਲਕ (ਪਦਾਰਥ) ਪਾਉਂਦਾ ਹੈ। ਉਹ (ਗੁਰੂ ਦੀ ਕਿਰਪਾ ਦਾ ਸਦਕਾ) ਗੁਰੂ ਦਾ ਉਪਦੇਸ਼ ਮਨ ਵਿਚ ਵਸਾਉਂਦਾ ਹੈ। (ਤੱਤ ਵੀਚਾਰ ਇਹ ਹੈ ਕਿ ਜਿਹੜਾ ਮਨੁੱਖ ਰਾਤ ਦਿਨ ਹਰ ਸਮੇਂ (ਹੀ ਰੱਬੀ) ਡਰ ਵਿਚ ਵਿਚਰਦਾ ਹੈ (ਉਹ) ਹਰ ਪ੍ਰਕਾਰ ਦਾ ਦੁਨਿਆਵੀ ਡਰ ਖ਼ਤਮ ਕਰਕੇ (ਜੀਵ ਆਤਮਾ ਅਤੇ ਪਰਮਾਤਮਾ ਵਿਚਕਾਰ ਖੜੀ ਭਰਮ ਰੂਪ ਦੀਵਾਰ ਨੂੰ) ਦੂਰ ਕਰਨ ਵਾਲਾ (ਬਣ ਜਾਂਦਾ) ਹੈ।੫।

(ਇਸ ਪ੍ਰਕਾਰ ਜਿਸ ਕਿਸੇ ਨੇ ਵੀ ਆਪਣੇ ਅੰਦਰੋਂ) ਭਰਮ ਦੂਰ ਕਰ ਦਿੱਤਾ ਹੈ (ਉਸ ਨੇ ਨਿਸਚੇ ਹੀ) ਸਦਾ (ਰਹਿਣ ਵਾਲਾ) ਸੁਖ ਪ੍ਰਾਪਤ ਕਰ ਲਿਆ ਹੈ। (ਉਸ ਨੇ ਤਾਂ) ਗੁਰੂ ਦੀ ਕਿਰਪਾ ਨਾਲ (ਅੰਤਰ ਆਤਮੇ) ਉਚੀ ਤੋਂ ਉਚੀ ਪਦਵੀ ਪ੍ਰਾਪਤ ਕਰ ਲਈ ਹੈ। (ਉਸ ਦਾ) ਹਿਰਦਾ ਨਿਰਮਲ (ਪਵਿੱਤਰ ਹੋ ਗਿਆ ਹੈ, ਜਿਸ ਨਾਲ ਉਸ ਦੇ) ਬੋਲ (ਵੀ) ਸ਼ੁੱਧ ਹੋ ਗਏ ਹਨ ਅਤੇ (ਉਹ) ਸੁਭਾਵਿਕ ਹੀ ਪ੍ਰਭੂ ਦੇ ਗੁਣ ਗਾਇਨ ਕਰਨ ਵਾਲਾ (ਬਣ ਗਿਆ ਹੈ)।੬।

(ਨਿਰਾ ਕਿਤਾਬੀ ਗਿਆਨ ਵਾਲਾ ਮਨੁੱਖ) ਸਿਮ੍ਰਿਤੀਆਂ, ਸ਼ਾਸਤਰ (ਅਤੇ) ਵੇਦ (ਦੂਜਿਆਂ ਨੂੰ ਸੁਣਾਉਣ ਅਤੇ ਆਪਣੀ ਫੋਕੀ ਵਿਦਵਤਾ ਦਾ ਪ੍ਰਭਾਵ ਪਾਉਣ ਲਈ ਉਚਾਰਦਾ ਹੈ। (ਪਰ ਆਪ ਹਉਮੈ ਕਰਕੇ) ਭਰਮ ਵਿਚ ਭੁਲਿਆ ਹੋਇਆ ਤੱਤ-ਭਾਵ,ਅਸਲੀ ਗੱਲ ਨੂੰ ਨਹੀਂ ਜਾਣ ਸਕਦਾ। (ਉਹ) ਸੱਚੇ ਗੁਰੂ ਦੀ ਸੇਵਾ ਬਿਨਾ (ਸੱਚਾ) ਸੁਖ ਨਹੀਂ ਪਾ ਸਕਦਾ, (ਨਿਰੇ) ਦੁੱਖ (ਵਾਲੇ ਕਰਮ) ਕਮਾਉਣ ਵਾਲਾ (ਹੀ ਬਣਿਆ ਰਹਿੰਦਾ ਹੈ)।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਸਭ ਕੁਝ) ਆਪ ਹੀ ਕਰ ਰਿਹਾ ਹੈ (ਉਸ ਤੋਂ ਬਿਨਾ ਹੋਰ) ਕੋਈ ਕਿਸੇ ਨੂੰ (ਕੀ) ਆਖ ਸਕਦਾ ਹੈ? (ਕਿਸੇ ਨੂੰ) ਆਖਣ ਲਈ (ਤਾਂ) ਜਾਈਏ ਜੇ ਉਹ (ਕਰਤਾ ਪੁਰਖ ਆਪ) ਭੁਲਿਆ ਹੋਇਆ ਹੋਵੇ। (ਉਹ ਕਰਤਾ ਪੁਰਖ) ਆਪ ਹੀ ਕਰ ਰਿਹਾ ਹੈ ਤੇ (ਜੀਵਾਂ ਪਾਸੋਂ) ਕਰਵਾ ਰਿਹਾ ਹੈ (ਪਰ ਇਹ ਗੱਲ ਨਿਸਚੇ ਜਾਣੋ ਕਿ ਉਸ ਪਰਮੇਸ਼ਰ ਦਾ ਵਿਆਪਕ) ਨਾਮ (ਜਪਣ) ਨਾਲ ਹੀ ਨਾਮ ਵਿਚ ਸਮਾਉਣ ਵਾਲਾ (ਬਣ ਸਕੀਦਾ ਹੈ)।੮।੭।੮।

## ਅਰਥ ਭੇਦ ਅਤੇ ਨਿਰਣੈ

**ਰਤਨੁ ਪਦਾਰਥੁ, ਪਲਰਿ ਤਿਆਗੈ ॥**

ਵੱਖ ਵੱਖ ਟੀਕਾਕਾਰਾਂ ਨੇ ਇਸ ਪੰਗਤੀ ਵਿਚ 'ਪਲਰਿ' ਪਦ ਦੇ ਹੇਠ ਲਿਖੇ ਅਰਥ ਕੀਤੇ ਹਨ:-

1) (ਉਹ) ਰਤਨ ਪਦਾਰਥ (ਹਰਿ ਨਾਮ) ਨੂੰ ਪਰਾਲੀ (ਵਾਂਗੂੰ ਤੁੱਛ ਸਮਝ ਕੇ) ਛੋੜ ਦਿੰਦਾ

ਹੈ। [ਸੰ.ਪੋ.

2) ਉਹ ਪਰਮਾਤਮਾ ਦੇ ਨਾਮ ਰਤਨ (ਦੁਨੀਆ ਦੇ ਸਭ ਪਦਾਰਥਾਂ ਨਾਲੋਂ ਸਰੇਸ਼ਟ) ਪਦਾਰਥ ਨੂੰ ਤੋਰੀਏ ਨਾੜ ਦੇ ਵੱਟੇ ਵਿੱਚ ਹਥੋਂ ਗਵਾਂਦਾ ਰਹਿੰਦਾ ਹੈ। [ਦਰਪਣ

3) .... ਉਸ ਨੇ ਰਤਨ ਵਰਗੇ ਅਮੋਲਕ ਨਾਮ ਪਦਾਰਥ ਨੂੰ ਬੁੱਧੀ ਰੂਪ ਪੱਲੇ ਚੋਂ ਪਲਰਿ=ਖਾਲੀ ਜਾਣ ਕੇ ਤਿਆਗ ਦਿੱਤਾ ਹੈ। [ਸੰਪ੍ਰਦਾਈ ਸਟੀਕ

ਭਾ. ਕਾਨ੍ਹ ਸਿੰਘ ਜੀ ਨਾਭਾ ਦੇ ਰਚਿਤ ਮਹਾਨ ਕੋਸ਼ ਵਿਚ ਇਸ ਸ਼ਬਦ ਦੇ ਕਈ ਸਰੂਪ ਅੰਕਿਤ ਹਨ ਅਤੇ ਵੱਖ ਵੱਖ ਅਰਥ ਇਉਂ ਕੀਤੇ ਗਏ ਹਨ:-

1- ਸੰ. ਪਲਾਲ-ਸੰਗਯਾ-ਦਾਣੇ ਰਹਿਤ ਫੂਸ, ਧਾਨ ਆਦਿ। ਅੰਨ ਝਾੜਨ ਪਿਛੋਂ ਜੋ ਤ੍ਰਿਣ ਬਾਕੀ ਰਹਿੰਦੇ ਹਨ- 'ਜਾ ਪਕਿਆ ਤਾ ਕਟਿਆ ਰਹੀ ਸੁ ਪਲਰਿ ਵਾੜਿ'।

2- ਸੰ. ਪਲਲ ਪੱਥਰ 'ਰਤਨ ਪਦਾਰਥੁ ਪਲਰਿ ਤਿਆਗੈ'।

3- ਪਲਲ- ਸਰੋਵਰ ਤਾਲ 'ਸੁਖੁ ਪਲਰਿ ਤਿਆਗਿ ਮਹਾ ਦੁਖ ਪਾਵੈ' (ਮਾਰੂ ਸੋਲਹੇ ਮ: ੩) 'ਹਰਿ ਸੁਖੁ ਪਲਰਿ ਤਿਆਗਿਆ'। (ਬਿਲਾਵਲ ਵਾਰ ੩)

4- ਪਲ (ਤਰਾਜੂ) ਸਾਰੀ। ਪਲਰੀ ਵਪਾਰੀ। 'ਗੁਣ ਕੀ ਸਾਝਿ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ॥ ਅਉਗਣ ਵਿਕਣਿ ਪਲਰੀ ਜਿਸ ਦੇਇ ਸੁ ਸਚੇ ਪਾਏ' (ਵਾਰ ਮ: ੧)। ਸਾਧੂ ਪਲਰੀ (ਵਪਾਰੀ) ਅਵਗੁਣਾਂ ਦਾ ਵਿਕ੍ਰਯਣ ਕਰਕੇ (ਭਾਵ ਔਗੁਣਾਂ ਬਦਲੇ) ਗੁਣ ਦਿੰਦੇ ਹਨ।

5- ਪਲਰਨ: ਸੰ. ਪਰਿ ਹਰਣ, ਤਯਾਗ 'ਚੋਰੀ ਚੋਰ ਨ ਪਲਰਹਿਂ ਦੁਖ ਸਹਹਿਂ ਗਰਠੇ' (ਭਾਈ ਗੁਰਦਾਸ ਜੀ)

6- ਕ੍ਰਿ:ਵਿ: ਪਰਿਹਰਣ ਕਰਕੇ। 'ਦੂਖ ਪਲਰਿ ਹਰਿਨਾਮੁ ਵਸਾਏ' (ਮਲਾਰ ਅਸਟ: ਮ: ੩)

**ਨਿਰਣੈ:** ਸੋ ਵਿਚਾਰ ਅਧੀਨ ਪੰਗਤੀ ਵਿਚ 'ਪਲਰਿ' ਪਦ 'ਪਲਰੀ' ਦਾ ਹੀ ਰੂਪ ਹੈ। ਇਸ ਦੇ ਅਰਥ ਸੰਗਯਾ ਰੂਪ ਵਿਚ ਫਜ਼ੂਲ, ਫਿਕੇ ਜਹੇ ਭਾਵ ਤੁੱਛ ਪਦਾਰਥ ਕਰਨੇ ਹੀ ਠੀਕ ਜਾਪਦੇ ਹਨ।

## ਸਾਰੰਸ਼ ਅਤੇ ਸਿਧਾਂਤ

ਗੁਰਬਾਣੀ ਅਰਸ਼ੀ ਪ੍ਰੀਤਮ ਦੀ ਅਮੋਲਕ ਦਾਤਿ ਹੈ। ਇਸ ਦੀ ਝਾਲ ਸਤਿਗੁਰੂ ਹੀ ਝਲ ਸਕਦੇ ਹਨ। ਜੇ ਗੁਰਬਾਣੀ ਮਿਠੀ ਨਹੀਂ ਲਗੀ ਤਾਂ ਮਨੁੱਖ ਦੀ ਰਹਿਣੀ ਬਹਿਣੀ ਵਿਚ ਕੋਈ ਕੂਣ ਕਸਰ ਹੈ। ਗੁਰਬਾਣੀ ਦਾ ਹਿਰਦੇ ਵਿਚ ਵਾਸਾ ਹੋਣ ਨਾਲ ਹੀ ਪ੍ਰਭੂ ਨਾਲ ਸਾਂਝ ਪੈਦਾ ਹੁੰਦੀ ਹੈ। ਗੁਰਬਾਣੀ ਵੀ ਉਸ ਜਗਿਆਸੂ ਨੂੰ ਹੀ ਮਿਲਦੀ ਹੈ, ਜਿਸ ਉਤੇ ਪਰਮਾਤਮਾ ਦੀ ਮਿਹਰ ਹੋਵੇ। ਜਿਸ ਨੂੰ ਸੱਚੀ ਬਾਣੀ ਪ੍ਰਾਪਤ ਹੋ ਜਾਵੇ ਉਸ ਦਾ ਜਨਮ ਮਰਣ ਸੰਵਰ ਜਾਂਦਾ ਹੈ।

ਗੁਰਦੇਵ ਪਿਤਾ ਜੀ ਦੇ ਅਮੋਲਕ ਬਚਨ ਹਨ:-

1- **ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥**

**ਜਿਨਿ ਪੀਤੀ ਤਿਸੁ ਮੋਖ ਦੁਆਰੁ ॥** [ਪੰਨਾ ੧੨੭੫

2- **ਗੁਰਬਾਣੀ ਇਸੁ ਜਗਿ ਮਹਿ ਚਾਨਣੁ ॥**

**ਕਰਮਿ ਵਸੈ ਮਨਿ ਆਇ ॥** [ਪੰਨਾ ੬੭

ਗੁਰਬਾਣੀ ਗੁਰੂ ਦੀ ਆਤਮਾ ਹੈ, ਗੁਰੂ ਦਾ ਉਪਦੇਸ਼ ਹੈ, ਗੁਰੂ ਦਾ ਦਸਿਆ ਰੱਬੀ-ਗਿਆਨ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸੱਚੀ ਬਾਣੀ ਦੀ ਜੋ ਵਿਆਖਿਆ 'ਅਨੰਦੁ ਸਾਹਿਬ' ਵਿਚ ਕੀਤੀ ਹੈ, ਉਹ ਤੱਤ ਹੈ। ਇਸ ਲਈ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਸਿਖਾਂ ਨੂੰ ਹੋਰ ਚੇਤੰਨ ਕੀਤਾ ਹੈ:-

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**

**ਹਰਿ ਕਰਤਾ ਆਪਿ ਮੁਹਹੁ ਕਢਾਏ ॥** [ਪੰਨਾ ੩੦੮

ਜਿਨ੍ਹਾਂ ਗੁਰਸਿਖਾਂ ਨੂੰ ਗੁਰੂ ਦੇ ਬਚਨਾਂ ਅਤੇ ਬਾਣੀ ਤੇ ਭਰੋਸਾ ਹੈ, ਉਨ੍ਹਾਂ ਦਾ ਜੀਵਨ-ਬੇੜਾ ਸੰਸਾਰ ਸਾਗਰ ਤੋਂ ਸਹਜੇ ਹੀ ਪਾਰ ਹੋ ਜਾਵੇਗਾ, ਉਹਨਾਂ ਨੂੰ ਕਿਸੇ ਪ੍ਰਕਾਰ ਦਾ ਰੋਗ ਨਹੀਂ ਲਗੇਗਾ। ਗੁਰਬਾਣੀ ਵਿਚ ਚੁੱਭੀ ਮਾਰਿਆਂ ਹੀ ਮਨ ਕੋਮਲ ਹੁੰਦਾ ਹੈ, ਢਿੱਕਾਪਨ ਨਹੀਂ ਰਹਿੰਦਾ, ਹਿਰਦੇ ਵਿਚ ਨਾਮ ਦੀ ਮਿਠਾਸ ਭਰੀ ਜਾਂਦੀ ਹੈ। ਸਰੀਰ ਵੀ ਅਰੋਗ ਹੋ ਜਾਂਦਾ ਹੈ। ਗੁਰੂ ਰਾਮਦਾਸ ਜੀ ਦੇ ਪਾਵਨ ਵਾਕ ਹਨ:-

**ਸਤਿਗੁਰ ਪੁਰਖੁ ਮਿਲਾਇ ਅਵਗਣ ਵਿਕਣਾ**

**ਗੁਣ ਰਵਾ ਬਲਿਰਾਮ ਜੀਉ॥**

**ਹਰਿ ਹਰਿ ਨਾਮੁ ਧਿਆਇ,**

**ਗੁਰਬਾਣੀ ਨਿਤ ਨਿਤ ਚਵਾ ਬਲਿਰਾਮ ਜੀਉ ॥**

**ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ ॥**

**ਹਉਮੈ ਰੋਗੁ ਗਇਆ ਭਉ ਭਾਗਾ, ਸਹਜੇ ਸਹਜਿ ਮਿਲਾਇਆ॥**[ਪੰ. ੭੭੩

ਸੰਸਾਰੀ ਜੀਵ ਤਿੰਨਾਂ ਗੁਣਾਂ ਵਿਚ ਸੁਤੇ ਪਏ ਹਨ ਅਤੇ ਇਹਨਾਂ ਨੂੰ ਪੰਜ ਰੱਸ ਮਿੱਠੇ ਲਗਦੇ ਹਨ ਜਿਹੜੇ ਕਿ ਗੁਰਮੁਖਾਂ ਲਈ ਜ਼ਹਿਰ ਹਨ। ਜਿਨ੍ਹਾਂ ਨੂੰ ਛੇਵੇਂ ਰੱਸ ਦੀ ਸੋਝੀ ਆ ਗਈ ਹੈ ਉਨ੍ਹਾਂ ਦਾ ਖਾਧਾ ਪੈਧਾ ਸਭ ਪਵਿੱਤਰ ਹੋ ਗਿਆ ਹੈ। ਗੁਰੂ ਦਾ ਪ੍ਰੇਮ ਸਭ ਨਾਲੋਂ ਵੱਡੀ ਤਾਕਤ ਹੈ। ਇਹ ਇਕ ਅਸਚਰਜ ਰੱਸ ਹੈ।

ਜਿਨ੍ਹਾਂ ਦੇ ਅੰਦਰ ਗੁਰੂ ਪ੍ਰੇਮ ਦੀ ਝਲਕ ਵਜੀ ਹੈ, ਉਨ੍ਹਾਂ ਨੂੰ ਹੀ ਗੁਰਬਾਣੀ ਮਿੱਠੀ ਲੱਗੀ ਹੈ। ਸੋ ਮਨ ਨੀਵਾਂ ਤੇ ਮਤਿ ਉਚੀ ਕਰਨ ਦੇ ਅਭਿਲਾਖੀਆਂ ਨੂੰ ਗੁਰੂ ਦੀ ਹਜ਼ੂਰੀ ਮਾਨਣ ਦਾ ਸਬਕ ਪਕਾਉਣਾ ਚਾਹੀਦਾ ਹੈ। ਇਸ ਤਰ੍ਹਾਂ ਸਹਿਜੇ ਸਹਿਜੇ ਉਨ੍ਹਾਂ ਨੂੰ ਉਹ ਵਸਤੂ ਪ੍ਰਾਪਤ ਹੋ ਜਾਵੇਗੀ ਜਿਨ੍ਹਾਂ ਨਾਲ ਉਨ੍ਹਾਂ ਨੇ ਆਪਣਾ ਮਨ ਜੋੜਿਆ ਹੋਇਆ ਸੀ।

ਗੁਰ-ਪਰਮੇਸ਼ਰ ਦੀ ਅਨੰਦਮਈ ਬਾਣੀ ਮਿੱਠੀ ਹੈ ਪਰ ਇਸ ਦਾ ਸੁਆਦ ਕਿਸੇ ਵਿਰਲੇ ਮਰਜੀਵੜੇ ਨੇ ਹੀ ਚੱਖ ਕੇ ਵੇਖਿਆ ਹੈ। ਇਸ ਦੀ ਸਮਝ, ਕਦਰ ਤੇ ਕੀਮਤ ਵੀ ਉਹੀ ਜਾਣਦਾ

ਹੈ। ਗੁਰਵਾਕ ਹਨ:-

**ਜਿਸ ਨੋ ਸਾਚਾ ਸਿਫਤੀ ਲਾਏ॥ ਗੁਰਮੁਖਿ ਵਿਰਲੇ ਕਿਸੈ ਬੁਝਾਏ॥**

**ਅੰਮ੍ਰਿਤ ਕੀ ਸਾਰ ਸੋਈ ਜਾਣੈ ਜੇ ਅੰਮ੍ਰਿਤ ਕਾ ਵਾਪਾਰੀ ਜੀਉ॥ [ਪੰਨਾ ੮੨੩**

ਸਤਿਗੁਰੂ ਪੁਰਖ ਅੰਮ੍ਰਿਤ ਜਲ ਦਾ ਸਰੋਵਰ ਹੈ ਅਤੇ ਜਿਹੜਾ ਸਿੱਖ ਸ਼ਰਧਾ ਸਹਿਤ ਇਸ ਵਿਚ ਇਸ਼ਨਾਨ ਕਰਦਾ ਹੈ ਉਹ ਆਪਣੇ ਪਾਪਾਂ ਦੀ ਮੈਲ ਲਾਹ ਲੈਂਦਾ ਹੈ। ਇਸ਼ਨਾਨ ਦਾ ਭਾਵ ਗੁਰੂ ਉਪਦੇਸ਼ ਵਿਚ ਤਨ ਮਨ ਕਰਕੇ ਚਿਤ ਲਾਉਣਾ ਹੈ। ਸਦਾ ਹੀ ਸ਼ਬਦ ਦੇ ਭੈ ਵਿਚ ਰਹਿ ਕੇ ਗੁਰੂ ਦੀ ਦੱਸੀ ਹੋਈ ਕਾਰ ਕਮਾਉਣੀ ਹੈ। ਜਿਹੜਾ ਮਨੁੱਖ ਨਾਮ ਰੂਪ ਰਤਨ ਪਦਾਰਥ ਨੂੰ ਪਰਾਲੀ ਸਮਝ ਕੇ ਦੁਨਿਆਵੀ ਸੁਆਦਾਂ ਰੱਸਾਂ ਵਿੱਚ ਖਚਿਤ ਹੋ ਕੇ, ਨਾਮ-ਰਤਨ ਤਿਆਗ ਦਿੰਦਾ ਹੈ ਉਹ ਭਰਮ ਵਿਚ ਪਿਆ ਹੋਇਆ ਮਨਮੁਖ ਸੰਸਾਰ ਦੀ ਅਸਲੀਅਤ ਨੂੰ ਨਹੀਂ ਸਮਝਦਾ। ਸਿਧਾਂਤ ਇਹ ਹੈ ਕਿ:-

੧- **ਜੋ ਬੀਜੇ ਸੋਈ ਫਲੁ ਪਾਏ ॥** [ਪੰਨਾ ੧੧੩

੨- **ਜੈਸਾ ਬੀਜੈ ਸੋ ਲੁਣੈ, ਫਲ ਕਰਮ ਸੁਖਾਲਾ॥** [ਭਾ. ਗੁਰਦਾਸ ਜੀ

੩- **ਜੋ ਬੀਜੈ ਸੋ ਉਗਵੈ ਖਾਂਦਾ ਜਾਣੈ ਜੀਉ ॥** [ਪੰਨਾ ੧੨੪੩

**ਮਾਝ ਮਹਲਾ ੩ ॥ ਆਪੇ ਰੰਗੇ, ਸਹਜਿ ਸੁਭਾਏ ॥ ਗੁਰ ਕੈ ਸਬਦਿ, ਹਰਿ ਰੰਗੁ ਚੜਾਏ ॥ ਮਨੁ ਤਨੁ ਰਤਾ, ਰਸਨਾ ਰੰਗਿ ਚਲੂਲੀ, ਭੈ ਭਾਇ ਰੰਗੁ ਚੜਾਵਣਿਆ ॥੧॥ ਹਉ ਵਾਰੀ ਜੀਉ, ਵਾਰੀ, ਨਿਰਭਉ ਮੰਨਿ ਵਸਾਵਣਿਆ ॥ ਗੁਰਕਿਰਪਾ ਤੇ, ਹਰਿ ਨਿਰਭਉ ਧਿਆਇਆ, ਬਿਖੁ ਭਉਜਲੁ ਸਬਦਿ ਤਰਾਵਣਿਆ ॥ ੧ ॥ ਰਹਾਉ ॥ ਮਨਮੁਖ ਮੁਗਧ, ਕਰਹਿ ਚਤੁਰਾਈ ॥ ਨਾਤਾ ਧੋਤਾ, ਥਾਇ ਨ ਪਾਈ ॥ ਜੇਹਾ ਆਇਆ, ਤੇਹਾ ਜਾਸੀ, ਕਰਿ ਅਵਗਣ, ਪਛੋਤਾਵਣਿਆ ॥ ੨ ॥ ਮਨਮੁਖ ਅੰਧੇ, ਕਿਛੂ ਨ ਸੂਝੈ ॥ ਮਰਣੁ ਲਿਖਾਇ ਆਏ, ਨਹੀ ਬੂਝੈ ॥ ਮਨਮੁਖ ਕਰਮ ਕਰੇ, ਨਹੀ ਪਾਏ, ਬਿਨੁ ਨਾਵੈ ਜਨਮੁ ਗਵਾਵਣਿਆ ॥ ੩ ॥ ਸਚੁ ਕਰਣੀ, ਸਬਦੁ ਹੈ ਸਾਰੁ ॥ ਪੂਰੈ ਗੁਰਿ, ਪਾਈਐ ਮੋਖਦੁਆਰੁ ॥ ਅਨਦਿਨੁ, ਬਾਣੀ ਸਬਦਿ ਸੁਣਾਏ, ਸਚਿ ਰਾਤੇ, ਰੰਗਿ ਰੰਗਾਵਣਿਆ ॥ ੪ ॥**

**ਰਸਨਾ ਹਰਿਰਸਿ ਰਾਤੀ, ਰੰਗੁ ਲਾਏ ॥ ਮਨੁ ਤਨੁ ਮੋਹਿਆ, ਸਹਜਿ ਸੁਭਾਏ ॥ ਸਹਜੇ ਪ੍ਰੀਤਮੁ ਪਿਆਰਾ ਪਾਇਆ, ਸਹਜੇ ਸਹਜਿ ਮਿਲਾਵਣਿਆ**

**॥੫॥ ਜਿਸੁ ਅੰਦਰਿ ਰੰਗੁ, ਸੋਈ ਗੁਣ ਗਾਵੈ ॥ ਗੁਰ ਕੈ ਸਬਦਿ, ਸਹਜੇ ਸੁਖਿ ਸਮਾਵੈ ॥ ਹਉ ਬਲਿਹਾਰੀ ਸਦਾ ਤਿਨ ਵਿਟਹੁ, ਗੁਰ ਸੇਵਾ ਚਿਤੁ ਲਾਵਣਿਆ ॥ ੬ ॥ ਸਚਾ, ਸਚੋ ਸਚਿ ਪਤੀਜੈ ॥ ਗੁਰਪਰਸਾਦੀ, ਅੰਦਰੁ ਭੀਜੈ ॥ ਬੈਸਿ ਸੁਥਾਨਿ, ਹਰਿਗੁਣ ਗਾਵਹਿ, ਆਪੇ ਕਰਿ ਸਤਿ ਮਨਾਵਣਿਆ ॥ ੭ ॥ ਜਿਸ ਨੋ ਨਦਰਿ ਕਰੇ, ਸੋ ਪਾਏ ॥ ਗੁਰਪਰਸਾਦੀ, ਹਉਮੈ ਜਾਏ ॥ ਨਾਨਕ, ਨਾਮੁ ਵਸੈ ਮਨ ਅੰਤਰਿ, ਦਰਿ ਸਚੈ ਸੋਭਾ ਪਾਵਣਿਆ ॥ ੮ ॥ ੮ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਰਹਿੰ, ਥਾਇੰ, ਵਿਟਹੁੰ, ਗਾਵਹਿੰ ।

**ਫੁਟਕਲ:** 'ਨਾਤਾ' ਸ਼ਬਦ ਦਾ ਸ਼ੁੱਧ ਉਚਾਰਨ 'ਨ੍ਹਾਤਾ' ਹੈ ਅਤੇ ਇਸੇ ਪ੍ਰਕਾਰ 'ਚੜਾਏ' ਜਿਹੇ ਸ਼ਬਦਾਂ ਦਾ ਸ਼ੁੱਧ ਉਚਾਰਨ ਵੀ 'ੜ ਅੱਧਾ ਹ' ਮਿਲਾ ਕੇ 'ਚੜ੍ਹਾਏ' ਕਰਨਾ ਚਾਹੀਦਾ ਹੈ। 'ਸੁਥਾਨਿ' ਸ਼ਬਦ ਦਾ ਪਦ ਛੇਦ ਕਰਕੇ 'ਸੋ ਥਾਨਿ' ਉਚਾਰਨ ਕਰਨਾ ਅਸ਼ੁੱਧ ਹੈ।

**ਪਦ ਅਰਥ:** ਸਹਜਿ ਸੁਭਾਏ-ਪ੍ਰੇਮ ਵਾਲੀ ਅਡੋਲ ਅਵਸਥਾ ਵਿੱਚ। ਚਲੂਲੀ-ਗੂੜ੍ਹੇ ਰੰਗ ਵਾਲੀ। ਭੈ ਭਾਇ-(ਰੱਬੀ) ਡਰ ਦੇ ਪ੍ਰੇਮ ਵਿਚ। ਮੁਗਧੁ-ਅਤੀ ਮੂਰਖ। ਸਾਰੁ-ਸ੍ਰੇਸ਼ਟ, ਉਤਮ। ਸੁਥਾਨਿ-ਸ੍ਰੇਸ਼ਟ ਥਾਂ ਤੇ। ਕਰਿ ਸਤਿ-ਸੱਚ ਕਰਕੇ, ਨਿਸਚੇ ਨਾਲ।

**ਅਰਥ:** (ਪਰਮੇਸ਼ਰ ਨੇ ਜਿਤਨੇ ਵੀ ਜਗਿਆਸੂ) ਸਹਜ ਸੁਭਾਵਕ (ਆਪਣੇ ਪਿਆਰ ਵਿਚ) ਰੰਗੇ ਹਨ, (ਉਨ੍ਹਾਂ ਉਤੇ) ਹਰੀ ਨੇ ਗੁਰੂ ਸ਼ਬਦ ਵਿਚ (ਲੀਨ ਕਰਕੇ ਆਪ) ਰੰਗ ਚੜ੍ਹਾਇਆ ਹੈ। ਉਨ੍ਹਾਂ ਦਾ ਮਨ, ਤਨ (ਪਰਮੇਸ਼ਰ ਦੇ ਪਿਆਰ ਵਿੱਚ) ਭਿੱਜ ਗਿਆ (ਅਤੇ) ਜੀਭ ਗੂੜ੍ਹੇ ਪਿਆਰ ਵਾਲੀ ਹੋ ਗਈ (ਪਰ ਉਹ ਹਰੀ ਦੇ) ਭੈ ਅਤੇ ਪ੍ਰੇਮ (ਕਰਕੇ ਹੀ ਅਜਿਹੇ ਗੂੜ੍ਹੇ) ਰੰਗ ਦੇ ਚੜ੍ਹਾਉਣ ਵਾਲੇ (ਬਣੇ ਹਨ)।੧।

ਮੈਂ ਵਾਰਨੇ ਹਾਂ ਜੀ, ਸਦਕੇ (ਜਾਂਦਾ ਹਾਂ ਉਨ੍ਹਾਂ ਤੋਂ, ਜਿਹੜੇ ਪ੍ਰਾਣੀ) ਭੈ ਤੋਂ ਰਹਿਤ (ਪਰਮੇਸ਼ਰ) ਨੂੰ (ਆਪਣੇ ਮਨਾਂ) ਵਿਚ ਵਸਾਉਣ ਵਾਲੇ ਹਨ। (ਕਿਉਂ ਜੋ ਜਿਨ੍ਹਾਂ ਨੇ) ਗੁਰੂ ਦੀ ਕਿਰਪਾ ਨਾਲ ਨਿਰਭਉ ਪਰਮੇਸ਼ਰ ਨੂੰ ਸਿਮਰਿਆ ਹੈ (ਉਹ ਗੁਰ) ਉਪਦੇਸ਼ ਦੁਆਰਾ (ਆਪਣੇ ਆਪ) ਨੂੰ ਅਤੇ (ਹੋਰਨਾਂ ਨੂੰ) ਵੀ (ਇਸ) ਬਿਖ ਰੂਪ ਸੰਸਾਰ ਤੋਂ ਤਰਾਉਣ ਵਾਲੇ (ਬਣੇ ਹਨ)।੧।ਰਹਾਉ।

(ਸੰਸਾਰ ਵਿਚ ਸਤਿਸੰਗਤ ਤੋਂ ਵਾਂਝੇ) ਆਪਹੁਦਰੇ ਮੂਰਖ ਲੋਕ ਚਤੁਰਾਈ ਕਰਦੇ ਹਨ। (ਪਰ ਉਨ੍ਹਾਂ ਮੂਰਖਾਂ ਨੂੰ ਇਹ ਨਹੀਂ ਪਤਾ ਕਿ ਕੇਵਲ) ਇਸ਼ਨਾਨ (ਆਦਿ) ਕਰਨ ਨਾਲ (ਕੋਈ ਮਨੁੱਖ ਵੀ ਸੱਚੀ ਦਰਗਾਹ ਵਿਚ) ਪ੍ਰਵਾਨ ਨਹੀਂ ਹੁੰਦਾ। (ਸਿੱਟਾ ਇਹ ਨਿਕਲਦਾ ਹੈ ਕਿ ਅਜਿਹਾ

ਮਨਮੁਖ) ਜਿਵੇਂ (ਇਸ ਸੰਸਾਰ ਵਿਚ) ਆਇਆ (ਹੈ) ਤਿਵੇਂ (ਇਸ ਸੰਸਾਰ ਵਿਚੋਂ ਨਾਮ ਦਾ ਲਾਹਾ ਖੱਟੇ ਬਿਨਾ ਖਾਲੀ ਹੱਥ ਹੀ ਇਥੋਂ ਚਲਾ) ਜਾਵੇਗਾ, (ਅਤੇ) ਔਗੁਣ ਕਰਕੇ ਪਛਤਾਉਣ ਵਾਲਾ (ਬਣੇਗਾ)।੨।

(ਅਜਿਹੇ) ਆਪ-ਹੁਦਰੇ (ਮਨ ਦੇ) ਅੰਨ੍ਹਿਆਂ ਨੂੰ (ਇਸ ਸੰਸਾਰ ਵਿੱਚ) ਕੁਝ ਨਹੀਂ ਸੁਝਦਾ। (ਸਾਰੇ ਜੀਵ) ਮਰਣ ਲਿਖਾ ਕੇ (ਸੰਸਾਰ ਵਿੱਚ) ਆਏ ਹਨ (ਇਸ ਸਚਾਈ ਨੂੰ ਜੀਵ) ਸਮਝਦਾ ਹੀ ਨਹੀਂ। (ਸਗੋਂ) ਮਨਮਰਜ਼ੀ (ਅਨੁਸਾਰ ਕਈ ਪ੍ਰਕਾਰ ਦੇ) ਕੰਮ (ਕਰਦਾ ਹੈ, ਪਰ ਮਨਮੁਖਤਾ ਵਾਲੇ ਕਰਮਾਂ ਨਾਲ ਉਹ ਹਰੀ ਨੂੰ) ਨਹੀਂ ਪ੍ਰਾਪਤ ਕਰ ਸਕਦਾ, (ਪਰਮੇਸ਼ਰ ਦੇ) ਨਾਮ ਤੋਂ ਬਿਨਾ ਉਹ ਆਪਣਾ ਹੀਰੇ ਵਰਗਾ ਜਨਮ (ਵਿਅਰਥ)ਗਵਾਉਣ ਵਾਲਾ(ਹੋ ਕੇ ਸੰਸਾਰ ਤੋਂ ਤੁਰ ਜਾਂਦਾ ਹੈ)।੩।

(ਕੱਚੇ ਗੁਰੂ ਤੋਂ ਪ੍ਰਾਣੀ ਨੂੰ ਮੁਕਤੀ ਨਹੀਂ ਮਿਲ ਸਕਦੀ, ਇਸ ਲਈ ਜਿਸ) ਗੁਰੂ ਦੀ ਕਰਣੀ ਸਚ (ਹੈ ਭਾਵ ਕਦੇ ਵੀ ਕੂੜੀ ਕਰਣੀ ਨਹੀਂ ਕਰਦਾ, ਉਸ ਦਾ) ਉਪਦੇਸ਼ ਸ੍ਰੇਸ਼ਟ ਹੈ (ਉਸੇ) ਪੂਰਨ ਗੁਰੂ ਤੋਂ ਹੀ ਮੁਕਤੀ ਦਾ ਦੁਆਰਾ ਪਾ ਸਕੀਦਾ ਹੈ। (ਅਜਿਹਾ ਉਪਦੇਸ਼ਟਾ ਆਪਣੀ ਸੱਚ ਕਰਣੀ ਅਨੁਸਾਰ) ਦਿਨ ਰਾਤ (ਭਾਵ ਹਰ ਸਮੇਂ ਨਿਰੰਕਾਰੀ) ਬਾਣੀ ਤੇ ਸ਼ਬਦ (ਉਪਦੇਸ਼) ਦੁਆਰਾ (ਪ੍ਰਭੂ ਦੀ ਸਿਫਤਿ ਸਾਲਾਹ ਹੀ ਜੀਵਾਂ ਤਾਈਂ) ਸੁਣਾਉਂਦਾ ਰਹਿੰਦਾ ਹੈ; (ਅਜਿਹੇ ਗੁਰੂ ਦੇ ਪਵਿੱਤਰ ਬਚਨ ਜਿਹੜੇ ਪ੍ਰਾਣੀ ਸੁਣਦੇ ਹਨ ਉਹ) ਸਾਰੇ ਹੀ ਸੱਚ (ਪ੍ਰਭੂ) ਵਿੱਚ ਰੰਗੇ ਜਾਂਦੇ ਹਨ (ਅਤੇ ਇਸ ਪ੍ਰਕਾਰ ਸਦਾ ਲਈ ਉਹ ਸੱਚੇ ਪ੍ਰੇਮ ਰੂਪ) ਰੰਗ ਵਿਚ ਰੰਗੀਜਣ ਵਾਲੇ (ਬਣੇ ਰਹਿੰਦੇ ਹਨ)।੪।

(ਜਿਸ ਮਨੁੱਖ ਦੀ) ਰਸਨਾ, ਹਰੀ ਦੇ (ਨਾਮ) ਰੱਸ ਵਿਚ ਰੰਗੀ ਜਾਂਦੀ ਹੈ (ਉਹ ਗੂੜ੍ਹਾ) ਪ੍ਰੇਮ ਲਾਉਂਦੀ ਹੈ, (ਉਸ ਦਾ) ਮਨ ਅਤੇ ਤਨਸੁਭਾਵਕ ਹੀ ਸਹਜ (ਪ੍ਰੇਮ ਵਾਲੀ ਅਡੋਲ ਅਵਸਥਾ ਵਿੱਚ) ਮਗਨ ਰਹਿੰਦਾ ਹੈ। (ਉਸ ਨੇ ਜਾਣੋ) ਸਹਜੇ, (ਹੀ) ਪਿਆਰਾ ਪ੍ਰੀਤਮ ਪਾ ਲਿਆ ਹੈ (ਅਤੇ ਉਹ ਫਿਰ ਹੋਰਨਾਂ ਨੂੰ ਵੀ) ਸਹਜੇ ਹੀ ਅਡੋਲ ਅਵਸਥਾ ਵਿਚ ਮਿਲਾਉਣ ਵਾਲਾ (ਬਣ ਜਾਂਦਾ ਹੈ)।੫।

ਜਿਸ (ਜਗਿਆਸੂ ਦੇ) (ਹਿਰਦੇ ਵਿਚ (ਪਿਆਰੇ ਪ੍ਰੀਤਮ ਪ੍ਰਤੀ) ਪ੍ਰੇਮ ਹੈ ਉਹ ਹੀ (ਉਸ ਦੇ) ਗੁਣ ਗਾਇਨ ਕਰਦਾ ਹੈ। (ਉਹ ਆਪਣੇ ਪੂਰਨ) ਗੁਰੂ ਦੇ ਉਪਦੇਸ਼ ਦੁਆਰਾ ਸਹਜੇ (ਭਾਵ ਬਿਨਾ ਕਿਸੇ ਵਿਸ਼ੇਸ਼ ਉਦਮ ਉਪਰਾਲੇ ਤੋਂ) ਹੀ (ਸਦੀਵੀ ਆਤਮਿਕ) ਸੁਖ ਵਿਚ ਸਮਾਅ ਜਾਂਦਾ ਹੈ। (ਅਜਿਹੇ ਗੁਰਸਿਖਾਂ ਦੀ ਵਡਿਆਈ ਪ੍ਰਗਟ ਕਰਦੇ ਹੋਏ ਗੁਰੂ ਸਾਹਿਬ ਫੁਰਮਾਉਂਦੇ ਹਨ ਕਿ) ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ (ਸਦਕੇ) ਜਾਂਦਾ ਹਾਂ (ਜਿਹੜੇ) ਗੁਰ-ਪਰਮੇਸ਼ਰ ਦੀ ਸੇਵਾ ਵਿਚ (ਆਪਣਾ) ਚਿਤ ਲਾਉਣ ਵਾਲੇ ਹਨ।੬।

ਗੁਰੂ ਦੀ ਕਿਰਪਾ ਸਦਕਾ (ਜਿਨ੍ਹਾਂ ਦਾ) ਹਿਰਦਾ (ਪਰਮੇਸ਼ਰ ਦੇ ਪਿਆਰ ਵਿਚ) ਭਿੱਜ ਜਾਂਦਾ ਹੈ (ਉਨ੍ਹਾਂ ਦਾ ਮਨ ਫਿਰ) ਕੇਵਲ ਸੱਚ ਵਿਚ ਹੀ ਪਤੀਜਦਾ ਹੈ (ਉਹ) ਸ਼ੁਭ ਥਾਉਂ ਭਾਵ ਸਤਿਸੰਗਤ ਵਿਚ ਬੈਠ ਕੇ ਹਰੀ ਦੇ ਗੁਣ ਗਾਉਂਦੇ ਹਨ (ਉਨ੍ਹਾਂ ਨੂੰ ਪਰਮੇਸ਼ਰ) ਆਪ ਹੀ (ਸਭ ਕੁਝ) ਸਤ ਕਰਕੇ ਮੰਨਾਉਣ ਵਾਲਾ ਹੈ।੭।

ਜਿਸ (ਵਡਭਾਗੇ ਜੀਵ) ਉਤੇ (ਪ੍ਰਭੂ ਆਪਣੀ ਕਿਰਪਾ) ਦ੍ਰਿਸ਼ਟੀ ਕਰ ਦੇਵੇ, ਉਹ ਹੀ (ਉਸ ਦਾ ਪਾਵਨ ਨਾਮ) ਪ੍ਰਾਪਤ ਕਰਦਾ ਹੈ। ਗੁਰੂ ਦੀ ਕਿਰਪਾ ਨਾਲ (ਉਸ ਦੀ) ਹਉਮੈ ਮਿੱਟ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਵਡਭਾਗੇ ਜਗਿਆਸੂਆਂ ਦੇ) ਮਨ ਵਿਚ ਨਾਮ ਵਸ ਜਾਂਦਾ ਹੈ ਉਹ (ਪ੍ਰਭੂ) ਦੇ ਦਰ ਉਤੇ ਸੋਭਾ ਪਾਉਣ ਵਾਲੇ (ਬਣ ਜਾਂਦੇ ਹਨ) ।੮।੮।੯।

## ਅਰਥ ਭੇਦ ਅਤੇ ਨਿਰਣੈ

**ਬੈਸਿ ਸੁਥਾਨਿ ਹਰਿ ਗੁਣ ਗਾਵਹਿ,**
**ਆਪੇ ਕਰਿ ਸਤਿ ਮਨਾਵਣਿਆ ॥**

ਇਸ ਪੰਗਤੀ ਦੇ ਪਿਛਲੇ ਅੱਧੇ ਹਿੱਸੇ ਦੇ ਅਰਥਾਂ ਵਿਚ ਕੁਝ ਅੰਤਰ ਪਾਇਆ ਜਾਂਦਾ ਹੈ ਜਿਸ ਦਾ ਸਰੂਪ ਇਉਂ ਉਪਲਬਧ ਹੈ:-

1- ਗੁਰਮੁਖ ਉਤਮ ਅਸਥਾਨ ਸਤਸੰਗ ਮੈਂ ਬੈਠ ਕਰ ਹਰੀ ਦੇ ਗੁਣ ਗਾਵਤੇ ਹੈਂ ਔਰ ਜਗਯਾਸਓਂ ਕੋ ਆਪੇ ਸਤ ਸਰੂਪ ਕਾ ਮਨਾਵਣਾ ਕਰਤੇ ਹੈਂ। [ਫ. ਸ.

2- ਉਹ ਆਪ ਹੀ ਸਤਿ-ਤ੍ਰੈਕਾਲ ਅਬਾਧ ਰੂਪ ਪਰਮਾਤਮਾ ਨੂੰ ਮੰਨਾਉਣਾ ਕਰਦਾ ਹੈ।[ਸੰ. ਸ.

3- ਹਰੀ ਆਪ ਉਸ ਨੂੰ ਸਤਯ ਮਨਾਵੇਗਾ (ਅਰਥਾਤ ਉਹ ਸਤਯ ਦਾ ਮੰਨਣਹਾਰ ਤੇ ਅਸਤਿ ਦਾ ਤਯਾਗੀ ਬਣ ਜਾਂਦਾ ਹੈ। [ਸੰ. ਪੋ.

**ਨਿਰਣੈ:** ਇਸ ਪੰਗਤੀ ਵਿਚ 'ਆਪੇ' ਪਦ ਨੂੰ ਜਗਿਆਸੂ ਨਾਲ ਜੋੜਨਾ ਠੀਕ ਨਹੀਂ ਕਿਉਂਕਿ ਇਹ ਪਦ ਇਥੇ ਵਾਹਿਗੁਰੂ ਦਾ ਸੰਕੇਤਕ ਹੈ। (ਉਹ ਹਰੀ) ਆਪ ਹੀ (ਜਗਿਆਸੂ ਨੂੰ ਆਪਣਾ ਹੁਕਮ) ਸਤਯ ਕਰਕੇ ਮਨਾਉਣ ਵਾਲਾ ਹੈ।

## ਸਾਰੰਸ਼ ਅਤੇ ਸਿਧਾਂਤ

ਪ੍ਰੇਮ ਦੀ ਪੂੰਜੀ ਦਾ ਮਾਲਕ ਪਰਮੇਸ਼ਰ ਆਪ ਹੈ। ਉਸ ਪਰਮੇਸ਼ਰ ਨਾਲ ਇਕਮਿਕ ਹੋਇਆ ਗੁਰੂ ਜਿਸ ਕਿਸੇ ਮਨੁੱਖ ਦੇ ਮਨ ਉਤੇ ਪ੍ਰੇਮ ਦਾ ਰੰਗ ਚਾੜ੍ਹ ਦੇਵੇ ਉਹ ਉਸ ਪ੍ਰੇਮ ਵਾਲੀ ਲਾਲੀ (ਮਸਤੀ) ਵਿਚ ਲਾਲੋ ਲਾਲ ਹੋ ਜਾਂਦਾ ਹੈ। ਉਹ ਅੰਦਰੋਂ ਪਰਮੇਸ਼ਰ ਦੇ ਪਿਆਰ ਵਿਚ ਐਨ ਭਿੱਜ ਜਾਂਦਾ ਹੈ ਅਤੇ ਫਿਰ ਭਿੱਜੇ ਹੋਏ ਮਨ ਨਾਲ ਜਦੋਂ ਉਹ ਹਰੀ ਦੇ ਗੁਣ ਗਾਇਨ ਕਰਦਾ ਹੈ ਤਾਂ ਉਹ ਨਿਰੋਲ ਸੱਚ ਵਿਚ ਪਤੀਜ ਜਾਂਦਾ ਹੈ। ਇਸ ਦਾ ਸਦਕਾ ਉਹ ਇਸ ਭਉਜਲ ਸੰਸਾਰ ਤੋਂ ਕੇਵਲ ਆਪ ਹੀ ਪਾਰ ਨਹੀਂ ਹੁੰਦਾ ਸਗੋਂ ਹੋਰਨਾਂ ਨੂੰ ਵੀ ਪਾਰ ਉਤਾਰਨ ਦੇ ਸਮਰਥ ਹੋ ਜਾਂਦਾ ਹੈ। ਇਹ ਗਲ ਚੇਤੇ ਰਖਣ ਵਾਲੀ ਹੈ ਕਿ ਪ੍ਰੇਮ ਦੀ ਵੱਥ ਕੇਵਲ ਪ੍ਰਭੂ ਦੀ ਮਿਹਰ ਨਾਲ ਹੀ ਮਿਲਦੀ ਹੈ। ਇਸ ਮਾਰਗ ਵਿਚ ਹੋਰ ਕੋਈ ਉਕਤੀ ਜੁਗਤੀ ਕਾਰਗਰ ਸਾਬਤ ਨਹੀਂ ਹੁੰਦੀ।

ਗੁਰਮੁਖ ਵਿਅਕਤੀਆਂ ਦੇ ਉਲਟ ਮਨਮੁਖ ਲੋਕ ਸਾਰੇ ਕੰਮ ਜੋ ਆਪਣੇ ਮਨ ਦੀ ਮਨੌਤ ਅਨੁਸਾਰ ਪਰਮੇਸ਼ਰ ਦੇ ਮਾਰਗ ਉਤੇ ਚਲਣ ਦਾ ਕਾਰਜ ਕਰਦੇ ਹਨ ਉਹ ਸਭ ਚਤੁਰਾਈ ਵਿਚ

ਹੀ ਕਰਦੇ ਹਨ ਜਿਸ ਕਾਰਨ ਉਨ੍ਹਾਂ ਦੇ ਮਨ ਹਮੇਸ਼ਾਂ ਮੈਲੇ ਰਹਿੰਦੇ ਹਨ, ਪਵਿਤਰ ਨਹੀਂ ਹੁੰਦੇ। ਇਸ ਤਰ੍ਹਾਂ ਚਤੁਰਾਈ ਅਤੇ ਮੈਲੇ ਮਨ ਨਾਲ ਕੀਤੀ ਭਗਤੀ ਅਤੇ ਭਲੇ ਕਰਮ ਵੀ ਵਿਅਰਥ ਚਲੇ ਜਾਂਦੇ ਹਨ। ਇਸ ਦਾ ਸਿੱਟਾ ਅਖ਼ੀਰ ਤੇ ਇਹ ਨਿਕਲਦਾ ਹੈ ਕਿ ਅਜਿਹੇ ਮਨੁੱਖ ਆਪਣਾ ਅਮੋਲਕ ਜਨਮ ਅਜਾਈਂ ਗੁਆ ਕੇ ਸੰਸਾਰ ਚੋਂ ਚਲੇ ਜਾਂਦੇ ਹਨ:-

ਸਤਿਗੁਰੂ ਨ ਸੇਵਿਓ, ਸਬਦੁ ਨ ਰਖਿਓ ਉਰਧਾਰਿ ॥
ਧਿਗੁ ਤਿਨਾ ਕਾ ਜੀਵਿਆ, ਕਿਤੁ ਆਏ ਸੰਸਾਰਿ ॥ [ਪੰਨਾ ੧੪੧੪

ਸਾਰੀ ਗੁਰਬਾਣੀ ਵਿਚ 'ਸਚੁ ਕਰਣੀ, ਸਬਦੁ ਹੈ ਸਾਰੁ' ਨੂੰ ਗ੍ਰਹਿਣ ਕਰਨ ਦਾ ਉਪਦੇਸ਼ ਹੈ। ਸੇਵਾ, ਸਿਮਰਨ ਹੀ ਨਿਰਮਲ ਕਰਣੀ ਹੈ। ਇਸ ਕਰਣੀ ਨਾਲ ਹੀ ਆਤਮਾ ਤੇ ਰੰਗ ਚੜ੍ਹਦਾ ਹੈ। ਸਾਰੀ ਕਰਣੀ ਵਿਚ 'ਗੁਰ ਪ੍ਰਸਾਦਿ' ਨੂੰ ਹੀ ਮੁੱਖ ਰਖਣਾ ਹੈ।

**ਮਾਝ ਮਹਲਾ ੩ ॥ ਸਤਿਗੁਰੁ ਸੇਵਿਐ, ਵਡੀ ਵਡਿਆਈ ॥ ਹਰਿ ਜੀ, ਅਚਿੰਤੁ ਵਸੈ ਮਨਿ ਆਈ ॥ ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ, ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸਚੁ ਸੰਗਤਿ ਮੇਲਿ ਮਿਲਾਵਣਿਆ ॥ ਹਰਿ ਸਤਸੰਗਤਿ ਆਪੇ ਮੇਲੈ, ਗੁਰਸਬਦੀ ਹਰਿਗੁਣ ਗਾਵਣਿਆ ॥ ੧ ॥ ਰਹਾਉ ॥ ਸਤਿਗੁਰੁ ਸੇਵੀ, ਸਬਦਿ ਸੁਹਾਇਆ ॥ ਜਿਨਿ ਹਰਿ ਕਾ ਨਾਮੁ, ਮੰਨਿ ਵਸਾਇਆ ॥ ਹਰਿ ਨਿਰਮਲੁ, ਹਉਮੈ ਮੈਲੁ ਗਵਾਏ, ਦਰਿ ਸਚੈ ਸੋਭਾ ਪਾਵਣਿਆ ॥ ੨ ॥ ਬਿਨੁ ਗੁਰ, ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ, ਰਹੇ ਬਿਲਲਾਇ ॥ ਬਿਨੁ ਗੁਰ ਸੇਵੇ ਸੁਖੁ ਨ ਹੋਵੀ, ਪੂਰੈ ਭਾਗਿ ਗੁਰੁ ਪਾਵਣਿਆ ॥ ੩ ॥ ਇਹੁ ਮਨੁ ਆਰਸੀ, ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ, ਜਾ ਹਉਮੈ ਸੋਖੈ ॥ ਅਨਹਤ ਬਾਣੀ ਨਿਰਮਲ ਸਬਦੁ ਵਜਾਏ, ਗੁਰਸਬਦੀ ਸਚਿ ਸਮਾਵਣਿਆ ॥ ੪ ॥**

**ਬਿਨੁ ਸਤਿਗੁਰ, ਕਿਹੁ ਨ ਦੇਖਿਆ ਜਾਇ ॥ ਗੁਰ ਕਿਰਪਾ ਕਰਿ, ਆਪੁ ਦਿਤਾ ਦਿਖਾਇ ॥ ਆਪੇ ਆਪਿ ਆਪਿ ਮਿਲਿ ਰਹਿਆ, ਸਹਜੇ ਸਹਜਿ ਸਮਾਵਣਿਆ ॥ ੫ ॥ ਗੁਰਮੁਖਿ ਹੋਵੈ, ਸੁ ਇਕਸੁ ਸਿਉ ਲਿਵਲਾਏ ॥ ਦੂਜਾ ਭਰਮੁ, ਗੁਰਸਬਦਿ ਜਲਾਏ ॥ ਕਾਇਆ ਅੰਦਰਿ ਵਣਜੁ ਕਰੇ ਵਾਪਾਰਾ, ਨਾਮੁ ਨਿਧਾਨੁ ਸਚੁ ਪਾਵਣਿਆ ॥ ੬ ॥ ਗੁਰਮੁਖਿ ਕਰਣੀ, ਹਰਿ**

**ਕੀਰਤਿ ਸਾਰੁ ॥ ਗੁਰਮੁਖਿ ਪਾਏ ਮੋਖਦੁਆਰੁ ॥ ਅਨਦਿਨੁ ਰੰਗਿ ਰਤਾ ਗੁਣ ਗਾਵੈ, ਅੰਦਰਿ ਮਹਲਿ ਬੁਲਾਵਣਿਆ ॥ ੭ ॥ ਸਤਿਗੁਰੁ ਦਾਤਾ, ਮਿਲੈ ਮਿਲਾਇਆ ॥ ਪੂਰੈ ਭਾਗਿ, ਮਨਿ ਸਬਦੁ ਵਸਾਇਆ ॥ ਨਾਨਕ, ਨਾਮੁ ਮਿਲੈ ਵਡਿਆਈ, ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਾਂਇਆਂ।

**ਫੁਟਕਲ:** ਪਿਛੇਤਰ ਵਾਲੇ ਸਾਰੇ ਸ਼ਬਦ ਨਾਲ ਲਗਾ 'ਣਿਆ' ਦਾ ਉਚਾਰਨ ਨਾਸਕੀ 'ਣਿਆਂ' ਕਰਨਾ ਹੀ ਠੀਕ ਹੈ।

**ਪਦ ਅਰਥ:** ਸੇਵਿਐ-ਸੇਵਣ, ਸੇਵਾ ਕਰਨ ਨਾਲ। ਅਚਿੰਤੁ-ਸੁਤੇ ਹੀ। ਮਨਿ-ਮਨ ਵਿਚ। ਆਈ-ਆ ਕੇ। ਸਫਲਿਓ-ਫਲਾਂ ਸਹਿਤ। ਜਿਨਿ-ਜਿਸ (ਮਨੁੱਖ ਨੇ)। ਤਿਸੁ ਤਿਖਾ-ਤੇਹ, ਪਿਆਸ। ਲਹਾਵਣਿਆ-ਲਾਹੁਣ ਵਾਲਾ, ਦੂਰ ਕਰਨ ਵਾਲਾ।੧।

ਸੇਵੀ-ਸੇਵਣ ਵਾਲਾ। ਸੁਹਾਇਆ-ਸੋਹਣਾ ਬਣ ਗਿਆ ਹੈ। ਮੰਨਿ-ਮਨ ਵਿਚ। ਦਰਿ ਸਚੈ-ਸਚੇ (ਪਰਮੇਸ਼ਰ) ਦੇ ਦਰ ਉਤੇ।੨।

ਸਿਧ-ਪੁੱਗੇ ਹੋਏ ਜੋਗੀ। ਸਾਧਿਕ-ਸਾਧਨਾ ਕਰ ਰਹੇ ਲੋਕ।੩।

ਆਰਸੀ-ਮੂੰਹ ਵੇਖਣ ਵਾਲਾ ਸ਼ੀਸ਼ਾ। ਮੋਰਚਾ-ਜ਼ੰਗਾਲ, ਦਾਗ਼। ਸੋਖੈ-ਸੁਕਾ ਦੇਵੇ। ਅਨਹਤ-ਇਕ ਰਸ।੪।

ਕਿਹੁ-ਕਿਸੇ ਤਰ੍ਹਾਂ। ਗੁਰਿ-ਗੁਰੂ ਨੇ। ਸਹਜੇ-ਸਹਜ ਵਿਚ, ਅਡੋਲ ਅਵਸਥਾ ਵਿਚ।੫।

ਇਕਸੁ ਸਿਉ-ਇਕ (ਪਰਮੇਸ਼ਰ) ਨਾਲ। ਲਿਵ-ਲਗਨ। ਨਿਧਾਨ-ਖਜ਼ਾਨਾ।੬। ਕੀਰਤਿ-ਸਿਫਤਿ ਸਾਲਾਹ। ਸਾਰੁ-ਸ੍ਰੇਸ਼ਟ। ਮੋਖ ਦੁਆਰੁ-ਮੁਕਤੀ ਦਾ ਦਰਵਾਜਾ।੭।

**ਅਰਥ:** ਸੱਚੇ ਗੁਰੂ ਨੂੰ ਸੇਵਣ ਨਾਲ ਵੱਡੀ ਵਡਿਆਈ ਮਿਲਦੀ ਹੈ। (ਇਸ ਬਰਕਤ ਦਾ ਸਦਕਾ) ਹਰੀ ਅਚਿੰਤੁ (ਭਾਵ ਸੁਤੇ ਹੀ) ਮਨ ਵਿਚ ਆ ਵਸਦਾ ਹੈ। ਪਰਮੇਸ਼ਰ, ਫਲਾਂ ਸਹਿਤ (ਫਲਿਆ ਹੋਇਆ ਇਕ) ਅੰਮ੍ਰਿਤ ਰੂਪੀ ਬ੍ਰਿਛ ਹੈ, (ਅਤੇ) ਜਿਹੜੇ (ਮਨੁੱਖ) ਨੇ (ਇਸ ਅੰਮ੍ਰਿਤ ਫਲ ਦਾ ਰੱਸ) ਪੀਤਾ ਹੈ ਉਸ ਦੀ (ਤ੍ਰਿਸ਼ਨਾ ਰੂਪੀ) ਤੇਹ ਲਾਹੁਣ ਵਾਲਾ (ਹੋਇਆ ਹੈ)।੧।

ਮੈਂ ਵਾਰਨੇ (ਜਾਂਦਾ ਹਾਂ) ਜੀ ਵਾਰਨੇ (ਉਸ ਤੋਂ, ਜੋ ਆਪਣੇ ਮਨ ਨੂੰ ਸਦਾ) ਸੱਚ ਰੂਪ ਸੰਗਤ ਵਿਚ ਮੇਲ ਕੇ (ਪਰਮੇਸ਼ਰ ਨਾਲ) ਮਿਲਾਉਣ (ਜੋੜਨ) ਵਾਲਾ ਹੈ। (ਉਹ) ਹਰੀ ਸਤਸੰਗਤ ਦੁਆਰਾ ਆਪੇ ਮੇਲਦਾ ਹੈ (ਅਤੇ ਮਨੁੱਖ) ਗੁਰੂ ਦੇ ਸ਼ਬਦ ਦੁਆਰਾ ਹਰੀ ਦੇ ਗੁਣ ਗਾਉਣ ਵਾਲਾ (ਬਣ ਜਾਂਦਾ ਹੈ)।੧।ਰਹਾਉ।

ਜਿਸ (ਜਗਿਆਸੂ) ਨੇ ਹਰੀ ਦਾ ਨਾਮ (ਆਪਣੇ) ਮਨ ਵਿਚ ਵਸਾ ਲਿਆ ਹੈ (ਉਹ) ਸਤਿਗੁਰ ਨੂੰ ਸੇਵਣ ਵਾਲਾ (ਸਿੱਖ ਗੁਰੂ ਦੇ) ਉਪਦੇਸ਼ ਦੁਆਰਾ (ਸਿਮਰਨ ਕਮਾਈ ਕਰਕੇ ਇਸ

ਜੀਵਨ ਵਿਚ) ਸੁਹੱਪਣ ਵਾਲਾ ਬਣਦਾ ਹੈ। ਪਰਮੇਸ਼ੁਰ ਆਪ ਸ਼ੁੱਧ ਸਰੂਪ ਹੈ (ਅਤੇ ਜੋ ਕੋਈ ਵੀ ਉਸ ਨਾਲ ਜੁੜਦਾ ਹੈ ਉਸ ਦੇ ਅੰਦਰੋਂ) ਹਉਮੈ ਦੀ ਮੈਲ ਖ਼ਤਮ ਕਰ ਦੇਂਦਾ ਹੈ (ਇਸ ਤਰ੍ਹਾਂ, ਉਹ ਆਪ ਅੰਦਰ ਆ ਵਸਦਾ ਹੈ ਜਿਸ ਦਾ ਸਦਕਾ ਅੰਤ ਨੂੰ ਮਨੁੱਖ) ਸੱਚੇ (ਪਰਮੇਸ਼ੁਰ ਦੇ) ਦਰ ਉਤੇ ਸੋਭਾ ਪਾਉਣ ਵਾਲਾ ਬਣ ਜਾਂਦਾ ਹੈ।੨।

ਸਿੱਧ, ਸਾਧਨਾ ਕਰਨ ਵਾਲੇ (ਲੋਕ ਪਰਮੇਸ਼ੁਰ ਦਾ ਨਾਮ ਪ੍ਰਾਪਤ ਕਰਨ ਦੀ ਖ਼ਾਤਰ) ਵਿਲਕ ਰਹੇ ਹਨ (ਪਰ ਪੂਰਨ) ਗੁਰੂ ਤੋਂ ਬਿਨਾ (ਪਰਮੇਸ਼ੁਰ ਦਾ ਪਵਿਤਰ) ਨਾਮ ਪਾਇਆ ਨਹੀਂ ਜਾ ਸਕਦਾ ਹੈ। ਗੁਰੂ ਦੀ ਸੇਵਾ ਕੀਤੇ ਬਿਨਾ (ਸੱਚਾ) ਸੁੱਖ (ਪ੍ਰਾਪਤ) ਨਹੀਂ ਹੁੰਦਾ (ਅਤੇ ਪੂਰੇ ਭਾਗਾਂ ਨਾਲ ਹੀ ਕੋਈ ਮਨੁੱਖ) ਸੱਚੇ ਗੁਰੂ ਨੂੰ ਪ੍ਰਾਪਤ ਕਰਨ ਵਾਲਾ ਬਣਦਾ ਹੈ।੩।

ਇਹ (ਸਾਡਾ ਸ਼ੁੱਧ) ਮਨ (ਮਾਨੋ ਇਕ) ਸ਼ੀਸ਼ਾ ਹੈ (ਪਰ ਇਸ ਵਿਚੋਂ ਆਪਣਾ ਨਿਜ ਸਰੂਪ) ਕੋਈ (ਵਿਰਲਾ) ਗੁਰਮੁਖ ਹੀ ਵੇਖਦਾ ਹੈ। (ਇਹ ਮਨ ਜਨਮ ਜਨਮਾਤਰਾਂ ਦੀ ਮੈਲ ਨਾਲ ਧੁੰਦਲਾ ਹੋ ਗਿਆ ਹੈ) ਜਦੋਂ (ਮਨੁੱਖ ਆਪਣੇ ਅੰਦਰੋਂ) ਹਉਮੈ ਨੂੰ ਸੁੱਕਾ ਦੇਂਦਾ ਹੈ (ਤਾਂ ਇਸ ਦੇ ਮਨ ਰੂਪ ਸ਼ੀਸ਼ੇ ਨੂੰ ਫਿਰ ਕਿਸੇ ਪ੍ਰਕਾਰ ਦਾ) ਜੰਗਾਲ ਨਹੀਂ ਲਗਦਾ। (ਜਦੋਂ) ਅਨਹਤ ਬਾਣੀ ਦਾ ਨਿਰਮਲ ਸ਼ਬਦ (ਨਾਦ) ਵਜਾਵੇ (ਤਾਂ) ਗੁਰੂ ਦੇ ਸ਼ਬਦ (ਅਭਿਆਸ) ਦੁਆਰਾ ਸੱਚ ਵਿਚ ਸਮਾਉਣ ਵਾਲਾ ਬਣੀਦਾ ਹੈ।੪।

ਸਚੇ ਗੁਰੂ ਤੋਂ ਬਿਨਾ (ਹਰੀ) ਕਿਸੇ ਤਰ੍ਹਾਂ ਵੀ ਵੇਖਿਆ ਨਹੀਂ ਜਾ ਸਕਦਾ। ਗੁਰੂ ਨੇ ਆਪ ਕਿਰਪਾ ਕਰਕੇ ਹੀ (ਜਿਸ ਕਿਸੇ ਵਡਭਾਗੇ ਨੂੰ ਆਪਣਾ) ਆਪਾ- (ਭਾਵ, ਨਿਜ ਸਰੂਪ) ਦਿਖਾ ਦਿੱਤਾ ਹੈ, (ਫਿਰ ਜਾਣੋ ਉਸ ਮਨੁੱਖ ਦਾ) ਆਪਣਾ ਆਪ (ਨਿਜ) ਆਪੇ ਵਿਚ ਮਿਲ ਗਿਆ, (ਅਤੇ ਉਹ) ਸਹਜੇ ਹੀ ਅਡੋਲ (ਅਵਸਥਾ) ਵਿਚ ਸਮਾਉਣ ਵਾਲਾ ਬਣ ਗਿਆ।੫।

(ਜੇ ਕੋਈ ਪ੍ਰਾਣੀ ਵੀ) ਗੁਰਮੁਖਿ ਬਣਨਾ ਲੋਚਦਾ ਹੋਵੇ ਉਹ (ਸਭ ਨਿਸ਼ਾਨੇ ਤਿਆਗ ਕੇ ਕੇਵਲ) ਇਕ (ਪਰਮੇਸ਼ੁਰ) ਨਾਲ (ਆਪਣੀ) ਲਿਵ ਲਾਉਣੀ ਕਰੇ। (ਆਪਣੇ ਅੰਦਰੋਂ ਇਕ ਤੋਂ ਬਿਨਾ ਹੋਰ) ਦੂਜਾ (ਭਾਉ ਅਤੇ) ਭਰਮ, ਗੁਰੂ ਦੇ ਉਪਦੇਸ਼ ਦੁਆਰਾ ਸਾੜ ਦੇਵੇ। (ਫਿਰ ਆਪਣੇ) ਸਰੀਰ ਅੰਦਰ ਹੀ (ਭਗਤੀ ਰੂਪ ਗੁਣਾ ਦਾ ਅਮੋਲਕ) ਸੋਦਾ (ਲੈਣ ਵਾਸਤੇ ਆਪਣਾ ਸੱਚਾ) ਵਾਪਾਰ ਕਰੇ (ਅਤੇ ਇਸ ਤਰ੍ਹਾਂ ਦੀ ਕਿਰਿਆ ਦਾ ਸਦਕਾ ਅੰਤ ਨੂੰ) ਨਾਮ ਰੂਪ ਸੱਚਾ ਖਜ਼ਾਨਾ ਪਾਉਣ ਵਾਲਾ ਬਣ ਜਾਵੇਗਾ।੬।

ਗੁਰਮੁਖ (ਪ੍ਰਾਣੀ) ਦੀ ਕਰਣੀ, ਪਰਮੇਸ਼ੁਰ ਦੀ (ਅੱਠੇ ਪਹਿਰ ਪ੍ਰੇਮ ਸਹਿਤ) ਸਿਫਤਿ ਸਲਾਹ (ਕਰਨੀ ਵਾਲੀ ਹੁੰਦੀ ਹੈ ਜੋ ਕਿ ਸਭ ਤੋਂ) ਸ੍ਰੇਸ਼ਟ ਹੈ। (ਅਜਿਹਾ) ਗੁਰਮੁਖ (ਅੰਤ ਨੂੰ) ਮੁਕਤੀ ਦਾ ਦਰਵਾਜ਼ਾ ਪਾ ਲੈਂਦਾ ਹੈ (ਭਾਵ ਜਨਮ ਮਰਨ ਦੇ ਗੇੜ ਚੋਂ ਨਿਕਲ ਜਾਂਦਾ ਹੈ)। (ਉਹ) ਦਿਨ ਰਾਤ (ਵਾਹਿਗੁਰੂ ਦੇ ਨਾਮ) ਰੰਗ ਵਿਚ ਮਸਤ ਹੋਇਆ ਹੋਇਆ ਗੁਣ ਗਾਉਂਦਾ ਰਹਿੰਦਾ ਹੈ (ਜਿਸ ਦੇ ਫਲ ਸਰੂਪ ਉਹ ਪਰਮੇਸ਼ੁਰ ਦੇ) ਮਹਿਲ (ਨਿਜ ਅਸਥਾਨ) ਅੰਦਰ (ਪ੍ਰਭੂ ਨੂੰ) ਬੁਲਾਉਣ ਵਾਲਾ ਬਣ ਜਾਂਦਾ ਹੈ।੭।

(ਹੇ ਭਾਈ! ਨਾਮ ਦਾ) ਦਾਤਾ ਸਤਿਗੁਰੂ (ਹਰੀ ਦਾ) ਮਿਲਾਇਆ (ਹੋਇਆ ਹੀ) ਮਿਲਦਾ ਹੈ ਪੂਰੇ ਭਾਗਾਂ ਨਾਲ (ਕਿਸੇ ਵਿਰਲੇ ਨੇ) ਮਨ ਵਿਚ (ਗੁਰੂ ਦਾ) ਉਪਦੇਸ਼ ਵਸਾਇਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ ਜੀਵ) ਸੱਚੇ (ਪਰਮੇਸ਼ੁਰ) ਦੇ ਗੁਣ ਗਾਉਣ ਵਾਲਾ ਹੈ (ਉਸ ਨੂੰ) ਨਾਮ ਰੂਪ (ਸ੍ਰੇਸ਼ਟ) ਵਡਿਆਈ ਮਿਲਦੀ ਹੈ।੮।੯।੧੦।

## ਅਰਥ ਭੇਦ ਅਤੇ ਨਿਰਣੈ

**(ੳ) ਸਤਿਗੁਰੁ ਸੇਵੀ ਸਬਦਿ ਸੁਹਾਇਆ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ॥**

ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਪੰਗਤੀ ਵਿਚ 'ਸੇਵੀ' ਪਦ ਦੇ ਅਰਥ ਉਤਮ ਪੁਰਖ ਵਿਚ 'ਮੈਂ ਸੇਵਦਾ ਹਾਂ' ਕੀਤੇ ਹਨ ਪਰ ਇਥੇ ਇਸ ਪਦ ਦੇ ਅਰਥ ਵਿਸ਼ੇਸ਼ਣ ਨਾਵ ਰੂਪ ਵਿਚ 'ਸੇਵਾ ਕਰਨ ਵਾਲਾ ਅਥਵਾ ਸੇਵਕ' ਹੀ ਠੀਕ ਢੁਕਦੇ ਹਨ। ਫਰੀਦਕੋਟ ਸਟੀਕ ਅਤੇ ਸ਼ਬਦਾਰਥ ਵਿਚ ਦਿਤੇ ਅਰਥ ਵੀ ਇਸੇ ਨਿਰਣੈ ਦੀ ਪ੍ਰੋੜ੍ਹਤਾ ਕਰਦੇ ਹਨ। ਸੰਪ੍ਰਦਾਈ ਸਟੀਕ ਦੇ ਕਰਤਾ ਨੇ ਪ੍ਰੋ. ਸਾਹਿਬ ਸਿੰਘ ਵਾਲੇ ਅਰਥ ਕੀਤੇ ਹਨ ਜੋ ਕਿ ਠੀਕ ਨਹੀਂ ਹਨ ।

**(ਅ) ਬਿਨੁ ਸਤਿਗੁਰ, ਕਿਹੁ ਨ ਦੇਖਿਆ ਜਾਇ ॥**

ਪ੍ਰੋ. ਸਾਹਿਬ ਸਿੰਘ ਜੀ ਨੇ ਇਸ ਪੰਗਤੀ ਵਿਚ 'ਕਿਹੁ' ਦੇ ਅਰਥ 'ਕਿਸੇ ਪਾਸੋਂ' ਕੀਤੇ ਹਨ ਜਦੋਂ ਕਿ ਬਾਕੀ ਟੀਕਾਕਾਰਾਂ ਨੇ 'ਕਿਸ ਤਰ੍ਹਾਂ' ਕੀਤੇ ਹਨ । ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਮਹਾਨ ਕੋਸ਼ ਵਿਚ ਇਹ ਪੰਗਤੀ ਦਿੱਤੀ ਹੈ ਅਤੇ ਇਸ ਵਿਚ 'ਕਿਹੁ' ਪਦ ਕਿਰਿਆ ਵਿਸ਼ੇਸ਼ਣ ਦਸ ਕੇ ਅਰਥ 'ਕਿਸ ਤਰ੍ਹਾਂ' ਕੀਤੇ ਹਨ। ਇਸ ਬਾਰੇ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਵੀ ਬਚਨ ਹਨ:-

**ਮਾਈ ਮੈ ਕਿਹਿ ਬਿਧਿ ਲਖਉ ਗੁਸਾਈ ॥** [ਪੰਨਾ ੬੩੨

ਜਦੋਂ ਇਹ ਪਦ 'ਸਭ' ਦੇ ਨਾਲ ਮਿਲਾ ਕੇ ਵਿਸ਼ੇਸ਼ਣ ਰੂਪ ਵਿਚ ਵਰਤਿਆ ਜਾਂਦਾ ਹੈ ਤਾਂ 'ਸਭੁ ਕਿਹੁ' ਦੇ ਅਰਥ 'ਸਭੁ ਕਿਛੁ' ਨਿਰੂਪਣ ਕਰਦਾ ਹੈ, ਜਿਵੇਂ:-

੧- **ਸਭੁ ਕਿਹੁ ਤੇਰੈ ਵਸਿ ਹੈ, ਤੂ ਸਚਾ ਸਾਹੁ ॥**
**ਭਗਤ ਰਤੇ ਰੰਗਿ ਏਕ ਕੈ, ਪੂਰਾ ਵੇਸਾਹੁ ॥** [ਪੰਨਾ ੫੫੬

੨- **ਜੇ ਕਿਹੁ ਹੋਇ ਤ ਕਿਹੁ ਦਿਸੈ, ਜਾਪੈ ਰੂਪੁ ਨ ਜਾਤਿ ॥** [ਪੰਨਾ ੧੨੩੯

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਦੀ ਸੇਵਾ, ਜਿਸ ਨੂੰ ਗੁਰਬਾਣੀ ਵਿਚ ਅਤਿ ਸੁਖਾਲੀ ਅਤੇ ਸਫਲ ਦਸਿਆ ਗਿਆ ਹੈ, ਕਰਨ ਨਾਲ ਸਹਜੇ ਹੀ ਪਰਮ ਪਵਿਤਰ ਅਮੋਲਕ ਨਾਮ ਦੀ ਦਾਤਿ ਪ੍ਰਾਪਤ ਹੋ ਜਾਂਦੀ ਹੈ। ਪਰ ਇਸ ਸੇਵਾ ਦੀ ਜਾਚ ਸਤਿਸੰਗਤ ਰੂਪ ਸੱਚੀ ਟਕਸਾਲ ਹੀ ਸਿਖਾਉਂਦੀ ਹੈ, ਕਿਉਂਕਿ ਸਤਿਸੰਗਤ ਵਿਚ ਲਗਾਤਾਰ ਧੁਰੋਂ ਆਈ ਸਰਬ-ਸਾਂਝੀ ਬਾਣੀ ਦਾ ਮਨੋਹਰ ਸ਼ਬਦ-ਕੀਰਤਨ ਅਤੇ ਵੀਚਾਰ ਹੁੰਦੀ ਰਹਿੰਦੀ ਹੈ। ਇਸ ਦੇ ਲਗਾਤਾਰੀ ਪ੍ਰਭਾਵ ਹੇਠ ਕਠੋਰ ਮਨ ਵੀ ਮੋਮ ਸਮਾਨ ਨਰਮ

ਹੋ ਜਾਂਦਾ ਹੈ, ਭਾਵ ਦ੍ਰਵ ਜਾਂਦਾ ਹੈ। ਇਸ ਪ੍ਰਕਾਰ ਪਿਘਲੇ ਹੋਏ ਮਨ ਅੰਦਰੋਂ ਅਥਰੂ ਰੂਪ ਵਿਚ ਨਿਕਲੀ ਹੋਈ ਇਕ ਬੂੰਦ ਵੀ ਮਨ ਉੱਤੋਂ ਕ੍ਰੋੜਾਂ ਪਾਪਾਂ ਦੀ ਮੈਲ ਲਾਹ ਕੇ ਮਨ ਨੂੰ ਨਿਰਮਲ ਕਰਨ ਦਾ ਹੀਲਾ-ਵਸੀਲਾ ਬਣ ਜਾਂਦੀ ਹੈ।

ਇਸ ਸ਼ਬਦ ਵਿਚ ਮਨ ਨੂੰ ਅਰਸ਼ੀ (ਸ਼ੀਸ਼ੇ) ਨਾਲ ਤਸਬੀਹ ਦਿੱਤੀ ਗਈ ਹੈ ਜਿਸ ਵਿਚੋਂ ਮਨੁੱਖ ਆਪਣੇ ਸ੍ਵੈ-ਸਰੂਪ ਦੇ ਮਨਮੋਹਣੇ ਦੀਦਾਰ ਕਰ ਸਕਦਾ ਹੈ ਪਰ ਆਪਣੇ ਆਪ ਨਹੀਂ। ਕਾਮਲ ਗੁਰੂ ਦੀ ਬਖਸ਼ਿਸ਼ ਨਾਲ ਜਦੋਂ ਇਹ ਜੀਵ ਆਪਣੇ ਅੰਦਰੋਂ ਮੈਂ-ਮੇਰੀ ਨੂੰ ਬਿਲਕੁਲ ਖਤਮ ਕਰ ਦਿੰਦਾ ਹੈ ਤਾਂ ਇਹੋ ਨਿਰਮਲ ਹੋਇਆ ਮਨ, ਜਿਹੜਾ ਕਿ ਜੋਤਿ ਸਰੂਪ ਹੈ, ਜੋਤਿ ਰੂਪ ਹਰੀ ਦੀ ਆਕਰਖਣ ਕੀਰਤੀ ਵਿਚ ਰੰਗਿਆ ਜਾਂਦਾ ਹੈ। ਇਸ ਨੂੰ *'ਮੋਰਚਾ' ਨਹੀਂ ਲਗਦਾ।

ਗੁਰਮੁਖ ਦੀ ਨਿਸ਼ਾਨੀ ਇਹ ਹੈ ਕਿ ਉਹ ਕੇਵਲ ਪਰਮਾਤਮਾ ਨਾਲ ਪਿਆਰ ਪਾਵੇ, ਬਾਹਰਲੀ ਹਰ ਪ੍ਰਕਾਰ ਦੀ ਝਾਕ ਮੁਕਾ ਦੇਵੇ। ਅੰਤਰ-ਆਤਮੇ ਗੁਰੂ ਉਪਦੇਸ਼ ਅਨੁਸਾਰ ਇਕ ਪ੍ਰਕਾਰ ਦੇ ਪਰਾਇਣ ਹੋ ਕੇ ਲਗਾਤਾਰੀ ਨਾਮ-ਅਭਿਆਸ ਨਾਲ ਸਦੀਵੀ ਸਾਂਝ ਬਣਾਈ ਰਖੇ। ਇਸ ਪ੍ਰਕਾਰ ਦੇ ਹਾਰਦਿਕ ਪ੍ਰੇਮ ਦਾ ਸਦਕਾ ਇਕਮਿਕ ਹਰੀ ਦੇ ਮਹਲ ਦਾ ਪੱਕਾ ਵਸਨੀਕ ਬਣ ਸਕਦਾ ਹੈ।

**ਮਾਝ ਮਹਲਾ ੩ ॥ ਆਪੁ ਵੰਞਾਏ, ਤਾ ਸਭ ਕਿਛੁ ਪਾਏ ॥ ਗੁਰ ਸਬਦੀ, ਸਚੀ ਲਿਵ ਲਾਏ ॥ ਸਚੁ ਵਣੰਜਹਿ ਸਚੁ ਸੰਘਰਹਿ, ਸਚੁ ਵਾਪਾਰੁ ਕਰਾਵਣਿਆ ॥੧॥ ਹਉ ਵਾਰੀ ਜੀਉ ਵਾਰੀ, ਹਰਿ ਗੁਣ ਅਨਦਿਨੁ ਗਾਵਣਿਆ ॥ ਹਉ ਤੇਰਾ, ਤੂੰ ਠਾਕੁਰੁ ਮੇਰਾ, ਸਬਦਿ ਵਡਿਆਈ ਦੇਵਣਿਆ ॥ ੧ ॥ ਰਹਾਉ ॥ ਵੇਲਾ ਵਖਤ ਸਭਿ ਸੁਹਾਇਆ ॥ ਜਿਤੁ, ਸਚਾ ਮੇਰੈ ਮਨਿ ਭਾਇਆ ॥ ਸਚੇ ਸੇਵਿਐ, ਸਚੁ ਵਡਿਆਈ, ਗੁਰ ਕਿਰਪਾ ਤੇ ਸਚੁ ਪਾਵਣਿਆ ॥ ੨ ॥ ਭਾਉ ਭੋਜਨੁ, ਸਤਿਗੁਰਿ ਤੁਠੈ ਪਾਏ ॥ ਅਨਰਸੁ ਚੂਕੈ, ਹਰ ਰਸੁ ਮੰਨਿ ਵਸਾਏ ॥ ਸਚੁ ਸੰਤੋਖੁ ਸਹਜ ਸੁਖੁ ਬਾਣੀ,**

---

*'ਮੋਰਚਾ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਕੇਵਲ ਤਿੰਨ ਵਾਰੀ ਆਈ ਹੈ:-

1) ਭਇਓ ਅਨੁਗ੍ਰਹੁ ਮਿਟਿਓ ਮੋਰਚਾ, ਅਮੋਲ ਪਦਾਰਥੁ ਲਾਧਿਓ ॥ [ਪੰਨਾ 530

2) ਜਨਮ ਜਨਮ ਕੇ ਲਾਗੇ ਬਿਖੁ ਮੋਰਚਾ, ਲਗਿ ਸੰਗਤਿ ਸਾਧ ਸਵਾਰੀ॥ [ਪੰਨਾ 666

3) ਮੋਰਚਾ ਨ ਲਾਗੈ, ਜਾ ਹਉਮੈ ਸੋਖੈ ॥ [ਪੰਨਾ 115

ਇਹ ਫ਼ਾਰਸੀ ਦਾ ਸ਼ਬਦ ਹੈ ਅਤੇ ਆਮ ਤੌਰ ਤੇ ਲੋਹੇ ਦੇ ਜ਼ੰਗਾਲ ਨੂੰ 'ਮੋਰਚਾ' ਕਹਿੰਦੇ ਹਨ ਪਰ ਇਸ ਸ਼ਬਦ ਵਿਚ ਇਹ ਦਾਗ਼ ਦਾ ਸੂਚਕ ਹੈ, ਮੈਲ ਦਾ ਸੰਕੇਤਕ ਹੈ। ਮਨ ਉਤੇ ਪਾਪਾਂ ਦੀ ਮੈਲ ਚੜ੍ਹੀ ਦਾ ਕਾਰਨ ਨਾਮ-ਸਿਮਰਨ ਵਲੋਂ ਆਲਸ ਅਤੇ ਅਵੇਸਲਾਪਨ ਹੈ। ਇਹ ਮੈਲ ਜਦੋਂ ਪੁਰਾਣੀ ਹੋ ਜਾਂਦੀ ਹੈ ਤਾਂ ਜ਼ੰਗਾਲ ਦਾ ਰੂਪ ਧਾਰਨ ਕਰ ਜਾਂਦੀ ਹੈ ਜਿਸ ਨੂੰ ਫਿਰ ਕੇਵਲ ਨਾਮ ਦੀ ਕਣੀ ਹੀ ਕੱਟ ਸਕਦੀ ਹੈ, ਹੋਰ ਕੋਈ ਆਰੀ ਕਾਰੀ ਸਫਲ ਨਹੀਂ ਹੁੰਦੀ।

ਪੂਰੇ ਗੁਰ ਤੇ ਪਾਵਣਿਆ ॥ ੩ ॥ ਸਤਿਗੁਰੁ ਨ ਸੇਵਹਿ, ਮੂਰਖ ਅੰਧ ਗਵਾਰਾ ॥ ਫਿਰਿ, ਓਇ ਕਿਥਹੁ ਪਾਇਨਿ, ਮੋਖ ਦੁਆਰਾ ॥ ਮਰਿ ਮਰਿ ਜੰਮਹਿ, ਫਿਰਿ ਫਿਰਿ ਆਵਹਿ, ਜਮ ਦਰਿ ਚੋਟਾ ਖਾਵਣਿਆ ॥ ੪ ॥

ਸਬਦੈ ਸਾਦੁ ਜਾਣਹਿ, ਤਾ ਆਪੁ ਪਛਾਣਹਿ ॥ ਨਿਰਮਲ ਬਾਣੀ, ਸਬਦਿ ਵਖਾਣਹਿ ॥ ਸਚੇ ਸੇਵਿ ਸਦਾ ਸੁਖੁ ਪਾਇਨਿ, ਨਉਨਿਧਿ ਨਾਮੁ ਮੰਨਿ ਵਸਾਵਣਿਆ ॥੫॥ ਸੋ ਥਾਨੁ ਸੁਹਾਇਆ, ਜੋ ਹਰਿ ਮਨਿ ਭਾਇਆ ॥ ਸਤਸੰਗਤਿ ਬਹਿ, ਹਰਿਗੁਣ ਗਾਇਆ ॥ ਅਨਦਿਨੁ ਹਰਿ ਸਾਲਾਹਹਿ ਸਾਚਾ, ਨਿਰਮਲ ਨਾਦੁ ਵਜਾਵਣਿਆ ॥ ੬ ॥ ਮਨਮੁਖ ਖੋਟੀ ਰਾਸਿ, ਖੋਟਾ ਪਾਸਾਰਾ ॥ ਕੂੜੁ ਕਮਾਵਨਿ, ਦੁਖੁ ਲਾਗੈ ਭਾਰਾ ॥ ਭਰਮੇ ਭੂਲੇ ਫਿਰਨਿ ਦਿਨ ਰਾਤੀ, ਮਰਿ ਜਨਮਹਿ ਜਨਮੁ ਗਵਾਵਣਿਆ ॥ ੭ ॥ ਸਚਾ ਸਾਹਿਬੁ, ਮੈ ਅਤਿ ਪਿਆਰਾ ॥ ਪੂਰੇ ਗੁਰ ਕੈ ਸਬਦਿ ਅਧਾਰਾ ॥ ਨਾਨਕ, ਨਾਮਿ ਮਿਲੈ ਵਡਿਆਈ, ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਵਣਜਹਿੰ, ਸੰਘਰਹਿੰ, ਸੇਵਹਿੰ, ਕਿਥਹੁੰ, ਆਵਹਿੰ, ਜੰਮਹਿੰ, ਚੋਟਾਂ, ਜਾਣਹਿੰ, ਪਛਾਣਹਿੰ, ਵਖਾਣਹਿੰ, ਸਾਲਾਹਹਿੰ, ਜਨਮਹਿੰ।

**ਪਦ ਅਰਥ:** ਆਪੁ-ਅਪਣਤ, ਮੈਂ। ਵੰਞਾਏ-ਗਵਾਏ, ਦੂਰ ਕਰੇ। ਸੰਘਰਹਿ-ਇਕੱਠਾ ਕਰਦੇ ਹਨ। ਭਾਉ ਭੋਜਨ-ਪ੍ਰੇਮ ਰੂਪ ਭੋਜਨ। ਅਨਰਸੁ-ਹੋਰ ਸੁਆਦ। ਭਾਰਾ-ਵੱਡਾ, ਭਾਰੀ। ਸਮ-ਇਕੋ ਜਿਹਾ, ਬਰਾਬਰ। ਸਭ ਕਿਛੁ-ਸਾਰੇ ਦੁਨਿਆਵੀ ਪਦਾਰਥਾਂ ਦਾ ਮੂਲ 'ਨਾਮ'।

**ਅਰਥ:** (ਹੇ ਭਾਈ! ਜੇ ਮਨੁੱਖ ਆਪਣੇ ਵਿਚੋਂ) ਅਪਣੱਤ, ਮੈਂ-ਮੇਰੀ ਕੱਢ ਦੇਵੇ ਤਾਂ (ਸਮਝੋ) ਸਭ ਕੁਝ ਹੀ ਪ੍ਰਾਪਤ ਕਰ ਲਵੇਗਾ (ਕਿਸ ਤਰ੍ਹਾਂ?) ਗੁਰੂ ਦੇ ਸ਼ਬਦ ਦੁਆਰਾ (ਵਾਹਿਗੁਰੂ ਜੀ ਨਾਲ) ਸੱਚੀ ਲਿਵ ਲਾਵੇ। (ਜਿਹੜੇ ਲੋਕ ਇਸ ਬਾਜ਼ਾਰ ਰੂਪ ਸੰਸਾਰ ਅੰਦਰ ਰਹਿੰਦੇ ਹੋਏ ਕੇਵਲ) ਸੱਚ ਨੂੰ ਹੀ ਖ਼ਰੀਦਦੇ ਹਨ, ਸੱਚ ਹੀ ਇਕੱਠਾ ਕਰਦੇ ਹਨ (ਜਾਣੋ ਕਿ ਉਹ ਹੀ) ਸੱਚ ਰੂਪ ਵਪਾਰ ਕਰਨ ਵਾਲੇ ਹਨ।੧।

ਮੈਂ ਵਾਰਨੇ (ਜਾਂਦਾ ਹਾਂ) ਜੀ ਵਾਰਨੇ (ਉਨ੍ਹਾਂ ਜ਼ਗਿਆਸੂਆਂ ਤੋਂ ਜਿਹੜੇ) ਦਿਨ ਰਾਤ ਪਿਆਰੇ ਹਰੀ ਦੇ ਗੁਣ (ਇਸ ਭਾਵਨਾ ਸਹਿਤ) ਗਾਉਣ ਵਾਲੇ ਹਨ ਅਤੇ ਅਜਿਹਾ ਮਨੁੱਖ ਹੀ ਆਖਦਾ ਹੈ (ਕਿ ਹੇ ਹਰੀ ਜੀ!) ਮੈਂ ਤੇਰਾ (ਹੀ) ਹਾਂ, ਤੂੰ ਮੇਰਾ ਮਾਲਕ (ਹੈਂ ਅਤੇ ਤੂੰ ਹੀ ਮੈਨੂੰ ਗੁਰੂ ਦੇ) ਸ਼ਬਦ ਦੁਆਰਾ (ਕਮਾਈ ਕਰਵਾ ਕੇ) ਵਡਿਆਈ ਦੇਣ ਵਾਲਾ ਹੈਂ।੧।ਰਹਾਉ।

(ਹੇ ਭਾਈ!) ਜਿਸ ਵੇਲੇ, (ਜਿਸ) ਵਕਤ ਸੱਚਾ (ਮਾਲਕ) ਮੇਰੇ ਮਨ ਵਿਚ ਚੰਗਾ ਲੱਗ ਗਿਆ (ਮੇਰੇ ਲਈ ਉਹ) ਹਰੇਕ (ਵੇਲਾ ਵਕਤ) ਸੁਹਾਵਣਾ ਹੋ ਗਿਆ। (ਜਾਣੋ ਉਹ) ਵਕਤ ਸੁਹਾਵਣਾ (ਹੋ ਗਿਆ)। ਸੱਚੇ (ਮਾਲਕ ਦੀ) ਸੇਵਾ ਕਰਨ ਨਾਲ ਸੱਚ (ਰੂਪ ਪ੍ਰਾਪਤੀ ਦੀ) ਵਡਿਆਈ ਮਿਲਦੀ ਹੈ; ਗੁਰੂ ਦੀ ਕਿਰਪਾ ਤੇ (ਹੀ ਮੈਂ) ਸੱਚ ਨੂੰ ਪਾਉਣ ਵਾਲਾ (ਹੋਇਆ) ਹਾਂ।੨।

(ਹੇ ਭਾਈ! ਜਗਿਆਸੂ, ਪਰਮੇਸ਼ਰ ਦੇ ਨਾਉਂ ਦਾ) ਪ੍ਰੇਮ ਰੂਪ (ਆਤਮਿਕ) ਭੋਜਨ ਸਤਿਗੁਰੂ ਦੇ ਪ੍ਰਸੰਨ ਹੋਣ ਨਾਲ ਪਾਇਗਾ। (ਕਿਉਂਕਿ) ਹਰੀ ਰਸ ਨੂੰ ਮਨ ਵਿਚ ਵਸਾਉਣ ਨਾਲ ਹੋਰ (ਸੰਸਾਰਕ) ਰਸ ਖ਼ਤਮ ਹੋ ਜਾਂਦਾ ਹੈ। (ਫਿਰ ਅੰਮ੍ਰਿਤ) ਬਾਣੀ (ਦੁਆਰਾ) ਸਚ, ਸੰਤੋਖ, ਸਹਜ (ਅਵਸਥਾ) ਦਾ (ਅਕਹਿ) ਸੁਖ ਪੂਰੇ ਗੁਰੂ ਤੋਂ ਪਾਉਣ ਵਾਲਾ (ਬਣ ਜਾਈਦਾ ਹੈ)।੩।

(ਹੇ ਭਾਈ! ਜਿਹੜੇ ਪ੍ਰਾਣੀ) ਸਤਿਗੁਰੂ ਨੂੰ ਨਹੀਂ ਸੇਵਦੇ ਹਨ, (ਉਹ) ਮੂਰਖ, ਅਗਿਆਨੀ (ਅਤੇ) ਗੰਵਾਰ (ਲੋਕ ਹਨ)। (ਅਜਿਹਾ ਨਾ ਕਰਨ ਕਰਕੇ) ਫਿਰ ਉਹ ਕਿਸ ਥਾਂ ਤੋਂ ਮੁਕਤੀ ਦਾ ਦੁਆਰਾ ਪਾ ਸਕਦੇ ਹਨ? (ਭਾਵ ਨਹੀਂ ਪਾ ਸਕਦੇ)। (ਉਹ ਤਾਂ) ਬਾਰ ਬਾਰ ਜੰਮਦੇ ਹਨ, ਮੁੜ ਮੁੜ ਕੇ (ਜੂਨੀਆਂ ਵਿਚ) ਆਉਂਦੇ (ਰਹਿੰਦੇ) ਹਨ (ਅਤੇ ਇਸੇ ਪ੍ਰਕਾਰ) ਜਮ (ਰਾਜ ਦੇ) ਦਰ ਉਤੇ ਮਾਰਾਂ ਖਾਣ ਵਾਲੇ (ਬਣੇ ਰਹਿੰਦੇ ਹਨ)।੪।

(ਹੇ ਭਾਈ! ਜੇਕਰ ਆਪਹੁਦਰੇ (ਲੋਕ) ਪਰਮੇਸ਼ਰ ਦੇ ਸ਼ਬਦ ਦਾ ਸੁਆਦ ਜਾਣ ਲੈਣ, ਤਾਂ (ਉਹ ਆਪਣਾ) ਆਪ ਪਛਾਣ ਲੈਣ (ਅਤੇ ਇਸ ਜੀਵਨ ਦੇ ਮਨੋਰਥ ਨੂੰ ਸਮਝ ਕੇ ਗੁਰੂ) ਉਪਦੇਸ਼ ਦੁਆਰਾ ਨਿਰਮਲ ਬਾਣੀ ਦਾ ਉਚਾਰਨ ਕਰਨ ਲਗ ਪੈਣ। (ਇਸ ਢੰਗ ਨਾਲ) ਸੱਚੇ (ਪਰਮੇਸ਼ਰ) ਦੀ ਸੇਵਾ ਕਰਕੇ ਸਦਾ (ਰਹਿਣ ਵਾਲਾ) ਸੁਖ ਪ੍ਰਾਪਤ ਕਰ ਲੈਣ (ਇਸ ਤਰ੍ਹਾਂ ਉਹ) ਨੌ ਨਿਧੀਆਂ (ਦਾ ਮੂਲ ਪਰਮੇਸ਼ਰ ਦਾ ਪਵਿਤਰ) ਨਾਮ ਮਨ ਵਿਚ ਵਸਾਉਣ ਵਾਲੇ (ਬਣ ਜਾਣ)।੫।

(ਹੇ ਭਾਈ!) ਉਹ (ਹਿਰਦੇ ਰੂਪੀ) ਥਾਨ ਸੁਹਾਵਣਾ ਹੈ ਜੋ ਹਰੀ ਦੇ ਮਨ ਵਿਚ ਭਾ ਗਿਆ ਹੈ (ਇਸੇ ਲਈ ਭਲੇ ਪੁਰਸ਼) ਸਤਿਸੰਗਤ ਵਿਚ ਬੈਠ ਕੇ (ਉਸ) ਹਰੀ ਦੇ ਗੁਣ ਗਾਇਨ ਕਰਦੇ ਹਨ (ਉਹ) ਰਾਤ ਦਿਨ ਸੱਚੇ ਹਰੀ (ਨੂੰ ਹੀ) ਸਲਾਹੁੰਦੇ ਹਨ (ਅਤੇ) ਨਿਰਮਲ ਨਾਦ ਨੂੰ (ਹਿਰਦੇ ਅੰਦਰ) ਵਜਾਉਣ ਵਾਲੇ (ਬਣਦੇ) ਹਨ।੬।

(ਹੇ ਭਾਈ!) ਮਨਮੁਖਾਂ ਦੀ ਸੁਆਸਾਂ ਰੂਪੀ ਪੂੰਜੀ ਖੋਟੀ (ਹੈ ਅਤੇ ਉਨ੍ਹਾਂ ਵਲੋਂ ਕਮਾਏ ਕਰਮਾਂ ਦਾ) ਖਿਲਾਰਾ ਵੀ ਖੋਟਾ ਹੈ। (ਉਹ ਇਸ ਸੰਸਾਰ ਵਿਚ ਰਹਿ ਕੇ) ਵਿਅਰਥ ਕੰਮ ਕਰਦੇ ਹਨ (ਜਿਸ ਦੇ ਸਿੱਟੇ ਵਜੋਂ ਅੰਤ ਉਨ੍ਹਾਂ ਨੂੰ) ਭਾਰੀ ਦੁਖ ਲ਼ਗਦਾ ਹੈ। (ਅਸਲੀਅਤ ਤੋਂ ਅਨਜਾਣ) ਭਰਮ ਵਿਚ ਭੁੱਲੇ ਹੋਏ (ਮਨੁੱਖ) ਦਿਨ ਰਾਤ (ਵਿਅਰਥ ਘੁੰਮਦੇ) ਫਿਰਦੇ ਰਹਿੰਦੇ ਹਨ (ਇਸ ਤਰ੍ਹਾਂ ਉਹ ਆਪਣਾ ਅਮੋਲਕ ਮਨੁੱਖਾ) ਜਨਮ (ਭੌਂਹ ਭਾੜੇ) ਗਵਾਉਣ ਵਾਲੇ (ਬਣਦੇ ਹਨ; ਜਿਸ ਕਾਰਨ ਉਹ ਬਾਰ ਬਾਰ) ਮਰ ਕੇ ਜੰਮਦੇ ਰਹਿੰਦੇ ਹਨ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਨੂੰ ਸਚਾ ਮਾਲਕ (ਪਰਮੇਸ਼ਰ) ਬਹੁਤ ਹੀ ਪਿਆਰਾ ਲਗਦਾ ਹੈ। ਪੂਰਨ ਗੁਰੂ ਦੇ ਉਪਦੇਸ਼ ਦੁਆਰਾ (ਸਾਹਿਬ ਮੇਰਾ) ਅਧਾਰ (ਆਸਰਾ ਬਣਿਆ ਹੈ ਇਹ ਸਭ) ਵਡਿਆਈ ਨਾਮ (ਦੀ ਅਭਿਆਸ ਕਮਾਈ) ਨਾਲ ਹੀ ਮਿਲਦੀ ਹੈ (ਜਿਸ ਦਾ ਸਦਕਾ ਮਨੁੱਖ) ਦੁੱਖ, ਸੁੱਖ ਨੂੰ ਇਕੋ ਜਿਹਾ ਜਾਣਨ ਵਾਲਾ ਬਣ ਜਾਂਦਾ ਹੈ।੮।੧੦।੧੧।

## ਸਾਰੰਸ਼ ਅਤੇ ਸਿਧਾਂਤ

ਅਧਿਆਤਮਿਕ ਮਾਰਗ ਵਿਚ ਆਪਾ ਗਵਾਏ ਬਿਨਾ ਸਚ ਦੀ ਪ੍ਰਾਪਤੀ ਨਹੀਂ ਹੁੰਦੀ। ਜਦੋਂ ਤੱਕ ਹਿਰਦੇ ਅੰਦਰ ਇਕ ਅਕਾਲ ਪੁਰਖ ਤੋਂ ਬਿਨਾਂ ਕੋਈ ਹੋਰ ਝਾਕ ਜਾਂ ਪ੍ਰੇਮ ਵਸਦਾ ਹੈ, ਲਿਵ ਲਗਣੀ ਸੰਭਵ ਨਹੀਂ, ਕਿਉਂਕਿ ਉਹ ਦੂਜਾ ਭਾਉ ਹੈ ਜਿਹੜਾ ਕਿ ਆਪਣੇ ਪਾਸੇ ਸਦਾ ਖਿੱਚ ਪਾਉਂਦਾ ਰਹਿੰਦਾ ਹੈ। ਪਰਮੇਸ਼ਰ ਦੀ ਬਾਣੀ ਨਾਲ ਜੁੜਨ ਤੇ ਸੱਚ, ਸੰਤੋਖ ਆਦਿ ਸ਼ੁਭ ਗੁਣਾਂ ਦੀ ਦਾਤਿ ਪੂਰੇ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ।

ਗੁਰੂ ਦਾ ਉਪਦੇਸ਼ ਲੈ ਕੇ ਜਦ ਤਕ ਉਸ ਦੀ ਕਮਾਈ ਨਹੀਂ ਕੀਤੀ ਜਾਂਦੀ ਓਦੋਂ ਤੱਕ ਸ਼ਬਦ ਦਾ ਸੁਆਦ ਨਹੀਂ ਆਉਂਦਾ ਕਿਉਂਕਿ ਮਨ ਮਗਨਤਾ ਵਿਚ ਨਹੀਂ ਆਉਂਦਾ। ਜਦੋਂ ਆਪੇ ਦੀ ਪਛਾਣ ਹੁੰਦੀ ਹੈ 'ਮਨ ਤੂੰ ਜੋਤਿ ਸਰੂਪ ਹੈ' ਤਾਂ ਸੱਚਾ ਸੁੱਖ ਪ੍ਰਾਪਤ ਹੁੰਦਾ ਹੈ।

ਜਿਹੜਾ ਜਗਿਆਸੂ ਮੁਕਤੀ ਦਾ ਚਾਹਕ ਹੈ ਉਸ ਲਈ ਜਰੂਰੀ ਹੈ ਕਿ ਉਹ ਸਤਿਸੰਗਤ ਜੋ ਕਿ ਸਿੱਖੀ ਦੀ ਟਕਸਾਲ ਹੈ, ਵਿਚ ਜਾ ਕੇ ਪਰਮੇਸ਼ਰ ਦੇ ਗੁਣ ਗਾਇਨ ਕਰੇ। ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਪਾਉਣ ਦੀ ਜੁਗਤੀ ਇਹੋ ਹੈ ਕਿ ਗੁਰੂ ਦੇ ਭਾਣੇ ਵਿਚ ਰਹਿ ਕੇ ਦੁਖ ਸੁਖ ਨੂੰ ਬਰਾਬਰ ਜਾਣਿਆ ਜਾਏ। ਦੁਖ ਸੁਖ ਨੂੰ ਇਕੋ ਜਿਹਾ ਸਮਝਣ ਲਈ ਮਨ ਦੀ ਅਡੋਲਤਾ ਲੋੜੀਂਦੀ ਹੈ, ਪਰ ਇਹ ਅਡੋਲਤਾ ਨਾਮ-ਭੋਜਨ ਛਕਣ ਨਾਲ ਹੀ ਮਿਲਦੀ ਹੈ, ਇਸ ਤੋਂ ਛੁਟ ਹੋਰ ਸੰਜਮਾਂ ਦੁਆਰਾ ਸਫਲਤਾ ਪ੍ਰਾਪਤ ਹੋਣੀ ਸੰਭਵ ਨਹੀਂ ਹੈ।

**ਮਾਝ ਮਹਲਾ ੩ ॥ ਤੇਰੀਆ ਖਾਣੀ, ਤੇਰੀਆ ਬਾਣੀ ॥ ਬਿਨੁ ਨਾਵੈ, ਸਭ ਭਰਮਿ ਭੁਲਾਣੀ ॥ ਗੁਰ ਸੇਵਾ ਤੇ ਹਰਿਨਾਮੁ ਪਾਇਆ, ਬਿਨੁ ਸਤਿਗੁਰ ਕੋਇ ਨ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਹਰਿ ਸੇਤੀ ਚਿਤੁ ਲਾਵਣਿਆ ॥ ਹਰਿ ਸਚਾ, ਗੁਰਭਗਤੀ ਪਾਈਐ, ਸਹਜੇ ਮੰਨਿ ਵਸਾਵਣਿਆ ॥ ੧ ॥ ਰਹਾਉ ॥ ਸਤਿਗੁਰੁ ਸੇਵੇ, ਤਾ ਸਭ ਕਿਛੁ ਪਾਏ ॥ ਜੇਹੀ ਮਨਸਾ ਕਰਿ ਲਾਗੈ, ਤੇਹਾ ਫਲੁ ਪਾਏ ॥ ਸਤਿਗੁਰੁ ਦਾਤਾ ਸਭਨਾ ਵਥੂ ਕਾ, ਪੂਰੈ ਭਾਗਿ ਮਿਲਾਵਣਿਆ ॥ ੨ ॥ ਇਹੁ ਮਨੁ ਮੈਲਾ, ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ, ਦੂਜੈ ਭਾਇ ॥ ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ, ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥ ੩ ॥**

ਸਤਿਗੁਰੁ ਸੇਵੇ, ਤਾ ਮਲੁ ਜਾਏ ॥ ਜੀਵਤੁ ਮਰੈ, ਹਰਿ ਸਿਉ ਚਿਤੁ ਲਾਏ ॥ ਹਰਿ ਨਿਰਮਲੁ ਸਚੁ, ਮੈਲੁ ਨ ਲਾਗੈ, ਸਚਿ ਲਾਗੈ ਮੈਲੁ ਗਵਾਵਣਿਆ॥੪॥

ਬਾਝੁ ਗੁਰੂ, ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ, ਅੰਧੁ ਅੰਧਾਰਾ ॥ ਬਿਸਟਾ ਕੇ ਕੀੜੇ, ਬਿਸਟਾ ਕਮਾਵਹਿ, ਫਿਰਿ ਬਿਸਟਾ ਮਾਹਿ ਪਚਾਵਣਿਆ ॥ ੫ ॥ ਮੁਕਤੇ ਸੇਵੇ, ਮੁਕਤਾ ਹੋਵੈ ॥ ਹਉਮੈ ਮਮਤਾ, ਸਬਦੇ ਖੋਵੈ ॥ ਅਨਦਿਨੁ ਹਰਿ ਜੀਉ ਸਚਾ ਸੇਵੀ, ਪੂਰੈ ਭਾਗਿ ਗੁਰੁ ਪਾਵਣਿਆ ॥ ੬ ॥ ਆਪੇ ਬਖਸੇ, ਮੇਲਿ ਮਿਲਾਏ ॥ ਪੂਰੇ ਗੁਰ ਤੇ, ਨਾਮੁ ਨਿਧਿ ਪਾਏ ॥ ਸਚੈ ਨਾਮਿ ਸਦਾ ਮਨੁ ਸਚਾ, ਸਚੁ ਸੇਵੇ ਦੁਖੁ ਗਵਾਵਣਿਆ ॥ ੭ ॥ ਸਦਾ ਹਜੂਰਿ, ਦੂਰਿ ਨ ਜਾਣਹੁ ॥ ਗੁਰ ਸਬਦੀ, ਹਰਿ ਅੰਤਰਿ ਪਛਾਣਹੁ ॥ ਨਾਨਕ, ਨਾਮਿ ਮਿਲੈ ਵਡਿਆਈ, ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥

## ਉਚਾਰਨ ਸੇਧ

**ਬਿੰਦੀ ਸਹਿਤ**: ਤੇਰੀਆਂ, ਨਾਵੈਂ, ਤਾਂ, ਵਥੂੰ, ਸਿਉਂ, ਕਮਾਵਹਿਂ ।

**ਬਿੰਦੀ ਰਹਿਤ**: ਸੇਵੀ ।

**ਪਦ ਅਰਥ**: ਖਾਣੀ-ਚਾਰ ਪ੍ਰਕਾਰ ਦੀਆਂ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ)। ਬਾਣੀ-ਬਾਣੀਆਂ (ਚਾਰ ਪ੍ਰਕਾਰ ਦੀਆਂ- ਬੈਖਰੀ, ਮਧਮਾ, ਪਸੰਤੀ, ਪਰਾ)। ਸੇਤੀ-ਨਾਲ। ਗੁਰ ਭਗਤੀ-ਗੁਰੂ ਦੀ ਭਗਤੀ ਦੁਆਰਾ ।੧ ।ਰਹਾਉ ।

ਮਨਸਾ-ਖਾਹਿਸ਼, ਕਾਮਨਾ। ਕਰਿ-ਕਰਕੇ। ਲਾਗੈ-ਲਗਦਾ ਹੈ। ਵਥੂ ਕਾ-ਵਸਤੂਆਂ (ਚੀਜ਼ਾਂ) ਦਾ। ਪੂਰੈ ਭਾਗਿ-ਪੂਰੀ ਕਿਸਮਤ ਨਾਲ।੨।

ਤਟਿ-(ਨਦੀਆਂ ਦੇ) ਕੰਢੇ ਉਤੇ। ਦਿਸੰਤਰਿ-ਦੇਸਾਂ ਅੰਦਰ ।੩।

ਅੰਤਰਿ-(ਮਨ) ਅੰਦਰ। ਬਹੁ-ਬਹੁਤ। ਦੂਜੈ ਭਾਏ-ਦ੍ਵੈਤ ਭਾਵ ਕਰਕੇ, ਮਾਇਆ ਦੇ ਪਿਆਰ ਕਾਰਨ। ਮਲੁ-(ਹਉਮੈ ਦੀ) ਮੈਲ। ਗਵਾਵਣਿਆ-ਗਵਾਉਣ, ਦੂਰ ਕਰਨ ਵਾਲਾ ।੪।

ਅੰਧੁ ਗੁਬਾਰਾ-ਘੁੱਪ ਹਨੇਰਾ। ਬਿਸਟਾ-ਗੰਦ, ਮੈਲਾ। ਪਚਾਵਣਿਆ-ਨਾਸ ਹੋਣ ਵਾਲੇ ਬਣਦੇ ਹਨ ।੫।

ਮੁਕਤਾ-ਮਾਇਆ ਮੋਹ ਤੋਂ ਸੁਤੰਤਰ। ਮਮਤਾ-ਅਪਣੱਤ। ਸੇਵੀ-ਸੇਵਣ ਵਾਲਾ ।੬।

ਮੇਲਿ-ਮਿਲਾਪ ਵਿਚ। ਤੇ-ਤੋਂ। ਨਾਮ ਨਿਧਿ-ਨਾਮ ਰੂਪੀ ਖਜ਼ਾਨਾ ।੭।

ਹਜੂਰਿ-ਹਾਜ਼ਰ ਨਾਜ਼ਰ ।੮।

**ਅਰਥ:** (ਹੇ ਪ੍ਰਭੂ! ਜੀਵਾਂ ਦੀ ਉਤਪਤੀ ਵਾਲੀਆਂ) ਖਾਣੀਆਂ ਤੇਰੀਆਂ ਹਨ (ਅਤੇ) ਉਨ੍ਹਾਂ ਜੀਵਾਂ ਦੀਆਂ ਭਿੰਨ-ਭਿੰਨ ਬਾਣੀਆਂ (ਬੋਲੀਆਂ ਵੀ) ਤੇਰੀਆਂ ਹਨ। ਨਾਮ ਤੋਂ ਬਿਨਾ ਸਭ (ਲੁਕਾਈ) ਭਰਮ ਵਿਚ ਪਈ ਹੋਈ ਹੈ। ਗੁਰੂ ਦੀ ਸੇਵਾ ਨਾਲ ਹੀ ਹਰੀ ਦਾ ਨਾਮ ਪਾਇਆ (ਜਾ ਸਕਦਾ ਹੈ ਅਤੇ) ਸਤਿਗੁਰੂ ਤੋਂ ਬਿਨਾ ਕੋਈ ਵੀ (ਵਿਅਕਤੀ ਨਾਮ-ਬੰਦਗੀ ਦਾ ਖ਼ੈਰ) ਪਾਉਣ ਵਾਲਾ ਨਹੀਂ ਹੋ ਸਕਦਾ।੧।

ਮੈਂ ਸਦਕੇ ਜਾਂਦਾ ਹਾਂ ਜੀ ਸਦਕੇ (ਉਸ ਤੋਂ, ਜਿਹੜਾ) ਹਰੀ ਦੇ ਨਾਲ ਚਿੱਤ ਜੋੜਨ ਵਾਲਾ ਹੈ। (ਉਹ) ਸੱਚਾ ਪਰਮੇਸ਼ਰ ਗੁਰੂ ਦੀ ਭਗਤੀ ਦੁਆਰਾ ਹੀ ਪਾਈਦਾ ਹੈ (ਅਤੇ ਗੁਰੂ ਦੀ ਭਗਤੀ ਕਰਨ ਵਾਲਾ ਮਨੁੱਖ) ਸਹਜੇ ਹੀ (ਪਰਮੇਸ਼ਰ ਨੂੰ ਆਪਣੇ) ਮਨ ਵਿਚ ਵਸਾਉਣ ਵਾਲਾ (ਬਣ ਜਾਂਦਾ ਹੈ)।੧।ਰਹਾਉ।

(ਜੇ ਜੀਵ) ਸਤਿਗੁਰੂ ਨੂੰ ਸੇਵੇ (ਭਾਵ ਸੇਵਾ ਕਰ ਲਵੇ) ਤਾਂ (ਹਲਤ ਅਤੇ ਪਲਤ ਦਾ ਸੁਖ) ਸਭ ਕੁਝ ਪ੍ਰਾਪਤ ਕਰ ਲਵੇਗਾ। (ਜੀਵ) ਜਿਹੀ ਇੱਛਾ ਕਰਕੇ (ਸਤਿਗੁਰੂ ਦੀ ਸੇਵਾ ਵਿਚ) ਲਗੇ ਉਹੋ ਜਿਹਾ ਫਲ ਪ੍ਰਾਪਤ ਕਰ ਲਵੇਗਾ। ਸਤਿਗੁਰੂ (ਤਾਂ) ਸਾਰੀਆਂ ਵਸਤੂਆਂ ਦਾ ਦਾਤਾ ਹੈ (ਪਰ) ਪੂਰੇ ਭਾਗਾਂ ਕਰਕੇ (ਹਰੀ, ਸਤਿਗੁਰੂ ਨੂੰ) ਮਿਲਾਉਣ ਵਾਲਾ ਹੈ।੨।

(ਮਨੁੱਖ ਦਾ) ਇਹ ਮਨ ਮੈਲਾ ਹੈ (ਕਿਉਂਕਿ ਉਹ) ਇਕ (ਪਰਮੇਸ਼ਰ) ਨੂੰ ਯਾਦ ਨਹੀਂ ਕਰਦਾ (ਉਸ ਦੇ ਮਨ) ਅੰਦਰ ਦੂਜੇ ਭਾਵ ਕਰਕੇ ਬਹੁਤੀ ਮੈਲ ਲਗਦੀ ਹੈ। (ਅਜਿਹਾ ਮਨੁੱਖ ਭਾਵੇਂ ਕਿਸੇ ਦਰਿਆ ਦੇ) ਕੰਢੇ ਉਤੇ, (ਕਿਸੇ) ਤੀਰਥ ਉਤੇ, (ਕਿਸੇ) ਦੇਸ਼ ਅੰਦਰ (ਰੱਟਨ) ਕਰਦਾ ਫਿਰਦਾ ਹੈ, (ਉਸ ਨਾਲ ਮੈਲ ਨਹੀਂ ਉਤਰਦੀ ਸਗੋਂ) ਹੰਕਾਰੀ (ਹੋਣ ਕਰਕੇ ਹੋਰ ਵਧੇਰੇ) ਹਉਮੈ ਦੀ ਮੈਲ ਲਾਉਣ ਵਾਲਾ (ਬਣ ਜਾਂਦਾ ਹੈ)।੩।

(ਜੇ ਕੋਈ ਮਨੁੱਖ) ਸਤਿਗੁਰ ਨੂੰ ਸੇਵੇ ਤਾਂ (ਉਸ ਦੇ ਅੰਦਰੋਂ ਹਉਮੈ ਦੀ) ਮੈਲ ਖਤਮ ਹੋ ਜਾਵੇਗੀ। (ਉਹ) ਜੀਵਤ ਭਾਵ ਤੋਂ ਮਰ ਜਾਂਦਾ ਹੈ ਉਹ (ਮਨੁੱਖ ਹੀ) ਹਰੀ ਨਾਲ (ਆਪਣਾ) ਚਿੱਤ ਜੋੜੀ ਰਖਦਾ ਹੈ। ਹਰੀ (ਆਪ) ਮੈਲ ਤੋਂ ਬਿਨਾਂ (ਹੈ ਅਤੇ ਸਦਾ ਥਿਰ) ਰਹਿਣ ਵਾਲਾ ਹੈ (ਉਸ ਨੂੰ ਕਿਸੇ ਪ੍ਰਕਾਰ ਦੀ ਕੋਈ) ਮੈਲ ਨਹੀਂ ਲਗਦੀ, (ਜੋ ਕੋਈ) ਸੱਚ (ਪਰਮੇਸ਼ਰ) ਵਿਚ (ਚਿੱਤ) ਲਾਉਂਦਾ ਹੈ (ਉਹ ਆਪਣੇ ਅੰਦਰੋਂ ਹਉਮੈ ਦੀ) ਮੈਲ ਖ਼ਤਮ ਕਰਨ ਵਾਲਾ ਬਣ ਜਾਂਦਾ ਹੈ।੪।

ਗੁਰੂ ਤੋਂ ਬਿਨਾ (ਜਾਣੋ ਹਰ ਪਾਸੇ ਅਗਿਆਨਤਾ ਦਾ) ਹਨੇਰਾ ਗ਼ੁਬਾਰ (ਛਾਇਆ ਹੋਇਆ) ਹੈ। ਗੁਰੂ ਦੇ ਗਿਆਨ ਤੋਂ ਹੀਣਾ (ਮਨੁੱਖ ਅੰਦਰੋਂ) ਅੰਨ੍ਹਾ ਹੈ (ਅਤੇ ਉਸ ਦੇ ਹਿਰਦੇ ਵਿਚ ਮਾਇਆ ਦਾ) ਘੁੱਪ ਹਨੇਰਾ ਹੈ। (ਅਜਿਹੇ ਬੇਸਮਝ ਮਨੁੱਖ ਦੀ ਹਾਲਤ) ਗੰਦਗੀ ਦੇ ਕੀੜਿਆਂ (ਜਿਹੀ ਹੈ ਜੋ ਕਿ ਸੰਸਾਰ ਵਿਚ ਰਹਿੰਦੇ ਹੋਏ) ਗੰਦਗੀ ਹੀ ਖੱਟਦੇ ਹਨ (ਅਤੇ ਅੰਤ ਨੂੰ)ਫਿਰ ਗੰਦਗੀ ਵਿਚ (ਹੀ) ਨਾਸ ਹੋਣ ਵਾਲੇ ਬਣਦੇ ਹਨ।੫।

(ਇਸ ਦੁਨੀਆ ਵਿਚ ਰਹਿੰਦਾ ਹੋਇਆ ਜਿਹੜਾ ਮਨੁੱਖ) ਮੁਕਤੇ (ਸਤਿਗੁਰੂ) ਦੀ ਸੇਵਾ ਕਰੇ (ਉਹ ਆਪ ਵੀ) ਮੁਕਤਾ (ਭਾਵ ਸੰਸਾਰ ਦੀ ਪਕੜ ਤੋਂ ਰਹਿਤ) ਹੋ ਜਾਂਦਾ ਹੈ। ਉਹ (ਪੂਰਨ ਗੁਰੂ ਦੇ) ਉਪਦੇਸ਼ ਰਾਹੀਂ ਹਉਮੈ ਦੀ ਪਕੜ ਨੂੰ (ਆਪਣੇ ਅੰਦਰੋਂ) ਖਤਮ ਕਰ ਦੇਂਦਾ ਹੈ। (ਉਹ)

ਦਿਨ ਰਾਤ ਸੱਚੇ ਪਰਮੇਸ਼ਰ ਜੀ ਦਾ ਸੇਵਕ ਬਣਿਆ ਰਹਿੰਦਾ ਹੈ (ਅਤੇ) ਪੂਰੇ ਭਾਗਾਂ ਨਾਲ ਅਜਿਹੇ ਗੁਰੂ ਨੂੰ ਪ੍ਰਾਪਤ ਕਰਨ ਵਾਲਾ (ਬਣਦਾ ਹੈ) ।੬।

(ਪ੍ਰਭੂ ਜਿਸ ਉੱਤੇ) ਆਪ ਬਖਸ਼ਿਸ਼ ਕਰ ਦੇਵੇ (ਉਸ ਨੂੰ ਪੂਰੇ ਗੁਰੂ ਦਾ) ਮੇਲ ਮਿਲਾਉਂਦਾ ਹੈ। (ਫਿਰ ਉਹ ਮਨੁੱਖ) ਪੂਰੇ ਗੁਰੂ ਤੋਂ ਨਾਮ ਰੂਪ ਖਜ਼ਾਨਾ ਪ੍ਰਾਪਤ ਕਰਦਾ ਹੈ। ਸੱਚੇ ਨਾਮ ਵਿਚ (ਲਗਣ ਕਰਕੇ) ਮਨ ਸਦਾ ਸੱਚਾ (ਹੁੰਦਾ ਹੈ ਅਤੇ ਜੋ) ਸੱਚ ਸਰੂਪ ਨੂੰ ਸਿਮਰੇ (ਉਹ ਆਪਣਾ ਹਰ ਪ੍ਰਕਾਰ ਦਾ) ਦੁਖ ਦੂਰ ਕਰਨ ਵਾਲਾ (ਬਣ ਜਾਂਦਾ ਹੈ) ।੭।

(ਹੇ ਭਾਈ! ਪਰਮੇਸ਼ਰ) ਸਦਾ ਹੀ ਹਾਜ਼ਰ ਨਾਜ਼ਰ ਹੈ (ਉਸ ਨੂੰ ਕਦੇ ਵੀ ਆਪਣੇ ਤੋਂ) ਦੂਰ ਨਾ ਜਾਣੋ। (ਸਗੋਂ ਪੂਰਨ) ਗੁਰੂ ਦੇ ਉਪਦੇਸ਼ ਦੁਆਰਾ (ਉਸ) ਹਰੀ ਨੂੰ (ਆਪਣੇ ਹਿਰਦੇ) ਅੰਦਰ ਪਛਾਣੋ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮੇਸ਼ਰ ਦੇ) ਨਾਮ (ਦੀ ਅਰਾਧਨਾ) ਦੁਆਰਾ ਹੀ (ਸੱਚੀ ਵਡਿਆਈ) ਮਿਲਦੀ ਹੈ (ਇਸ ਤਰ੍ਹਾਂ ਅਮੋਲਕ) ਨਾਮ ਪੂਰੇ ਗੁਰੂ ਤੋਂ ਪਾਉਣ ਵਾਲਾ ਬਣ ਸਕੀਦਾ ਹੈ।੮।੧੧।੧੨।

# ਸਾਰੰਸ਼ ਅਤੇ ਸਿਧਾਂਤ

ਇਸ ਸੰਸਾਰ ਦੀ ਉਤਪਤੀ ਦੇ ਚਾਰ ਸੋਮੇਂ ਦਸੇ ਜਾਂਦੇ ਹਨ ਜਿਨ੍ਹਾਂ ਨੂੰ ਚਾਰ ਖਾਣੀਆਂ ਦਾ ਨਾਮ ਦਿੱਤਾ ਗਿਆ ਹੈ:

1) ਅੰਡਜ- ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵ ।
2) ਜੇਰਜ- ਜੇਰ ਤੋਂ ਪੈਦਾ ਹੋਣ ਵਾਲੇ ਜੀਵ ।
3) ਸੇਤਜ - ਮੁੜ੍ਹਕੇ (ਪਸੀਨੇ) ਤੋਂ ਪੈਦਾ ਹੋਣ ਵਾਲੇ ਜੀਵ ਅਤੇ ਦਰਖਤ ਆਦਿ।
4) ਉਤਭਜ-ਧਰਤੀ ਵਿਚੋਂ ਪੈਦਾ ਹੋਣ ਵਾਲੇ ਜੀਵ।

ਗੁਰਵਾਕ ਹਨ:-

**ਅੰਡਜ ਜੇਰਜ ਉਤਭੁਜ ਸੇਤਜ,ਤੇਰੇ ਕੀਤੇ ਜੰਤਾ ॥[ਪੰਨਾ ੫੯੬, ੮੧੬, ੧੦੮੪**

ਇਨ੍ਹਾਂ ਜੀਆਂ ਅੰਦਰ ਪਰਮੇਸ਼ਰ ਦੇ ਨਾਮ ਦਾ ਨਿਵਾਸ ਗੁਰ-ਭਗਤੀ ਤੋਂ ਬਿਨਾ ਨਹੀਂ ਹੋ ਸਕਦਾ ਅਤੇ ਗੁਰ-ਭਗਤੀ ਇਨਸਾਨੀ ਜਾਮੇ ਧਾਰਨ ਕੀਤੇ ਬਿਨਾ ਨਹੀਂ ਹੋ ਸਕਦੀ। ਸੰਸਾਰ ਅੰਦਰ ਕਈ ਪ੍ਰਕਾਰ ਦੇ ਦਾਤੇ ਹਨ, ਪਰ 'ਸਤਿਗੁਰ ਜੇਵਡੁ ਦਾਤਾ ਕੋ ਨਹੀ, ਸਭਿ ਸੁਣਿਅਹੁ ਲੋਕ ਸਬਾਇਆ' (ਪੰਨਾ ੪੬੪) ਇਹ ਅਟੱਲ ਵਾਕ ਹੈ। ਜੋ ਨਾਮ-ਵਸਤੂ ਸਮਰਥ ਸਤਿਗੁਰੂ ਕੋਲ ਹੈ ਉਹ ਕਿਸੇ ਹੋਰ ਦੁਨਿਆਵੀ ਦਾਤੇ ਪਾਸ ਨਹੀਂ। ਜੀਵ ਦੇ ਕਲਿਆਣ ਹਿਤ ਇਹੋ ਹੀ ਅਸਲ ਵਸਤੂ ਹੈ।

"....ਕਲਿ ਮਹਿ ਕੀਰਤਿ ਹਰਿ ਨਾਮਾ" (ਪੰਨਾ ੭੯੭) ਦੇ ਆਧਾਰ ਤੋਂ ਉਲਟ ਤੀਰਥਾਂ ਉਤੇ ਇਸ਼ਨਾਨ ਕਰਕੇ ਜਾਂ ਦੇਸ਼ ਦੇਸ਼ਾਂਤਰਾਂ ਦਾ ਰੱਟਨ ਕਰਕੇ ਮਨ ਵਿਚੋਂ ਹਉਮੈ ਦੀ ਮੈਲ ਨਹੀਂ ਉਤਰ ਸਕਦੀ। ਗੁਰੂ ਸਾਹਿਬ ਨੇ ਇਸ ਬਾਰੇ ਸਪਸ਼ਟ ਨਿਰਣਾ ਕਰ ਦਿੱਤਾ ਹੈ:-

**ਜੇਤੇ ਰੇ ਤੀਰਥ ਨਾਏ, ਅਹੰਬੁਧਿ ਮੈਲੁ ਲਾਏ,**

ਘਰ ਕੋ ਠਾਕੁਰੁ ਇਕ ਤਿਲੁ ਨ ਮਾਨੈ ॥.... [ਪੰਨਾ ੬੮੭

ਅਥਵਾ ਕੋਟਿ ਤੀਰਥ ਮਜਨ ਇਸਨਾਨਾ, ਇਸੁ ਕਲ ਮਹਿ ਮੈਲੁ ਭਰੀਜੈ ॥

ਸਾਧਸੰਗਿ ਜੋ ਹਰਿ ਗੁਣ ਗਾਵੈ, ਸੋ ਨਿਰਮਲੁ ਕਰਿ ਲੀਜੈ ॥ [ਪੰਨਾ ੭੪੮

ਇਸ ਕਲਿਜੁਗ ਦੇ ਸਮੇਂ ਅੰਦਰ ਤੀਰਥਾਂ ਤੇ ਭਰਮਣ ਨਾਲ ਹੋਰ ਵਧੇਰੇ ਹਉਂ ਦੀ ਮੈਲ ਲਗਦੀ ਹੈ। ਇਸ ਲਈ 'ਅੰਤਰਗਤਿ ਤੀਰਥਿ ਮਲਿ ਨਾਉ' ਦਾ ਧਾਰਨੀ ਬਣਨਾ ਹੀ ਗੁਰਮਤਿ ਹੈ। ਇਸ ਸ਼ਬਦ ਦਾ ਸਿਧਾਂਤਕ ਪੱਖ 'ਮੁਕਤੇ ਸੇਵੇ ਮੁਕਤਾ ਹੋਵੈ' ਯਾਦ ਰਖਣਾ ਚਾਹੀਦਾ ਹੈ। 'ਜੈਸਾ ਸੇਵੈ ਤੈਸੋ ਹੋਇ' ਦੇ ਨਿਯਮ ਅਨੁਸਾਰ ਜਿਹੋ ਜਿਹੀ ਕੋਈ ਮਨੁੱਖ ਸੇਵਾ ਕਰਦਾ ਹੈ ਉਸ ਨੂੰ ਉਹੋ ਜਿਹਾ ਹੀ ਫਲ ਅਵੱਸ਼ ਮਿਲਦਾ ਹੈ। ਇਸ ਲਈ ਜਗਿਆਸੂ ਨੂੰ ਇਸ ਪਖੋਂ ਚੇਤੰਨ ਹੋਣਾ ਚਾਹੀਦਾ ਹੈ ਅਤੇ ਕਿਸੇ ਅਸੰਤ ਅਨਾੜੀ ਦਾ ਸੇਵਕ ਬਣ ਕੇ ਆਪਣਾ ਰਤਨ ਜਨਮ ਨਹੀਂ ਗੁਆਉਣਾ ਚਾਹੀਦਾ। ਕੇਵਲ ਨਾਮ ਰਸੀਏ ਦੀ ਸੰਗਤ ਹੀ ਜੀਵਨ ਨਿਸ਼ਾਨੇ ਤੇ ਅਪੜਨ ਲਈ ਫਲੀਭੂਤ ਹੋ ਸਕਦੀ ਹੈ। ਗੁਰ-ਪਰਮੇਸ਼ਰ ਨੂੰ ਹਾਜ਼ਰ ਨਾਜ਼ਰ ਸਮਝ ਕੇ ਉਸ ਦਾ ਨਾਮ ਸਿਮਰਨ ਕਰਨਾ ਸੰਸਾਰ ਤੋਂ ਪਾਰ ਹੋਣ ਦਾ ਇਕ ਸੱਚਾ ਭਰੋਸਾ ਹੈ।

**ਮਾਝ ਮਹਲਾ ੩ ॥ ਐਥੈ ਸਾਚੇ, ਸੁ ਆਗੈ ਸਾਚੇ ॥ ਮਨੁ ਸਚਾ, ਸਚੈ ਸਬਦਿ ਰਾਚੈ ॥ ਸਚਾ ਸੇਵਹਿ, ਸਚੁ ਕਮਾਵਹਿ, ਸਚੋ ਸਚੁ ਕਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸਚਾ ਨਾਮੁ ਮੰਨਿ ਵਸਾਵਣਿਆ ॥ ਸਚੇ ਸੇਵਹਿ, ਸਚਿ ਸਮਾਵਹਿ, ਸਚੇ ਕੇ ਗੁਣ ਗਾਵਣਿਆ ॥ ੧ ॥ ਰਹਾਉ ॥ ਪੰਡਿਤ ਪੜਹਿ, ਸਾਦੁ ਨ ਪਾਵਹਿ ॥ ਦੂਜੈ ਭਾਇ, ਮਾਇਆ ਮਨੁ ਭਰਮਾਵਹਿ ॥ ਮਾਇਆ ਮੋਹਿ, ਸਭ ਸੁਧਿ ਗਵਾਈ, ਕਰਿ ਅਵਗਣ ਪਛੋਤਾਵਣਿਆ ॥ ੨ ॥ ਸਤਿਗੁਰੁ ਮਿਲੈ, ਤਾ ਤਤੁ ਪਾਏ ॥ ਹਰਿ ਕਾ ਨਾਮੁ, ਮੰਨਿ ਵਸਾਏ ॥ ਸਬਦਿ ਮਰੈ, ਮਨੁ ਮਾਰੈ ਅਪੁਨਾ, ਮੁਕਤੀ ਕਾ ਦਰੁ ਪਾਵਣਿਆ ॥ ੩ ॥ ਕਿਲਵਿਖ ਕਾਟੈ, ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ, ਰਖੈ ਉਰਧਾਰੇ ॥ ਸਚਿ ਰਤੇ ਸਦਾ ਬੈਰਾਗੀ, ਹਉਮੈ ਮਾਰਿ ਮਿਲਾਵਣਿਆ ॥ ੪ ॥**

**ਅੰਤਰਿ ਰਤਨੁ, ਮਿਲੈ ਮਿਲਾਇਆ ॥ ਤ੍ਰਿਬਿਧਿ ਮਨਸਾ, ਤ੍ਰਿਬਿਧਿ ਮਾਇਆ ॥ ਪੜਿ ਪੜਿ ਪੰਡਿਤ ਮੋਨੀ ਥਕੇ, ਚਉਥੇ ਪਦ ਕੀ ਸਾਰ ਨ ਪਾਵਣਿਆ ॥ ੫ ॥ ਆਪੇ ਰੰਗੇ, ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ**

**ਰੰਗਾਏ ॥ ਹਰਿ ਰੰਗੁ ਚੜਿਆ ਅਤਿ ਅਪਾਰਾ, ਹਰਿ ਰਸਿ ਰਸਿ ਗੁਣ ਗਾਵਣਿਆ ॥ ੬ ॥ ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥ ਗੁਰਮੁਖਿ ਕਾਰ ਸਚੁ ਕਮਾਵਹਿ, ਸਚੇ ਸਚਿ ਸਮਾਵਣਿਆ ॥ ੭ ॥ ਗੁਰਮੁਖਿ ਥਾਪੇ ਥਾਪਿ ਉਥਾਪੇ ॥ ਗੁਰਮੁਖਿ ਜਾਤਿ ਪਤਿ ਸਭੁ ਆਪੇ ॥ ਨਾਨਕ, ਗੁਰਮੁਖਿ ਨਾਮੁ ਧਿਆਏ, ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ**: ਸੇਵਹਿੰ, ਕਮਾਵਹਿੰ, ਪੜਹਿੰ, ਪਾਵਹਿੰ, ਭਰਮਾਵਹਿੰ, ਤਾਂ ।

**ਫੁਟਕਲ**: 'ਚੜਿਆ' ਨੂੰ 'ਚੜ੍ਹਿਆ' ਅਰਥਾਤ 'ੜ' ਅਧੇ 'ਹ' ਸਮੇਤ ਉਚਾਰਨਾ ਹੈ। 'ਜਾਤਿ' ਦਾ ਸ਼ੁੱਧ ਉਚਾਰਨ 'ਜ਼ਾਤਿ' ਅਰਥਾਤ 'ਜ' ਦੇ ਪੈਰ ਵਿਚ ਬਿੰਦੀ ਲਾ ਕੇ ਕਰਨਾ ਹੈ।

**ਪਦ ਅਰਥ**: ਐਥੇ-ਇਸ ਲੋਕ ਵਿਚ, ਇਸ ਮਨੁੱਖਾ ਜਨਮ ਵਿਚ। ਸਾਚੇ-ਸੱਚੇ ਭਾਵ ਨਾਲ ਅਡੋਲ ਚਿਤ ਹਨ। ਸੁ-ਉਹ (ਬੰਦੇ)। ਆਗੈ-ਪਰਲੋਕ ਵਿਚ। ਸਾਚੇ-ਸਦਾ ਥਿਰ ਪ੍ਰਭੂ ਨਾਲ ਇਕ-ਮਿੱਕ।੧।

ਮੰਨਿ-ਮਨਿ, ਮਨ ਵਿਚ। ਸਚਿ-ਸਦਾ ਥਿਰ ਪ੍ਰਭੂ ਵਿਚ।੧।ਰਹਾਉ। ਸਾਦੁ-ਸੁਆਦ, ਆਤਮਿਕ ਆਨੰਦ। ਭਾਇ-ਪਿਆਰ ਵਿਚ। ਦੂਜੈ ਭਾਇ-ਮਾਇਆ ਦੇ ਮੋਹ ਵਿਚ। ਭਰਮਾਵਹਿ-ਭਟਕਦੇ ਹਨ, ਦੌੜਾਂਦੇ ਹਨ। ਮੋਹਿ-ਮੋਹ ਵਿਚ। ਸੁਧਿ-ਸੂਝ। ਕਰਿ-ਕਰਕੇ।੨।

ਤਾ-ਤਦੋਂ। ਤਤੁ-ਅਸਲੀਅਤ। ਮਰੈ-ਮਰਦਾ ਹੈ, ਮੋਹ ਵਲੋਂ ਉਚਾ ਹੋ ਜਾਂਦਾ ਹੈ।੩।

ਕਿਲਵਿਖ-ਪਾਪ। ਨਿਵਾਰੈ-ਦੂਰ ਕਰਦਾ ਹੈ। ਉਰ-ਹਿਰਦਾ। ਧਾਰੇ-ਧਾਰ (ਰਖ) ਕੇ, ਸਾਂਭ ਕੇ। ਬੈਰਾਗੀ-ਮਾਇਆ ਦੇ ਮੋਹ ਵਲੋਂ ਉਪਰਾਮ।੪।

ਅੰਤਰਿ-(ਸਰੀਰ ਦੇ) ਅੰਦਰ। ਤ੍ਰਿਬਿਧਿ-ਤਿੰਨ ਕਿਸਮਾਂ (ਗੁਣਾਂ) ਵਾਲੀ (ਮਾਇਆ)। ਮਨਸਾ-ਖਾਹਿਸ਼, ਕਾਮਨਾ। ਮੋਨੀ-ਮੋਨਧਾਰੀ, ਮੁਨੀ, ਸਮਾਧੀਆਂ ਲਾਉਣ ਵਾਲੇ। ਚਉਥਾ ਪਦੁ-ਉਹ ਆਤਮਿਕ ਅਵਸਥਾ ਜੋ ਮਾਇਆ ਦੇ ਤਿੰਨ ਗੁਣਾਂ ਦੇ ਅਸਰ ਤੋਂ ਉਪਰ ਰਹਿੰਦੀ ਹੈ। ਸਾਰ-ਸੂਝ।੫।

ਸੇ ਜਨ-ਉਹ ਬੰਦੇ। ਸਬਦਿ-ਸ਼ਬਦ ਵਿਚ। ਅਪਾਰਾ-ਬੇਅੰਤ। ਰਸਿ-ਰਸ ਨਾਲ, ਆਨੰਦ ਨਾਲ।੬।

ਸਚੁ ਸੋਈ-ਉਹ ਸਦਾ ਥਿਰ ਪਰਮਾਤਮਾ ਹੀ। ਨਾਮਿ-ਨਾਮ ਵਿਚ।੭।

ਥਾਪੇ-ਸਾਜਦਾ ਹੈ। ਥਾਪਿ-ਸਾਜ ਕੇ। ਉਥਾਪੇ-ਨਾਸ਼ ਕਰਦਾ ਹੈ। ਆਪੇ-(ਪ੍ਰਭੂ) ਆਪ ਹੀ।੮।

**ਅਰਥ:** (ਹੇ ਭਾਈ!) ਜਿਹੜੇ ਮਨੁੱਖ ਇਸ ਲੋਕ ਵਿਚ ਸੱਚੇ (ਅਡੋਲ ਚਿਤ) ਹਨ, ਉਹ ਅਗੇ (ਪਰਲੋਕ ਵਿਚ ਭੀ) ਪ੍ਰਭੂ ਨਾਲ ਇਕ-ਮਿਕ ਹੋਏ ਰਹਿੰਦੇ ਹਨ। (ਜਿਹੜੇ ਬੰਦੇ) ਸਦਾ ਥਿਰ ਪ੍ਰਭੂ ਨੂੰ ਸੇਂਵਦੇ ਹਨ (ਉਹਨਾਂ ਦਾ ਮਨ ਅਡੋਲ ਹੋ ਜਾਂਦਾ ਹੈ) ਉਹ ਸਦਾ ਥਿਰ ਪ੍ਰਭੂ (ਦਾ ਸਿਮਰਨ ਕਰਦੇ ਹਨ, ਅਰਥਾਤ ਸਿਮਰਨ ਦੀ) ਕਮਾਈ ਸਦਕਾ ਸਦਾ-ਥਿਰ ਪ੍ਰਭੂ ਨੂੰ ਹੀ ਸਿਮਰਦੇ ਰਹਿੰਦੇ ਹਨ।੧।

(ਹੇ ਭਾਈ!) ਮੈਂ ਉਹਨਾਂ ਤੋਂ ਸਦਕੇ ਕੁਰਬਾਨ ਹਾਂ, ਜੋ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਈ ਰਖਦੇ ਹਨ। ਜਿਹੜੇ ਮਨੁੱਖ ਸਦਾ-ਥਿਰ ਪ੍ਰਭੂ ਦਾ ਸਿਮਰਨ ਕਰਦੇ ਹਨ, ਸਦਾ ਥਿਰ ਪ੍ਰਭੂ ਦੇ ਗੁਣ ਗਾਉਂਦੇ ਹਨ, ਉਹ ਸਦਾ ਥਿਰ ਪ੍ਰਭੂ ਵਿਚ ਲੀਨ ਰਹਿੰਦੇ ਹਨ।੧।ਰਹਾਉ।

ਪੰਡਿਤ ਲੋਕ (ਵੇਦ ਆਦਿਕ ਧਰਮ ਪੁਸਤਕਾਂ) ਪੜ੍ਹਦੇ ਹਨ (ਪਰ) ਆਤਮਿਕ ਅਨੰਦ ਨਹੀਂ ਮਾਣ ਸਕਦੇ (ਕਿਉਂਕਿ) ਉਹ ਮਾਇਆ ਦੇ ਮੋਹ ਵਿਚ ਫਸ ਕੇ ਮਾਇਆ ਵਲ ਹੀ ਆਪਣੇ ਮਨ ਨੂੰ ਦੌੜਾਂਦੇ ਰਹਿੰਦੇ ਹਨ। ਮਾਇਆ ਦੇ ਮੋਹ ਕਾਰਨ ਉਹਨਾਂ ਨੇ (ਉੱਚੇ ਆਤਮਿਕ ਜੀਵਨ ਬਾਰੇ) ਸਾਰੀ ਸੂਝ ਗਵਾ ਲਈ ਹੁੰਦੀ ਹੈ, (ਅਤੇ ਮਾਇਆ ਦੀ ਖ਼ਾਤਰ) ਅਵਗਣ ਕਰ ਕਰ ਕੇ ਪਛਤਾਉਂਦੇ ਰਹਿੰਦੇ ਹਨ।੨।

(ਹੇ ਭਾਈ!) ਜਦੋਂ ਮਨੁਖ ਨੂੰ ਗੁਰੂ ਮਿਲ ਪਏ ਤਾਂ ਉਹ ਅਸਲੀਅਤ ਸਮਝ ਲੈਂਦਾ ਹੈ। ਉਹ ਪਰਮਾਤਮਾ ਦਾ ਨਾਮ (ਆਪਣੇ) ਮਨ ਵਿਚ ਵਸਾ ਲੈਂਦਾ ਹੈ। ਉਹ ਗੁਰੂ ਦੇ ਸ਼ਬਦ ਵਿਚ ਜੁੜ ਕੇ ਮਾਇਆ ਦੇ ਮੋਹ ਵਲੋਂ ਅਡੋਲ ਹੋ ਜਾਂਦਾ ਹੈ, ਆਪਣੇ ਮਨ ਨੂੰ ਕਾਬੂ ਕਰ ਲੈਂਦਾ ਹੈ (ਅਤੇ) ਮੋਹ ਤੋਂ ਖ਼ਲਾਸੀ ਪਾਉਣ ਦਾ ਦਰਵਾਜਾ ਲੱਭ ਲੈਂਦਾ ਹੈ।੩।

ਜਿਹੜਾ ਮਨੁੱਖ ਗੁਰੂ ਦਾ ਸ਼ਬਦ ਅਪਣੇ ਹਿਰਦੇ ਵਿਚ ਟਿਕਾਅ ਰਖਦਾ ਹੈ ਉਹ (ਆਪਣੇ ਅੰਦਰੋਂ) ਪਾਪ ਕੱਟ ਲੈਂਦਾ ਹੈ, ਕ੍ਰੋਧ ਦੂਰ ਕਰ ਲੈਂਦਾ ਹੈ। ਜਿਹੜੇ ਮਨੁੱਖ ਸਦਾ ਥਿਰ ਪ੍ਰਭੂ (ਦੇ ਪ੍ਰੇਮ ਰੰਗ) ਵਿਚ ਰੰਗੇ ਰਹਿੰਦੇ ਹਨ, ਉਹ ਮਾਇਆ ਦੇ ਮੋਹ ਤੋਂ ਸਦਾ ਉਪਰਾਮ ਰਹਿੰਦੇ ਹਨ। ਉਹ (ਆਪਣੇ ਅੰਦਰੋਂ) ਹਉਮੈ ਮਾਰ ਕੇ (ਪ੍ਰਭੂ ਚਰਨਾ ਵਿਚ) ਮਿਲੇ ਰਹਿੰਦੇ ਹਨ।੪।

(ਹੇ ਭਾਈ! ਹਰੇਕ ਜੀਵ) ਦੇ ਅੰਦਰ (ਰੱਬੀ ਜੋਤਿ ਰੂਪ) ਰਤਨ ਮੌਜੂਦ ਹੈ, ਪਰ ਇਹ ਰਤਨ ਤਾਂ ਹੀ ਮਿਲਦਾ ਹੈ ਜੇ (ਗੁਰੂ) ਮਿਲਾ ਦੇਵੇ (ਮਨੁੱਖ ਆਪਣੇ ਉਦਮ ਸਿਆਣਪ ਨਾਲ ਹਾਸਲ ਨਹੀਂ ਕਰ ਸਕਦਾ, ਕਿਉਂਕਿ) ਤਿੰਨ ਗੁਣਾਂ ਵਾਲੀ ਮਾਇਆ ਦੇ ਪ੍ਰਭਾਵ ਹੇਠ ਮਨੁੱਖ ਦੀ ਮਨੋ-ਕਾਮਨਾ ਤਿੰਨ ਗੁਣਾਂ ਅਨੁਸਾਰ (ਬਣ ਜਾਂਦੀ ਹੈ)। (ਪੂਰਨ ਗੁਰੂ ਦੇ ਉਪਦੇਸ਼ ਬਿਨਾ) ਪੰਡਿਤ ਮੁਨੀ (ਲੋਕ ਸ਼ਾਸਤਰ ਆਦਿ) ਪੜ੍ਹ ਪੜ੍ਹ ਕੇ ਥੱਕ ਗਏ (ਪਰ ਉਹ ਤਿੰਨਾਂ ਗੁਣਾਂ ਤੋਂ ਉਪਰ) ਚਉਥੇ ਪਦ (ਸਹਜ ਅਵਸਥਾ) ਦੀ ਸੋਝੀ ਜਾਨਣ ਵਾਲੇ ਨਹੀਂ (ਬਣ ਸਕੇ)।੫।

(ਪਰਮੇਸ਼ਰ ਦੇ ਪਿਆਰ ਵਾਲਾ ਸੌਦਾ ਹਉਮੈ ਵਾਲੇ ਕਰਮਕਾਂਡਾਂ ਨਾਲ ਪ੍ਰਾਪਤ ਹੋਣ ਵਾਲਾ ਨਹੀਂ ਇਹ ਤਾਂ ਹਰੀ ਜਿਸ ਨੂੰ) ਆਪ (ਹੀ) ਰੰਗ ਦੇਵੇ (ਭਾਵ ਉਸ ਉਪਰ ਪ੍ਰੇਮ ਦਾ) ਰੰਗ ਚਾੜ੍ਹ ਦੇਵੇ (ਉਸ ਨੂੰ ਮਿਲਦਾ ਹੈ)। (ਹਾਂ, ਇਸ ਪ੍ਰੇਮ ਵਿਚ) ਉਹੀ ਜਨ ਰੰਗੇ ਜਾਂਦੇ ਹਨ (ਜਿਹੜੇ) ਗੁਰੂ

ਦੇ ਸ਼ਬਦ ਦੁਆਰਾ ਰੰਗਾਏ (ਜਾਂਦੇ ਹਨ)। (ਫਿਰ) ਬੇਅੰਤ ਹਰੀ (ਦੇ ਪ੍ਰੇਮ ਦਾ) ਰੰਗ (ਜਿਸ ਉਤੇ) ਚੜ੍ਹਿਆ (ਹੋਵੇ, ਉਹੀ ਉਸ) ਹਰੀ ਦੇ ਗੁਣ ਰਸ ਰਸ ਕੇ ਗਾਉਣ ਵਾਲਾ ਬਣਦਾ ਹੈ।੬।

(ਜਿਹੜੇ) ਗੁਰੂ ਅਨੁਸਾਰੀ ਹਨ (ਉਨ੍ਹਾਂ ਲਈ) ਸਦਾ ਥਿਰ ਰਹਿਣ ਵਾਲਾ (ਨਾਮ ਹੀ) ਰਿਧੀ ਸਿਧੀ (ਹੈ, ਅਤੇ) ਓਹੀ (ਨਾਮ ਉਨ੍ਹਾਂ ਦਾ) ਸੰਜਮ (ਹੈ)। ਗੁਰਮੁਖਾਂ ਲਈ ਗਿਆਨ (ਇਹੋ ਹੈ ਕਿ ਵਾਹਿਗੁਰੂ ਦੇ) ਨਾਮ ਨਾਲ ਮੁਕਤੀ (ਪ੍ਰਾਪਤ) ਹੁੰਦੀ ਹੈ। ਗੁਰਮੁਖ ਜਨ (ਇਸ ਸੰਸਾਰ ਵਿਚ ਵਿਚਰਦੇ ਹੋਏ) ਸੱਚ ਰੂਪ ਕਾਰ (ਹੀ ਕਮਾਉਂਦੇ ਹਨ (ਅਤੇ ਅੰਤ ਨੂੰ) ਸੱਚੇ (ਹੋ ਕੇ) ਪਰਮੇਸ਼ਰ ਵਿਚ ਸਮਾਉਣ ਵਾਲੇ (ਬਣ ਜਾਂਦੇ ਹਨ)।੭।

ਗੁਰਮੁਖ (ਨੂੰ ਇਹ ਸੋਝੀ ਹੈ ਕਿ ਪਰਮੇਸ਼ਰ ਆਪ ਹੀ ਸਾਰੇ ਜੀਵ) ਬਣਾਉਂਦਾ ਹੈ (ਅਤੇ) ਬਣਾ ਕੇ ਢਾਹੁੰਦਾ ਹੈ। ਗੁਰਮੁਖ ਦੀ ਜਾਤ ਪਾਤ ਸਭ ਕੁਝ (ਹਰੀ) ਆਪ ਹੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਗੁਰਮੁਖ (ਜਗਿਆਸੂ) ਪਰਮੇਸ਼ਰ ਦੇ ਨਾਮ ਨੂੰ ਧਿਆਏ (ਉਹ ਅੰਤ ਨੂੰ) ਨਿਰੋਲ ਨਾਮ ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ)।੮।੧੨।੧੩।

## ਅਰਥ ਭੇਦ ਅਤੇ ਨਿਰਣੈ

**ਅੰਤਰਿ ਰਤਨੁ, ਮਿਲੈ ਮਿਲਾਇਆ ॥**

**ਤ੍ਰਿਬਿਧਿ ਮਨਸਾ, ਤ੍ਰਿਬਿਧਿ ਮਾਇਆ ॥**

ਇਸ ਵਿਚ ਆਏ 'ਰਤਨੁ' ਪਦ ਦੇ ਅਰਥ ਪ੍ਰੋ. ਸਾਹਿਬ ਸਿੰਘ ਜੀ ਨੇ 'ਪ੍ਰਭੂ ਦੀ ਜੋਤਿ' ਕੀਤੇ ਹਨ ਜਦੋਂ ਕਿ ਬਾਕੀ ਟੀਕਾਕਾਰਾਂ ਨੇ 'ਨਾਮ ਰਤਨ' ਕੀਤੇ ਹਨ। ਗੁਰਬਾਣੀ ਵਿਚ ਆਮ ਤੌਰ ਤੇ ਅਲੰਕਾਰਕ ਰੂਪ ਚ' ਨਾਮ ਨੂੰ ਰਤਨ ਨਾਲ ਤੁਲਨਾ ਦਿਤੀ ਗਈ ਹੈ। ਮਨੁਖਾ ਜਨਮ ਵੀ 'ਰਤਨ' ਹੀ ਦਸਿਆ ਗਿਆ ਹੈ ਪਰ 'ਜੋਤਿ' ਵਾਸਤੇ 'ਰਤਨ' ਸ਼ਬਦ ਸ਼ਾਇਦ ਹੀ ਕਿਤੇ ਵਰਤਿਆ ਗਿਆ ਹੋਵੇ। ਕੁਝ ਉਦਾਹਰਣਾਂ ਦੇਖੋ:-

1- **ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ,**
**ਗੁਰਿ ਹਾਥੁ ਧਰਿਓ ਮੇਰੈ ਮਾਥਾ ॥** [ਪੰਨਾ ੬੯੬

2- **ਸਬਦੁ ਰਤਨੁ ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ ॥** [ਪੰਨਾ ੯੨੦

3- **ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥** [ਪੰਨਾ ੯੧੯

'ਜੋਤਿ ਅਤੇ ਰਤਨ' ਦੇ ਭਾਵ-ਅਰਥ ਭਾਵੇਂ ਮਿਲਦੇ ਹੋਣ, ਪਰ ਅਖਰੀ ਅਰਥ ਅਤੇ ਗੁਰਬਾਣੀ ਵਿਚ ਬਾਰ ਬਾਰ ਇਕੋ ਜਿਹੇ ਭਾਵ ਦਰਸਾਉਣ ਵਾਲੇ ਅਰਥਾਂ ਨੂੰ ਵੀ ਮੁਖ ਰਖਣਾ ਜ਼ਰੂਰੀ ਹੁੰਦਾ ਹੈ। ਇਥੇ 'ਰਤਨੁ' ਪੁਲਿੰਗ ਹੈ ਜਦੋਂ ਕਿ 'ਜੋਤਿ' ਪਦ ਇਸਤਰੀ ਲਿੰਗ ਵਾਲਾ ਰੂਪ ਪ੍ਰਗਟ ਕਰਦਾ ਹੈ। ਜੇ 'ਰਤਨੁ' ਦੇ ਅਰਥ 'ਜੋਤਿ' ਕੀਤੇ ਜਾਣ ਤਾਂ ਮਿਲੈ ਦੀ ਥਾਂ 'ਮਿਲੀ' ਪਦ ਦਾ ਪ੍ਰਯੋਗ ਹੋਣਾ ਸੀ। ਸੋ 'ਰਤਨੁ' ਦਾ ਅਰਥ 'ਨਾਮ ਰਤਨ' ਹੀ ਠੀਕ ਹੈ:-

**ਅੰਤਰਿ ਅਲਖੁ ਨ ਜਾਈ ਲਖਿਆ ॥**
**ਨਾਮੁ ਰਤਨੁ ਲੈ ਗੁਝਾ ਰਖਿਆ ॥** [ਪੰਨਾ ੧੩੦

ਇਸ ਨਾਮ ਰਤਨ ਨੂੰ ਪ੍ਰਗਟ ਕਰਨ ਦੀ ਕੇਵਲ ਇਕੋ ਬਿਧੀ ਹੈ- ਗੁਰੂ ਦੀ ਸ਼ਰਨ :-

**ਗੁਪਤਾ ਨਾਮੁ ਵਰਤੈ ਵਿਚਿ ਕਲਿਜੁਗ,**
**ਘਟਿ ਘਟਿ ਹਰਿ ਭਰਪੂਰਿ ਰਹਿਆ॥**
**ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ**
**ਜੋ ਗੁਰ ਸਰਣਾਈ ਭਜਿ ਪਇਆ ॥** [ਪੰਨਾ ੧੩੩੪

## ਸਾਰੰਸ਼ ਅਤੇ ਸਿਧਾਂਤ

ਸਤਿਗੁਰੂ ਜੀ ਨੇ ਕਿੰਨਾ ਸੁੰਦਰ ਵਿਚਾਰ ਦਿਤਾ ਹੈ ਕਿ ਜਿਹੜੇ ਮਨੁਖ ਇਸ ਸੰਸਾਰ ਵਿਚ ਰਹਿੰਦੇ ਹੋਏ ਸਦਾ ਸੱਚ ਦਾ ਪੱਖ ਪੂਰਦੇ ਹਨ ਉਹ ਇਥੇ ਵੀ ਸੱਚੇ ਅਤੇ ਪਰਮੇਸ਼ਰ ਦੀ ਦਰਗਾਹ ਵਿਚ ਵੀ ਸੱਚੇ ਹੁੰਦੇ ਹਨ। ਇਸ ਦੇ ਉਲਟ ਜਿਹੜੇ ਲੋਕ ਇਥੇ ਮਾਇਆ ਵਿਚ ਲਿਪਾਇਮਾਨ ਹੋ ਕੇ ਜੀਵਨ ਬਤੀਤ ਕਰਦੇ ਹਨ ਉਹ ਇਥੇ ਵੀ ਕੂੜੇ ਅਤੇ ਪਰਲੋਕ ਵਿਚ ਵੀ ਕੂੜੇ ਹੁੰਦੇ ਹਨ। ਵੱਡੇ ਵੱਡੇ ਵਿਦਵਾਨਾਂ ਨੂੰ ਵੀ ਇਸ ਅਟੱਲ ਨੇਮ ਤੋਂ ਛੋਟ ਨਹੀਂ ਹੈ। ਕਿੰਨੀ ਨਿਰਭੈਤਾ ਨਾਲ ਇਸ ਪੱਖ ਨੂੰ ਗੁਰੂ ਸਾਹਿਬ ਨੇ ਹੋਰ ਥਾਵਾਂ ਤੇ ਵੀ ਉਜਾਗਰ ਕੀਤਾ ਹੈ:-

੧- **ਕੂੜ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ॥** [ਪੰਨਾ ੧੪੦
੨- **ਕਲਿ ਹੋਈ ਕੁਤੇ ਮੁਹੀ, ਖਾਜੁ ਹੋਆ ਮੁਰਦਾਰੁ ॥** [ਪੰਨਾ ੨੪੨

ਨਾਮ ਰੂਪ ਰਤਨ ਹਰੇਕ ਜੀਵ ਦੇ ਹਿਰਦੇ ਅੰਦਰ ਹੈ ਪਰ ਜਦ ਤਕ ਮਨੁੱਖ ਇਸ ਸੰਸਾਰ ਨੂੰ ਕੂੜ ਸਮਝ ਕੇ ਸੱਚੇ ਉਪਦੇਸ਼ ਵਿਚ ਬਿਰਤੀ ਨਹੀਂ ਜੋੜਦਾ ਤਦ ਤਕ ਉਹ ਅਮੋਲਕ ਹੀਰੇ ਦਾ ਆਨੰਦ ਨਹੀਂ ਮਾਣ ਸਕਦਾ। ਸੋ, 'ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ' (ਪੰਨਾ ੧੪੮) ਅਨੁਸਾਰ ਅਸਲੀਅਤ ਬਾਰੇ ਨਿਰੇ ਧਾਰਮਿਕ ਗ੍ਰੰਥਾਂ ਦੇ ਉਪਦੇਸ਼ ਪੜ੍ਹਿਆਂ ਹੀ ਨਹੀਂ, ਸਗੋਂ ਉਪਦੇਸ਼ ਨੂੰ ਸਮਝ ਕੇ ਅਮਲ ਕੀਤਿਆਂ ਹੀ ਪਤਾ ਲਗਦਾ ਹੈ। ਉਪਦੇਸ਼ ਮੰਨ ਕੇ ਮੋਹ ਮਾਇਆ ਤੋਂ ਨਿਰਲੇਪ ਰਹਿਣਾ ਹੀ ਵੈਰਾਗੀ ਬਣਨਾ ਹੈ। ਸਾਰੇ ਅਉਗਣਾਂ ਦਾ ਮੂਲ ਕਾਰਨ ਸੱਚ ਦੀ ਹੋਂਦ ਤੋਂ ਅਜਾਣਪੁਣੇ ਦਾ ਹੈ। ਇਸ ਅਜਾਣਪੁਣੇ ਦੇ ਪ੍ਰਭਾਵ ਹੇਠਾਂ ਪੰਡਿਤ ਲੋਕ ਵੀ ਤਿੰਨ ਗੁਣੀ ਮਾਇਆ ਦੇ ਅਧੀਨ ਹਨ। ਅਜਿਹੇ ਚੁੰਚ-ਗਿਆਨੀਆਂ ਨੂੰ ਨਾਮ ਰਤਨ ਦਾ ਸੁਆਦ ਕਿਵੇਂ ਆ ਸਕਦਾ ਹੈ? ਉਹ ਤਾਂ ਰਿਧੀ ਸਿਧੀ ਆਦਿ ਵਿਅਰਥ ਸੰਜਮਾਂ ਵਿਚ ਫਸੇ ਰਹਿੰਦੇ ਹਨ। ਪਰ ਗੁਰੂ ਪਰਮੇਸ਼ਰ ਦੇ ਮਾਰਗ ਉਤੇ ਚਲਣ ਵਾਲਿਆਂ ਲਈ ਸਭ ਕੁਝ ਪਰਮੇਸ਼ਰ ਦਾ ਨਾਮ ਹੀ ਹੁੰਦਾ ਹੈ। ਇਸ ਨਾਮ ਦੀ ਅਮੋਲਕਤਾ ਨੂੰ ਸਮਝਦੇ ਹੋਏ ਉਨ੍ਹਾਂ ਦਾ ਮਨ ਸਦਾ ਹੀ ਉਚੀ ਅਵਸਥਾ ਵਿਚ ਲੀਨ ਰਹਿੰਦਾ ਹੈ। ਇਹ ਅਵਸਥਾ 'ਸਚੇ ਸਚਿ ਸਮਾਵਣਿਆ' ਦੀ ਪ੍ਰਤੀਕ ਹੈ। ਇਸ ਅਵਸਥਾ ਵਿਚ ਅਪੜ ਕੇ ਗੁਰਮੁਖ ਅਤੇ ਹਰੀ ਵਿਚ ਕੋਈ ਭੇਦ ਨਹੀਂ ਰਹਿ ਜਾਂਦਾ, ਜਿਵੇਂ ਕਿ ਫੁਰਮਾਨ ਹੈ:-

ੳ- **ਹਰਿ ਕਾ ਸੇਵਕੁ ਸੋ ਹਰਿ ਜੇਹਾ॥ ਭੇਦੁ ਨ ਜਾਣਹੁ ਮਾਣਸ ਦੇਹਾ॥**
**ਜਿਉ ਜਲ ਤਰੰਗ ਉਠਹਿ ਬਹੁ ਭਾਤੀ,**
**ਫਿਰਿ ਸਲਲੈ ਸਲਲ ਸਮਾਇਦਾ ॥** [ਪੰਨਾ ੧੦੭੬

ਅ- ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥
ਏਕਹਿ ਆਪਿ, ਨਹੀ ਕਛੁ ਭਰਮੁ ॥ [ਪੰਨਾ ੨੮੭

ਮਾਝ ਮਹਲਾ ੩ ॥ ਉਤਪਤਿ ਪਰਲਉ, ਸਬਦੇ ਹੋਵੈ ॥ ਸਬਦੇ ਹੀ, ਫਿਰਿ ਓਪਤਿ ਹੋਵੈ ॥ ਗੁਰਮੁਖਿ ਵਰਤੈ ਸਭੁ ਆਪੇ ਸਚਾ, ਗੁਰਮੁਖਿ ਉਪਾਇ ਸਮਾਵਣਿਆ ॥ ੧ ॥ ਹਉ ਵਾਰੀ ਵਾਰੀ ਜੀਉ ਵਾਰੀ, ਗੁਰੁ ਪੂਰਾ ਮੰਨਿ ਵਸਾਵਣਿਆ ॥ ਗੁਰ ਤੇ ਸਾਤਿ, ਭਗਤਿ ਕਰੇ ਦਿਨੁ ਰਾਤੀ, ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਰਹਾਉ ॥ ਗੁਰਮੁਖਿ ਧਰਤੀ, ਗੁਰਮੁਖਿ ਪਾਣੀ ॥ ਗੁਰਮੁਖਿ, ਪਵਣੁ ਬੈਸੰਤਰੁ ਖੇਲੈ ਵਿਡਾਣੀ ॥ ਸੋ ਨਿਗੁਰਾ, ਜੋ ਮਰਿ ਮਰਿ ਜੰਮੈ, ਨਿਗੁਰੇ ਆਵਣ ਜਾਵਣਿਆ ॥ ੨ ॥ ਤਿਨਿ ਕਰਤੈ, ਇਕੁ ਖੇਲੁ ਰਚਾਇਆ ॥ ਕਾਇਆ ਸਰੀਰੈ ਵਿਚਿ, ਸਭੁ ਕਿਛੁ ਪਾਇਆ ॥ ਸਬਦਿ ਭੇਦਿ ਕੋਈ ਮਹਲੁ ਪਾਏ, ਮਹਲੇ ਮਹਲਿ ਬੁਲਾਵਣਿਆ ॥ ੩ ॥ ਸਚਾ ਸਾਹੁ, ਸਚੇ ਵਣਜਾਰੇ ॥ ਸਚੁ ਵਣੰਜਹਿ, ਗੁਰ ਹੇਤਿ ਅਪਾਰੇ ॥ ਸਚੁ ਵਿਹਾਝਹਿ, ਸਚੁ ਕਮਾਵਹਿ, ਸਚੋ ਸਚੁ ਕਮਾਵਣਿਆ ॥ ੪ ॥

ਬਿਨੁ ਰਾਸੀ, ਕੋ ਵਥੁ ਕਿਉ ਪਾਏ ॥ ਮਨਮੁਖ ਭੂਲੇ, ਲੋਕ ਸਬਾਏ ॥ ਬਿਨੁ ਰਾਸੀ, ਸਭ ਖਾਲੀ ਚਲੇ, ਖਾਲੀ ਜਾਇ ਦੁਖੁ ਪਾਵਣਿਆ ॥ ੫ ॥ ਇਕਿ ਸਚੁ ਵਣੰਜਹਿ, ਗੁਰ ਸਬਦਿ ਪਿਆਰੇ ॥ ਆਪਿ ਤਰਹਿ, ਸਗਲੇ ਕੁਲ ਤਾਰੇ ॥ ਆਏ ਸੇ ਪਰਵਾਣ ਹੋਏ, ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੬ ॥ ਅੰਤਰਿ ਵਸਤੁ, ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥ ਜਿਥੈ ਵਥੁ ਹੋਵੈ, ਤਿਥਹੁ ਕੋਇ ਨ ਪਾਵੈ, ਮਨਮੁਖ ਭਰਮਿ ਭੁਲਾਵਣਿਆ ॥ ੭ ॥ ਆਪੇ ਦੇਵੈ, ਸਬਦਿ ਬੁਲਾਏ ॥ ਮਹਲੀ ਮਹਲਿ, ਸਹਜ ਸੁਖੁ ਪਾਏ ॥ ਨਾਨਕ, ਨਾਮਿ ਮਿਲੈ ਵਡਿਆਈ, ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥

## ਉਚਾਰਨ ਸੇਧ

**ਬਿੰਦੀ ਸਹਿਤ :** ਸ਼ਾਂਤਿ, ਕਾਇਆਂ, ਵਣੰਜਹਿਂ, ਵਿਹਾਝਹਿਂ, ਤਰਹਿਂ, ਕਮਾਵਹਿਂ,

ਵਿਰਹਿੰ, ਤਿਥਹੁੰ ਅਤੇ 'ਣਿਆ' ਪਿਛੇਤਰ ਵਾਲੇ ਸਾਰੇ ਸ਼ਬਦ ਨਾਸਕੀ ਹਨ।

**ਫੁਟਕਲ:** 'ਸਾਹੁ' ਨੂੰ 'ਸ਼ਾਹੁ' ਉਚਾਰਨਾ ਹੈ, 'ਸਾਹੋ' ਉਚਾਰਨਾ ਅਸ਼ੁੱਧ ਹੈ। ਹਾਹੇ ਨੂੰ ਲੱਗਾ ਔਂਕੜ ਇਕ ਵਚਨ ਪੁਲਿੰਗ ਨਾਂਵ ਦਾ ਸੂਚਕ ਹੈ।

**ਪਦ ਅਰਥ:** ਉਤਪਤਿ-ਰਚਨਾ। ਪਰਲਉ-ਜਗਤ ਦੇ ਲੈਅ ਹੋਣ ਦੀ ਦਸ਼ਾ। ਸਬਦੇ-(ਪ੍ਰਭੂ ਦੇ) ਹੁਕਮ ਰਾਹੀਂ। ਓਪਤਿ-ਉਤਪਤੀ। ਗੁਰਮੁਖਿ-ਗੁਰੂ ਦੇ ਸਨਮੁਖ ਰਹਿਣ ਵਾਲਾ, ਆਗਿਆਕਾਰੀ ਸਿਖ। ਸਭੁ-ਹਰ ਥਾਂ। ਉਪਾਇ-ਪੈਦਾ ਕਰਕੇ।੧।

ਮੰਨਿ-ਮਨ ਵਿਚ। ਤੇ-ਤੋਂ, ਪਾਸੋਂ। ਸਾਤਿ-ਸ਼ਾਂਤੀ, ਆਤਮਿਕ ਅਡੋਲਤਾ। ਗੁਣੀ-ਗੁਣਾਂ ਵਾਲਾ (ਹਰੀ)।੧।ਰਹਾਉ।

ਖੇਲੈ-(ਪ੍ਰਭੂ) ਖੇਡ ਰਿਹਾ ਹੈ। ਵਿਡਾਣੀ-ਅਸਚਰਜ ਕੌਤਕ ਕਰਨ ਵਾਲਾ ਪ੍ਰਭੂ। ਨਿਗੁਰਾ-ਗੁਰੂ ਤੋਂ ਬਿਨਾ। ਮਰਿ-ਮਰ ਕੇ।੨।

ਤਿਨਿ-ਉਸ ਨੇ। ਕਰਤੈ-ਕਰਤਾਰ ਨੇ। ਭੇਦਿ-ਵਿੰਨ੍ਹ ਕੇ, ਭਾਵ ਆਪੇ ਦੀ ਖੋਜ ਕਰਕੇ। ਮਹਲੁ-ਪਰਮਾਤਮਾ ਦੀ ਹਜ਼ੂਰੀ। ਮਹਲੇ-ਪ੍ਰਭੂ ਦੀ ਹਜ਼ੂਰੀ ਵਿਚ।੩।

ਸਚਾ-ਸਦਾ ਥਿਰ ਰਹਿਣ ਵਾਲਾ ਪ੍ਰਭੂ। ਸਚੇ-ਸਚੇ (ਪ੍ਰਭੂ) ਦੇ। ਵਣੰਜਹਿ-ਵਿਹਾਝਦੇ, ਖ਼ਰੀਦਦੇ ਹਨ। ਹੇਤਿ-ਪ੍ਰੇਮ ਵਿਚ। ਅਪਾਰੇ-ਬੇਅੰਤ।੪।

ਰਾਸੀ-ਪੂੰਜੀ, ਮੂੜੀ। ਕੋ-ਕੋਈ (ਮਨੁੱਖ)। ਵਥੁ-(ਨਾਮ ਰੂਪ) ਵਸਤੂ। ਸਬਾਏ-ਸਾਰੇ। ਜਾਇ-ਜਾ ਕੇ।੫।

ਇਕਿ-ਕਈ। ਪਿਆਰੇ-ਪਿਆਰ ਵਿਚ। ਤਾਰੇ-ਤਾਰ ਕੇ।੬।

ਮੂੜਾ-ਮੂਰਖ। ਭਾਲੇ-ਲਭ ਰਿਹਾ ਹੈ। ਬੇਤਾਲੇ-ਤਾਲ ਤੋਂ ਖੁੰਝੇ ਹੋਏ ਭੂਤਨਿਆਂ ਵਰਗੇ।੭।

ਸਬਦਿ-(ਪ੍ਰਭੂ ਦੇ) ਸ਼ਬਦ ਦੁਆਰਾ। ਬੁਲਾਏ-ਬੁਲਾ ਕੇ, ਸਦ ਕੇ। ਮਹਲੀ-ਮਹਲ ਦਾ ਮਾਲਕ, ਪ੍ਰਭੂ। ਮਹਲਿ-ਪ੍ਰਭੂ ਦੇ ਮਹਲ (ਹਜ਼ੂਰੀ) ਵਿਚ। ਨਾਮਿ-ਨਾਮ (ਜਪਣ) ਨਾਲ। ਸੁਣਿ ਸੁਣਿ-ਸੁਣ ਸੁਣ ਕੇ।੮।

**ਅਰਥ:** (ਸੰਸਾਰ ਦੀ) ਰਚਨਾ (ਅਤੇ) ਲੈਅ ਵਾਲੀ ਦਸ਼ਾ (ਪ੍ਰਭੂ ਦੇ ਇਕ) ਸ਼ਬਦ (ਕਵਾਉ) ਦੁਆਰਾ ਹੁੰਦੀ ਹੈ। (ਉਸੇ) ਹੁਕਮ ਨਾਲ ਹੀ (ਸੰਸਾਰ ਦੀ) ਫਿਰ ਉਤਪਤੀ ਹੁੰਦੀ ਹੈ। ਆਗਿਆਕਾਰੀ (ਗੁਰੂ ਕੇ) ਸਿੱਖ ਨੂੰ (ਤਾਂ ਇਹ ਨਿਸਚਾ ਹੈ ਕਿ) ਸੱਚਾ (ਪ੍ਰਭੂ) ਸਭ (ਕੁਝ ਆਪੇ) ਆਪਿ ਵਰਤ ਰਿਹਾ ਹੈ, ਉਹ ਆਪ ਹੀ (ਸ੍ਰਿਸ਼ਟੀ) ਪੈਦਾ ਕਰਨ ਵਾਲਾ (ਅਤੇ ਆਪ ਹੀ ਉਸ ਨੂੰ) ਲੈਅ ਕਰਨ ਵਾਲਾ ਹੈ।੧।

(ਹਾਂ ਜੀ) ਮੈਂ ਵਾਰਨੇ ਹਾਂ (ਉਸ ਗੁਰੂ ਪਿਆਰੇ ਸਿਖ ਤੋਂ ਜਿਹੜਾ ਕਿ) ਪੂਰੇ ਗੁਰੂ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ। (ਅਜਿਹਾ ਸਿੱਖ) ਗੁਰੂ ਤੋਂ ਸ਼ਾਂਤੀ (ਲੈ ਕੇ) ਦਿਨ ਰਾਤ ਪਰਮੇਸ਼ਰ ਦੀ ਪ੍ਰੇਮਾ) ਭਗਤੀ ਕਰਦਾ ਹੈ (ਅਤੇ ਉਸ ਹਰੀ ਦੇ) ਗੁਣ ਕਥਨ ਕਰ ਕਰਕੇ ਗੁਣਾਂ

ਵਾਲੇ ਹਰੀ ਵਿਚ ਅਭੇਦ ਹੋਣ ਵਾਲਾ (ਬਣ ਜਾਂਦਾ ਹੈ) ।੧ ।ਰਹਾਉ ।

ਗੁਰਮੁਖ (ਦੀ ਦ੍ਰਿਸ਼ਟੀ ਵਿਚ) ਧਰਤੀ, ਪਾਣੀ, ਹਵਾ (ਅਤੇ) ਅੱਗ ਵਿਚ ਅਸਚਰਜ ਕੌਤਕ ਕਰਨ ਵਾਲਾ (ਪ੍ਰਭੂ ਆਪ ਹੀ) ਖੇਡ ਰਿਹਾ ਹੈ। (ਇਸ ਤੋਂ ਉਲਟੀ ਦ੍ਰਿਸ਼ਟੀ ਵਾਲਾ) ਮਨਮੁਖ (ਬਾਰ ਬਾਰ) ਮਰ ਮਰ ਕੇ (ਫਿਰ) ਜੰਮਦਾ (ਰਹਿੰਦਾ ਹੈ ਕਿਉਂ ਜੋ ਉਹ ਕਿਸੇ ਗੁਰੂ ਪੀਰ ਵਾਲਾ ਨਹੀਂ ਹੁੰਦਾ, ਸੋ) ਅਜਿਹੇ ਨਿਗੁਰੇ (ਮਨੁੱਖ ਦਾ ਚੌਰਾਸੀ ਲਖ ਜੂਨੀਆਂ ਵਿਚ) ਆਉਣ ਜਾਣ ਵਾਲਾ (ਚੱਕਰ ਚਲਦਾ ਹੀ ਰਹਿੰਦਾ ਹੈ) ।੨ ।

ਉਸ (ਸ੍ਰਿਸ਼ਟੀ ਦੇ) ਕਰਤਾਰ ਨੇ ਇਕ (ਅਜਿਹਾ ਅਜੀਬ) ਖੇਲ ਬਣਾਇਆ ਹੈ ਕਿ ਇਸ ਮਨੁੱਖ ਦੇ ਸਰੀਰ ਰੂਪੀ (ਘਰ ਵਿਚ ਹੀ) ਸਭ ਕੁਝ ਪਾ ਰਖਿਆ ਹੈ। (ਪਰ ਜਿਹੜਾ) ਕੋਈ (ਮਰਜੀਵੜਾ ਗੁਰੂ ਦੇ) ਉਪਦੇਸ਼ ਦੁਆਰਾ (ਕਮਾਈ ਕਰਕੇ ਇਸ ਗੁਝੇ) ਭੇਦ (ਨੂੰ ਲੱਭ) ਕੇ (ਆਪਣੇ ਨਿਜ) ਟਿਕਾਣੇ ਨੂੰ ਪਾ ਲੈਂਦਾ ਹੈ, ਉਸ ਟਿਕਾਣੇ (ਸਥਿਤੀ ਪਾਉਣ) ਵਾਲੇ (ਜਗਿਆਸੂ ਨੂੰ ਅਨੰਦਮਈ) ਮਹਲ ਵਿਚ ਬੁਲਾਉਣ ਵਾਲਾ (ਪ੍ਰਭੂ ਆਪ ਹੁੰਦਾ ਹੈ) ।੩ ।

(ਪਰਮੇਸ਼ਰ ਦਾ ਥਾਪਿਆ ਹੋਇਆ ਗੁਰੂ ਇਕ) ਸੱਚਾ ਸ਼ਾਹੂਕਾਰ (ਹੈ ਅਤੇ ਉਸ ਦੇ ਸੱਚੇ ਉਪਦੇਸ਼ ਨੂੰ ਕਮਾਉਣ ਵਾਲੇ) ਵਪਾਰੀ (ਭੀ) ਸੱਚੇ ਹਨ। (ਕਿਉਂ ਜੋ ਉਹ) ਗੁਰੂ ਦੇ ਅਤਿਅੰਤ ਪ੍ਰੇਮ ਦਾ ਸਦਕਾ (ਨਾਮ ਰੂਪ) ਸੱਚਾ ਸੌਦਾ, ਵਪਾਰ ਕਰਦੇ ਹਨ। (ਉਹ ਵਾਪਾਰੀ ਹਰ ਸਮੇਂ ਹੀ) ਸੱਚ ਨੂੰ ਖ਼ਰੀਦਦੇ ਹਨ (ਅਤੇ ਸੱਚ ਧਨ-ਨਾਮ) ਨੂੰ ਹੀ ਖੱਟਦੇ ਹਨ (ਇਸ ਪ੍ਰਕਾਰ ਉਹ) ਨਿਰੋਲ ਸੱਚ ਨੂੰ ਹੀ (ਕਮਾਉਣ ਵਾਲੇ ਬਣ ਜਾਂਦੇ ਹਨ) ।੪ ।

(ਜਿਵੇਂ ਪੈਸਿਆਂ ਤੋਂ ਬਿਨਾ ਕੋਈ ਸੰਸਾਰਕ ਚੀਜ਼ ਨਹੀਂ ਖ਼ਰੀਦੀ ਜਾ ਸਕਦੀ ਇਸੇ ਤਰ੍ਹਾਂ ਅਧਿਆਤਮ ਮਾਰਗ ਵਿਚ ਪ੍ਰੇਮ ਤੇ ਵੈਰਾਗ ਰੂਪੀ) ਮੂੜੀ ਤੋਂ ਬਿਨਾ ਕੋਈ (ਮਨੁੱਖ) ਕਿਵੇਂ (ਅਮੋਲਕ ਨਾਮ) ਵਸਤੂ ਪ੍ਰਾਪਤ ਕਰ ਸਕਦਾ ਹੈ? (ਭਾਵ ਨਹੀਂ ਪ੍ਰਾਪਤ ਕਰ ਸਕਦਾ)। (ਇਸ ਅਸਲੀਅਤ ਤੋਂ ਅਨਜਾਣ) ਸਾਰੇ ਆਪਹੁਦਰੇ ਲੋਕ (ਮਾਇਆ ਦੇ ਪ੍ਰਭਾਵ ਹੇਠ) ਭੁਲੇ ਹੋਏ ਹਨ। (ਮਾਣਸ ਜਨਮ ਧਾਰ ਕੇ ਮਨੁੱਖ ਦਾ ਪਰਯੋਜਨ ਕੇਵਲ ਪਰਮੇਸ਼ਰ ਦਾ ਨਾਮ ਸਿਮਰਨਾ ਹੈ, ਸੋ ਇਸ ਨਾਮ ਰੂਪ) ਪੂੰਜੀ (ਇਕਤਰ ਕੀਤੇ) ਤੋਂ ਬਿਨਾ (ਸਾਰੇ ਮਨਮੁਖ ਇਸ ਸੰਸਾਰ ਤੋਂ ਅੰਤ ਸਮੇਂ) ਖਾਲੀ ਹੀ ਜਾ ਰਹੇ ਹਨ (ਅਤੇ) ਖ਼ਾਲੀ ਜਾਣ ਕਰਕੇ (ਦਰਗਾਹ) ਵਿਚ ਪਹੁੰਚ ਕੇ (ਨਰਕਾਂ ਦਾ ਭਿਆਨਕ) ਦੁਖ ਪਾਉਣ ਵਾਲੇ (ਬਣਦੇ ਹਨ) ।੫ ।

(ਅਜਿਹੇ ਮਨਮੁਖਾਂ ਤੋਂ ਉਲਟ) ਕਈ (ਅਜਿਹੇ ਭਲੇ ਲੋਕ ਹਨ ਜੋ) ਗੁਰੂ ਦੇ ਉਪਦੇਸ਼ ਨਾਲ ਪਿਆਰ ਕਰਦੇ ਹਨ (ਅਤੇ ਨਾਮ ਰੂਪੀ) ਸੱਚਾ (ਸੌਦਾ) ਖ਼ਰੀਦਦੇ ਹਨ। (ਉਹ) ਆਪ ਵਡਭਾਗੇ ਇਸ ਅਸਾਰ ਸੰਸਾਰ ਤੋਂ) ਤਰ ਜਾਂਦੇ ਹਨ (ਅਤੇ ਆਪਣੀਆਂ) ਸਾਰੀਆਂ ਕੁਲਾਂ (ਵੀ) ਤਾਰ ਲੈਂਦੇ ਹਨ। (ਮਾਤ ਲੋਕ ਵਿਚ) ਆਏ ਉਹੀ (ਜੀਵ ਰਬੀ ਦਰਗਾਹ ਵਿਚ) ਪਰਵਾਣ ਹੋਏ ਹਨ (ਜੋ ਆਪਣੇ) ਪਰਮ ਪਿਆਰੇ (ਪਰਮੇਸ਼ਰ) ਨੂੰ ਮਿਲ ਕੇ ਸੁਖ ਪਾਉਣ ਵਾਲੇ ਬਣੇ ।੬ ।

(ਮਨਮੁਖਾਂ ਦਾ ਜ਼ਿਕਰ ਕਰਦੇ ਹੋਏ ਗੁਰਦੇਵ ਜੀ ਫਿਰ ਉਪਦੇਸ਼ ਦੀ ਲੜੀ ਜੋੜਦੇ ਹਨ ਕਿ ਲੋੜੀਂਦੀ ਨਾਮ) ਵਸਤੂ (ਮਨੁਖ ਦੇ) ਅੰਦਰ (ਹੀ ਹੈ, ਪਰ ਆਪ ਹੁਦਰਾ) ਮਹਾਂ ਮੂਰਖ (ਬੰਦਾ ਨਾਮ

ਰਤਨ ਛੱਡ ਕੇ) ਬਾਹਰੋਂ ਪਦਾਰਥ ਲਭਦਾ ਫਿਰਦਾ ਹੈ। (ਅਜਿਹੇ) ਮਨਮੁਖ (ਲੋਕ) ਅਗਿਆਨੀ (ਹਨ, ਐਵੇਂ ਵਿਅਰਥ ਹੀ) ਭੂਤਨਿਆਂ (ਵਾਂਗ ਇਧਰ ਉਧਰ ਭਟਕਦੇ) ਫਿਰਦੇ ਹਨ। ਜਿਸ ਥਾਂ ਤੋਂ (ਲੋੜੀਂਦੀ) ਵਸਤੂ ਮਿਲਦੀ ਹੈ ਉਥੋਂ ਕੋਈ ਨਹੀਂ ਲੈਂਦਾ। (ਆਪਣੇ) ਮਨ ਪਿਛੇ ਚਲਣ ਵਾਲੇ (ਮਨੁੱਖ ਆਪਣੇ ਆਪ ਨੂੰ) ਭਰਮ ਭੁਲੇਖੇ ਵਿਚ ਪਾ ਕੇ (ਦੂਜਿਆਂ ਨੂੰ ਵੀ) ਚੰਗੇ ਰਸਤੇ ਤੋਂ ਭੁਲਾਉਣ ਵਾਲੇ (ਬਣਦੇ ਹਨ)।੭।

(ਮੁਕਦੀ ਗਲ ਇਹ ਹੈ ਕਿ ਮਨੁੱਖ ਨੂੰ ਲੋੜੀਂਦੀ ਨਾਮ ਵਸਤੂ ਤਾਂ ਪਰਮੇਸ਼ਰ) ਆਪ ਹੀ ਦੇਂਦਾ ਹੈ (ਪਰ ਜਿਸ ਨੂੰ ਦੇਂਦਾ ਹੈ) ਸ਼ਬਦ ਰਾਹੀਂ ਬੁਲਾ ਕੇ (ਦੇਂਦਾ ਹੈ; ਇਸ ਨੇਮ ਨੂੰ ਉਹ ਨਹੀਂ ਤੋੜਦਾ)। (ਫਿਰ ਉਹ ਮਨੁੱਖ ਅਸਲੀ ਜੀਵਨ) ਮਹਲ ਦਾ ਵਾਸੀ ਬਣ ਕੇ ਮਾਲਕ ਦੇ ਮਹਲ ਵਿਚ ਸਹਜੇ ਹੀ ਸੁਖ ਪਾਉਂਦਾ ਹੈ। (ਅੰਤ ਵਿਚ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ) ਵਡਿਆਈ ਕੇਵਲ ਪਰਮੇਸ਼ਰ ਦਾ) ਨਾਮ ਜਪਣ ਨਾਲ ਮਿਲਦੀ ਹੈ (ਅਤੇ ਉਸ ਨੂੰ ਇਹ ਪ੍ਰਤੀਤ ਹੋ ਆਉਂਦੀ ਹੈ ਕਿ ਪ੍ਰਭੂ) ਆਪ ਹੀ (ਆਪਣਾ ਨਾਮ) ਸੁਣ ਸੁਣ ਕੇ (ਆਪ ਹੀ ਨਾਮ ਨੂੰ) ਧਿਆਉਣ ਵਾਲਾ ਹੈ।੮।੧੩।੧੪।

## ਅਰਥ ਭੇਦ ਅਤੇ ਨਿਰਣੈ

**ਗੁਰਮੁਖਿ ਧਰਤੀ, ਗੁਰਮੁਖਿ ਪਾਣੀ ॥**

**ਗੁਰਮੁਖਿ ਪਵਣੁ, ਬੈਸੰਤਰੁ ਖੇਲੈ ਵਿਡਾਣੀ ॥**

ਵੱਖ ਵੱਖ ਟੀਕਾਕਾਰਾਂ ਨੇ ਇਨ੍ਹਾਂ ਪੰਗਤੀਆਂ ਦੇ ਅਰਥ ਇਉਂ ਕੀਤੇ ਹਨ:-

1- ਧਰਤੀ ਗੁਰਮੁਖ ਹੈ, ਪਾਣੀ ਗੁਰਮੁਖ ਹੈ, ਪੌਣ ਤੇ ਬੈਸੰਤਰ ਗੁਰਮੁਖ ਹੈ ਜੋ ਅਸਚਰਜ ਖੇਲ ਕਰ ਰਹੀ ਹੈ। [ਸੰ.ਪੋ.

2- ਧਰਤੀ ਤੇ ਪਾਣੀ ਆਦਿ ਤੱਤ ਹੀ ਹੁਕਮ ਕਮਾਂਵਦੇ ਹਨ, ਇਸ ਲਈ ਗੁਰਮੁਖ ਕਹੇ ਹਨ। ਅੱਗ ਅਸਚਰਜ ਖੇਡਾਂ ਖੇਡਦੀ ਹੈ। [ਸ਼ਬਦਾਰਥ

3- ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁਖ ਜਾਂਣਦਾ ਹੈ ਕਿ ਧਰਤੀ, ਪਾਣੀ, ਹਵਾ, ਅੱਗ (ਰੂਪ ਹੋ ਕੇ) ਪਰਮਾਤਮਾ (ਜਗਤ ਰੂਪ) ਅਸਚਰਜ ਖੇਡ ਖੇਡ ਰਿਹਾ ਹੈ। [ਦਰਪਣ

4- ਅਥਵਾ ਗੁਰਮੁਖ ਧਰਤੀ ਵਾਂਗੂੰ ਖਿਮਾ ਵਾ ਧੀਰਜਤਾ, ਪੁਨਾ ਗੁਰਮੁਖ ਪਾਣੀ ਵਾਂਗੂੰ ਸਤੁੰਲਤਾ ਗੁਣ ਨੂੰ ਧਾਰਦੇ ਹਨ। ਪੁਨਾ ਗੁਰਮੁਖ ਪੌਣ ਵਾਂਗੂੰ ਸਮਤਾ, ਅਗਨੀ ਵਾਂਗੂੰ ਵਿਚ ਖੇਡਦੇ ਹਨ। [ਸੰ.ਸ.

**ਨਿਰਣੈ:** ਉਪਰੋਕਤ ਨੰਬਰ 1 ਅਤੇ 2 ਵਾਲੇ ਅਰਥਾਂ ਅਨੁਸਾਰ ਧਰਤੀ, ਪਾਣੀ, ਹਵਾ, ਅਗਨੀ ਤੱਤ ਗੁਰਮੁਖ ਹਨ ਕਿਉਂਕਿ ਹੁਕਮ ਵਿਚ ਚਲਦੇ ਹਨ। ਇਸ ਵਿਚ ਸੰਦੇਹ ਨਹੀਂ ਕਿ ਹੁਕਮ ਮੰਨਣ ਵਾਲਾ ਜੀਵ ਗੁਰਮੁਖ ਹੁੰਦਾ ਹੈ ਪਰ ਕੀ ਖਾਣੀਆਂ, ਬਾਣੀਆਂ ਵਾਲੇ ਜੀਵ ਪ੍ਰਭੂ ਦਾ ਹੁਕਮ ਨਹੀਂ ਮੰਨਦੇ- 'ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ, ਸਭ ਹਰਿ ਹਰਿ ਨਾਮੁ ਧਿਆਵੈ ਰਾਮ॥' (ਪੰਨਾ ੫੪੦) ਮਹਾਂਵਾਕ ਅਨੁਸਾਰ ਧਰਤੀ ਤੇ ਪਾਣੀ ਨੂੰ ਇਥੇ ਗੁਰਮੁਖ ਆਖਣਾ

ਵਿਸ਼ੇ ਅਨੁਸਾਰ ਠੀਕ ਨਹੀਂ ਕਿਹਾ ਜਾ ਸ਼ਕਦਾ। ਗੁਰਬਾਣੀ ਵਿਚ ਭਾਵੇਂ 'ਗੁਰਮੁਖ' ਪਦ ਅਕਾਲ ਪੁਰਖ, ਵਾਹਿਗੁਰੂ ਦੇ ਅਰਥ ਵੀ ਦੇਂਦਾ ਹੈ ਅਤੇ ਵੇਖਣ ਵਿਚ ਅਜਿਹੇ ਅਰਥ ਇਥੇ ਕਰਨੇ ਢੁਕਵੇਂ ਵੀ ਲਗਦੇ ਹਨ ਪਰ ਜਦੋਂ ਇਸ ਦੇ ਨਾਲ 'ਸੋ ਨਿਗੁਰਾ ਜੋ ਮਰਿ ਮਰਿ ਜੰਮੈ, ਨਿਗੁਰੈ ਆਵਣ ਜਾਵਣਿਆ' ਪੰਗਤੀ ਨੂੰ ਪੜ੍ਹੀਏ ਤਾਂ ਇਹ ਸਪਸ਼ਟ ਹੁੰਦਾ ਹੈ ਕਿ ਇਥੇ 'ਗੁਰਮੁਖ' ਦੇ ਅਰਥ 'ਪ੍ਰਭੂ' ਨਹੀਂ, 'ਗੁਰਮੁਖ' ਹਨ। ਗੁਰਮੁਖ, ਪ੍ਰਭੂ ਦੀ ਜੋਤਿ ਨੂੰ ਧਰਤੀ, ਪਾਣੀ, ਪੌਣ, ਅੱਗ ਆਦਿ ਸਭ ਤਤਾਂ ਵਿਚ ਵੇਖਦਾ ਹੈ।

ਧਰਤੀ ਦਾ ਧੀਰਜਵਾਨ ਰਹਿਣਾ, ਪਾਣੀ ਦਾ ਨਿਵਾਣ ਵੱਲ ਚਲਣਾ, ਪਰਉਪਕਾਰ ਲਈ ਤੱਤਾਂ ਅਤੇ ਠੰਢਾ ਹੋਣਾ, ਹਵਾ ਦਾ ਰੰਕ ਅਤੇ ਰਾਉ ਨੂੰ ਸਮਾਨ ਲਗਣਾ, ਅਗਨੀ ਦਾ ਪ੍ਰਚੰਡ ਸੁਭਾਉ, ਇਹ ਸਭ ਕੁਝ ਕਰਤਾ ਪੁਰਖ ਦੀ ਇਕ ਵਿਡਾਣੀ (ਅਸਚਰਜ) ਖੇਡ ਹੈ ਅਤੇ ਇਹ ਖੇਡ ਉਹ ਆਪ ਹੀ ਖੇਡ ਰਿਹਾ ਹੈ। ਇਸ ਲਈ ਵਿਸਮਾਦੀ ਗੁਰੂ ਜੀ ਨੇ ਜਿਥੇ 'ਜੀਅ ਜੰਤ ਸਭਿ ਤੇਰਾ ਖੇਲੁ' ਕਰਕੇ ਲਿਖਿਆ ਹੈ ਉਥੇ 'ਮੇਰਾ ਹਰਿ ਪ੍ਰਭੁ, ਚੋਜ ਵਿਡਾਣੀ' ਵੀ ਅੰਕਿਤ ਕੀਤਾ ਹੈ। ਸੋ ਇਹ ਦ੍ਰਿਸ਼ਟੀ ਗੁਰਮੁਖ ਦੀ ਹੀ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਨੂੰ ਬਣਾਉਣ ਅਤੇ ਢਾਹੁਣ ਵਾਲੀ ਇਕੋ ਸ਼ਕਤੀ ਹੈ ਉਹ ਹੈ ਸ਼ਬਦ (ਹੁਕਮ-ਕਵਾਉ)। ਜਿਹੜਾ ਜਗਿਆਸੂ ਸ਼ਬਦ-ਸ਼ਕਤੀ ਦੇ ਸੋਮੇ ਸਤਿਗੁਰੂ ਪਾਸੋਂ ਪ੍ਰੇਮਾ ਭਗਤੀ ਰਾਹੀਂ ਜੀਵਨ-ਜਾਚ ਸਿੱਖ ਲੈਂਦਾ ਹੈ ਉਹ ਨਿਰੰਤਰ ਨਾਮ ਅਭਿਆਸ ਦਾ ਸਦਕਾ ਸਾਈਂ ਵਿਚ ਸਮਾਅ ਜਾਂਦਾ ਹੈ। ਅਜਿਹੇ ਜਗਿਆਸੂ ਨੂੰ ਗੁਰਬਾਣੀ ਵਿਚ ਗੁਰਮੁਖ ਆਖਿਆ ਗਿਆ ਹੈ। ਗੁਰਮੁਖ ਜਨ ਧਰਤੀ, ਹਵਾ, ਅਗਨੀ, ਪਾਣੀ, ਉਤਪਤੀ ਅਤੇ ਵਿਨਾਸ਼ ਨੂੰ ਕਰਤਾ ਪੁਰਖ ਦਾ ਇਕ ਖੇਲ ਸਮਝਦਾ ਹੈ। ਇਸ ਮਾਰਗ ਤੋਂ ਸਖਣਾ ਨਿਗੁਰਾ ਆਦਮੀ ਸਦਾ ਹੀ ਭਰਮ ਭੁਲੇਖਿਆਂ ਵਿਚ ਪਿਆ ਹੋਣ ਕਰਕੇ ਚੌਰਾਸੀ ਦਾ ਗੇੜ ਕੱਟਦਾ ਰਹਿੰਦਾ ਹੈ। ਉਹ ਪਰਮੇਸ਼ਰ ਦੀ ਸਰਬ ਵਿਆਪਕ ਜੋਤਿ ਦਾ ਦਰਸ਼ਨ ਤੇ ਆਨੰਦ ਨਹੀਂ ਮਾਣ ਸਕਦਾ।

ਅਸਲ ਵਿਚ ਸ਼ਬਦ-ਸ਼ਕਤੀ ਦੀ ਸੋਝੀ ਪਰਮੇਸ਼ਰ ਦੀ ਇਕ ਅਮੋਲਕ ਦਾਤਿ ਹੈ, ਇਹ ਕੋਈ ਸਾਧਾਰਣ ਗੱਲ ਨਹੀਂ। ਗੁਰੂ ਦੀ ਬਖਸ਼ਿਸ਼ ਦਾ ਸਦਕਾ ਇਹ ਦਾਤਿ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦੀ ਹੈ। ਜੋ ਲਗਾਤਾਰ ਨਾਮ ਅਭਿਆਸ ਕਰਦਾ ਹੈ ਉਹ ਨਿਜ ਸਰੂਪ ਨੂੰ ਲੱਖ ਲੈਂਦਾ ਹੈ। ਉਹ ਹਰ ਸਮੇਂ ਹਰੀ ਦੀ ਹਜ਼ੂਰੀ ਨੂੰ ਅਨੁਭਵ ਕਰਦਾ ਹੈ ਅਤੇ ਅੰਤ ਨੂੰ ਸਚੇ ਮਹਲ ਦਾ ਵਾਸੀ ਬਣ ਜਾਂਦਾ ਹੈ।

**ਮਾਝ ਮਹਲਾ ੩ ॥ ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ, ਅੰਤਿ ਹੋਇ ਸਖਾਈ ॥ ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ, ਸਤਿਗੁਰ ਕੈ ਭਾਇ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਆਪੁ**

ਨਿਵਾਰਣਿਆ ॥ ਆਪੁ ਗਵਾਏ, ਤਾ ਹਰਿ ਪਾਏ, ਹਰਿ ਸਿਉ ਸਹਜਿ ਸਮਾਵਣਿਆ ॥ ੧ ॥ ਰਹਾਉ ॥ ਪੂਰਬਿ ਲਿਖਿਆ, ਸੁ ਕਰਮੁ ਕਮਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥ ਬਿਨੁ ਭਾਗਾ ਗੁਰੁ ਪਾਈਐ ਨਾਹੀ, ਸਬਦੈ ਮੇਲਿ ਮਿਲਾਵਣਿਆ ॥ ੨ ॥ ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ ॥ ਗੁਰਮੁਖਿ ਜੋਰੁ ਕਰੇ ਕਿਆ ਤਿਸਨੋ, ਆਪੇ ਖਪਿ ਦੁਖੁ ਪਾਵਣਿਆ ॥ ੩ ॥ ਮਨਮੁਖਿ ਅੰਧੇ, ਸੁਧਿ ਨ ਕਾਈ ॥ ਆਤਮਘਾਤੀ ਹੈ ਜਗਤ ਕਸਾਈ ॥ ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ, ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥ ੪ ॥

ਇਹੁ ਜਗੁ ਵਾੜੀ, ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੇ, ਕੋ ਨਾਹੀ ਖਾਲੀ ॥ ਜੇਹੀ ਵਾਸਨਾ ਪਾਏ ਤੇਹੀ ਵਰਤੈ, ਵਾਸੂ ਵਾਸੁ ਜਣਾਵਣਿਆ ॥ ੫ ॥ ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ, ਅਗਮ ਅਪਾਰਾ ॥ ਦੁਖੀਏ ਨਿਤਿ ਫਿਰਹਿ ਬਿਲਲਾਦੇ, ਬਿਨੁ ਗੁਰ, ਸਾਂਤਿ ਨ ਪਾਵਣਿਆ ॥ ੬ ॥ ਜਿਨਿ ਕੀਤੇ, ਸੋਈ ਬਿਧਿ ਜਾਣੈ ॥ ਆਪਿ ਕਰੇ, ਤਾ ਹੁਕਮਿ ਪਛਾਣੈ ॥ ਜੇਹਾ ਅੰਦਰਿ ਪਾਏ, ਤੇਹਾ ਵਰਤੈ, ਆਪੇ ਬਾਹਰਿ ਪਾਵਣਿਆ ॥ ੭ ॥ ਤਿਸੁ ਬਾਝਹੁ ਸਚੇ, ਮੈ ਹੋਰੁ ਨ ਕੋਈ ॥ ਜਿਸੁ ਲਾਇ ਲਏ, ਸੋ ਨਿਰਮਲੁ ਹੋਈ ॥ ਨਾਨਕ, ਨਾਮੁ ਵਸੈ ਘਟ ਅੰਤਰਿ, ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਤਾਂ, ਸਿਉਂ, ਭਾਗਾਂ, ਫਿਰਹਿੰ, ਬਿਲਲਾਂਦੇ, ਬਾਝਹੁੰ।

**ਪਦ ਅਰਥ:** ਸਿਖ-ਸਿਖਿਆ। ਚੇਤਹੁ-ਯਾਦ ਕਰੋ, ਸਿਮਰੋ। ਅੰਤਿ-ਅੰਤ ਸਮੇਂ, ਮਰਣ ਵੇਲੇ। ਸਖਾਈ-ਸਹਾਈ, ਸਾਥੀ। ਅਗਮੁ-ਅਪਹੁੰਚ। ਅਗੋਚਰੁ-ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਅਨਾਥੁ-ਜਿਸ ਦਾ ਕੋਈ ਖਸਮ ਨਹੀਂ ਹੈ, ਮਾਲਕ ਤੋਂ ਰਹਿਤ, ਭਾਵ ਪ੍ਰਭੂ। ਅਜੋਨੀ-ਜੂਨੀਆਂ ਤੋਂ ਰਹਿਤ। ਭਾਇ-ਭਾਣੇ ਵਿਚ ।੧।

ਵਾਰੀ-ਵਾਰਨੇ, ਸਦਕੇ ਜਾਂਦਾ ਹਾਂ। ਆਪੁ-ਆਪਾ-ਭਾਵ, ਅਹੰਕਾਰ। ਨਿਵਾਰਣਿਆ-ਦੂਰ ਕਰਨ ਵਾਲਾ । ਗਵਾਏ-ਵੰਞਾਏ । ਸਿਉ-ਨਾਲ । ਸਹਜਿ-ਅਡੋਲ ਅਵਸਥਾ (ਚੌਥੇ ਪਦ)

ਵਿਚ।੧।ਰਹਾਉ।

ਪੂਰਬਿ-ਪਹਿਲੇ ਜਨਮ ਵਿਚ। ਸੁ-ਉਹ। ਸੇਵਿ-ਸੇਵ ਕੇ, ਸਿਮਰ ਕੇ। ਬਿਨੁ ਭਾਗਾਂ-ਕਿਸਮਤ ਤੋਂ ਬਿਨਾ।੨।

ਅਲਿਪਤ-ਨਿਰਲੇਪ। ਸੰਸਾਰੇ-ਸੰਸਾਰ ਵਿਚ। ਤਕੀਐ-ਆਸਰੇ। ਨਾਮਿ-ਨਾਮ ਵਿਚ। ਅਧਾਰੇ-ਆਸਰੇ। ਜੋਰੁ-ਬਲ। ਖਪਿ-ਖਪ ਕੇ।੩।

ਸੁਧਿ-ਅਕਲ, ਸੋਝੀ। ਆਤਮਘਾਤੀ-ਆਪਣੀ ਆਤਮਾ ਦਾ ਘਾਤ ਕਰਨ ਵਾਲਾ। ਜਗਤ ਕਸਾਈ-ਜਗਤ ਦਾ ਖੂਨ ਕਰਨ ਵਾਲਾ।੪।

ਵਾੜੀ-ਬਗ਼ੀਚੀ। ਸਮਾਲੇ-ਸੰਭਾਲ ਕਰਦਾ ਹੈ। ਵਾਸਨਾ-ਸੁਗੰਧੀ। ਵਾਸੂ ਵਾਸੁ-ਨਿਰੋਲ ਫੁੱਲਾਂ ਦੀ ਸੁਗੰਧੀ ਹੀ ਸੁਗੰਧੀ।੫।

ਅਪਾਰਾ-ਬੇਅੰਤ। ਫਿਰਹਿ-ਫਿਰਦੇ ਹਨ। ਬਿਲਲਾਦੇ-ਵਿਲਕਦੇ, ਕੁਰਲਾਂਦੇ।੬।

ਜਿਨਿ-ਜਿਸ (ਪਰਮਾਤਮਾ) ਨੇ। ਕੀਤੇ-ਜੀਵ (ਪੈਦਾ) ਕੀਤੇ ਹਨ। ਬਿਧਿ-ਤਰੀਕਾ, ਜੁਗਤੀ। ਤਾ-ਤਦੋਂ। ਹੁਕਮਿ-ਹੁਕਮ ਵਿਚ (ਚਲ ਕੇ)। ਪਛਾਣੈ-(ਪ੍ਰਭੂ ਨਾਲ) ਸਾਂਝ ਪਾ ਲੈਂਦਾ ਹੈ।੭।

ਤਿਸੁ ਬਾਝਹੁ ਸਚੇ-ਉਸ ਸਚੇ (ਵਾਹਿਗੁਰੂ ਤੋਂ) ਬਿਨਾ। ਮੈ-ਮੇਰਾ। ਘਟ ਅੰਤਰਿ-ਹਿਰਦੇ ਵਿਚ।੮।

**ਅਰਥ**: (ਹੇ ਸਤਿਸੰਗੀਓ! ਮੈਂ ਤੁਹਾਨੂੰ) ਸਤਿਗੁਰੂ ਦੀ ਸੱਚੀ ਸਿਖਿਆ ਸੁਣਾਈ ਹੈ (ਕਿ ਤੁਸੀਂ ਹਰ ਸਮੇਂ) ਹਰੀ ਪਰਮੇਸ਼ਰ ਦਾ ਸਿਮਰਨ ਕਰੋ (ਕਿਉਂ ਜੋ) ਅੰਤ ਸਮੇਂ (ਭਾਵ ਸਰੀਰ ਛੱਡਣ ਵੇਲੇ ਸਿਮਰਨ ਨੇ) ਸਹਾਈ ਹੋਣਾ ਹੈ। ਪਰਮੇਸ਼ਰ (ਜਿਹੜਾ ਕਿ) ਮਨ ਦੀ ਪਕੜ ਤੋਂ ਬਾਹਰ, ਗਿਆਨ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ, ਵਾਸ਼ਨਾ ਤੋਂ ਰਹਿਤ (ਅਤੇ) ਜੋਨੀਆਂ ਤੋਂ ਰਹਿਤ ਹੈ (ਉਸ ਨੂੰ) ਸਤਿਗੁਰੂ ਦੇ ਭਾਣੇ ਵਿਚ (ਚਲ ਕੇ ਹੀ) ਪ੍ਰਾਪਤ ਕਰਨ ਵਾਲਾ (ਬਣ ਸਕੀਦਾ ਹੈ)।੧।

(ਸਤਿਗੁਰੂ ਦਾ ਹੁਕਮ ਹੈ 'ਆਪਿ ਤਜਹੁ, ਗੋਬਿੰਦ ਭਜਹੁ' ਇਸ ਲਏ ਭਾਈ!) ਮੈਂ ਵਾਰਨੇ ਜਾਂਦਾ ਹਾਂ ਜੀ ਸਦਕੇ (ਜਾਂਦਾ ਹਾਂ ਉਸ ਸਤਿਸੰਗੀ ਤੋਂ ਜਿਹੜਾ ਕਿ ਆਪਣਾ) ਆਪਾ (ਭਾਵ ਹੰਕਾਰ) ਦੂਰ ਕਰਨ ਵਾਲਾ ਹੈ। (ਇਹ ਨਿਸ਼ਚੇ ਜਾਣੋ, ਜੇ ਕੋਈ ਆਪਣੇ ਅੰਦਰੋਂ) ਹੰਕਾਰ ਨੂੰ ਖ਼ਤਮ ਕਰੇਗਾ ਤਾਂ (ਅਵੱਸ਼ ਹੀ ਉਹ) ਹਰੀ ਨੂੰ ਪ੍ਰਾਪਤ ਕਰ ਲਏਗਾ, (ਇਸ ਤਰ੍ਹਾਂ ਉਹ) ਸਹਜ ਦੁਆਰਾ ਹਰੀ ਨਾਲ ਇਕਮਿਕ ਹੋਣ ਵਾਲਾ (ਬਣ ਜਾਵੇਗਾ)।੧।ਰਹਾਉ।

(ਇਸ ਪ੍ਰਾਣੀ ਦੇ ਭਾਗਾਂ ਵਿਚ ਜੋ ਕਰਮ ਲੇਖ) ਪਹਿਲਾਂ (ਧੁਰ ਤੋਂ) ਲਿਖਿਆ ਹੋਇਆ ਸੀ ਇਸ ਲੋਕ ਵਿਚ ਆ ਕੇ ਇਸ ਨੇ) ਕਰਮ ਕਮਾਇਆ (ਹੈ)। ਸੱਚੇ ਗੁਰੂ ਦੀ ਸੇਵਾ ਕਰਨ ਤੇ ਸਦਾ (ਰਹਿਣ ਵਾਲਾ) ਸੁਖ ਪ੍ਰਾਪਤ ਕੀਤਾ ਹੈ। (ਚੰਗੇ) ਭਾਗਾਂ ਤੋਂ ਬਿਨਾਂ ਗੁਰੂ ਨਹੀਂ ਪਾਇਆ ਜਾ ਸਕਦਾ, (ਅਤੇ ਗੁਰੂ ਜੀ ਆਪਣੇ ਉਪਦੇਸ਼ ਦੁਆਰਾ ਹੀ ਜੀਵ ਨੂੰ ਆਪਣੇ ਨਾਲ) ਮੇਲ ਕੇ (ਪਰਮੇਸ਼ਰ ਨਾਲ) ਮਿਲਾਉਣ ਵਾਲਾ (ਕਾਰਜ ਕਰਦਾ ਹੈ)।੨।

ਗੁਰੂ ਦੇ ਆਸ਼ੇ ਅਨੁਸਾਰ ਜੀਵਨ ਬਤੀਤ ਕਰਨ ਵਾਲਾ ਪੁਰਸ਼ ਸੰਸਾਰ ਵਿਚ (ਵਿਚਰਦਾ

ਹੋਇਆ ਮੋਹ ਮਾਇਆ ਤੋਂ) ਨਿਰਲੇਪ ਰਹਿੰਦਾ ਹੈ। (ਉਹ) ਗੁਰੂ ਨਾਮ ਦੇ ਅਧਾਰ (ਆਸਰੇ) ਵਿਚ (ਲੀਨ ਰਹਿੰਦਾ ਹੈ)। ਗੁਰਮੁਖ ਨਾਲ (ਜੇ ਕੋਈ) ਧਿੰਗੋ-ਜ਼ੋਰੀ ਕਰਦਾ ਹੈ (ਤਾਂ ਉਸ ਦਾ ਕੁਝ ਨਹੀਂ ਵਿਗਾੜ ਸਕਦਾ, ਸਗੋਂ ਜ਼ੋਰ ਕਰਨ ਵਾਲਾ) ਆਪੇ ਹੀ ਖਪ ਕੇ ਦੁਖ ਪਾਉਣ ਵਾਲਾ (ਹੋ ਜਾਂਦਾ ਹੈ)।੩।

ਆਪਹੁਦਰੇ ਅੰਨ੍ਹੇ (ਅਗਿਆਨੀ ਪੁਰਸ਼) ਨੂੰ (ਆਪਣੇ ਆਪ ਦੀ) ਕੋਈ ਸੋਝੀ ਨਹੀਂ ਹੁੰਦੀ, (ਆਪਣੀ) ਆਤਮਾ ਨੂੰ ਮਾਰਨ ਵਾਲਾ (ਅਜਿਹਾ ਮਨੁੱਖ ) ਜਗਤ ਦਾ ਕਸਾਈ (ਸਮਝੋ ਕਿਉਂਕਿ ਜਿਸ ਕਿਸੇ ਦਾ ਵੀ ਉਸ ਨਾਲ ਮੇਲ ਹੋਵੇਗਾ ਉਸ ਨੂੰ ਉਹ ਪੁਰਸ਼ ਮਾਨੋ ਮਨਮੁਖਤਾਈ ਹੀ ਸਿਖਾਏਗਾ)। (ਇਸ ਤਰ੍ਹਾਂ ਉਹ ਦੁਨੀਆ ਵਿਚ) ਨਿੰਦਿਆ ਕਰ ਕਰਕੇ (ਪਾਪਾਂ ਦਾ) ਬਹੁਤਾ ਭਾਰ ਚੁਕਦਾ ਹੈ (ਅਤੇ ਇਸ ਭਾਰ ਚੁਕਣ ਦੇ ਬਦਲੇ ਉਸ ਨੂੰ ਕੁਝ ਵੀ ਨਹੀਂ ਮਿਲਦਾ, ਇਸ ਤਰ੍ਹਾਂ ਉਹ) ਬਿਨਾਂ ਮਜੂਰੀ (ਤੋਂ ਹੀ ਪਾਪਾਂ ਦਾ) ਬੋਝ ਪਹੁੰਚਾਵਣ ਵਾਲਾ (ਬਣਿਆ ਰਹਿੰਦਾ ਹੈ)।੪।

(ਹੇ ਭਾਈ! ਮਾਲਕ ਦੀ ਰਚਨਾ) ਇਹ ਸੰਸਾਰ (ਇਕ ਪ੍ਰਕਾਰ) ਬਗ਼ੀਚੀ (ਸਮਾਨ) ਹੈ (ਅਤੇ) ਮੇਰਾ ਪ੍ਰਭੂ (ਆਪ ਇਸ ਬਗ਼ੀਚੀ ਦਾ) ਮਾਲੀ ਹੈ। (ਜੋ ਇਸ ਬਗੀਚੇ ਦੇ ਸਾਰਿਆਂ ਜੀਵਾਂ ਦੀ) ਸਦਾ ਸੰਭਾਲ ਕਰਦਾ ਹੈ,(ਸਭ ਨੂੰ ਦੇਖਦਾ ਹੈ, ਉਸ ਦੀ ਨਦਰਿ ਤੋਂ) ਕੋਈ (ਜੀਵ) ਖ਼ਾਲੀ (ਵਾਂਝਿਆ ਹੋਇਆ) ਨਹੀਂ ਰਹਿੰਦਾ। (ਉਹ) ਜਿਹੋ ਜਿਹੀ ਸੁਗੰਧੀ (ਕਿਸੇ ਜੀਵ ਰੂਪੀ ਫੁੱਲ ਵਿਚ) ਪਾ ਦੇਵੇ, (ਉਸ ਅੰਦਰ) ਉਹੋ ਜਿਹੀ ਵਾਸ਼ਨਾ ਖਿਲਰਦੀ ਹੈ (ਅਤੇ ਉਹ) ਸੁਗੰਧੀ ਤੋਂ ਹੀ ਸੁਗੰਧੀ ਪ੍ਰਗਟ ਕਰਨ ਵਾਲਾ (ਜਾਣਿਆ ਜਾਂਦਾ ਹੈ)।੫।

ਮਨਮੁਖ ਸੰਸਾਰ (ਸਾਰਾ ਹੀ) ਰੋਗੀ ਹੈ (ਕਿਉਂਕਿ ਉਸ ਨੂੰ ਪਰਮੇਸ਼ਰ) ਅਗਮ ਅਗੋਚਰ (ਅਤੇ) ਸੁੱਖਾਂ ਦੇ ਦੇਣ ਵਾਲਾ (ਦਾਤਾ) ਭੁਲ ਗਿਆ ਹੈ। (ਮਨਮੁਖ) ਦੁਖੀਏ (ਬਣ ਕੇ) ਸਦਾ (ਹੀ ਵਾਸ਼ਨਾ ਵਿਚ ਲਿਬੜੇ ਹੋਏ) ਵਿਲਕਦੇ ਫਿਰਦੇ ਹਨ (ਅਤੇ) ਬਿਨਾਂ ਗੁਰੂ ਦੇ (ਸਹੀ ਰਾਹ ਤੇ ਨਾ ਚਲ ਕੇ) ਸ਼ਾਤੀ ਪਾਉਣ ਵਾਲੇ ਨਹੀਂ ਬਣਦੇ।੬।

(ਹੇ ਭਾਈ!) ਜਿਸ (ਪਰਮੇਸ਼ਰ) ਨੇ (ਇਹ ਜੀਵ ਪੈਦਾ) ਕੀਤੇ ਹਨ ਉਹ ਹੀ (ਇਨ੍ਹਾਂ ਦੀ) ਹਾਲਤ ਜਾਣਦਾ ਹੈ। (ਉਹ) ਆਪ (ਹੀ ਕਿਰਪਾ) ਕਰ ਦੇਵੇ ਤਾਂ (ਇਹ ਮਨੁਖ ਉਸ ਦੇ) ਹੁਕਮ ਵਿਚ (ਰਹਿ ਕੇ ਉਸ ਨੂੰ) ਪਛਾਣ ਸਕਦਾ ਹੈ। ਜਿਹੋ ਜਿਹਾ (ਸੁਭਾਵ ਪ੍ਰਭੂ ਕਿਸੇ ਦੇ) ਅੰਦਰ ਪਾ ਦੇਵੇ (ਉਹ ਆਪਣੇ ਜੀਵਨ ਖੇਤਰ ਵਿਚ) ਉਹੋ ਜਿਹਾ ਵਰਤਦਾ ਹੈ। (ਪਰਮੇਸ਼ਰ) ਆਪ ਹੀ (ਉਸ ਦੇ ਮੰਦੇ ਸੁਭਾਵ ਨੂੰ) ਬਾਹਰ ਕੱਢ ਕੇ (ਹੋਰ ਨਵਾਂ ਸੁਭਾਵ) ਪਾਉਣ ਵਾਲਾ ਹੈ (ਇਸ ਵਿਚ ਕੋਈ ਮਨੁੱਖ ਕੁਝ ਨਹੀਂ ਕਰ ਸਕਦਾ)।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਗਿਆਸੂ ਇਉਂ ਸਮਝੇ ਕਿ) ਉਸ ਸੱਚੇ (ਕਰਤਾਰ) ਤੋਂ ਬਿਨਾ ਮੇਰਾ (ਅਥਵਾ ਕਿਸੇ ਦਾ) ਹੋਰ ਕੋਈ (ਬੇਲੀ) ਨਹੀਂ ਹੈ। (ਉਹ ਪਰਮੇਸ਼ਰ) ਜਿਸ (ਕਿਸੇ) ਨੂੰ (ਆਪਣੇ ਲੜ) ਲਾ ਲਵੇ ਉਹ (ਅੰਦਰੋਂ ਬਾਹਰੋਂ) ਸਾਫ਼ ਸ਼ੁੱਧ (ਭਾਵ ਨਿਰਮਲ) ਹੋ ਜਾਂਦਾ ਹੈ। (ਉਸ ਦੇ) ਹਿਰਦੇ ਅੰਦਰ (ਪਰਮੇਸ਼ਰ ਦਾ) ਨਾਮ ਵਸ ਜਾਂਦਾ ਹੈ। (ਪਰ ਪਰਮੇਸ਼ਰ,

ਨਾਮ ਰੂਪੀ ਅਮੋਲਕ ਵਸਤੂ) ਜਿਸ ਨੂੰ ਦੇਂਦਾ ਹੈ, ਉਹ ਹੀ (ਉਸ ਨੂੰ) ਪਾਉਣ ਵਾਲਾ (ਬਣਦਾ ਹੈ)।੮।੧੪।੧੫।

# ਅਰਥ ਭੇਦ ਅਤੇ ਨਿਰਣੈ

**ਸਤਿਗੁਰ ਸਾਚੀ ਸਿਖ ਸੁਣਾਈ ॥**

ਇਸ ਪੰਗਤੀ ਦੇ ਅਰਥ ਸਿਵਾਇ ਪ੍ਰੋ. ਸਾਹਿਬ ਸਿੰਘ ਜੀ ਦੇ, ਸਭ ਟੀਕਾਕਾਰਾਂ ਨੇ ਇਉਂ ਕੀਤੇ ਹਨ:-

ਸਤਿਗੁਰੂ ਨੇ (ਇਹ) ਸੱਚੀ ਸਿਖਿਆ ਸੁਣਾਈ ਹੈ। ਵੇਖੋ ਸੰ.ਪੋ., ਸੰ.ਸ. ਅਤੇ ਸਿਧਾਂਤਕ ਸਟੀਕ ਆਦਿ

**ਨਿਰਣੈ**: ਗੁਰਬਾਣੀ ਵਿਆਕਰਣ ਅਨੁਸਾਰ 'ਸਤਿਗੁਰ' ਦੇ ਅਰਥ 'ਸਤਿਗੁਰ ਨੇ' ਨਹੀਂ ਹੋ ਸਕਦੇ ਕਿਉਂਕਿ 'ਰ' ਮੁਕਤਾ ਹੈ। ਜੇ ਇਹ 'ਰ' ਸਿਹਾਰੀ ਸਹਿਤ ਹੁੰਦਾ ਤਾਂ ਉਪ੍ਰੋਕਤ ਅਰਥ ਠੀਕ ਮੰਨੇ ਜਾ ਸਕਦੇ ਸਨ। ਪਾਠ ਕਰਨ ਵਿਚ ਭਾਵੇਂ ਆਮ ਪਾਠਕਾਂ ਨੂੰ ਕੋਈ ਸ਼ੰਕਾ ਨਾ ਉਠੇ, ਪਰ ਨਾਲ ਲਗਦੀ ਤੀਜੀ ਪੰਗਤੀ **'ਹਰਿ ਅਗਮ ਅਗੋਚਰੁ ਅਨਾਥੁ ਅਜੋਨੀ, ਸਤਿਗੁਰ ਕੈ ਭਾਇ ਪਾਵਣਿਆ'** ਵਾਕ ਵਿਚ 'ਸਤਿਗੁਰ' ਪਦ ਦੀ ਵਰਤੋਂ ਉਪਰੋਕਤ ਅਰਥਾਂ ਨਾਲ ਮੇਲ ਨਹੀਂ ਖਾਂਦੀ। ਗੁਰਬਾਣੀ ਵਿਆਕਰਣ ਅਨੁਸਾਰ ਮੁਕਤੇ ਅੱਖਰਾਂ ਵਿਚੋਂ 'ਦਾ, ਦੀ' ਦੇ ਆਦਿ ਅਰਥ ਆਮ ਤੌਰ ਤੇ ਨਿਕਲਦੇ ਹਨ। ਇਸ ਲਈ ਇਥੇ ਅਰਥ ਇਉਂ ਹੋਣਗੇ:-

'ਹੇ ਭਾਈ! ਜਾਂ ਸਤਿਸੰਗੀਓ! ਮੈਂ ਤੁਹਾਨੂੰ ਸਤਿਗੁਰੁ ਦੀ ਸਚੀ ਸਿਖਿਆ ਸੁਣਾਈ ਹੈ'। ਇਹ ਅਰਥ ਗੁਰਬਾਣੀ ਵਿਚ ਆਏ ਭਾਵ ਨਾਲ ਮੇਲ ਖਾਂਦੇ ਹਨ ਜਿਵੇਂ ਗੁਰਦੇਵ ਜੀ ਨੇ ਰਾਗ ਗਉੜੀ ਮਾਲਵਾ ਮਹਲਾ ੫ ਵਿੱਚ ਵਰਨਣ ਕੀਤਾ ਹੈ:-

**ਜੈਸੇ ਗੁਰਿ ਉਪਦੇਸਿਆ, ਮੈ ਤੈਸੋ ਕਹਿਆ ਪੁਕਾਰਿ ॥**
**ਨਾਨਕ ਕਹੈ ਸੁਨਿ ਰੇ ਮਨਾ, ਕਰਿ ਕੀਰਤਨੁ ਹੋਇ ਉਧਾਰੁ ॥** [ਪੰਨਾ ੨੧੪

# ਸਾਰੰਸ਼ ਅਤੇ ਸਿਧਾਂਤ

'ਗੁਰ ਕੀ ਸਿਖ, ਕੋ ਵਿਰਲਾ ਲੇਵੈ' ਅਨੁਸਾਰ ਸੱਚੇ ਗੁਰੂ ਦੀ ਸਿਖਿਆ ਅਤੇ ਭਾਣੇ ਅਨੁਸਾਰ ਜੀਵਨ ਬਤੀਤ ਕਰਨ ਵਾਲੇ ਸੰਸਾਰ ਵਿਚ ਟਾਵੇਂ ਟਾਵੇਂ ਬੰਦੇ ਹੁੰਦੇ ਹਨ। ਇਹ ਸਾਰੀ ਖੇਡ ਪੂਰਬਲੇ ਕਰਮਾਂ ਅਨੁਸਾਰ ਹੁੰਦੀ ਹੈ, ਪਰ ਗੁਰੂ ਦੀ ਸੇਵਾ ਕੀਤਿਆਂ ਉਨ੍ਹਾਂ ਕਰਮਾਂ ਵਿਚ ਵੀ ਤਬਦੀਲੀ ਆ ਸਕਦੀ ਹੈ। ਗੁਰੂ ਜੀ ਦੇ ਬਚਨ 'ਵਡੈ ਭਾਗਿ ਭੇਟੇ ਗੁਰਦੇਵਾ॥ ਕੋਟਿ ਪਰਾਧ ਮਿਟੈ ਹਰਿ ਸੇਵਾ॥' (ਪੰਨਾ ੬੮੩) ਅਨੁਸਾਰ ਪੂਰਨ ਗੁਰੂ ਦਾ ਮਿਲਣਾ ਹੀ ਵਡੇ ਭਾਗਾਂ ਦੀ ਨਿਸ਼ਾਨੀ ਹੈ। ਫਿਰ ਗੁਰੂ ਅਨੁਸਾਰੀ ਸਿਖ ਗੁਰੂ ਦੇ ਬਖਸ਼ੇ ਨਾਮ ਦੇ ਆਸਰੇ ਹੀ ਆਪਣਾ ਜੀਵਨ ਗੁਜ਼ਾਰਦੇ ਹਨ ਜਿਸ ਕਰਕੇ ਉਨ੍ਹਾਂ ਨੂੰ ਸੰਸਾਰ ਦੀ ਕੋਈ ਤਾਕਤ ਆਪਣੇ ਦ੍ਰਿੜ ਇਰਾਦੇ ਤੋਂ ਪਿਛੇ ਨਹੀਂ ਹਟਾ ਸਕਦੀ। ਦੋਖੀ ਆਪਣੇ ਕੁਕਰਮਾਂ ਕਾਰਨ ਆਪ ਹੀ ਦੁਖ ਪਾਉਂਦੇ ਹਨ, ਉਹ ਆਪਣੇ ਜੀਵਨ ਦੇ

ਆਪ ਹੀ ਕਾਤਲ ਬਣਦੇ ਹਨ ਜਿਵੇਂ ਕਿ ਭਗਤ ਕਬੀਰ ਜੀ ਦਾ ਸਲੋਕ ਹੈ:-

**ਕਬੀਰ, ਦੀਨੁ ਗਵਾਇਆ ਦੁਨੀ ਸਿਉ, ਦੁਨੀ ਨ ਚਾਲੀ ਸਾਥਿ ॥**
**ਪਾਇ ਕੁਹਾੜਾ ਮਾਰਿਆ, ਗਾਫਲਿ ਅਪੁਨੈ ਹਾਥ ॥** [ਪੰਨਾ ੧੩੬੫

ਗੁਰਦੇਵ ਜੀ ਪਰਮੇਸ਼ਰ ਦੇ ਭਾਣੇ ਵਿਚ ਰਹਿੰਦੇ ਹੋਏ ਬ੍ਰਹਮ ਬਿਰਤੀ ਦੁਆਰਾ ਸੰਸਾਰ ਪ੍ਰਤੀ ਸੰਦੇਸ਼ ਦੇਂਦੇ ਹਨ ਕਿ ਇਹ ਸਾਰਾ ਸੰਸਾਰ ਇਕ ਬਗੀਚੀ ਦੀ ਨਿਆਈਂ ਹੈ ਜਿਸ ਦਾ ਮਾਲਕ ਪ੍ਰਭੂ ਆਪ ਹੈ। ਜਿਵੇਂ ਮਾਲੀ ਆਪਣੇ ਬਗੀਚੇ ਦੇ ਸਾਰੇ ਬੂਟਿਆਂ ਦੀ ਹਰ ਪ੍ਰਕਾਰ ਦੀ ਦੇਖ ਭਾਲ ਆਪ ਕਰਦਾ ਹੈ, ਉਵੇਂ ਹੀ ਜਗਤ ਦਾ ਮਾਲੀ ਪ੍ਰਭੂ ਸਮੂਹ ਜੀਆਂ ਦੀ ਸਾਰ ਲੈਂਦਾ ਹੈ। ਜਿਵੇਂ ਬਗੀਚੇ ਦੇ ਸਾਰੇ ਬੂਟਿਆਂ ਵਿਚ ਇਕੋ ਜਿਹੀ ਸੁਗੰਧੀ ਅਤੇ ਖਿੜਾਉ ਨਹੀਂ ਹੁੰਦਾ, ਤਿਵੇਂ ਹੀ ਸਾਰੇ ਮਨੁੱਖਾਂ ਦੇ ਸਰੀਰਾਂ ਭਾਵੇਂ ਪੰਜ ਤੱਤਾਂ ਦੇ ਹੀ ਬਣੇ ਹੋਏ ਹਨ, ਪਰ ਸੁਭਾਅ ਸਭ ਦੇ ਆਪੋ ਆਪਣੇ (ਭਾਵ ਵੱਖੋ ਵੱਖਰੇ) ਹੁੰਦੇ ਹਨ।

ਇਹ ਕੁਦਰਤਿ ਦਾ ਅਸੂਲ ਹੈ ਕਿ ਜਿਹੋ ਜਿਹੀ ਕਿਸੇ ਦੀ ਜੀਵਨ-ਕਿਰਿਆ ਹੁੰਦੀ ਹੈ ਉਸ ਚੋਂ ਉਹੋ ਜਿਹੀ ਜੀਵਨ-ਸੁਗੰਧੀ ਪ੍ਰਗਟ ਹੁੰਦੀ ਹੈ।

ਇਸ ਸ਼ਬਦ ਵਿਚ ਅੰਕਿਤ ਪੰਗਤੀ 'ਆਤਮਘਾਤੀ ਹੈ ਜਗਤ ਕਸਾਈ' ਪੜ੍ਹ ਕੇ ਇਕ ਗੁਰਸਿਖ ਵੀਰ ਦੀ ਹੱਡ-ਬੀਤੀ ਯਾਦ ਆ ਗਈ ਹੈ।

ਸ੍ਰੀਮਾਨ ਬਾਬਾ ਅਜੀਤ ਸਿੰਘ ਜੀ ਨਥਲਪੁਰ ਵਾਲਿਆਂ ਨਾਲ ਉਸ ਵੀਰ ਦੀ ਤਕੜੀ ਸਾਂਝ ਸੀ। ਇਕ ਵਾਰੀ ਉਸ ਦੇ ਘਰ ਵਿਚ ਇਤਨਾ ਕਲੇਸ਼ ਉਠਿਆ, ਮਾਨੋ ਉਸ ਦੇ ਘਰ ਵਿਚ ਜਿਵੇਂ ਅੱਗ ਦੇ ਭਾਂਬੜ ਬਲ ਉਠੇ ਹੋਣ। ਉਸ ਦਾ ਮਨ ਡੋਲ ਗਿਆ ਅਤੇ ਉਹ ਆਪਣੇ ਘਰੋਂ ਬਾਹਰ ਨਿਕਲ ਗਿਆ, ਪਰ ਰਸਤੇ ਵਿਚ ਸੁਖਮਨੀ ਸਾਹਿਬ ਦਾ ਪਾਠ ਕਰਦਾ ਗਿਆ। ਜਦੋਂ ਭਾਖੜਾ ਨਹਿਰ ਦੇ ਪੁੱਲ ਪਾਸ ਪਹੁੰਚਿਆ ਤਾਂ ਉਹ ਆਪਣੀ ਆਤਮ ਹਤਿਆ ਕਰਨ ਲਈ ਤਿਆਰ ਹੋ ਗਿਆ। ਜਦੋਂ ਉਹ ਨਦੀ ਵਿਚ ਛਾਲ ਮਾਰਨ ਤੋਂ ਪਹਿਲਾਂ ਅਰਦਾਸਿ ਕਰ ਰਿਹਾ ਸੀ ਤਾਂ ਅਰਦਾਸਿ ਦੇ ਵਿਚਕਾਰ ਹੀ ਉਸ ਨੂੰ ਝਟਕਾ ਵਜਿਆ ਤੇ ਉਪ੍ਰੋਕਤ ਪੰਗਤੀ ਸੁਣਾਈ ਦਿੱਤੀ:-

**ਆਤਮਘਾਤੀ ਹੈ ਜਗਤ ਕਸਾਈ ॥**

ਬਸ ਇਹ ਪੰਗਤੀ ਸੁਣ ਕੇ ਉਹ ਰੁੱਕ ਗਿਆ ਅਤੇ ਭੁੱਬਾਂ ਮਾਰ ਕੇ ਰੋਣ ਲਗ ਪਿਆ। ਇਸ ਬੇਚੈਨੀ ਵਿਚ ਹੀ ਉਸ ਨੇ ਆਪਣਾ ਮੂੰਹ ਸਿੱਧਾ ਨਥਲਪੁਰ ਵਲ ਕਰ ਲਿਆ। ਜਦੋਂ ਨਥਲਪੁਰ ਪਹੁੰਚਿਆ ਤਾਂ ਬਾਬਾ ਜੀ ਆਪਣੇ ਵਿਹੜੇ ਵਿਚ ਟਹਿਲ ਰਹੇ ਸਨ। ਉਹ ਪ੍ਰੇਮੀ, ਬਾਬਾ ਜੀ ਦੇ ਚਰਨਾ ਤੇ ਢਹਿ ਪਿਆ ਅਤੇ ਉਸ ਨੇ ਚਰਨਾ ਚੋਂ ਕੁਝ ਚਿਰ ਆਪਣਾ ਸਿਰ ਨਾ ਚੁਕਿਆ। ਬਾਬਾ ਜੀ ਨੇ ਕਿਹਾ ਭਾਈ ਸੁਖਮਨੀ ਸਾਹਿਬ ਦਾ ਪਾਠ ਕਰ ਲਿਆ ਹੈ? ਇਹ ਸੁਣ ਕੇ ਉਹ ਜ਼ਾਰੋ ਜ਼ਾਰ ਰੋਣ ਲਗ ਪਿਆ। ਬਾਬਾ ਜੀ ਨੇ ਇਸ ਨੂੰ ਦਿਲਾਸਾ ਦਿੱਤਾ ਅਤੇ ਕਿਹਾ 'ਭਾਈ ਗੁਰਮਤਿ ਅਨੁਸਾਰ ਸਾਰਾ ਵਰਤਣ ਵਲੇਵਾ ਕਰੋ ਹੁਣ ਘਰ ਜਾਉ, ਗੁਰੂ ਪਾਤਿਸ਼ਾਹ ਆਪ ਮਿਹਰ ਕਰਨਗੇ ਤੁਹਾਡੇ ਸਾਰੇ ਘਰੋਗੀ ਕਲ ਕਲੇਸ਼ ਦੂਰ ਹੋ ਜਾਣਗੇ।'

ਜਦੋਂ ਘਰ ਪਹੁੰਚਿਆ ਤਾਂ ਸਾਰਾ ਵਾਤਾਵਰਨ ਸ਼ਾਂਤਮਈ ਬਣਿਆ ਵੇਖ ਕੇ ਮਨ ਨੂੰ ਕੁਝ ਟਿਕਾਉ ਆਇਆ ਅਤੇ ਇਉਂ ਮਹਿਸੂਸ ਹੋਇਆ:-

**ਤਪਤਿ ਮਾਹਿ ਠਾਢਿ ਵਰਤਾਈ ॥**
**ਅਨਦੁ ਭਇਆ ਦੁਖ ਨਾਠੇ ਭਾਈ ॥** [ਪੰਨਾ ੨੮੭

ਸੋ, ਕਰਣੀ ਵਾਲੇ ਮਹਾਂ ਪੁਰਸ਼ਾਂ ਦੀ ਸੰਗਤ ਤੇ ਬਚਨ ਸਦਾ ਹੀ ਸੁਖਦਾਈ ਹੁੰਦੇ ਹਨ।

ਗੁਰਮਤਿ ਵਿਚ ਆਤਮਘਾਤ ਕਰਨਾ ਬਜਰ ਪਾਪ ਹੈ। ਇਸ ਦੇ ਨਾਲ ਹੀ ਇਹ ਗੂਹੜ ਗਿਆਨ ਦੀ ਗਲ ਵੀ ਸਮਝਣ ਵਾਲੀ ਹੈ ਕਿ ਸੰਸਾਰ ਦੀਆਂ ਨਜ਼ਰਾਂ ਵਿਚ ਫਾਹਾ ਲੈਣਾ, ਗੋਲੀ ਮਾਰ ਲੈਣੀ, ਗੱਡੀ ਹੇਠ ਆ ਜਾਣਾ, ਦਰਿਆ ਵਿਚ ਛਾਲ ਮਾਰ ਦੇਣੀ ਆਦਿ ਕਰਮਾਂ ਨੂੰ ਆਤਮਘਾਤੀ ਕਰਮ ਹੀ ਸਮਝਿਆ ਜਾਂਦਾ ਹੈ ਪਰ ਗੁਰਬਾਣੀ ਵਿਚ ਇਸ ਬਾਰੇ ਜੋ ਸੇਧ ਦਿਤੀ ਗਈ ਹੈ, ਉਹ ਵਿਲਖਣ ਹੈ:-

**ਦੁਲਭ ਦੇਹ ਪਾਈ ਵਡਭਾਗੀ ॥ ਨਾਮੁ ਨ ਜਪਹਿ ਤੇ ਆਤਮਘਾਤੀ॥**
**ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥**
**ਨਾਮ ਬਿਹੂਨ ਜੀਵਨ ਕਉਨ ਕਾਮ ॥** [ਪੰਨਾ ੧੮੮

ਲੋੜ ਹੈ ਸਾਸ-ਗਿਰਾਸ ਪਰਮੇਸ਼ਰ ਦਾ ਨਾਮ ਜਪਣ ਦੀ ਜਿਸ ਨਾਲ ਜੀਵ ਦਾ ਉਧਾਰ ਹੋਣਾ ਹੈ:-

**ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ॥...**
**ਜਿਸਨੋ ਲਾਇ ਸਚਿ, ਤਿਸਹਿ ਉਧਾਰਦਾ ॥** [ਪੰਨਾ ੫੧੯

ਸੋ, ਗੁਰਮੁਖ ਅਤੇ ਮਨਮੁਖ ਦੀ ਪਛਾਣ ਉਨ੍ਹਾਂ ਦੀ ਚੰਗੀ ਮੰਦੀ ਜੀਵਨ-ਕਿਰਿਆ ਤੋਂ ਹੀ ਹੁੰਦੀ ਹੈ। ਕਾਗਜ਼ ਦੇ ਬਣਾਵਟੀ ਫੁੱਲਾਂ ਵਾਂਗ ਬਣਾਵਟੀ ਜੀਵਨ ਚੋਂ ਸੁਗੰਧੀ ਨਹੀਂ ਆ ਸਕਦੀ।

'ਹਰਿ ਜੀਉ ਨਿਰਮਲ ਨਿਰਮਲਾ, ਨਿਰਮਲ ਮਨਿ ਵਾਸਾ' (ਪੰਨਾ ੪੨੬) ਦੇ ਮੂਲ ਨੇਮ ਅਨੁਸਾਰ ਜਿਸ ਸ਼ੁੱਧ ਮਨ ਵਿਚ ਪਰਮੇਸ਼ਰ ਦਾ ਨਾਮ ਵਸਦਾ ਹੈ; ਉਥੋਂ ਹੀ 'ਨਾਮੋ ਨਾਮੁ ਸੁਣੀ, ਮਨੁ ਸਰਸਾ॥ ਨਾਮੁ ਲਾਹਾ ਲੈ, ਗੁਰਮਤਿ ਬਿਗਸਾ॥' (ਪੰਨਾ ੩੬੭) ਵਾਲਾ ਸਾਮਰਤੱਖ ਦਰਸ਼ਨ ਹੁੰਦਾ ਹੈ।

**ਮਾਝ ਮਹਲਾ ੩ ॥ ਅੰਮ੍ਰਿਤ ਨਾਮੁ, ਮੰਨਿ ਵਸਾਏ ॥ ਹਉਮੈ ਮੇਰਾ, ਸਭੁ ਦੁਖੁ ਗਵਾਏ ॥ ਅੰਮ੍ਰਿਤ ਬਾਣੀ ਸਦਾ ਸਲਾਹੇ, ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥ ਅੰਮ੍ਰਿਤ ਬਾਣੀ ਮੰਨਿ ਵਸਾਏ, ਅੰਮ੍ਰਿਤੁ ਨਾਮੁ ਧਿਆਵਣਿਆ ॥ ੧ ॥ ਰਹਾਉ ॥ ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ, ਪਰਖੈ ਸਦਾ ਨੈਣੀ ॥ ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ, ਅਵਰਾ ਆਖਿ**

ਸੁਨਾਵਣਿਆ ॥ ੨ ॥ ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰਪਰਸਾਦੀ ਪਾਏ ॥ ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ, ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥ ਸੋ ਕਿਛੁ ਕਰੈ, ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ, ਮੇਟਿ ਨ ਸਕੈ ਕੋਈ ॥ ਹੁਕਮੇ ਵਰਤੈ ਅੰਮ੍ਰਿਤ ਬਾਣੀ, ਹੁਕਮੇ ਅੰਮ੍ਰਿਤੁ ਪੀਆਵਣਿਆ ॥ ੪ ॥

ਅਜਬ ਕੰਮ, ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ, ਫੇਰੇ ॥ ਅੰਮ੍ਰਿਤ ਬਾਣੀ ਸਿਉ ਚਿਤੁ ਲਾਏ, ਅੰਮ੍ਰਿਤ ਸਬਦਿ ਵਜਾਵਣਿਆ ॥ ੫ ॥ ਖੋਟੇ ਖਰੇ, ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ, ਲੋਕ ਸਬਾਏ ॥ ਖਰੇ ਪਰਖਿ ਖਜਾਨੈ ਪਾਇਹਿ, ਖੋਟੇ ਭਰਮਿ ਭੁਲਾਵਣਿਆ ॥ ੬ ॥ ਕਿਉਕਰਿ ਵੇਖਾ, ਕਿਉ ਸਾਲਾਹੀ ॥ ਗੁਰਪਰਸਾਦੀ, ਸਬਦਿ ਸਲਾਹੀ ॥ ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ, ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥ ੭ ॥ ਅੰਮ੍ਰਿਤ ਸਬਦੁ, ਅੰਮ੍ਰਿਤ ਹਰਿ ਬਾਣੀ ॥ ਸਤਿਗੁਰ ਸੇਵਿਐ, ਰਿਦੈ ਸਮਾਣੀ ॥ ਨਾਨਕ,ਅੰਮ੍ਰਿਤ ਨਾਮੁ ਸਦਾ ਸੁਖਦਾਤਾ, ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

## ਉਚਾਰਨ ਸੇਧ

**ਬਿੰਦੀ ਸਹਿਤ:** ਹਉਂ, ਅਵਰਾਂ, ਸਿਉਂ, ਪਾਇਹਿਂ, ਕਿਉਂ, ਵੇਖਾਂ, ਸਾਲਾਹੀਂ।

**ਪਦ ਅਰਥ:** ਅੰਮ੍ਰਿਤ ਨਾਮੁ-ਅਮਰ ਜੀਵਨ ਦੇਣ ਵਾਲੇ, ਅਕਾਲ ਪੁਰਖ ਦਾ ਨਾਮ। ਮੰਨਿ-ਮਨ ਵਿਚ। ਹਉਮੈ-ਹੰਗਤਾ। ਮੇਰਾ-ਮੇਰਾ-ਪਨ, ਮਮਤਾ। ਅੰਮ੍ਰਿਤ ਬਾਣੀ-ਅਮਰ ਜੀਵਨ ਦੇਣ ਵਾਲੀ ਮਿੱਠੀ ਬਾਣੀ ਦੁਆਰਾ। ਅੰਮ੍ਰਿਤਿ-ਅੰਮ੍ਰਿਤ (ਬਾਣੀ) ਦੀ ਰਾਹੀਂ। ਪਾਵਣਿਆ-ਪਾਉਣ ਵਾਲਾ।੧।

ਵਸਾਵਣਿਆ-ਵਸਾਉਣ ਵਾਲਾ। ਧਿਆਵਣਿਆ-ਧਿਆਉਣ ਵਾਲਾ, ਸਿਮਰਨ ਕਰਨ ਵਾਲਾ।੧।ਰਹਾਉ।

ਮੁਖਿ-ਮੂੰਹ ਨਾਲ। ਵੈਣੀ-ਬਚਨਾਂ ਦੀ ਰਾਹੀਂ। ਅੰਮ੍ਰਿਤੁ-ਪਰਮੇਸ਼ਰ। ਨੈਣੀ-ਅੱਖਾ ਨਾਲ। ਅੰਮ੍ਰਿਤ ਕਥਾ-(ਪ੍ਰਭੂ ਦੀ) ਅਮਰ ਕਥਾ। ਅਵਰਾ-ਹੋਰਨਾਂ ਨੂੰ। ਆਖਿ-ਆਖ ਕੇ।੨।

ਰੰਗਿ-ਪ੍ਰੇਮ ਵਿੱਚ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਰਸਨਾ-ਜੀਭ (ਦੁਆਰਾ)। ਮਨਿ-ਮਨ ਕਰਕੇ। ਤਨਿ-ਸਰੀਰ ਕਰਕੇ। ਅੰਮ੍ਰਿਤੁ-(ਨਾਮ) ਅੰਮ੍ਰਿਤ।੩।

ਚਿਤਿ-(ਮਨੁੱਖ ਦੇ) ਚਿਤ ਵਿਚ। ਮੇਟਿ ਨ ਸਕੈ-ਮੇਟ ਨਹੀਂ ਸਕਦਾ। ਹੁਕਮੇ-ਹੁਕਮ ਅਨੁਸਾਰ ਹੀ ।੪।

ਅਜਬ-ਅਸਚਰਜ, ਹੈਰਾਨ ਕਰਨ ਵਾਲੇ। ਕਰਤੇ ਹਰਿ ਕੇਰੇ-ਹਰੀ ਕਰਤਾਰ ਦੇ। ਭੂਲਾ ਜਾਦਾ-ਭਟਕਦਾ ਫਿਰਦਾ(ਮਨ) ।੪।

ਫੇਰੇ-ਮੋੜ ਲਿਆਉਂਦਾ ਹੈ। ਸਿਉ-ਨਾਲ। ਵਜਾਵਣਿਆ-ਪ੍ਰਗਟ ਕਰਨ ਵਾਲਾ ।੫।

ਖੋਟੇ ਖਰੇ-ਮੰਦੇ, ਚੰਗੇ।ਉਪਾਏ-ਪੈਦਾ ਕੀਤੇ ਹਨ। ਸਬਾਏ-ਸਾਰੇ। ਪਰਖੇ-ਪਰਖ ਕੇ। ਪਾਇਹਿ-ਤੂੰ ਪਾਉਂਦਾ ਹੈਂ। ਭਰਮਿ-ਭਰਮ ਵਿਚ ।੬।

ਕਿਉ ਕਰਿ-ਕਿਸ ਤਰ੍ਹਾਂ?। ਵੇਖਾ-ਮੈਂ ਵੇਖਾਂ (ਦਰਸ਼ਨ ਕਰਾਂ)। ਕਿਉ-ਕਿਵੇਂ?। ਭਾਣੈ-ਮਰਜ਼ੀ (ਰਜ਼ਾ) ਅਨੁਸਾਰ ।੭।

ਸਤਿਗੁਰ ਸੇਵਿਐ-ਸੱਚੇ ਗੁਰੂ ਦੀ ਸੇਵਾ ਕਰਨ ਨਾਲ ।੮।

**ਅਰਥ**: (ਹੇ ਭਾਈ! ਜਿਹੜਾ ਮਨੁੱਖ) ਅਮਰ ਜੀਵਨ ਦੇਣ ਵਾਲੇ (ਪਰਮੇਸ਼ਰ ਦਾ) ਨਾਮ (ਆਪਣੇ) ਮਨ ਵਿਚ ਵਸਾ ਲਵੇ, (ਅਤੇ) ਮੈਂ-ਮੇਰੀ ਵਾਲਾ ਸਾਰਾ ਕਲੇਸ਼ ਦੂਰ ਕਰ ਲਵੇ। (ਫਿਰ ਉਹ) ਅਮਰ-ਜੀਵਨ ਦੇਣ ਵਾਲੀ (ਪਵਿਤਰ) ਬਾਣੀ ਦੁਆਰਾ (ਪਰਮੇਸ਼ਰ ਦੀ) ਸਿਫਤਿ ਸਲਾਹ ਕਰਦਾ ਰਹੇ; (ਇਸ ਤਰ੍ਹਾਂ ਉਹ) ਨਿਰੋਲ ਅੰਮ੍ਰਿਤ ਨੂੰ ਪ੍ਰਾਪਤ ਕਰਨ ਵਾਲਾ (ਬਣ ਜਾਵੇਗਾ) ।੧।

(ਹੇ ਭਾਈ!) ਮੈਂ ਵਾਰਨੇ ਹਾਂ ਜੀ ਵਾਰਨੇ (ਉਸ ਤੋਂ ਜੋ) ਅੰਮ੍ਰਿਤ ਬਾਣੀ ਮਨ ਵਿਚ ਵਸਾਉਣ ਵਾਲਾ ਹੈ। (ਕਿਉਂਕਿ ਜੋ ਕੋਈ ਵੀ) ਅੰਮ੍ਰਿਤ ਬਾਣੀ ਨੂੰ (ਆਪਣੇ) ਮਨ ਵਿਚ ਵਸਾ ਲਵੇ (ਉਹ ਨਿਸ਼ਚੇ ਹੀ ਪ੍ਰਭੂ ਦੇ ਅੰਮ੍ਰਿਤ ਨਾਮ ਨੂੰ ਧਿਆਉਣ (ਵਾਲਾ ਬਣ ਜਾਂਦਾ ਹੈ) ।੧ ।ਰਹਾਉ।

(ਹੇ ਭਾਈ! ਅਜਿਹਾ ਮਨੁੱਖ) ਸਦਾ ਹੀ ਮੂੰਹ ਨਾਲ ਮਿੱਠੇ ਬਚਨ ਬੋਲਦਾ ਹੈ, (ਉਹ ਆਪਣੀਆਂ) ਅੱਖਾਂ ਨਾਲ ਹਮੇਸ਼ਾਂ (ਹਰ ਪਾਸੇ) ਅੰਮ੍ਰਿਤ (ਅਮਰ ਹਰੀਨੂੰ) ਵੇਖਦਾ (ਹੈ ਤੇ) ਜੀਵਨ ਨੂੰ ਪਰਖਦਾ ਹੈ। (ਉਹ) ਹਮੇਸ਼ਾਂ ਦਿਨ ਰਾਤ (ਭਾਵ ਹਰ ਸਮੇਂ) ਅਮਰ ਜੀਵਨ ਦੇਣ ਵਾਲੀ (ਰਸਦਾਇਕ ਬੋਲਾਂ ਵਾਲੀ) ਕਥਾ ਕਰਦਾ ਹੈ (ਅਤੇ) ਹੋਰਨਾਂ ਨੂੰ (ਅੰਮ੍ਰਿਤ ਬਚਨ) ਆਖ ਕੇ ਸੁਣਾਉਣ (ਵਾਲਾ ਹੁੰਦਾ ਹੈ) ।੨।

(ਜਿਹੜਾ ਮਨੁੱਖ) ਅੰਮ੍ਰਿਤ ਦੇ ਪ੍ਰੇਮ ਵਿਚ ਰੰਗੀਜ ਕੇ (ਪਰਮੇਸ਼ਰ ਨਾਲ) ਲਿਵ ਲਾ ਲਵੇ, (ਉਹ) ਗੁਰੂ ਦੀਕਿਰਪਾ ਨਾਲ (ਪਰਮੇਸ਼ਰ ਦਾ) ਅੰਮ੍ਰਿਤ (ਰੂਪੀ ਨਾਮ) ਪਾਉਂਦਾ ਹੈ। (ਫਿਰ ਉਸ ਦੀ ਜੀਵਨ-ਕਿਰਿਆ ਅਜਿਹੀ ਹੋ ਜਾਂਦੀ ਹੈ ਕਿ ਉਹ) ਦਿਨ ਰਾਤ ਭਾਵ ਹਰ ਸਮੇਂ (ਆਪਣੀ) ਰਸਨਾ ਦੁਆਰਾ ਅੰਮ੍ਰਿਤ ਮਈ ਨਾਮ (ਹੀ) ਬੋਲਦਾ ਹੈ (ਅਤੇ ਇਸ ਕਿਰਿਆ ਰਾਹੀਂ ਉਹ) ਮਨ ਅਤੇ ਤਨ ਕਰਕੇ ਅੰਮ੍ਰਿਤ ਪਿਆਉਣ ਵਾਲਾ (ਬਣ ਜਾਂਦਾ ਹੈ) ।੩।

(ਹੇ ਭਾਈ! ਕਰਤਾ ਪੁਰਖ) ਉਹ ਕੁਝ ਕਰਦਾ ਹੈ ਜੋ (ਕਿਸੇ ਦੇ) ਚਿਤ (ਚੇਤੇ) ਵਿਚ ਨਹੀਂ ਹੁੰਦਾ। ਉਸ ਦਾ ਹੁਕਮ ਕੋਈ (ਪ੍ਰਾਣੀ ਵੀ) ਨਹੀਂ ਮੇਟ ਸਕਦਾ। (ਉਸ ਦੇ) ਹੁਕਮ ਵਿਚ ਹੀ (ਉਸ ਦੀ) ਅਮਰ ਜੀਵਨ ਦੇਣ ਵਾਲੀ ਬਾਣੀ ਵਰਤਦੀ ਹੈ (ਅਤੇ) ਹੁਕਮ ਅਨੁਸਾਰ ਹੀ (ਉਹ ਆਪ ਤੇ ਹੋਰਨਾਂ ਨੂੰ) ਅੰਮ੍ਰਿਤ ਨਾਮ ਧਿਆਉਣ ਵਾਲਾ (ਬਣਾ ਦੇਂਦਾ ਹੈ) ।੪।

(ਹੇ ਭਾਈ! ਉਸ) ਹਰੀ ਕਰਤਾ ਪੁਰਖ ਦੇ ਕੰਮ ਅਸਚਰਜ ਹਨ। (ਉਹ ਪ੍ਰਭੂ ਮਨੁੱਖ ਦਾ) ਇਹ ਭਟਕਦਾ ਫਿਰਦਾ ਮਨ ਮੋੜ ਕੇ ਆਪਣੇ (ਟਿਕਾਣੇ ਤੇ) ਲੈ ਆਉਂਦਾ ਹੈ। (ਜਿਹੜਾ ਮਨੁੱਖ) ਅੰਮ੍ਰਿਤ ਬਾਣੀ ਨਾਲ (ਆਪਣਾ) ਚਿਤ ਲਾ ਲਵੇ (ਉਹ) ਸ਼ਬਦ ਦੁਆਰਾ ਅੰਮ੍ਰਿਤ ਦੇ ਪ੍ਰਗਟ ਕਰਨ ਵਾਲਾ (ਬਣਾ ਦੇਂਦੀ ਹੈ)।੫।

(ਹੇ ਪ੍ਰਭੂ! ਇਸ ਸੰਸਾਰ ਅੰਦਰ) ਖੋਟੇ (ਅਤੇ) ਖਰੇ (ਭਾਵ ਹਰ ਪ੍ਰਕਾਰ ਦੇ ਜੀਵ) ਤੂੰ ਆਪ ਹੀ ਪੈਦਾ ਕੀਤੇ ਹਨ। ਤੂੰ ਆਪ ਹੀ ਸਾਰੇ ਲੋਕ ਪਰਖੇ ਹਨ। (ਤੂੰ ਫਿਰ ਆਪ ਹੀ) ਪਰਖ ਕੇ ਖਰੇ (ਜੀਵ ਆਪਣੇ) ਖਜ਼ਾਨੇ ਵਿਚ ਪਾ ਲੈਂਦਾ ਹੈਂ ਭਾਵ ਪਰਵਾਨ ਕਰ ਲੈਂਦਾ ਹੈਂ (ਅਤੇ) ਖੋਟਿਆਂ ਨੂੰ ਭਰਮ ਵਿਚ ਪਾ ਕੇ ਭੁਲਾਉਣ ਵਾਲਾ (ਬਣਾ ਦਿੰਦਾ) ਹੈਂ।੬।

(ਹੇ ਕਰਤਾਰ ਜੀਓ! ਮੈਂ ਤੁਹਾਨੂੰ) ਕਿਵੇਂ ਵੇਖਾਂ? ਕਿਵੇਂ ਤੇਰੀ ਸਿਫਤਿ (ਸਲਾਹ) ਕਰਾਂ? (ਮੈਂ ਤਾਂ ਅਜਾਣ ਹਾਂ, ਪਰ) ਗੁਰੂ ਦੀ ਕਿਰਪਾ ਨਾਲ (ਇਹੋ ਸਮਝ ਆਈ ਹੈ ਕਿ ਤੁਹਾਡੇ) ਸ਼ਬਦ (ਵਿਚ ਜੁੜ ਕੇ) (ਹੀ ਤੁਹਾਡੀ) ਵਡਿਆਈ ਕਰਾਂ। (ਹੇ ਪ੍ਰਭੂ) ਤੇਰੇ ਵਿਚ (ਜੁੜੇ ਰਹਿਣ) ਨਾਲ ਅੰਮ੍ਰਿਤ ਨਾਮ, ਹਿਰਦੇ ਵਿਚ ਵਸਦਾ ਹੈ (ਅਤੇ) ਤੂੰ (ਆਪਣੀ) ਮਰਜ਼ੀ ਨਾਲ ਹੀ (ਪਿਆਸੇ ਜੀਵ ਨੂੰ) ਅੰਮ੍ਰਿਤ (ਨਾਮ ਰਸ) ਪਿਆਉਣ ਵਾਲਾ (ਕਰਤਬ ਕਰਦਾ ਹੈਂ)।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਅਮਰ-ਜੀਵਨ ਬਖਸ਼ਿਸ਼ ਕਰਨ (ਵਾਲੀ ਜੇ ਕੋਈ ਚੀਜ਼ ਹੈ ਤਾਂ ਉਹ ਕੇਵਲ) ਪਰਮੇਸ਼ਰ ਦੀ ਅੰਮ੍ਰਿਤ ਬਾਣੀ ਹੈ (ਜਿਹੜੀ ਕਿ) ਸੱਚੇ ਗੁਰੂ ਦੀ ਸੇਵਾ ਕਰਨ ਨਾਲ (ਜਗਿਆਸੂ ਦੇ) ਹਿਰਦੇ ਵਿਚ ਸਮਾਉਂਦੀ ਹੈ। (ਪਰਮੇਸ਼ੁਰ ਦਾ) ਅਮਰ ਕਰ ਦੇਣ ਵਾਲਾ (ਅਮੋਲਕ) ਨਾਮ ਸਦਾ (ਹੀ) ਸੁਖਦਾਈ ਹੈ (ਅਤੇ ਉਹ) ਅੰਮ੍ਰਿਤ ਪੀ ਕੇ (ਸਾਰੀਆਂ ਦੁਨਿਆਵੀ) ਭੁਖਾਂ ਲਹਿ ਜਾਣ ਵਾਲੀਆਂ (ਬਣ ਜਾਂਦੀਆਂ ਹਨ ਭਾਵ ਪੂਰਨ ਤ੍ਰਿਪਤੀ ਹੋ ਜਾਂਦੀ ਹੈ)।੮।੧੫।੧੬।

## ਅਰਥ ਭੇਦ ਅਤੇ ਨਿਰਣੈ

**ਇਹੁ ਮਨੁ ਭੂਲਾ ਜਾਂਦਾ ਫੇਰੇ ॥**

ਇਸ ਪੰਗਤੀ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ:-

1) (ਉਹ ਆਪ) ਇਸ (ਜੀਵ ਦੇ) ਭੁੱਲੇ ਜਾਂਦੇ ਮਨ ਨੂੰ (ਮਾਇਆ ਪ੍ਰੇਮ ਵਲੋਂ) ਮੋੜ ਦੇਂਦਾ ਹੈ। [ਸੰ. ਪੋ.

2) ਇਹ ਚੰਚਲ ਮਨ ਉਸ ਤੋਂ ਭੁੱਲਾ ਹੋਇਆ ਚੌਰਾਸੀ ਦੇ ਫੇਰੇ ਵਿਚ ਜਾਂਦਾ ਹੈ।

ਅਥਵਾ

ਇਸ ਭੁਲੇ ਜਾਂਦੇ ਹੋਏ ਮਨ ਨੂੰ ਵਾਹਿਗੁਰੂ ਵਲ ਫੇਰਨਾ ਕਰੇ। [ਸੰ. ਸ.

3) ਹੇ ਕਰਤਾਪੁਰਖ ਸੁਆਮੀ ਜੀ! ਆਪ ਦੇ ਕੰਮ (ਅਜਬ) ਅਸਚਰਜ ਹਨ, ਇਹ ਮਨ (ਜੀਵ ਆਪ ਤੋਂ ਭੁਲਾ ਹੋਇਆ ਚਉਰਾਸੀ ਦੇ ਗੇੜ ਵਿਚ ਜਾਂਦਾ ਹੈ। [ਗਿ. ਨਿਹਾਲ ਸਿੰਘ ਸੂਰੀ

4) ਜੈਸੇ ਵਪਾਰੀ ਫੇਰੇ ਨੂੰ ਜਾਂਦਾ ਹੈ, ਤੈਸੇ ਭਟਕਦਾ ਹੈ ਮਨ ਭੂਲ ਕਰਕੇ ਵਾ ਏਹੁ ਮਨ ਭੂਲਾ

ਜਾਤਾ ਹੈ, ਇਸ ਕੋ ਫੇਰੇ ਮੋੜੇ। [ਪ੍ਰਿਆਇ

**ਨਿਰਣੈ**: ਇਥੇ 'ਫੇਰੇ' ਪਦ ਦੇ ਅਰਥ ਫੇਰ ਕੇ ਮੋੜ ਕੇ ਕਰਨੇ ਹੀ ਠੀਕ ਹਨ। ਇਕ ਤਾਂ ਕਾਵਿ-ਤੋਲ ਪੂਰਾ ਕਰਨ ਲਈ ਕਈ ਸ਼ਬਦਾਂ ਵਿਚ ਸਿਹਾਰੀ ਦੀ ਥਾਂ ਲਾਂ ਵੀ ਵਰਤੀ ਜਾਂਦੀ ਹੈ। ਦੂਜਾ ਮਨੁੱਖੀ ਮਨ ਦਾ ਸੁਭਾਵ ਹੈ ਕਿ ਇਹ ਮਨ ਭੂਲਾ ਹੋਇਆ ਘੜੀ ਮੁੜੀ ਡੋਲ ਜਾਂਦਾ ਹੈ, ਜਿਵੇਂ ਕਿ ਗੁਰਵਾਕ ਹਨ:-

**ਕਬਹੂ ਜੀਅੜਾ ਊਭਿ ਚੜਤੁ ਹੈ, ਕਬਹੂ ਜਾਇ ਪਇਆਲੇ ॥**
**ਲੋਭੀ ਜੀਅੜਾ ਥਿਰੁ ਨ ਰਹਤੁ ਹੈ, ਚਾਰੇ ਕੁੰਡਾ ਭਾਲੇ ॥** [ਪੰਨਾ ੮੭੬

## ਸਾਰੰਸ਼ ਅਤੇ ਸਿਧਾਂਤ

ਅੰਮ੍ਰਿਤ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ? ਉਤਰ- 'ਅੰਮ੍ਰਿਤ ਬਾਣੀ ਸਦਾ ਸਲਾਹੇ'। ਇਹ ਸਿਧਾਂਤਕ ਗੱਲ ਹੈ-'ਜੈਸਾ ਸੇਵੈ ਤੈਸੋ ਹੋਇ' (ਪੰਨਾ ੨੨੪)। ਜਿਸ ਮਨੁੱਖ ਦੀ ਜੀਵਨ ਕਿਰਿਆ ਪੂਰਨ ਗੁਰੂ ਦੇ ਉਪਦੇਸ਼ ਅਨੁਸਾਰ ਹੋਵੇ; ਭਾਵ ਉਸ ਦੀ ਰਸਨਾ ਚੋਂ ਅੰਮ੍ਰਿਤਮਈ ਮਿਠੇ ਬਚਨ ਨਿਕਲਣ, ਕੰਨਾਂ ਵਿਚ ਅੰਮ੍ਰਿਤ-ਸ਼ਬਦ ਸਮਾਇਆ ਹੋਵੇ, ਉਹ ਵਡਭਾਗੀ ਪੁਰਖ ਜੀਵਨ-ਮੁਕਤ ਹੈ। ਇਹ ਅੰਮ੍ਰਿਤ ਕਰਤਾਪੁਰਖ ਦੇ ਭਾਣੇ ਵਿਚ ਵਸਦਾ ਹੈ। ਅੰਮ੍ਰਿਤ ਬਾਣੀ ਦੁਆਰਾ ਇਸ ਅੰਮ੍ਰਿਤ ਨਾਮ ਨੂੰ ਹਿਰਦੇ ਵਿਚ ਵਸਾਉਣ ਦੀ ਜੁਗਤੀ ਇਕੋ ਹੈ- ਸਤਿਗੁਰੂ ਦੀ ਸੇਵਾ। ਗੁਰਬਾਣੀ ਹਿਰਦੇ ਵਿਚ ਵਸਣ ਨਾਲ ਸ਼ਬਦ (ਹੁਕਮ) ਦੀ ਸੋਝੀ ਆਉਂਦੀ ਹੈ ਅਤੇ ਸਾਰੀਆਂ ਦੁਨਿਆਵੀ ਪਦਾਰਥਕ ਇਛਾਵਾਂ ਖ਼ਤਮ ਹੋ ਜਾਂਦੀਆਂ ਹਨ। 'ਅੰਮ੍ਰਿਤ ਪੀਵੈ, ਅਮਰੁ ਸੋ ਹੋਇ' (ਪੰਨਾ ੨੮੭) ਦਾ ਨਮੂਨਾ ਬਣ ਕੇ ਜੀਵ ਰੱਬੀ ਦਰਗਾਹ ਵਿਚ ਪਰਵਾਨ ਹੁੰਦਾ ਹੈ।

ਇਸ ਸ਼ਬਦ ਵਿਚ ਆਈ ਪੰਗਤੀ 'ਸੋ ਕਿਛੁ ਕਰੈ, ਜੁ ਚਿਤਿ ਨ ਹੋਈ' ਦਾ ਸੰਕੇਤ ਇਹ ਧਰਵਾਸ ਬਨ੍ਹਾਉਂਦਾ ਹੈ ਕਿ ਸਾਨੂੰ ਸਦਾ ਪਰਮੇਸ਼ਰ ਦੇ ਨਾਮ ਸਿਮਰਨ ਵਿਚ ਜੁਟੇ ਰਹਿਣਾ ਚਾਹੀਦਾ ਹੈ। ਕੀ ਪਤਾ ਹੈ, ਪਰਮਾਤਮਾ ਕਿਹੜੇ ਵੇਲੇ ਤ੍ਰੁੱਠ ਪਵੇ ਅਤੇ ਇਸ ਭੂਲੇ ਹੋਏ ਮਨ ਨੂੰ ਆਪਣੇ ਚਰਨਾਂ ਵਿਚ ਲੀਨ ਕਰ ਲਵੇ। ਕਰਤਾਪੁਰਖ ਦੇ ਅਸਚਰਜ ਕੰਮ ਹਨ ਜਿਹੜੇ ਕਿ ਜੀਵ ਦੇ ਚਿਤ ਚੇਤੇ ਵੀ ਨਹੀਂ ਹੁੰਦੇ, ਉਹ ਕਰ ਵਿਖਾਉਂਦਾ ਹੈ। ਪਰ ਇਸ ਸਚਾਈ ਦੇ ਬਾਵਜੂਦ ਵੀ ਮਨੁੱਖੀ ਮਨ ਘੜੀ ਮੁੜੀ ਡੋਲਦਾ ਹੈ। ਭਗਤ ਕਬੀਰ ਜੀ ਦੇ ਪਾਵਨ ਬਚਨ ਹਨ-'ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ॥ ਰਾਤ ਦਿਵਸ ਕੇ ਕੂਕਨੇ, ਕਬਹੂ ਕਿ ਸੁਨੈ ਪੁਕਾਰ' ਵਾਲੀ ਜੀਵਨ ਸੇਧ ਸਾਡੀ ਠੀਕ ਅਗਵਾਈ ਕਰਦੀ ਹੈ।

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾਉਣ ਦੀ ਜੋ ਰਹੁਰੀਤੀ ਚਲਾਈ ਹੈ, ਜੇ ਕਲਜੁਗੀ ਜੀਵ ਉਸ ਅਨੁਸਾਰ ਆਪਣਾ ਜੀਵਨ ਢਾਲਣ ਤਾਂ ਦੁਖ ਤੇ ਭੁਖ ਤੋਂ ਸਹਿਜੇ ਹੀ ਛੁਟਕਾਰਾ ਪਾ ਸਕਦੇ ਹਨ। ਇਸ ਬਾਰੇ ਵਿਸਥਾਰ ਸਹਿਤ ਪੜ੍ਹੋ ਇਸੇ ਕਲਮ ਤੋਂ ਲਿਖੀ ਜਾ ਰਹੀ ਪੁਸਤਕ 'ਅੰਮ੍ਰਿਤ ਗਾਥਾ'।

ਸਿਧਾਂਤ ਇਹ ਹੈ ਕਿ ਉਸ ਪ੍ਰਭੂ ਦੀ ਸੇਵਾ ਕਰਨੀ ਸਿਮਰਨ ਕਰਨਾ, ਸੰਸਾਰ ਤੋਂ ਪਾਰ ਹੋਣ

ਦਾ ਸੱਚਾ ਭਰੋਸਾ ਹੈ:-

ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ,
ਇਹੁ ਛੂਟਣ ਕਾ ਸਾਚਾ ਭਰਵਾਸਾ ॥ [ਪੰਨਾ ੩੬੦

ਮਾਝ ਮਹਲਾ ੩ ॥ ਅੰਮ੍ਰਿਤੁ ਵਰਸੈ, ਸਹਜਿ ਸੁਭਾਏ ॥ ਗੁਰਮੁਖਿ, ਵਿਰਲਾ ਕੋਈ ਜਨੁ ਪਾਏ ॥ ਅੰਮ੍ਰਿਤ ਪੀ ਸਦਾ ਤ੍ਰਿਪਤਾਸੇ, ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥ ਰਸਨਾ ਰਸੁ ਚਾਖਿ, ਸਦਾ ਰਹੈ ਰੰਗਿ ਰਾਤੀ, ਸਹਜੇ ਹਰਿ ਗੁਣ ਗਾਵਣਿਆ ॥ ੧ ॥ ਰਹਾਉ ॥ ਗੁਰਪਰਸਾਦੀ, ਸਹਜੁ ਕੋ ਪਾਏ ॥ ਦੁਬਿਧਾ ਮਾਰੇ, ਇਕਸੁ ਸਿਉ ਲਿਵ ਲਾਏ ॥ ਨਦਰਿ ਕਰੇ ਤਾਂ ਹਰਿਗੁਣ ਗਾਵੈ, ਨਦਰੀ ਸਚਿ ਸਮਾਵਣਿਆ ॥ ੨ ॥ ਸਭਨਾ ਉਪਰਿ, ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ, ਕਿਸੈ ਹੈ ਘਣੇਰੀ ॥ ਤੁਝ ਤੇ ਬਾਹਰਿ, ਕਿਛੂ ਨ ਹੋਵੈ, ਗੁਰਮੁਖਿ ਸੋਝੀ ਪਾਵਣਿਆ ॥ ੩ ॥ ਗੁਰਮੁਖਿ, ਤਤੁ ਹੈ ਬੀਚਾਰਾ ॥ ਅੰਮ੍ਰਿਤਿ ਭਰੇ, ਤੇਰੇ ਭੰਡਾਰਾ ॥ ਬਿਨੁ ਸਤਿਗੁਰ ਸੇਵੇ, ਕੋਈ ਨ ਪਾਵੈ, ਗੁਰ ਕਿਰਪਾ ਤੇ ਪਾਵਣਿਆ ॥ ੪ ॥

ਸਤਿਗੁਰੁ ਸੇਵੈ, ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ, ਅੰਤਰੁ ਮਨੁ ਮੋਹੈ ॥ ਅੰਮ੍ਰਿਤਿ ਮਨੁ ਤਨੁ ਬਾਣੀ ਰਤਾ, ਅੰਮ੍ਰਿਤੁ ਸਹਜਿ ਸੁਣਾਵਣਿਆ ॥ ੫ ॥ ਮਨਮੁਖੁ ਭੂਲਾ, ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ, ਮਰੈ ਬਿਖੁ ਖਾਏ ॥ ਅਨਦਿਨੁ ਸਦਾ ਵਿਸਟਾ ਮਹਿ ਵਾਸਾ, ਬਿਨੁ ਸੇਵਾ ਜਨਮੁ ਗਵਾਵਣਿਆ ॥ ੬ ॥ ਅੰਮ੍ਰਿਤੁ ਪੀਵੈ, ਜਿਸਨੋ ਆਪਿ ਪੀਆਏ ॥ ਗੁਰਪਰਸਾਦੀ, ਸਹਜਿ ਲਿਵ ਲਾਏ ॥ ਪੂਰਨ ਪੂਰਿ ਰਹਿਆ ਸਭ ਆਪੇ, ਗੁਰਮਤਿ ਨਦਰੀ ਆਵਣਿਆ ॥ ੭ ॥ ਆਪੇ ਆਪਿ ਨਿਰੰਜਨੁ ਸੋਈ ॥ ਜਿਨਿ ਸਿਰਜੀ, ਤਿਨਿ ਆਪੇ ਗੋਈ ॥ ਨਾਨਕ, ਨਾਮੁ ਸਮਾਲਿ ਸਦਾ ਤੂੰ, ਸਹਜੇ ਸਚਿ ਸਮਾਵਣਿਆ ॥ ੮ ॥ ੧੬ ॥ ੧੭ ॥

## ਉਚਾਰਨ ਸੇਧ

ਖਿੰਦੀ ਸਹਿਤ: ਹਉਂ, ਸਿਉਂ, ਤਾਂ, ਮਹਿਂ।

**ਪਦ ਅਰਥ**: ਅੰਮ੍ਰਿਤ-(ਨਾਮ) ਅੰਮ੍ਰਿਤ। ਵਰਸੈ-ਬਰਸਦਾ, ਵਸਦਾ ਹੈ। ਸਹਜਿ ਸੁਭਾਏ-ਆਤਮਿਕ ਅਡੋਲਤਾ ਵਿਚ, ਪ੍ਰੇਮ-ਪਿਆਰ ਵਿਚ, ਸੁਤੇ ਹੀ। ਜਨੁ-ਸੇਵਕ। ਤ੍ਰਿਪਤਾਸੇ-ਰੱਜ ਜਾਂਦਾ ਹੈ। ਤ੍ਰਿਸਨਾ-(ਮਾਇਕੀ ਪਦਾਰਥਾਂ ਦੀ) ਤ੍ਰੇਹ।੧।

ਚਾਖਿ-ਚੱਖ ਕੇ। ਰੰਗਿ-ਪ੍ਰੇਮ ਵਿਚ। ਰਾਤੀ-ਰੰਗੀ ਰਹਿੰਦੀ ਹੈ।੧।ਰਹਾਉ।

ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ। ਸਹਜੁ-ਆਤਮਿਕ ਅਡੋਲਤਾ ਵਾਲੀ ਅਵਸਥਾ। ਕੋ-ਕੋਈ। ਦੁਬਿਧਾ-ਦੁਚਿਤਾ ਪਨ। ਸਿਉ-ਨਾਲ। ਲਿਵ-ਲਗਨ। ਨਦਰਿ-(ਮਿਹਰ ਦੀ) ਨਜ਼ਰ। ਸਚਿ-ਸਦਾ ਥਿਰ ਪ੍ਰਭੂ ਵਿਚ।੨।

ਉਪਰਿ-ਉਤੇ। ਘਣੇਰੀ-ਬਹੁਤੀ। ਤੇ-ਤੋਂ।੩।

ਤਤੁ-ਅਸਲੀਅਤ। ਅੰਮ੍ਰਿਤਿ-(ਨਾਮ) ਅੰਮ੍ਰਿਤ ਨਾਲ। ਭੰਡਾਰਾ-ਖਜ਼ਾਨੇ।੪।

ਸੋਹੈ-ਸੋਹਣਾ ਲਗਦਾ ਹੈ, ਸੋਭਦਾ ਹੈ। ਅੰਤਰੁ ਮਨੁ-ਅੰਦਰਲਾ (ਅੰਤਸ਼ਕਰਨ), ਹਿਰਦਾ। ਮੋਹੈ-ਮੋਹਿਆ ਜਾਂਦਾ ਹੈ, ਮਸਤ ਹੋ ਜਾਂਦਾ ਹੈ। ਬਾਣੀ ਰਤਾ-ਬਾਣੀ ਵਿਚ ਰੰਗਿਆ ਜਾਂਦਾ ਹੈ।੫।

ਭੂਲਾ-ਭੁਲਾ ਹੋਇਆ। ਦੂਜੈ ਭਾਇ-ਪ੍ਰਭੂ ਨੂੰ ਛੱਡ ਕੇ ਮਾਇਆ ਮੋਹ ਵਿਚ ਫਸਿਆ ਹੋਇਆ ਹੈ। ਖੁਆਏ-ਖੁੰਝਿਆ, ਗੁਆਚਿਆ ਰਹਿੰਦਾ ਹੈ। ਬਿਖੁ-ਜ਼ਹਿਰ। ਖਾਏ-ਖਾ ਕੇ। ਅਨਦਿਨੁ-ਹਰ ਰੋਜ਼। ਵਿਸਟਾ-ਗੰਦਗੀ।੬।

ਨੋ-ਨੂੰ। ਪੀਆਏ-ਪਿਲਾਏ। ਪੂਰਨ-ਵਿਆਪਕ।੭।

ਨਿਰੰਜਨੁ-ਮਾਇਆ ਦੇ ਪ੍ਰਭਾਵ ਤੋਂ ਰਹਿਤ ਪਰਮਾਤਮਾ। ਜਿਨਿ-ਜਿਸ (ਪਰਮਾਤਮਾ) ਨੇ। ਸਿਰਜੀ-(ਸ੍ਰਿਸ਼ਟੀ) ਬਣਾਈ ਹੈ। ਤਿਨਿ-ਉਸ (ਪਰਮਾਤਮਾ) ਨੇ। ਗੋਈ-ਨਾਸ਼ ਕੀਤੀ ਹੈ।੮।

**ਅਰਥ**: (ਜਦੋਂ ਮਨੁੱਖੀ ਸੁਰਤਿ) ਸਹਜ (ਅਵਸਥਾ) ਵਿਚ ਟਿਕਦੀ ਹੈ ਤਾਂ ਰੱਬੀ ਮੰਡਲ ਚੋਂ ਸੁਤੇ ਸਿਧ ਹੀ (ਮਨੁਖਾਂ ਦੇ ਕਲਿਆਣ ਹਿਤ) ਅੰਮ੍ਰਿਤ ਵਰਸਦਾ (ਹੈ ਪਰ) ਕੋਈ ਟਾਵਾਂ ਟਾਵਾਂ ਗੁਰਮੁਖ ਸੇਵਕ ਹੀ (ਇਸ ਦਾਤਿ) ਨੂੰ ਪ੍ਰਾਪਤ ਕਰਦਾ ਹੈ। (ਜਿਹੜਾ ਵਡਭਾਗੀ ਇਸ) ਅੰਮ੍ਰਿਤ (ਨੂੰ) ਪੀ (ਲਵੇ ਉਹ) ਸਦਾ ਲਈ ਰੱਜਿਆ ਰਹਿੰਦਾ ਹੈ (ਅਤੇ ਪਰਮ ਪਿਤਾ ਪਰਮੇਸ਼ਰ ਉਸ ਨੂੰ ਪਦਾਰਥਕ) ਤ੍ਰਿਸ਼ਨਾ ਬੁਝਾਉਣ ਵਾਲਾ (ਬਣਾ ਦਿੰਦਾ ਹੈ)।੧।

ਮੈਂ ਵਾਰਨੇ ਹਾਂ ਜੀ ਵਾਰਨੇ (ਉਸ) ਗੁਰੂ ਸਵਾਰੇ ਤੋਂ (ਜੋ ਆਪ) ਅੰਮ੍ਰਿਤ (ਨਾਮ ਪ੍ਰਾਪਤ ਕਰਕੇ ਹੋਰਨਾਂ ਨੂੰ) ਪਿਲਾਉਣ ਵਾਲਾ (ਬਣਦਾ) ਹੈ।੧।ਰਹਾਉ।

ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ (ਜਗਿਆਸੂ) ਆਤਮਿਕ ਅਡੋਲ ਅਵਸਥਾ ਨੂੰ ਪ੍ਰਾਪਤ ਕਰਦਾ ਹੈ (ਪਰ ਇਹ ਅਵਸਥਾ ਉਹ ਪੁਰਸ਼ ਹੀ ਪ੍ਰਾਪਤ ਕਰਦਾ ਹੈ (ਜੋ ਆਪਣੇ ਅੰਦਰੋਂ) ਦੁਚਿਤਾਪਨ ਖ਼ਤਮ ਕਰੇ (ਅਤੇ) ਇਕ ਪਰਮੇਸ਼ਰ ਨਾਲ ਸੁਰਤਿ ਨੂੰ ਜੋੜੇ (ਫਿਰ ਪ੍ਰਭੂ ਆਪਣੀ) ਕਿਰਪਾ ਦ੍ਰਿਸ਼ਟੀ ਕਰੇ ਤਾਂ (ਉਹ) ਪ੍ਰਭੂ ਦੇ ਗੁਣ ਗਾਉਂਦਾ ਹੈ (ਅਤੇ ਉਸ ਦੀ) ਮਿਹਰ ਨਾਲ ਸੱਚ ਵਿੱਚ ਸਮਾਉਣ ਵਾਲਾ (ਬਣ ਜਾਂਦਾ ਹੈ)।੨।

(ਹੁਣ ਪ੍ਰਭੂ ਦੇ ਸਨਮੁਖ ਹੋ ਕੇ ਇਉਂ ਬੇਨਤੀ ਕਰਦੇ ਹਨ) ਹੇ ਪ੍ਰਭੂ! ਤੇਰੀ ਕਿਰਪਾ-ਦ੍ਰਿਸ਼ਟੀ ਸਾਰਿਆਂ (ਜੀਆਂ) ਉਪਰ ਹੈ, ਕਿਸੇ ਉਤੇ ਥੋੜੀ ਹੈ (ਅਤੇ) ਕਿਸੇ ਉਤੇ ਬਹੁਤੀ ਹੈ। ਤੇਰੀ ਦ੍ਰਿਸ਼ਟੀ

ਤੋਂ ਬਾਹਰ ਕੁਝ ਵੀ ਨਹੀਂ ਹੁੰਦਾ, ਗੁਰਮੁਖ (ਵਿਅਕਤੀ ਅਜਿਹੀ) ਸੋਝੀ ਪਾਉਣ ਵਾਲਾ (ਬਣਦਾ ਹੈ)।੩।

ਗੁਰਮੁਖ (ਜਗਿਆਸੂ) ਨੇ (ਇਸ ਅਸਲੀਅਤ ਨੂੰ) ਵਿਚਾਰ (ਸਮਝ) ਲਿਆ ਹੈ (ਕਿ ਹੇ ਪ੍ਰਭੂ!) ਤੇਰੇ ਭੰਡਾਰੇ ਅੰਮ੍ਰਿਤ-ਨਾਮ ਨਾਲ ਭਰੇ (ਪਏ ਹਨ ਪਰ) ਸਤਿਗੁਰੂ ਦੀ ਸੇਵਾ ਤੋਂ ਬਿਨਾਂ (ਉਸ ਅੰਮ੍ਰਿਤ ਨੂੰ) ਕੋਈ ਪ੍ਰਾਪਤ ਨਹੀਂ ਕਰ ਸਕਦਾ, (ਕੇਵਲ) ਗੁਰੂ ਦੀ ਕਿਰਪਾ ਨਾਲ ਹੀ (ਅੰਮ੍ਰਿਤ) ਪਰਾਪਤ ਕਰਨ ਵਾਲਾ (ਬਣ ਸਕੀਦਾ ਹੈ)।੪।

(ਜੇ ਕੋਈ) ਸਤਿਗੁਰੂ ਨੂੰ ਸੇਂਵਦਾ ਹੈ, ਉਹ ਸੇਵਕ ਹੀ (ਹਰ ਥਾਂ ਤੇ ਐਥੇ ਓਥੇ) ਸੋਭਦਾ ਹੈ, (ਕਿਉਂਕਿ) ਅੰਮ੍ਰਿਤ ਨਾਮ ਵਿਚ ਉਸ ਦਾ ਅੰਦਰਲਾ (ਅੰਤਸ਼ਕਰਨ) ਮੋਹਿਆ ਜਾਂਦਾ ਹੈ। (ਉਹ) ਮਨ, ਸਰੀਰ ਅਤੇ ਬਚਨ (ਕਰਕੇ) ਅੰਮ੍ਰਿਤ-ਨਾਮ ਵਿਚ ਰੰਗਿਆ ਹੁੰਦਾ ਹੈ (ਅਤੇ ਉਹ) ਸਹਜ-ਸੁਭਾਇ ਹੀ ਅੰਮ੍ਰਿਤ(ਨਾਮ ਰੂਪ ਮਿਠੇ ਬਚਨ) ਸੁਣਾਉਣ ਵਾਲਾ (ਬਣ ਜਾਂਦਾ ਹੈ)।੫।

(ਗੁਰਮੁਖ ਜੀਉੜੇ ਦੇ ਉਲਟ) ਆਪਹੁਦਰਾ (ਮਨੁੱਖ ਸੱਚੇ ਮਾਰਗ ਤੋਂ) ਭੁਲਿਆ ਹੋਇਆ (ਹੋਣ ਕਰਕੇ ਇਕ ਪਰਮੇਸ਼ਰ ਨੂੰ ਛਡ ਕੇ) ਹੋਰ ਦੇ ਪਿਆਰ ਵਿਚ ਗੁਆਚਿਆ ਰਹਿੰਦਾ ਹੈ। (ਓਹ ਪਰਮੇਸ਼ਰ ਦਾ ਪਵਿੱਤਰ) ਨਾਮ ਯਾਦ ਨਹੀਂ ਕਰਦਾ (ਅਤੇ ਵਿਕਾਰਾਂ ਰੂਪੀ) ਜ਼ਹਿਰ ਖਾ ਕੇ ਮਰਦਾ ਰਹਿੰਦਾ ਹੈ। (ਅਜਿਹੇ ਬੰਦੇ ਦਾ) ਦਿਨ ਰਾਤ ਸਦਾ ਹੀ (ਅਨੁਚਿਤ ਕੰਮਾਂ ਕਾਰਨ) ਗੰਦਗੀ ਵਿਚ ਵਾਸਾ (ਹੁੰਦਾ ਹੈ, ਇਸ ਤਰ੍ਹਾਂ ਉਹ ਗੁਰੂ ਦੀ) ਸੇਵਾ ਤੋਂ ਬਿਨਾਂ ਵਿਅਰਥ) ਜਨਮ ਗਵਾਉਣ ਵਾਲਾ (ਬਣ ਜਾਂਦਾ ਹੈ)।੬।

ਜਿਸ ਨੂੰ (ਪਰਮੇਸ਼ਰ) ਆਪ (ਅੰਮ੍ਰਿਤ) ਪਿਲਾ ਦੇਵੇ (ਉਹੀ ਜੀਵ) ਅਮਰ ਕਰਨ ਵਾਲਾ ਨਾਮ ਪੀਂਦਾ ਹੈ। (ਉਹ) ਗੁਰੂ ਦੀ ਕਿਰਪਾ ਨਾਲ ਅਡੋਲ ਅਵਸਥਾ ਵਿਚ (ਆਪਣੀ) ਸੁਰਤਿ ਜੋੜਦਾ ਹੈ। ਪਰੀਪੂਰਨ (ਪਰਮੇਸ਼ਰ) ਸਭ (ਪਾਸੇ ਵਿਆਪਕ ਹੈ ਪਰ ਇਹ ਤੱਤ) ਗੁਰੂ ਦੀ ਮਤਿ ਦੁਆਰਾ ਹੀ (ਉਸ ਨੂੰ) ਪ੍ਰਗਟ ਦਿਸ (ਆਉਂਦਾ ਹੈ)।੭।

ਮਾਇਆ ਤੋਂ ਰਹਿਤ (ਸ਼ੁੱਧ ਸਰੂਪ ਵਾਹਿਗੁਰੂ ਕਿਸੇ ਦੀ ਸਲਾਹ ਤੋਂ ਬਿਨਾ ਭਾਵ) ਆਪੇ ਆਪ ਹੀ ਸਭ ਕੁਝ ਕਰਨ ਵਾਲਾ ਹੈ। ਜਿਸ (ਪਰਮੇਸ਼ਰ) ਨੇ (ਸਾਰੀ ਸ੍ਰਿਸ਼ਟੀ) ਬਣਾਈ ਹੈ ਉਸ ਨੇ ਆਪ ਹੀ ਆਪਣੇ ਵਿਚ ਲੈਅ ਕੀਤੀ ਹੈ। ਨਾਨਕ (ਗੁਰੂ ਜੀ ਉਪਦੇਸ਼ ਦੇਂਦੇ ਹਨ ਕਿ ਹੇ ਜੀਵ!) ਤੂੰ ਸਦਾ ਹੀ ਉਸ (ਸੱਚੇ ਪਰਮੇਸ਼ਰ ਦਾ) ਨਾਮ ਯਾਦ ਕਰ (ਫਿਰ) ਸਹਜੇ ਹੀ (ਉਸ) ਸੱਚ ਵਿਚ ਸਮਾਉਣ ਵਾਲਾ (ਹੋ ਜਾਵੇਂਗਾ)।੮।੧੬।੧੭।

## ਸਾਰੰਸ਼ ਅਤੇ ਸਿਧਾਂਤ

ਪਿਛਲੇ ਸ਼ਬਦ ਦੀ ਸਮਾਪਤੀ ਦਾ ਸਾਰੰਸ਼ ਅੰਤਲੀ ਪੰਗਤੀ ਸੀ। 'ਨਾਨਕ, ਅੰਮ੍ਰਿਤ ਨਾਮੁ ਸਦਾ ਸੁਖਦਾਤਾ, ਪੀ ਅੰਮ੍ਰਿਤੁ, ਸਭ ਭੂਖ ਲਹਿ ਜਾਵਣਿਆ'। ਹੁਣ ਉਸ ਅੰਮ੍ਰਿਤ ਦੀ ਵਿਆਖਿਆ ਕਰਦੇ ਹੋਏ ਸਾਹਿਬ ਫੁਰਮਾਉਂਦੇ ਹਨ ਕਿ ਇਸ ਅੰਮ੍ਰਿਤ ਦੀ ਵਰਖਾ ਕਿਸੇ ਮਨੁੱਖ ਦੇ ਜਤਨ ਜਾਂ ਜ਼ੋਰ ਨਾਲ ਨਹੀਂ ਹੁੰਦੀ। ਰਬੀ ਮਿਹਰ ਦਾ ਮੀਂਹ ਹਰ ਵੇਲੇ ਵਰਸਦਾ ਰਹਿੰਦਾ ਹੈ, ਲੋੜ

ਹੈ ਪਪੀਹਾ ਬਣਨ ਦੀ। ਗੁਰੂ ਪਾਤਸ਼ਾਹ ਸੇਧ ਦਿੰਦੇ ਹਨ ਕਿ ਜਦੋਂ ਜਗਿਆਸੂ ਸਹਜ ਅਵਸਥਾ ਵਿਚ ਅਪੜਦਾ ਹੈ ਤਾਂ ਰਬੀ ਹੁਕਮ ਅਨੁਸਾਰ ਸੁਭਾਵਕ ਹੀ ਅੰਮ੍ਰਿਤ ਵਰਖਾ ਹੋਣ ਲਗ ਪੈਂਦੀ ਹੈ, ਜਿਸ ਨੂੰ ਕੋਈ ਵਿਰਲਾ ਜਗਿਆਸੂ ਮਾਣਦਾ ਹੈ। ਅੰਮ੍ਰਿਤ ਪੀ ਕੇ ਦੁਨਿਆਵੀ ਪਦਾਰਥਾਂ ਦੀ ਤ੍ਰਿਸ਼ਨਾ ਤੋਂ ਸਦਾ ਲਈ ਤ੍ਰਿਪਤ ਹੋ ਜਾਈਦਾ ਹੈ। ਸਹਜ ਅਵਸਥਾ ਵਿਚ ਹਠ ਕਰਮਾਂ ਜਾਂ ਨਿਜ ਬਲ ਨਾਲ ਪਰਵੇਸ਼ ਨਹੀਂ ਕੀਤਾ ਜਾ ਸਕਦਾ। ਇਹ ਅੰਮ੍ਰਿਤ ਗੁਰ-ਉਪਦੇਸ਼ ਦੁਆਰਾ ਹੀ ਪੀਤਾ ਜਾਂਦਾ ਹੈ। ਇਸ ਦੇ ਪ੍ਰਭਾਵ ਨਾਲ ਆਪ ਮੁਹਾਰੇ ਅੰਮ੍ਰਿਤ ਬਚਨ ਨਿਕਲਦੇ ਹਨ:-

**ਗੁਰਮਤਿ ਮਨਿ ਅੰਮ੍ਰਿਤੁ ਵੁਠੜਾ ਮੇਰੀ ਜਿੰਦੁੜੀਏ,**
**ਮੁਖਿ ਅੰਮ੍ਰਿਤ ਬੈਣ ਅਲਾਏ ਰਾਮ ॥** [ਪੰਨਾ ੫੩੮

ਇਹ ਅੰਮ੍ਰਿਤ ਕੀ ਹੈ? ਇਸ ਦਾ ਉਤਰ ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਨੇ ਬਿਹਾਗੜਾ ਰਾਗੁ ਵਿਚ ਇਉਂ ਦਿੱਤਾ ਹੈ:-

**ਅੰਮ੍ਰਿਤ ਹਰਿ ਹਰਿ ਨਾਮੁ ਹੈ, ਮੇਰੀ ਜਿੰਦੁੜੀਏ,**
**ਅੰਮ੍ਰਿਤੁ ਗੁਰਮਤਿ ਪਾਏ ਰਾਮ ॥** [ਪੰਨਾ ੫੩੮

ਇਸ ਸ਼ਬਦ ਦੇ ਦੂਜੇ ਤੇ ਤੀਜੇ ਅੰਕ ਵਿਚ 'ਨਦਰਿ' ਦੀ ਗਲ ਵਿਸ਼ੇਸ਼ ਤੌਰ ਤੇ ਸਮਝਣ ਵਾਲੀ ਹੈ। ਨਦਰ ਬਾਰੇ ਵਾਹਿਗੁਰੂ ਜੀ ਦਾ ਕੋਈ ਵਖਰਾ ਨੇਮ ਨਹੀਂ, ਸਭ ਲਈ ਇਕੋ ਤੇ ਸਾਂਝਾ ਨੇਮ ਹੈ। ਕਈ ਪਾਠਕ ਜਦੋਂ 'ਸਭਨਾ ਉਪਰਿ ਨਦਰਿ ਪ੍ਰਭ ਤੇਰੀ॥ ਕਿਸੈ ਥੋੜੀ ਕਿਸੈ ਹੈ ਘਣੇਰੀ॥ ਤੁਝ ਤੇ ਬਾਹਰਿ ਕਿਛੂ ਨ ਹੋਵੈ, ਗੁਰਮੁਖਿ ਸੋਝੀ ਪਾਵਣਿਆ' ਪੰਗਤੀਆਂ ਪੜ੍ਹਦੇ ਹਨ ਤਾਂ ਨਿਰਾਸ਼ ਹੋ ਕੇ ਨਾਮ-ਸਿਮਰਨ ਦਾ ਜਤਨ ਛਡ ਦਿੰਦੇ ਹਨ। ਉਹ ਇਹ ਸਮਝਣ ਲਗ ਜਾਂਦੇ ਹਨ ਕਿ ਉਨ੍ਹਾਂ ਉਤੇ ਪ੍ਰਭੂ ਦੀ ਥੋੜੀ ਨਦਰ ਹੈ ਜਿਸ ਕਰਕੇ ਉਨ੍ਹਾਂ ਦਾ ਗੁਰਬਾਣੀ ਦੀ ਵੀਚਾਰ, ਕੀਰਤਨ ਅਤੇ ਨਾਮ-ਸਿਮਰਨ ਵਾਲੇ ਪਾਸੇ ਚਿਤ ਨਹੀਂ ਲਗਦਾ। ਇਸ ਭੇਦ ਨੂੰ ਇਉਂ ਸਮਝਣ ਦਾ ਜਤਨ ਕਰੀਏ ਜਿਵੇਂ ਜਦੋਂ ਮੀਂਹ ਵਸਦਾ ਹੈ ਤਾਂ ਉਨ੍ਹਾਂ ਕਣੀਆਂ ਦਾ ਰੂਪ ਵਖਰਾ ਨਹੀਂ ਹੁੰਦਾ, ਉਸੇ ਤਰ੍ਹਾਂ ਨਦਰਿ ਦਾ ਕੋਈ ਵਖਰਾ ਰੂਪ ਨਹੀਂ ਹੁੰਦਾ। ਹਾਂ ਕਈ ਵਾਰੀ ਇਕ ਥਾਂ ਤੇ ਮੀਂਹ ਪੈ ਜਾਂਦਾ ਹੈ ਤੇ ਨਾਲ ਲਗਦੀ ਦੂਜੀ ਥਾਂ ਸੁਕੀ ਰਹਿ ਜਾਂਦੀ ਹੈ। ਪਰ ਇਹ ਰਬੀ-ਵਿਤਕਰਾ ਨਹੀਂ ਸਮਝਣਾ ਚਾਹੀਦਾ ਕਿਉਂਕਿ ਰਬੀ-ਨਦਰਿ ਨਿਰੀ ਲੋੜ ਨੂੰ ਮੁਖ ਰਖ ਕੇ ਨਹੀਂ ਹੁੰਦੀ, ਸਗੋਂ ਤੀਬਰ ਵੈਰਾਗ ਅਨੁਸਾਰ ਅਜਿਹੀ ਹਾਲਤ ਵਾਪਰਦੀ ਹੈ। ਹਾਂ, ਥੋੜੀ ਤੇ ਘਣੇਰੀ 'ਨਦਰਿ' ਦਾ ਇਕ ਪਖ ਹੋਰ ਵੀ ਹੈ। ਚੰਨ ਤੇ ਸੂਰਜ ਦੀ ਰੋਸ਼ਨੀ ਖੁਲੀ ਥਾਂ ਤੇ ਖੁਲਾ ਚਾਨਣ ਦਿੰਦੀ ਹੈ ਪਰ ਜੇ ਤੰਬੂ ਜਾਂ ਕਮਰਾ ਹੋਵੇ ਤਾਂ ਉਥੇ ਚਾਨਣ ਦਾ ਵਾਧਾ ਘਾਟਾ ਹੋਣਾ ਕੁਦਰਤੀ ਗਲ ਹੈ।

ਇਸੇ ਤਰ੍ਹਾਂ ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਹਉਮੈ ਨਾਲ ਢਕੇ ਹੋਏ ਨਹੀਂ, ਸ਼ੁੱਧ ਹਨ, ਉਨ੍ਹਾਂ ਤੇ ਬਹੁਤੀ ਨਦਰਿ ਅਤੇ ਜਿਹੜੇ ਮਾਇਆ-ਮੋਹ ਦੀ ਛੱਤੀ ਹੋਈ ਕੋਠੀ ਵਿਚ ਵਸਦੇ ਹਨ ਉਨ੍ਹਾਂ ਉਤੇ ਨਾਂ-ਮਾਤਰ ਹੀ ਮਿਹਰ ਹੁੰਦੀ ਹੈ। ਅੰਮ੍ਰਿਤ ਤਾਂ ਸਦਾ ਹੀ ਵਰਸ ਰਿਹਾ ਹੈ ਪਰ ਪਪੀਹਾ ਬਣੇ ਤਾਂ ਹੀ ਸਵਾਂਤੀ ਬੂੰਦ ਮੂੰਹ ਵਿਚ ਪਵੇਗੀ। ਜਲ-ਨਿਧਿ ਪ੍ਰੇਮ ਪਿਆਰ ਵਿਚ ਪਪੀਹਾ ਪ੍ਰਿਉ

ਪ੍ਰਿਉ ਕਰਦਾ ਇਉਂ ਟੇਰਦਾ ਹੈ-'ਵਰਸਹੁ ਕਿਰਪਾ ਧਾਰਿ' ਤਾਂ ਸਾਹਿਬ ਤ੍ਰੁਠ ਕੇ ਅੰਮ੍ਰਿਤ ਬਰਖਾ ਕਰਦੇ ਹਨ ਜਿਵੇਂ ਸਚੇ ਗੁਰਦੇਵ ਪਿਤਾ ਜੀ ਪ੍ਰੇਮ-ਭਿੰਨੀ ਜੋਦੜੀ ਕਰਦੇ ਹਨ-'ਕਰਿ ਕਿਰਪਾ ਦੇਹੁ ਜੀਅ ਦਾਨ' ਅਸੀਂ ਵੀ ਉਸ ਤਰ੍ਹਾਂ ਜੋਦੜੀ ਕਰਨ ਦੀ ਜਾਚ ਸਿਖੀਏ। ਇਸ ਤਰ੍ਹਾਂ ਸ਼ਰਧਾ-ਭਰਪੂਰ ਵਡਭਾਗੀ ਹਿਰਦੇ ਪ੍ਰਭੂ ਦੀ 'ਘਣੇਰੀ ਨਦਰਿ' ਪ੍ਰਾਪਤ ਕਰਨ ਦੇ ਪਾਤਰ ਬਣਦੇ ਹਨ। ਵੇਖੋ ਧਰਤੀ ਓਹੀ ਹੈ। ਕਿਸੇ ਥਾਂ ਤੇ ਕੌੜੀ ਨਿੰਮ ਤੇ ਕਿਸੇ ਥਾਂ ਤੇ ਅੰਬ, ਕਿਸੇ ਥਾਂ ਅੰਗੂਰ ਤੇ ਕੇਲੇ ਲਗੇ ਹੋਏ ਹਨ ਪਰ ਕਈ ਦਰਖਤ ਅਫੱਲ ਹੀ ਰਹਿੰਦੇ ਹਨ। ਕੀ ਇਸ ਵਿਚ ਧਰਤੀ ਦਾ ਕੋਈ ਕਸੂਰ ਹੈ? ਨਹੀਂ, ਧਰਤੀ ਤਾਂ ਸਮਾਨ ਹੈ ਪਰ ਫ਼ਰਕ ਦਾ ਮੂਲ ਕਾਰਨ ਬੀਜ-ਪ੍ਰਭਾਵ ਹੈ। ਇਸੇ ਤਰ੍ਹਾਂ ਕਰਤਾਰੀ ਨਦਰਿ ਜਾਂ ਕਿਰਪਾ ਵਿਚ ਕੋਈ ਫਰ਼ਕ ਨਹੀਂ, ਫ਼ਰਕ ਹੈ ਤਾਂ ਸਾਡੇ ਹਿਰਦੇ ਵਿਚ ਅਸ਼ਰਧਾ ਰੂਪੀ ਬੀਜ ਦਾ ਅਤੇ ਰਬੀ-ਫ਼ੁਰਮਾਨ ਵਲੋਂ ਮੂੰਹ ਮੋੜਨ ਦਾ। ਇਹ ਸਿਧਾਂਤ ਚੇਤੇ ਰਖੀਏ ਕਿ ਸਾਹਿਬ ਜੀ ਦੀ ਨਦਰਿ ਦੇ ਪਾਤਰ ਉਹੀ ਜੀਵ ਬਣਦੇ ਹਨ ਜੋ ਉਸ ਦਾ ਹੁਕਮ ਸਤਿ ਸਤਿ ਕਰਕੇ ਮੰਨਦੇ ਹਨ:-

**ਸੇਵਕ ਸਿਖ ਪੂਜਣ ਸਭਿ ਆਵਹਿ,**
**ਸਭਿ ਗਾਵਹਿ ਹਰਿ ਹਰਿ ਊਤਮ ਬਾਨੀ ॥**
**ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ,**
**ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ ॥੧॥** [ਪੰਨਾ ੬੬੯

ਸੋ, ਜਿਹੜੇ ਸਾਈਂ ਦੇ ਸਨਮੁਖ ਰਹਿੰਦੇ ਹਨ ਉਹ ਬਹੁਤੀ ਨਦਰ ਦੇ ਪਾਤਰ ਬਣਦੇ ਹਨ ਅਤੇ ਜਿਹੜੇ ਅਹੰਕਾਰੀ ਵਿਕਾਰੀ ਅਤੇ ਦੂਜੇ ਭਾਉ ਵਾਲੇ ਮਨੁੱਖ ਜੋ ਸਦਾ ਆਪਣੇ ਮਨ ਦੇ ਮਗਰ ਚੱਲਦੇ ਹਨ ਜਿਸ ਕਰਕੇ ਸਾਈਂ ਦੀ ਨਦਰਿ ਰੂਪੀ ਦਾਤ ਤੋਂ ਵਾਂਝੇ ਰਹਿੰਦੇ ਹਨ।

**ਮਾਝ ਮਹਲਾ ੩ ॥ ਸੇ ਸਚਿ ਲਾਗੇ, ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ, ਸਹਜ ਸੁਭਾਏ ॥ ਸਚੈ ਸਬਦਿ ਸਚਾ ਸਾਲਾਹੀ, ਸਚੈ ਮੇਲਿ ਮਿਲਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸਚੁ ਸਾਲਾਹਣਿਆ ॥ ਸਚੁ ਧਿਆਇਨਿ ਸੇ ਸਚਿ ਰਾਤੇ, ਸਚੇ ਸਚਿ ਸਮਾਵਣਿਆ ॥ ੧ ॥ ਰਹਾਉ ॥ ਜਹ ਦੇਖਾ, ਸਚੁ ਸਭਨੀ ਥਾਈ ॥ ਗੁਰਪਰਸਾਦੀ, ਮੰਨਿ ਵਸਾਈ ॥ ਤਨੁ ਸਚਾ, ਰਸਨਾ ਸਚਿ ਰਾਤੀ, ਸਚੁ ਸੁਣਿ ਆਖਿ ਵਖਾਨਣਿਆ ॥ ੨ ॥ ਮਨਸਾ ਮਾਰਿ, ਸਚਿ ਸਮਾਣੀ ॥ ਇਨਿ ਮਨਿ ਡੀਠੀ, ਸਭ ਆਵਣ ਜਾਣੀ ॥ ਸਤਿਗੁਰੁ ਸੇਵੇ, ਸਦਾ ਮਨੁ ਨਿਹਚਲੁ, ਨਿਜਘਰਿ ਵਾਸਾ ਪਾਵਣਿਆ ॥ ੩ ॥ ਗੁਰ ਕੈ ਸਬਦਿ, ਰਿਦੈ ਦਿਖਾਇਆ ॥ ਮਾਇਆ ਮੋਹੁ, ਸਬਦਿ ਜਲਾਇਆ ॥ ਸਚੋ ਸਚਾ ਵੇਖਿ ਸਾਲਾਹੀ, ਗੁਰਸਬਦੀ ਸਚੁ**

ਪਾਵਣਿਆ ॥ ੪ ॥

ਜੋ ਸਚਿ ਰਾਤੇ, ਤਿਨ ਸਚੀ ਲਿਵ ਲਾਗੀ ॥ ਹਰਿ ਨਾਮੁ ਸਮਾਲਹਿ, ਸੇ ਵਡਭਾਗੀ ॥ ਸਚੈ ਸਬਦਿ, ਆਪਿ ਮਿਲਾਏ, ਸਤਸੰਗਤਿ ਸਚੁ ਗੁਣ ਗਾਵਣਿਆ ॥ ੫ ॥ ਲੇਖਾ ਪੜੀਐ, ਜੇ ਲੇਖੇ ਵਿਚਿ ਹੋਵੈ ॥ ਓਹੁ ਅਗਮੁ ਅਗੋਚਰੁ, ਸਬਦਿ ਸੁਧਿ ਹੋਵੈ ॥ ਅਨਦਿਨੁ ਸਚ ਸਬਦਿ ਸਾਲਾਹੀ, ਹੋਰੁ ਕੋਇ ਨ ਕੀਮਤਿ ਪਾਵਣਿਆ ॥ ੬ ॥ ਪੜਿ ਪੜਿ ਥਾਕੇ, ਸਾਂਤਿ ਨ ਆਈ ॥ ਤ੍ਰਿਸਨਾ ਜਾਲੇ, ਸੁਧ ਨ ਕਾਈ ॥ ਬਿਖੁ ਬਿਹਾਝਹਿ, ਬਿਖੁ ਮੋਹ ਪਿਆਸੇ, ਕੂੜੁ ਬੋਲਿ ਬਿਖੁ ਖਾਵਣਿਆ ॥ ੭ ॥ ਗੁਰਪਰਸਾਦੀ, ਏਕੋ ਜਾਣਾ ॥ ਦੂਜਾ ਮਾਰਿ, ਮਨੁ ਸਚਿ ਸਮਾਣਾ ॥ ਨਾਨਕ, ਏਕੋ ਨਾਮੁ ਵਰਤੈ ਮਨ ਅੰਤਰਿ, ਗੁਰਪਰਸਾਦੀ ਪਾਵਣਿਆ ॥੮॥੧੭॥੧੮॥

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿੰ, ਜਹਂ, ਸਾਲਾਹੀਂ, ਬਿਹਾਝਹਿਂ।

**ਬਿੰਦੀ ਰਹਿਤ:** ਦੇਖਾ,ਵਸਾਈ।

**ਨੋਟ** - ਬਿੰਦੀ ਰਹਿਤ ਪਦ ਉਤਮ ਪੁਰਖ ਦੇ ਸੂਚਕ ਨਹੀਂ, ਇਸ ਤੱਤ ਦਾ ਨਿਰਣਾ ਇਸ ਸ਼ਬਦ ਦੇ ਆਰੰਭ ਵਿਚ 'ਸੇ ਸਚਿ ਲਾਗੇ' ਤੋਂ ਹੀ ਹੋ ਜਾਂਦਾ ਹੈ। ਉਤਮ ਪੁਰਖ ਵਿਚ ਉਚਾਰਨ ਬਿੰਦੀ ਦਾ ਪ੍ਰਯੋਗ ਮੰਗਦਾ ਹੈ ਪਰ ਅਨਪੁਰਖ ਅਤੇ ਭੂਤ ਕਾਲ ਵਾਲੇ ਸ਼ਬਦ ਬਿੰਦੀ ਰਹਿਤ ਹੀ ਉਚਾਰਨ ਹੋਣਗੇ।

**ਪਦ ਅਰਥ:** ਸਚਿ-ਸੱਚ ਵਿੱਚ। ਭਾਇ-ਚੰਗੇ ਲੱਗੇ। ਸੇਵਹਿ-ਸੇਂਵਦੇ, ਸਿਮਰਦੇ ਹਨ। ਸਹਜ ਸੁਭਾਇ-ਸੁਤੇ ਹੀ, ਸੁਭਾਵਿਕ ਹੀ। ਸਚੈ ਸਬਦਿ-ਸਚੇ ਉਪਦੇਸ਼ ਦੁਆਰਾ। ਸਾਲਾਹੀ-ਸਲਾਹੁੰਦਾ ਹੈ। ਵਖਾਨਣਿਆ-ਆਖਣਾ, ਬਿਆਨ ਕਰੀਦਾ ਹੈ। ਸਚੈ-ਸੱਚੇ (ਪਰਮੇਸ਼ਰ) ਨਾਲ। ਮਿਲਾਵਣਿਆ-ਮਿਲਾਉਣ ਵਾਲੇ।੧।

ਸਾਲਾਹਣਿਆ-ਸਿਫਤਿ ਕਰਨ ਵਾਲੇ। ਧਿਆਇਨਿ-ਧਿਆਉਂਦੇ ਹਨ। ਹਉ ਵਾਰੀ ਜੀਉ-ਮੈਂ ਵਾਰਨੇ, ਸਦਕੇ ਹਾਂ ਜੀ। ਸਚੁ ਸਲਾਹਣਿਆ-(ਜੋ) ਸਚ ਨੂੰ ਸਲਾਹੁਣ ਵਾਲੇ ਹਨ। ਧਿਆਇਨਿ-ਧਿਆਉਂਦੇ ਹਨ। ਰਾਤੇ-ਰੰਗੇ ਰਹਿੰਦੇ ਹਨ। ਸਚੇ ਸਚਿ-ਨਿਰੋਲ ਸਚ ਵਿਚ। ਸਮਾਵਣਿਆ-ਸਮਾਉਣ ਵਾਲੇ, ਲੀਨ ਹੋਣ ਵਾਲੇ।੧।ਰਹਾਉ।

ਜਹ ਦੇਖਾ-ਜਿਥੇ, ਜਿਸ ਪਾਸੇ ਵੇਖਿਆ। ਸਭਨੀ ਥਾਈ-ਸਭ ਥਾਵਾਂ ਤੇ। ਗੁਰ ਪਰਸਾਦੀ-ਗੁਰੂ ਦੀ ਕਿਰਪਾ ਨਾਲ। ਮੰਨਿ ਵਸਾਈ-ਮਨ ਵਿਚ ਵਸਾਇਆ। ਸਚਿ ਰਾਤੀ-ਸੱਚ

ਵਿਚ ਰੱਤੀ ਹੋਈ ਹੈ। ਸੁਣਿ-ਸੁਣ ਕੇ। ਆਖਿ-ਆਖ ਕੇ। ਵਖਾਨਣਿਆ-ਵਿਆਖਿਆ ਕਰਨ ਵਾਲਾ ਭਾਵ ਪ੍ਰੇਰਨਾ ਦੇਣ ਵਾਲਾ ਹੈ।੨।

ਮਨਸਾ-ਇੱਛਾ, ਕਾਮਨਾ। ਮਾਰਿ-ਮਾਰ ਕੇ। ਇਨਿ ਮਨਿ-ਇਸ ਮਨ ਨੇ। ਸਭ-ਸਾਰੀ (ਸ੍ਰਿਸ਼ਟੀ)। ਆਵਣ ਜਾਣੀ-ਆਉਣ ਜਾਣ ਵਾਲੀ, ਭਾਵ ਨਾਸ਼ਵੰਤ। ਨਿਹਚਲੁ-ਪੱਕਾ। ਨਿਜ ਘਰਿ-ਆਪਣੇ ਸਰੂਪ ਵਿਚ।੩।

ਗੁਰ ਕੈ ਸਬਦਿ-ਗੁਰੂ ਦੇ ਸ਼ਬਦ ਨੇ। ਰਿਦੈ-ਹਿਰਦੇ ਵਿਚ। ਸਬਦਿ-ਸ਼ਬਦ ਰਾਹੀਂ। ਜਲਾਇਆ-ਸਾੜਿਆ। ਸਲਾਹੀ-ਸਲਾਹੁੰਦੇ ਹਨ।੪।

ਲਿਵ-ਲਗਨ। ਸਮਾਲਹਿ-ਸੰਭਾਲਦੇ ਹਨ, ਸਾਂਭਦੇ ਹਨ।੫।

ਲੇਖਾ-(ਪ੍ਰਭੂ ਦੀ ਹਸਤੀ ਨੂੰ ਲਭਣ ਵਾਲਾ) ਹਿਸਾਬ, ਗਿਣਤੀ ਮਿਣਤੀ। ਪੜੀਐ-(ਤਾਂ) ਪੜ੍ਹੀਏ। ਅਗਮੁ-ਅਪਹੁੰਚ। ਅਗੋਚਰੁ-ਇੰਦ੍ਰਿਆਂ ਦੀ ਪਹੁੰਚ ਤੋਂ ਪਰੇ। ਸਬਦਿ-(ਗੁਰੂ ਦੇ) ਸ਼ਬਦ ਦੁਆਰਾ। ਸੁਧਿ-ਸੋਝੀ, ਸਮਝ। ਅਨਦਿਨੁ-ਰਾਤ ਦਿਨ, ਹਰ ਰੋਜ਼।੬।

ਪੜਿ ਪੜਿ-ਪੜ੍ਹ ਪੜ੍ਹ ਕੇ। ਥਾਕੇ-ਥੱਕ ਗਏ, ਰਹਿ ਗਏ। ਜਾਲੇ-ਸੜੇ ਹੋਏ। ਬਿਖੁ-ਜ਼ਹਿਰ। ਬਿਹਾਝਹਿ-ਖ਼ਰੀਦਦੇ ਹਨ।੭।

ਜਾਣਾ-ਜਾਣ ਗਿਆ ਹੈ। ਦੂਜਾ-ਦੂਜਾ (ਭਾਉ)। ਮਾਰਿ-ਮਾਰ ਕੇ। ਗੁਰਪਰਸਾਦੀ-ਗੁਰੂ ਦੀ ਕਿਰਪਾ ਨਾਲ।੮।

**ਅਰਥ:** (ਹੇ ਪ੍ਰਭੂ!) ਉਹ (ਲੋਕ ਹੀ) ਸੱਚ ਵਿਚ ਲਗੇ ਹਨ ਜਿਹੜੇ ਤੈਨੂੰ (ਮਨ ਵਿਚ) ਭਾ ਗਏ ਹਨ। (ਉਹ) ਸਹਜ ਸੁਭਾਵਿਕ ਹੀ ਸਦਾ ਸੱਚ ਨੂੰ ਸਿਮਰਦੇ ਹਨ। (ਜਿਹੜੇ ਜਗਿਆਸੂ) ਸਚੇ ਉਪਦੇਸ਼ ਦੁਆਰਾ ਸਦਾ (ਵਾਹਿਗੁਰੂ ਨੂੰ) ਸਲਾਹੁੰਦੇ ਹਨ(ਉਹ ਇਸ ਤਰ੍ਹਾਂ ਆਪ ਅਤੇ ਹੋਰਨਾਂ ਨੂੰ) ਸੱਚੇ (ਪਰਮੇਸ਼ਰ) ਨਾਲ ਮੇਲ ਮਿਲਾਉਣ ਵਾਲੇ (ਬਣਦੇ ਹਨ)।੧।

ਮੈਂ ਵਾਰਨੇ (ਜਾਂਦਾ) ਹਾਂ ਜੀ ਵਾਰਨੇ ਉਨ੍ਹਾਂ ਮਨੁੱਖਾਂ ਤੋਂ ਜਿਹੜੇ) ਸੱਚ (ਪਰਮੇਸ਼ਰ) ਨੂੰ ਸਲਾਹੁਣ ਵਾਲੇ ਹਨ। (ਜਿਹੜੇ) ਸੱਚ ਨੂੰ ਧਿਆਉਂਦੇ ਹਨ ਉਹ ਸੱਚ ਵਿਚ ਹੀ ਰੱਤੇ ਰਹਿੰਦੇ ਹਨ (ਅਤੇ ਅੰਤ ਨੂੰ) ਨਿਰੋਲ ਸੱਚ ਵਿੱਚ ਸਮਾਉਣ ਵਾਲੇ (ਹੋ ਜਾਂਦੇ ਹਨ)।੧।ਰਹਾਉ।

ਗੁਰੂ ਦੀ ਕਿਰਪਾ ਨਾਲ (ਜਿਸ ਕਿਸੇ ਨੇ ਸੱਚ ਨੂੰ ਆਪਣੇ) ਮਨ ਵਿਚ ਵਸਾਇਆ (ਉਸ ਨੇ ਫਿਰ) ਜਿਧਰ (ਵੀ) ਵੇਖਿਆ (ਉਸ ਨੂੰ) ਸਭ ਥਾਵਾਂ ਤੇ ਸੱਚ ਹੀ ਦਿਸਿਆ। (ਇਸ ਦੇ ਨਾਲ ਨਾਲ ਉਸ ਦੇ ਤਨ ਨੂੰ ਸੱਚਾ (ਨਾਮ ਸੁਖਾਇਆ; ਉਸ ਦੀ) ਰਸਨਾ ਸੱਚੇ (ਦੇ ਗੁਣ ਗਾਇਨ) ਵਿਚ ਰੱਤੀ ਗਈ, (ਇਸ ਤਰ੍ਹਾਂ ਉਹ ਆਪ) ਸੱਚਾ (ਨਾਮ) ਸੁਣ ਕੇ (ਹੋਰਨਾਂ ਨੂੰ) ਆਖ ਕੇ ਪ੍ਰੇਰਨਾ ਕਰਨ ਵਾਲਾ (ਬਣਿਆ ਹੈ)।੨।

(ਉਸ ਨੇ ਆਪਣੀ) ਮਨ ਦੀ ਇੱਛਾ ਖ਼ਤਮ ਕਰਕੇ (ਆਪਣੀ ਸੁਰਤਿ) ਸੱਚ ਵਿਚ ਲੀਨ ਕਰ ਦਿਤੀ ਹੈ। (ਉਸ ਦੇ) ਇਸ ਮਨ ਨੇ (ਇਹ ਸਚਾਈ) ਵੇਖ ਲਈ ਹੈ (ਕਿ) ਸਾਰੀ (ਸ੍ਰਿਸ਼ਟੀ) ਨਾਸ਼ਵੰਤ ਹੈ। (ਜਿਹੜਾ ਮਨੁੱਖ) ਸੱਚੇ ਗੁਰੂ ਨੂੰ ਸੇਂਵਦਾ ਹੈ, (ਉਸ ਦਾ) ਮਨ ਸਦਾ ਲਈ ਟਿੱਕ ਕੇ ਸ਼ਾਂਤ ਹੋ ਜਾਂਦਾ ਹੈ (ਅਤੇ ਇਸ ਪ੍ਰਕਾਰ ਉਹ) ਆਪਣੇ ਸਰੂਪ ਵਿਚ ਵਾਸਾ ਪਾਉਣ ਵਾਲਾ (ਬਣ

ਜਾਂਦਾ ਹੈ) ।੩।

(ਜਿਨ੍ਹਾਂ ਜਗਿਆਸੂਆਂ ਨੂੰ ਪਰਮੇਸ਼ਰ ਨੇ) ਗੁਰੂ ਦੇ ਸ਼ਬਦ ਦੁਆਰਾ ਹਿਰਦੇ ਵਿਚ (ਨਿਜ ਸਰੂਪ) ਦਿਖਾ ਦਿਤਾ ਹੈ (ਉਸੇ) ਗੁਰੂ ਦੇ ਸ਼ਬਦ ਦੁਆਰਾ (ਉਨ੍ਹਾਂ ਦੇ ਅੰਦਰੋਂ) ਮਾਇਆ ਦਾ ਮੋਹ ਖ਼ਤਮ ਕਰ ਦਿਤਾ ਹੈ। (ਉਹ) ਨਿਰੋਲ ਸੱਚ ਨੂੰ ਵੇਖ ਕੇ ਸਲਾਹੁੰਦੇ ਹਨ (ਅਤੇ) ਗੁਰੂ ਦੇ ਸ਼ਬਦ ਕਰਕੇ ਸੱਚ ਨੂੰ ਪਾਉਣ ਵਾਲੇ (ਬਣੇ ਹਨ) ।੪।

ਜਿਹੜੇ (ਜਗਿਆਸੂ) ਸੱਚ (ਪਰਮੇਸ਼ਰ) ਵਿਚ ਰੱਤੇ ਹਨ ਉਨ੍ਹਾਂ ਦੀ (ਪ੍ਰਭੂ ਨਾਲ) ਸੱਚੀ ਲਿਵ ਲੱਗੀ ਹੈ। (ਜੋ) ਹਰੀ ਨਾਮ ਨੂੰ ਸਮ੍ਹਾਲਦੇ ਹਨ (ਅਤੇ) ਉਹ ਵੱਡੇ ਭਾਗਾਂ ਵਾਲੇ ਹਨ। (ਹਰੀ ਨੇ) ਸੱਚੇ ਸ਼ਬਦ ਦੁਆਰਾ (ਉਹ) ਆਪ ਮਿਲਾ ਲਏ ਹਨ (ਅਤੇ) ਸਤਸੰਗਤ ਰਾਹੀਂ (ਉਹ) ਸੱਚੇ ਗੁਣ ਗਾਉਣ ਵਾਲੇ (ਬਣ ਗਏ ਹਨ) ।੫।

(ਸੱਚ ਦੀ ਪ੍ਰਾਪਤੀ ਲਈ) ਲੇਖਾ (ਗਿਣਤੀ-ਮਿਣਤੀ ਕਰਨੀ ਤਾਂ) ਪੜ੍ਹੀਏ (ਸਿਖੀਏ ਜੇ ਉਹ ਪ੍ਰਭੂ) ਗਿਣਤੀ ਮਿਣਤੀ ਵਿਚ ਆਉਂਦਾ ਹੋਵੇ। ਉਹ (ਤਾਂ) ਮਨ ਦੀ ਪਹੁੰਚ ਤੋਂ ਪਰੇ, ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਹੈ (ਅਤੇ) ਸ਼ਬਦ ਦੁਆਰਾ ਹੀ (ਉਸ ਦੀ) ਸੋਝੀ ਹੁੰਦੀ ਹੈ। (ਜਿਹੜਾ) ਸੱਚ ਵਿਚ (ਲਗ ਕੇ ਸੱਚੇ) ਸ਼ਬਦ ਦੁਆਰਾ (ਉਸ ਪ੍ਰਭੂ ਨੂੰ) ਦਿਨ ਰਾਤ ਸਲਾਹੁੰਦਾ ਹੈ (ਉਹੀ ਪ੍ਰਭੂ ਦਾ ਦਰਸ਼ਨ ਪਾਉਂਦਾ ਹੈ), ਹੋਰ ਕੋਈ (ਵਿਅਕਤੀ ਉਸ ਪ੍ਰਭੂ ਦੀ) ਕੀਮਤ ਪਾਉਣ ਵਾਲਾ ਨਹੀਂ (ਹੋ ਸਕਦਾ) ।੬।

(ਪੰਡਿਤ ਲੋਕ ਵੇਦ ਸ਼ਾਸਤ੍ਰ) ਪੜ੍ਹ ਪੜ੍ਹ ਕੇ ਥੱਕ ਗਏ (ਪਰ ਉਨ੍ਹਾਂ ਨੂੰ ਨਿਰੇ ਪੜ੍ਹਨ ਨਾਲ ਮਨ ਵਿਚ) ਸ਼ਾਂਤੀ ਨਹੀਂ ਮਿਲੀ, (ਪੜ੍ਹਾਈ ਦੀ ਚਤੁਰਾਈ ਕਾਰਨ ਉਹ ਮਨੁੱਖ) ਤ੍ਰਿਸ਼ਨਾ ਨੇ ਸਾੜ ਦਿੱਤੇ ਹਨ (ਜਿਸ ਕਰਕੇ ਉਨ੍ਹਾਂ ਨੂੰ) ਕੋਈ ਸੋਝੀ ਨਹੀਂ। (ਜਿਹੜੇ ਲੋਕ ਆਪਣੇ ਜੀਵਨ ਵਿਚ ਵਿਸ਼ਿਆਂ ਰੂਪੀ) ਜ਼ਹਿਰ ਇਕੱਠੀ ਕਰਦੇ ਹਨ, ਮਾਇਆ ਮੋਹ ਦੇ ਪਿਆਸੇ (ਰਹਿੰਦੇ ਹਨ ਉਹ) ਕੂੜ ਬੋਲ ਕੇ (ਇਕ ਪ੍ਰਕਾਰ ਦੀ) ਜ਼ਹਿਰ ਖਾਣ ਵਾਲੇ (ਹੀ ਬਣਦੇ ਹਨ) ।੭।

ਗੁਰੂ ਦੀ ਕਿਰਪਾ ਨਾਲ (ਜਿਨ੍ਹਾਂ ਗੁਰਮੁਖਾਂ ਨੇ) ਇਕ (ਪਰਮੇਸ਼ਰ ਨੂੰ) ਜਾਣ ਲਿਆ ਹੈ (ਉਨ੍ਹਾਂ ਨੇ) ਦੂਜਾ (ਭਾਉ) ਖ਼ਤਮ ਕਰਕੇ ਮਨ ਨੂੰ (ਕੇਵਲ) ਸੱਚ ਵਿਚ ਲੀਨ ਕਰ ਲਿਆ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਦੇ) ਮਨ ਅੰਦਰ ਇਕੋ ਨਾਮ ਵਰਤਦਾ ਰਹਿੰਦਾ ਹੈ (ਅਤੇ) ਗੁਰੂ (ਮੁਰਸ਼ਦ) ਦੀ ਕਿਰਪਾ ਨਾਲ (ਉਹ ਪ੍ਰਭੂ ਨੂੰ) ਪਾਉਣ ਵਾਲੇ (ਬਣੇ ਹਨ) ।੮।੧੭।੧੮।

## ਸਾਰੰਸ਼ ਅਤੇ ਸਿਧਾਂਤ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਰਚਨਾ ਵਿਚ 'ਸਚੁ' ਪਦ ਦੀ ਵਰਤੋਂ ਅਨੇਕ ਵਾਰੀ ਕੀਤੀ ਗਈ ਹੈ। ਕਈ ਲੋਕ ਸਮਝਦੇ ਹਨ ਕਿ 'ਸਚੁ' ਸ਼ਬਦ ਦਾ ਭਾਵ ਕੇਵਲ 'ਸਚ ਬੋਲਣਾ' ਹੈ, ਪਰ ਗੁਰੂ ਬਾਬਾ ਜੀ ਦੀ ਬਾਣੀ ਨੂੰ ਖੋਜਿਆਂ ਇਹ ਪਤਾ ਲਗਦਾ ਹੈ ਕਿ ਗੁਰੂ ਪਾਤਿਸ਼ਾਹ ਜੀ ਨੇ 'ਸਚੁ' ਪਦ ਨੂੰ ਸਭ ਤੋਂ ਵੱਧ 'ਸਤਿ ਪੁਰਖ' ਲਈ ਵਰਤਿਆ ਹੈ ਜੋ ਸਭ ਦਾ

ਆਦਿ ਹੈ, ਉਹ ਕਰਤਾ ਪੁਰਖ ਹੈ। ਗੁਰਵਾਕ ਹਨ:-

**ਜਿਸ ਤੇ ਉਪਜੈ ਤਿਸ ਤੇ ਬਿਨਸੈ, ਘਟਿ ਘਟਿ ਸਚੁ ਭਰਪੂਰਿ॥** [ਪੰਨਾ ੨੦

ਇਹ ਸਚ ਤਿੰਨਾਂ ਲੋਕਾਂ ਤੋਂ ਪਰੇ ਹੈ, ਮਾਇਆ ਤੋਂ ਰਹਿਤ ਹੈ। ਇਸ ਸਚ ਦੀ ਸੋਝੀ ਸਤਿਗੁਰੂ ਤੋਂ ਬਿਨਾ ਨਹੀਂ ਹੋ ਸਕਦੀ। ਇਹ ਸਚ ਹਿਰਦੇ ਵਿਚ ਵਸ ਜਾਏ ਤਾਂ ਹਰ ਪ੍ਰਕਾਰ ਦਾ ਦੁਨਿਆਵੀ ਡਰ ਦੂਰ ਹੋ ਜਾਂਦਾ ਹੈ। ਸਚ ਦਾ ਵਿਗਾਸ ਹੋਣ ਨਾਲ ਹਿਰਦੇ ਚੋਂ ਉਦਾਸੀ ਦੂਰ ਹੋ ਜਾਂਦੀ ਹੈ, ਨਿਰਾ ਨੂਰ ਤੇ ਖੇੜਾ ਹੀ ਖੇੜਾ ਖਿਲਰ ਜਾਂਦਾ ਹੈ। ਗੁਰਦੇਵ ਪਿਤਾ ਜੀ ਨੇ ਇਸ ਸਚਾਈ ਨੂੰ ਇਉਂ ਦਰਸਾਇਆ ਹੈ:-

**ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ ॥** [ਪੰਨਾ ੪੬੮

ਸਚ ਦੇ ਸਿਮਰਨ ਨਾਲ ਮਨ ਵਿਚ ਸੰਤੋਖ ਆਉਂਦਾ ਹੈ ਮਨੁੱਖ ਹੀ ਸੁਰਤਿ ਨੂੰ ਟਿਕਾਉਣ ਵਿਚ ਸਹਾਈ ਹੁੰਦਾ ਹੈ। ਸਚ ਦੀ ਪ੍ਰਵੇਸ਼ਕਾ ਸੱਚੀ ਕ੍ਰਿਆ ਨੂੰ ਜਨਮ ਦੇਂਦੀ ਹੈ। ਗੁਰਵਾਕ ਹਨ:-

ੳ- **ਜਿਸ ਦੇ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ॥**
**ਓਹੁ ਹਰਿ ਮਾਰਗਿ ਆਪਿ ਚਲਦਾ,**
**ਹੋਰਨਾ ਨੋ ਹਰਿ ਮਾਰਗਿ ਪਾਏ ॥** [ਪੰਨਾ ੧੪੦

ਅ- **ਸਚੀ ਕਾਰੈ ਸਚੁ ਮਿਲੈ, ਗੁਰਮਤਿ ਪਲੈ ਪਾਇ ॥**
**ਸੋ ਨਰੁ ਜੰਮੈ ਨਾ ਮਰੈ, ਨਾ ਆਵੈ ਨਾ ਜਾਇ ॥** [ਪੰਨਾ ੧੯

ਸੱਚੀ ਕਾਰ ਕੀਤਿਆਂ ਰਬੀ ਦਰਬਾਰ ਵਿਚ ਸੋਭਾ ਤੇ ਵਡਿਆਈ ਮਿਲਦੀ ਹੈ। ਫਿਰ 'ਰੇ ਰੇ' ਕੋਈ ਨਹੀਂ ਕਹਿੰਦਾ। ਜਿਥੇ, ਚਾਹੁੰਦਾ ਹੈ ਉਥੇ ਹੀ ਪ੍ਰੇਮ ਦਾ ਵਾਸਾ ਹੁੰਦਾ ਹੈ:-

**ਸਾਚੁ ਰਿਦੈ ਸਚੁ ਪ੍ਰੇਮ ਨਿਵਾਸ ॥**
**ਪ੍ਰਣਵਤਿ ਨਾਨਕ, ਹਮ ਤਾ ਕੇ ਦਾਸ ॥** [ਪੰਨਾ ੨੨੪

ਪਰਮੇਸ਼ਰ ਦੀ ਦਰਗਾਹ ਵਿਚ ਪਹੁੰਚਣ ਲਈ ਸਚ ਰੂਪ ਸਉਦੇ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਨੇ ਸਚ ਦੇ ਸੰਕਲਪ ਉਤੇ ਆਪਣੀ ਮੁਹਰ ਛਾਪ ਲਾ ਦਿਤੀ ਹੈ:-

**ਗੁਰਮੁਖਿ ਵਸਤੁ ਵੇਸਾਹੀਐ, ਸਚੁ ਵਖਰੁ ਸਚੁ ਰਾਸਿ ॥**
**ਜਿਨੀ ਸਚੁ ਵਣੰਜਿਆ, ਗੁਰ ਪੂਰੇ ਸਾਬਾਸਿ ॥** [ਪੰਨਾ ੧੮

ਸੱਚ ਦੀ ਪ੍ਰਾਪਤੀ ਦਾ ਸਾਧਨ ਜੋ ਗੁਰਬਾਣੀ ਵਿਚ ਵਰਣਨ ਕੀਤਾ ਗਿਆ ਹੈ, ਉਸ ਨੂੰ ਅਪਨਾਉਣ ਨਾਲ ਹੀ ਜੀਵਨ-ਫਲ ਦੀ ਪ੍ਰਾਪਤੀ ਹੁੰਦੀ ਹੈ। ਇਸ ਪ੍ਰਾਪਤੀ ਦਾ ਸਾਧਨ ਹੈ- ਸਤਿ ਸੰਗਤ:-

**ਸਚੀ ਸੰਗਤਿ ਬੈਸਣਾ, ਸਚਿ ਨਾਮਿ ਮਨੁ ਧੀਰ ॥** [ਪੰਨਾ ੬੯
**ਸਚੀ ਸੰਗਤਿ ਸਚਿ ਮਿਲੈ, ਸਚੈ ਨਾਇ ਪਿਆਰੁ ॥** [ਪੰਨਾ ੫੮੬

ਸੱਚ-ਪਰਮੇਸ਼ਰ ਦੇ ਸਿਮਰਨ ਵਿਚ ਓਹੀ ਪੁਰਸ਼ ਲੀਨ ਹੁੰਦੇ ਹਨ ਜਿਹੜੇ ਉਸ ਨੂੰ ਚੰਗੇ

ਲਗਦੇ ਹਨ। ਜਿਹੜੇ ਜਗਿਆਸੂ ਸੱਚ ਵਿਚ ਲਗ ਜਾਂਦੇ ਹਨ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹਰ ਪਾਸੇ ਹਰੀ ਦੀ ਜੋਤਿ ਪਸਰੀ ਤੇ ਜਗਮਗਾਂਦੀ ਹੋਈ ਦਿਸਦੀ ਹੈ। ਜਿਸ ਕਿਸੇ ਨੇ ਜੋਤਿ-ਦਰਸ਼ਨ ਕੀਤੇ ਹਨ ਉਸ ਨੇ ਮਾਇਆ ਮੋਹ ਨੂੰ ਸਾੜ ਕੇ ਗੁਰੂ ਦੇ ਸ਼ਬਦ ਰਾਹੀਂ ਸੱਚੇ ਪ੍ਰਭੂ ਦੀ ਸਿਫਤਿ ਸਾਲਾਹ ਕੀਤੀ ਹੈ।

ਸੱਚ ਵਿੱਚ ਸਮਾਉਣ ਦੀ ਜੁਗਤੀ ਬਹੁਤੀ ਪੜ੍ਹਾਈ-ਲਿਖਾਈ ਤੇ ਨਿਰਭਰ ਨਹੀਂ ਕਰਦੀ ਕਿਉਂਕਿ ਗੁਰਵਾਕ ਹਨ:-

**ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ॥**
**ਨਾਨਕ ਕਾ ਪਾਤਿਸਾਹੁ, ਦਿਸੈ ਜਾਹਰਾ ॥** [ਪੰਨਾ ੩੯੭

ਸ਼ਾਂਤੀ ਪ੍ਰਾਪਤ ਕਰਨ ਦਾ ਸਾਧਨ ਨਿਰਾ ਸੰਜਮ ਜਾਂ ਧਾਰਮਿਕ ਪੁਸਤਕਾਂ ਦਾ ਪਠਨ ਪਾਠ ਹੀ ਨਹੀਂ, ਕਿਉਂਕਿ ਵੱਡੇ ਵੱਡੇ ਪੰਡਿਤ ਪੁਸਤਕਾਂ ਤੇ ਗ੍ਰੰਥ ਪੜ੍ਹ ਪੜ੍ਹ ਕੇ ਮਰ-ਖੱਪ ਗਏ, ਪਰ ਉਹ ਸ਼ਾਂਤੀ ਪ੍ਰਾਪਤ ਨਹੀਂ ਕਰ ਸਕੇ। ਪੜ੍ਹਨ ਨਾਲ ਦੁਬਿਧਾ ਘਟਦੀ ਨਹੀਂ ਸਗੋਂ ਵਧਦੀ ਹੈ ਅਤੇ ਦੁਬਿਧਾ ਕਰਕੇ ਸਦਾ ਅਸ਼ਾਂਤੀ ਦਾ ਵਾਤਾਵਰਨ ਬਣਿਆ ਰਹਿੰਦਾ ਹੈ। ਹਾਂ, ਜੇ ਗੁਰੂ ਦੀ ਕਿਰਪਾ ਹੋ ਜਾਵੇ, ਮਨ ਦੁਬਿਧਾ ਮਾਰ ਕੇ ਨਿੰਮ੍ਰਤਾ ਤੇ ਸੇਵਾ ਵਿਚ ਲਗ ਜਾਵੇ ਤਾਂ ਸੱਚੀ ਪੜ੍ਹਾਈ ਵਿੱਚ ਸਮਾਈ ਹੋਣੀ ਸੰਭਵ ਹੈ।

**ਮਾਝ ਮਹਲਾ ੩ ॥ ਵਰਨ ਰੂਪ ਵਰਤਹਿ, ਸਭ ਤੇਰੇ ॥ ਮਰਿ ਮਰਿ ਜੰਮਹਿ, ਫੇਰ ਪਵਹਿ ਘਣੇਰੇ ॥ ਤੂੰ ਏਕੋ ਨਿਹਚਲੁ, ਅਗਮ ਅਪਾਰਾ, ਗੁਰਮਤੀ ਬੂਝ ਬੁਝਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਰਾਮਨਾਮੁ ਮੰਨਿ ਵਸਾਵਣਿਆ ॥ ਤਿਸੁ ਰੂਪੁ ਨ ਰੇਖਿਆ, ਵਰਨੁ ਨ ਕੋਈ, ਗੁਰਮਤੀ ਆਪਿ ਬੁਝਾਵਣਿਆ ॥ ੧ ॥ ਰਹਾਉ ॥ ਸਭ ਏਕਾ ਜੋਤਿ, ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ, ਪਰਗਟੁ ਹੋਈ ॥ ਗੁਪਤੁ ਪਰਗਟੁ ਵਰਤੈ ਸਭ ਥਾਈ, ਜੋਤੀ ਜੋਤਿ ਮਿਲਾਵਣਿਆ ॥ ੨ ॥ ਤਿਸਨਾ ਅਗਨਿ, ਜਲੈ ਸੰਸਾਰਾ ॥ ਲੋਭੁ ਅਭਿਮਾਨੁ, ਬਹੁਤੁ ਅਹੰਕਾਰਾ ॥ ਮਰਿ ਮਰਿ ਜਨਮੈ, ਪਤਿ ਗਵਾਏ ਆਪਣੀ, ਬਿਰਥਾ ਜਨਮੁ ਗਵਾਵਣਿਆ ॥ ੩ ॥ ਗੁਰ ਕਾ ਸਬਦ, ਕੋ ਵਿਰਲਾ ਬੂਝੈ ॥ ਆਪੁ ਮਾਰੇ, ਤਾ ਤ੍ਰਿਭਵਣੁ ਸੂਝੈ ॥ ਫਿਰਿ ਓਹੁ ਮਰੈ ਨ ਮਰਣਾ ਹੋਵੈ, ਸਹਜੇ ਸਚਿ ਸਮਾਵਣਿਆ ॥ ੪ ॥**

**ਮਾਇਆ ਮਹਿ, ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ, ਸਦ ਰਹੈ ਸਮਾਏ ॥ ਸਚੁ ਸਲਾਹੇ ਸਭ ਘਟ ਅੰਤਰਿ, ਸਚੋ ਸਚੁ ਸੁਹਾਵਣਿਆ ॥ ੫ ॥**

**ਸਚੁ ਸਾਲਾਹੀ, ਸਦਾ ਹਜੂਰੇ ॥ ਗੁਰ ਕੈ ਸਬਦਿ, ਰਹਿਆ ਭਰਪੂਰੇ ॥ ਗੁਰਪਰਸਾਦੀ ਸਚੁ ਨਦਰੀ ਆਵੈ, ਸਚੇ ਹੀ ਸੁਖੁ ਪਾਵਣਿਆ ॥ ੬ ॥ ਸਚੁ, ਮਨ ਅੰਦਰਿ ਰਹਿਆ ਸਮਾਇ ॥ ਸਦਾ ਸਚੁ ਨਿਹਚਲੁ, ਆਵੈ ਨ ਜਾਇ ॥ ਸਚੇ ਲਾਗੈ, ਸੋ ਮਨੁ ਨਿਰਮਲੁ, ਗੁਰਮਤੀ ਸਚਿ ਸਮਾਵਣਿਆ ॥ ੭ ॥ ਸਚੁ ਸਾਲਾਹੀ, ਅਵਰੁ ਨ ਕੋਈ ॥ ਜਿਤੁ ਸੇਵਿਐ, ਸਦਾ ਸੁਖੁ ਹੋਈ ॥ ਨਾਨਕ, ਨਾਮਿ ਰਤੇ ਵੀਚਾਰੀ, ਸਚੋ ਸਚੁ ਕਮਾਵਣਿਆ ॥੮॥੧੮॥੧੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਰਤਹਿੰ, ਜਮਹਿੰ, ਪਵਹਿੰ, ਥਾਈਂ, ਮਹਿੰ।

**ਬਿੰਦੀ ਰਹਿਤ:** ਸਾਲਾਹੀ।

**ਪਦ ਅਰਥ:** ਵਰਨ-ਰੰਗ। ਫੇਰ-ਫੇਰੇ, ਚੱਕਰ। ਬਿਰਥਾ-ਵਿਅਰਥ। ਸਾਲਾਹੀ-(ਉਹ) ਸਾਲਾਹ ਰਿਹਾ ਹੈ। ਸੁਹਾਵਣਿਆ-ਸੋਭਾ ਵਾਲਾ ਹੋ ਰਿਹਾ ਹੈ।

**ਅਰਥ:** (ਹੇ ਪ੍ਰਭੂ!) ਜੋ (ਦ੍ਰਿਸ਼ਟਮਾਨ) ਰੰਗ ਰੂਪ ਵਰਤ ਰਹੇ ਹਨ, ਸਭ ਤੇਰੇ ਹੀ ਹਨ (ਪਰ ਇਹ ਰੂਪ ਰੰਗਾਂ ਵਾਲੇ ਮਨੁੱਖ) ਮਰ ਮਰ ਕੇ ਜੰਮਦੇ ਹਨ (ਜਿਸ ਕਰਕੇ) ਬਹੁਤ (ਆਵਾਗਉਣ ਦੇ) ਗੇੜੇ ਪੈਂਦੇ ਹਨ (ਹੇ ਪ੍ਰਭੂ!) ਇਕੋ ਤੂੰ ਹੀ ਨਿਹਚਲੁ, ਅਪਹੁੰਚ, ਅਪਾਰ (ਅੰਤ ਤੋਂ ਰਹਿਤ) ਗੁਰੂ ਦੀ ਮਤਿ ਦੁਆਰਾ (ਸੱਚੀ) ਬੂਝ ਬੁਝਾਉਣ ਵਾਲਾ ਹੈਂ।੧।

ਮੈਂ ਵਾਰਨੇ ਹਾਂ ਜੀ, ਸਦਕੇ (ਹਾਂ, ਉਸ ਉਤੋਂ ਜਿਹੜਾ) ਰਾਮ ਦਾ ਨਾਮ ਮੰਨ ਵਿਚ ਵਸਾਉਣ ਵਾਲਾ ਬਣ ਗਿਆ ਹੈ। ਉਸ (ਰਾਮ ਦਾ) ਨਾ ਕੋਈ ਰੂਪ, ਨਾ ਚਿਹਨ-ਚੱਕਰ ਅਤੇ ਨਾ ਹੀ ਕੋਈ ਰੰਗ ਹੈ (ਅਤੇ ਇਹ ਸੂਝ) ਗੁਰੂ ਦੀ ਮਤਿ ਦੁਆਰਾ (ਪ੍ਰਭੂ) ਆਪ ਸਮਝਾਉਣ ਵਾਲਾ ਹੈ।੧।ਰਹਾਉ।

ਜੇ ਕੋਈ ਸਮਝੇ ਤਾਂ ਸਭ (ਵਿੱਚ ਸਭ ਪਾਸੇ) ਇਕੋ ਜੋਤਿ ਹੀ (ਵਿਆਪਕ ਹੈ ਪਰ ਇਹ ਜੋਤਿ ਸਤਿਗੁਰੂ ਨੂੰ ਸੇਵਿਆਂ ਹੀ ਪ੍ਰਗਟ ਹੁੰਦੀ ਹੈ। (ਪ੍ਰਭੂ ਜਿਹੜਾ ਕਿ) ਗੁਪਤ (ਅਤੇ) ਪ੍ਰਗਟ ਹਰ ਥਾਂ ਵਰਤ ਰਿਹਾ ਹੈ, (ਉਹ ਜੀਵ) ਜੋਤੀ (ਨੂੰ ਆਪਣੀ) ਜੋਤਿ ਨਾਲ ਮਿਲਾਉਣ ਵਾਲਾ ਹੈ।੨।

ਸੰਸਾਰ (ਇਸ ਜੋਤੀ ਦੇ ਦਰਸ਼ਨ ਤੋਂ ਇਸ ਲਈ ਵਾਂਝਿਆ ਗਿਆ ਹੈ ਕਿਉਂਕਿ ਇਹ ਪਦਾਰਥਕ) ਤ੍ਰਿਸ਼ਨਾ ਦੀ ਅਗਨੀ ਵਿਚ ਸੜਦਾ ਰਹਿੰਦਾ ਹੈ। ਲੋਭ, ਅਭਿਮਾਨ ਅਤੇ ਬਹੁਤ ਅਹੰਕਾਰ ਕਰਦਾ ਹੈ। (ਇਹੋ ਕਾਰਨ ਹੈ ਕਿ ਇਹ ਸੰਸਾਰ) ਮਰ ਮਰ ਕੇ ਜੰਮਦਾ ਹੈ, ਆਪਣੀ ਇਜ਼ਤ ਗੁਆ ਰਿਹਾ ਹੈ (ਅਤੇ ਇਸ ਤਰ੍ਹਾਂ)ਵਿਅਰਥ ਜਨਮ ਗੁਆਉਣ ਵਾਲਾ (ਹੋ ਰਿਹਾਂ ਹੈ)।੩।

ਗੁਰੂ ਦਾ ਸ਼ਬਦ ਕੋਈ ਵਿਰਲਾ (ਮਨੁੱਖ) ਹੀ ਸਮਝਦਾ ਹੈ। (ਜਿਹੜਾ ਆਪਣਾ) ਆਪਾ (ਹੰਕਾਰ) ਮਾਰ ਲਵੇ (ਉਸ ਨੂੰ) ਤਿੰਨ ਭਵਣ ਰੂਪ (ਪਰਮੇਸ਼ਰ) ਦਿਸ ਪੈਂਦਾ ਹੈ। ਫਿਰ ਉਹ ਮਰਦਾ

ਨਹੀਂ ਹੈ (ਅਤੇ ਨਾ ਹੀ ਕਦੇ ਉਸ ਦਾ) ਮਰਨਾ ਹੁੰਦਾ ਹੈ। (ਇਸ ਤਰ੍ਹਾਂ ਉਹ) ਸਹਜੇ ਹੀ ਸੱਚ ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ) ।੪।

(ਜਿਹੜਾ ਮਨੁੱਖ) ਮਾਇਆ ਵਿਚ ਮੁੜ ਕੇ ਚਿਤ ਨਾ ਲਾਵੇ,ਗੁਰੂ ਦੇ ਸ਼ਬਦ ਵਿਚ ਹਮੇਸ਼ਾਂ ਸਮਾਇਆ ਰਹੇ, (ਉਸ ਨੂੰ) ਸਾਰੇ ਘਟਾਂ ਅੰਦਰ ਨਿਰੋਲ ਸੱਚ (ਜੋ) ਸੋਭਾ ਦੇਣ ਵਾਲਾ ਹੈ, (ਹਰ ਥਾਂ ਦਿਸ ਪੈਂਦਾ ਹੈ) ।੫।

(ਜੇ ਜੀਵ) ਸੱਚ ਨੂੰ ਸਦਾ ਹਾਜ਼ਰ-ਨਾਜ਼ਰ ਜਾਣ ਕੇ ਸਲਾਹੁੰਦਾ ਰਹੇ, ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ ਸੋਝੀ ਆ ਜਾਂਦੀ ਹੈ ਕਿ ਉਹ ਪ੍ਰਭੂ ਸਭ ਵਿਚ) ਭਰਪੂਰ ਹੋ ਰਿਹਾ ਹੈ। ਗੁਰੂ ਦੀ ਕਿਰਪਾ ਨਾਲ (ਉਸ ਨੂੰ) ਸੱਚਾ (ਪਰਮੇਸ਼ਰ) ਨਜ਼ਰ ਆ ਜਾਂਦਾ ਹੈ (ਅਤੇ ਉਹ ਉਸ) ਸੱਚੇ (ਤੋਂ) ਹੀ ਸੁਖ ਪਾਉਣ ਵਾਲਾ (ਬਣ ਜਾਂਦਾ ਹੈ) ।੬।

ਸੱਚ (ਸਭ ਜੀਵਾਂ ਦੇ ਮਨਾ) ਵਿਚ ਸਮਾਅ ਰਿਹਾ ਹੈ। ਸਦੈਵੀ ਸੱਚ (ਸਦਾ) ਨਿਹਚਲ ਹੈ। (ਉਹ) ਨਾ ਕਿਤੋਂ ਆਉਂਦਾ ਹੈ ਨਾ (ਕਿਤੇ) ਜਾਂਦਾ ਹੈ। (ਜੋ ਮਨ) ਸੱਚ ਨਾਲ ਲਗਦਾ ਭਾਵ ਜੁੜਦਾ ਹੈ ਉਹ ਮਨ ਨਿਰਮਲ (ਹੋ ਜਾਂਦਾ ਹੈ ਅਤੇ) ਗੁਰੂ ਦੀ ਮਤਿ ਦੁਆਰਾ (ਉਹ) ਸਭ ਵਿਚ ਸਮਾਉਣ ਵਾਲਾ (ਬਣਦਾ ਹੈ) ।੭।

(ਹੇ ਭਾਈ! ਸਦਾ) ਸੱਚ ਨੂੰ ਸਲਾਹੀਏ (ਕਿਉਂਕਿ ਸੱਚੇ ਤੋਂ ਬਿਨਾ ਹੋਰ ਕੋਈ ਸਥਿਰ) ਨਹੀਂ, ਇਸ ਨੂੰ ਸੇਵਿਆਂ ਸਦਾ ਹੀ (ਸੱਚਾ) ਸੁਖ ਪ੍ਰਾਪਤ ਹੁੰਦਾ ਹੈ। ਨਾਨਕ (ਗੁਰੂ) ਜੀ ਫੁਰਮਾਉਂਦੇ ਹਨ ਕਿ ਜੋ ਪੁਰਸ਼ ਪਰਮੇਸ਼ਰ ਦੇ) ਨਾਮ ਵਿਚ ਰੱਤੇ ਹੋਏ ਹਨ (ਉਹ) ਵੀਚਾਰਵਾਨ ਅਤੇ ਨਿਰੋਲ ਸੱਚ ਨੂੰ ਕਮਾਉਣ ਵਾਲੇ ਹਨ ।੮।੧੮।੧੯।

## ਅਰਥ ਭੇਦ ਅਤੇ ਨਿਰਣੈ

**(ੳ) ਸਚੁ ਸਾਲਾਹੀ, ਸਦਾ ਹਜੂਰੇ ॥**
**ਗੁਰ ਕੈ ਸਬਦਿ ਰਹਿਆ ਭਰਪੂਰੇ ॥**

**(ਅ) ਸਚੁ ਸਾਲਾਹੀ ਅਵਰੁ ਨ ਕੋਈ ॥**
**ਜਿਤੁ ਸੇਵਿਐ ਸਦਾ ਸੁਖੁ ਹੋਈ ॥**

'ਸਾਲਾਹੀ' ਸ਼ਬਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹਨ:-

(ੳ) 1- ਹਾਂ,ਉਹ ਸੱਚ ਨੂੰ ਸਦਾ ਹਜ਼ੂਰ ਜਾਣ ਕੇ ਸਿਫਤਿ ਸਲਾਹ ਕਰਦਾ ਰਹਿੰਦਾ ਹੈ।[ਸੰ.ਪੋ.

2- ਮੈਂ ਤਾਂ ਹਰ ਵੇਲੇ ਪ੍ਰਭੂ ਦੀ ਸਿਫਤਿ-ਸਾਲਾਹ ਦੀ ਬਾਣੀ ਰਾਹੀਂ ਉਸ ਦੀ ਸਿਫਤਿ-ਸਾਲਾਹ ਹੀ ਕਰਦਾ ਹਾਂ। [ਦਰਪਣ

(ਅ) 1- ਸਚ (ਸਤਯ ਸਰੂਪ) ਦੀ ਸਲਾਹੁਤਾ ਕਰਨੀ, ਹੋਰ ਕਿਸੇ ਦੀ ਨਾ... [ਸੰ.ਪੋ.

2- (ਹੇ ਭਾਈ!) ਮੈਂ ਸਦਾ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਹੀ ਸਿਫਤਿ ਸਲਾਹ ਕਰਦਾ ਹਾਂ। ਮੈਨੂੰ ਕਿਤੇ ਉਸ ਵਰਗਾ ਕੋਈ ਨਹੀਂ ਦਿਸਦਾ। [ਦਰਪਣ

**ਨਿਰਣੈ**: ਇਸ ਪੰਗਤੀ ਦੇ ਅਰਥ ਉੱਤਮ ਪੁਰਖ ਵਿਚ ਕਰਨੇ ਠੀਕ ਨਹੀਂ ਕਿਉਂਕਿ ਇਸ ਤੋਂ ਪਹਿਲੇ ਪਦੇ ਦੀਆਂ ਅਗਲੀਆਂ ਪੰਗਤੀਆਂ ਵਿਚ ਅਨ-ਪੁਰਖ ਹੀ ਪਰਧਾਨ ਹੈ। ਪ੍ਰੋ. ਸਾਹਿਬ ਸਿੰਘ ਦੇ ਅਰਥਾਂ ਅਨੁਸਾਰ ਤਾਂ 'ਸਾਲਾਹੀ' ਦਾ ਉਚਾਰਨ ਬਿੰਦੀ ਸਹਿਤ 'ਸਾਲਾਹੀਂ' ਬਣਦਾ ਹੈ ਜਦੋਂ ਕਿ ਬਾਕੀ ਸਮੂਹ ਟੀਕਾਕਾਰਾਂ ਦੀ ਇਕੋ ਰਾਇ ਹੈ ਅਤੇ ਉਚਾਰਨ ਬਿੰਦੀ ਰਹਿਤ 'ਸਾਲਾਹੀ' ਕਰਨਾ ਹੀ ਯੋਗ ਹੈ। ਪਾਠਕਾਂ ਨੂੰ ਇਹ ਨੁਕਤਾ ਨੋਟ ਕਰਨਾ ਚਾਹੀਦਾ ਹੈ।

## ਸਾਰੰਸ਼ ਅਤੇ ਸਿਧਾਂਤ

ਸੰਸਾਰ ਵਿਚ ਜਿਤਨੇ ਵੀ ਰੂਪ ਰੰਗ ਹਨ ਸਭ ਬਦਲਦੇ ਰਹਿੰਦੇ ਹਨ ਭਾਵੇਂ ਸਾਰੀ ਦੁਨੀਆ ਦਾ ਪਸਾਰਾ ਸੱਚ ਤੋਂ ਹੀ ਹੋਂਦ ਵਿਚ ਆਇਆ ਹੈ ਪਰ ਕੇਵਲ ਉਹ ਇਕੋ ਸੱਚਾ ਸਦਾ ਥਿਰ ਰਹਿਣ ਵਾਲਾ ਪ੍ਰਭੂ ਹੀ ਰੂਪ-ਰੰਗ ਅਤੇ ਰੇਖ-ਭੇਖ ਤੋਂ ਨਿਆਰਾ ਹੈ। ਪ੍ਰੰਤੂ ਇਹ ਸੋਝੀ ਆਪਣੇ ਆਪ ਨਹੀਂ ਆਉਂਦੀ, ਗੁਰੂ ਦੀ ਰਾਹੀਂ ਹੀ ਆਉਂਦੀ ਹੈ।

ਇਸ ਵਿਚ ਸ਼ੱਕ ਨਹੀਂ ਕਿ ਉਹ ਸੱਚ ਪਰਮੇਸ਼ਰ ਜੋਤਿ ਰੂਪ ਵਿਚ ਹਰ ਥਾਂ ਵਿਆਪਕ ਹੈ ਪਰ ਜਿਥੋਂ ਤੱਕ ਇਸ ਤੱਤ ਨੂੰ ਕੇਵਲ ਬਾਹਰਮੁਖ ਕਥਨੀ ਦੁਆਰਾ ਆਖਣਾ ਹੈ ਉਹ ਹੋਰ ਹੈ ਤੇ ਗੁਰੂ ਦੀ ਸੇਵਾ ਕਰਕੇ ਸੋਝੀ ਪ੍ਰਾਪਤ ਕਰਨੀ ਕੁਝ ਹੋਰ ਹੈ। ਅਜਿਹੀ ਸੋਝੀ ਦਾ ਖੋਜ ਖੇਤਰ ਵਿਚ ਵਿਲਖਣ ਅਸਥਾਨ ਹੈ।

'ਸੱਚ' ਕੇਵਲ ਗੁਰੂ ਦੇ ਸ਼ਬਦ ਦੁਆਰਾ ਹੀ ਪ੍ਰਗਟ ਹੁੰਦਾ ਹੈ। ਜਿਸ ਪੁਰਸ਼ ਦੇ ਹਿਰਦੇ ਵਿਚ ਇਹ ਵਸਦਾ ਹੈ ਉਹ ਮਾਇਆ ਦੇ ਮੋਹ ਵਿਚ ਆਪਣਾ ਚਿਤ ਰੰਚਕ ਮਾਤਰ ਵੀ ਨਹੀਂ ਜੋੜਦਾ। ਜਦੋਂ ਲਬ, ਲੋਭ ਆਦਿ ਔਗੁਣ ਅੰਦਰੋਂ ਨਿਕਲ ਜਾਂਦੇ ਹਨ ਤਾਂ ਸੁਤੇ ਹੀ ਸੱਚ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ। 'ਹਾਜਿਰ ਹਜ਼ੂਰਿ ਖ਼ੁਦਾਇ' ਜਾਣ ਕੇ ਉਸ ਵਿੱਚ ਰਚੀਏ ਤਾਂ ਨਿਰਮਲ ਹੋਈਦਾ ਹੈ ਅਤੇ ਨਿਰਮਲ ਮਨ ਵਿਚ ਹੀ ਨਾਮ ਦਾ ਨਿਵਾਸ ਹੁੰਦਾ ਹੈ। ਸੋ, ਸੱਚ ਰੂਪ ਕਰਣੀ ਉੱਤੇ ਕਾਇਮ ਰਹਿਣਾ ਹੀ ਇਸ ਸ਼ਬਦ ਦਾ ਸਿਧਾਂਤ ਹੈ।

**ਮਾਝ ਮਹਲਾ ੩ ॥ ਨਿਰਮਲ ਸਬਦੁ, ਨਿਰਮਲ ਹੈ ਬਾਣੀ ॥ ਨਿਰਮਲ ਜੋਤਿ, ਸਭ ਮਾਹਿ ਸਮਾਣੀ ॥ ਨਿਰਮਲ ਬਾਣੀ ਹਰਿ ਸਾਲਾਹੀ, ਜਪਿ ਹਰਿ ਨਿਰਮਲੁ, ਮੈਲੁ ਗਵਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸੁਖਦਾਤਾ ਮੰਨਿ ਵਸਾਵਣਿਆ ॥ ਹਰਿ ਨਿਰਮਲੁ, ਗੁਰ ਸਬਦਿ ਸਲਾਹੀ, ਸਬਦੋ ਸੁਣਿ ਤਿਸਾ ਮਿਟਾਵਣਿਆ ॥ ੧ ॥ ਰਹਾਉ ॥ ਨਿਰਮਲ ਨਾਮੁ ਵਸਿਆ ਮਨਿ ਆਏ ॥ ਮਨੁ ਤਨੁ ਨਿਰਮਲੁ, ਮਾਇਆ ਮੋਹੁ ਗਵਾਏ ॥ ਨਿਰਮਲ ਗੁਣ ਗਾਵੈ ਨਿਤ ਸਾਚੇ ਕੇ, ਨਿਰਮਲ ਨਾਦੁ ਵਜਾਵਣਿਆ ॥ ੨ ॥ ਨਿਰਮਲ ਅੰਮ੍ਰਿਤੁ, ਗੁਰ ਤੇ ਪਾਇਆ ॥ ਵਿਚਹੁ ਆਪੁ ਮੁਆ, ਤਿਥੈ**

**ਮੋਹੁ ਨ ਮਾਇਆ ॥ ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ, ਨਿਰਮਲ ਬਾਣੀ ਮੰਨਿ ਵਸਾਵਣਿਆ ॥ ੩ ॥ ਜੋ ਨਿਰਮਲੁ ਸੇਵੇ, ਸੁ ਨਿਰਮਲੁ ਹੋਵੈ ॥ ਹਉਮੈ ਮੈਲੁ, ਗੁਰ ਸਬਦੇ ਧੋਵੈ ॥ ਨਿਰਮਲ ਵਾਜੈ ਅਨਹਦ ਧੁਨਿ ਬਾਣੀ, ਦਰਿ ਸਚੈ ਸੋਭਾ ਪਾਵਣਿਆ ॥ ੪ ॥**

**ਨਿਰਮਲ ਤੇ, ਸਭ ਨਿਰਮਲ ਹੋਵੈ ॥ ਨਿਰਮਲੁ ਮਨੂਆ, ਹਰਿ ਸਬਦਿ ਪਰੋਵੈ ॥ ਨਿਰਮਲ ਨਾਮਿ ਲਗੇ ਬਡਭਾਗੀ, ਨਿਰਮਲ ਨਾਮਿ ਸੁਹਾਵਣਿਆ ॥ ੫ ॥ ਸੋ ਨਿਰਮਲੁ, ਜੋ ਸਬਦੇ ਸੋਹੈ ॥ ਨਿਰਮਲ ਨਾਮਿ ਮਨੁ ਤਨੁ ਮੋਹੈ ॥ ਸਚਿ ਨਾਮਿ, ਮਲੁ ਕਦੇ ਨ ਲਾਗੈ, ਮੁਖੁ ਊਜਲੁ ਸਚੁ ਕਰਾਵਣਿਆ ॥ ੬ ॥ ਮਨੁ ਮੈਲਾ ਹੈ, ਦੂਜੈ ਭਾਇ ॥ ਮੈਲਾ ਚਉਕਾ, ਮੈਲੈ ਥਾਇ ॥ ਮੈਲਾ ਖਾਇ, ਫਿਰਿ ਮੈਲੁ ਵਧਾਏ, ਮਨਮੁਖ ਮੈਲੁ ਦੁਖੁ ਪਾਵਣਿਆ ॥ ੭ ॥ ਮੈਲੇ ਨਿਰਮਲੁ, ਸਭਿ ਹੁਕਮਿ ਸਬਾਏ ॥ ਸੇ ਨਿਰਮਲ, ਜੋ ਹਰਿ ਸਾਚੇ ਭਾਏ ॥ ਨਾਨਕ, ਨਾਮੁ ਵਸੈ ਮਨ ਅੰਤਰਿ, ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਾਹਿੰ, ਵਿਚਹੁੰ, ਥਾਇੰ।

**ਬਿੰਦੀ ਰਹਿਤ:** ਸਾਲਾਹੀ, ਬਡਭਾਗੀ।

**ਪਦ ਅਰਥ:** ਨਿਰਮਲ-ਹਰ ਪ੍ਰਕਾਰ ਦੀ ਮੈਲ ਤੋਂ ਰਹਿਤ, ਪਵਿੱਤਰ, ਸ਼ੁੱਧ। ਸਾਲਾਹੀ-ਸਿਫਤਿ ਸਾਲਾਹ ਕਰਨ ਵਾਲਾ। ਸਬਦਿ ਸਾਲਾਹੀ-ਸ਼ਬਦ ਦੁਆਰਾ ਸਲਾਹੁੰਦਾ ਹੈ। ਤਿਸਾ-ਤ੍ਰੇਹ, ਤ੍ਰਿਸ਼ਨਾ। ਨਾਦੁ-(ਅਨਹਦ) ਸ਼ਬਦ। ਤੇ-ਤੋਂ। ਸੋਹੈ-ਸੋਂਹਦਾ ਹੈ। ਦੂਜੇ ਭਾਇ-(ਇਕ ਪਰਮੇਸ਼ਰ ਨੂੰ ਛੱਡ ਕੇ ਕਿਸੇ) ਦੂਜੇ ਦੇ ਪ੍ਰੇਮ ਵਿਚ ਲਗ ਕੇ। ਭਾਏ-ਮਨ ਨੂੰ ਚੰਗੇ ਲਗੇ।

**ਅਰਥ:** (ਗੁਰੂ ਦਾ) ਸ਼ਬਦ (ਉਪਦੇਸ਼) ਪਵਿਤਰ ਹੈ (ਉਸ ਦੀ) ਬਾਣੀ (ਜੋ) ਸ਼ੁੱਧ ਹੈ (ਉਸ ਤੋਂ ਇਹ ਗਿਆਨ ਹੁੰਦਾ ਹੈ ਕਿ ਵਾਹਿਗੁਰੂ ਜੀ ਦੀ) ਜੋਤੀ ਸਭ ਜੀਵਾਂ ਵਿਚ ਸਮਾਈ ਹੋਈ ਹੈ। (ਜੋ) ਪਵਿਤਰ ਬਾਣੀ ਦੁਆਰਾ ਹਰੀ ਪਰਮੇਸ਼ਰ ਨੂੰ ਜਪ ਕੇ ਉਸ ਦੀ ਸਿਫਤਿ (ਸਾਲਾਹ ਕਰਕੇ ਜਿਥੇ ਉਹ ਆਪ) ਨਿਰਮਲ ਹੋਂਦਾ ਹੈ (ਉਥੇ ਗੁਰ-ਉਪਦੇਸ਼ ਰਾਹੀਂ ਹੋਰਨਾਂ ਦੀ) ਮੈਲ ਦੂਰ ਕਰਨ ਵਾਲਾ (ਵੀ ਬਣਦਾ ਹੈ)।੧।

ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ ਉਸ ਤੋਂ ਜੋ) ਸੁਖ ਦੇਣ ਵਾਲੇ (ਪਰਮੇਸ਼ਰ ਨੂੰ) ਮਨ ਵਿਚ

ਵਸਾਉਣ ਵਾਲਾ (ਬਣ ਗਿਆ ਹੈ)। (ਉਹ) ਗੁਰੂ ਦੇ ਉਪਦੇਸ਼ ਦੁਆਰਾ ਨਿਰਮਲ ਹਸਤੀ (ਪਰਮੇਸ਼ਰ) ਨੂੰ ਸਲਾਹ ਰਿਹਾ ਹੈ (ਅਤੇ ਵਿਸਮਾਦ) ਸ਼ਬਦ ਨੂੰ ਸੁਣ ਕੇ (ਆਪਣੀ) ਤ੍ਰਿਸ਼ਨਾ ਮਿਟਾਉਣ ਵਾਲਾ (ਬਣ ਗਿਆ ਹੈ)।੧।ਰਹਾਉ।

(ਜਿਸ ਦੇ) ਮਨ ਵਿਚ (ਪਰਮੇਸ਼ਰ ਦਾ) ਨਾਮ ਵਸ ਗਿਆ ਹੈ (ਉਹ) ਨਿਰਮਲ ਹੈ (ਕਿਉਂਕਿ) ਮਾਇਆ ਦਾ ਮੋਹ ਖ਼ਤਮ ਕਰਕੇ ਉਸ ਦਾ ਮਨ ਅਤੇ ਤਨ ਨਿਰਮਲ ਹੋ ਗਏ ਹਨ। (ਉਹ) ਸੱਚੇ (ਪਰਮੇਸ਼ਰ) ਦੇ ਪਾਵਨ ਗੁਣ ਹਰ ਰੋਜ਼ ਗਾਉਂਦਾ ਹੈ (ਜਿਸ ਦੇ ਫਲਸਰੂਪ ਉਹ) ਨਿਰਮਲ (ਸ਼ਬਦ ਰੂਪੀ) ਨਾਦ ਵਜਾਉਣ ਵਾਲਾ (ਬਣ ਜਾਂਦਾ ਹੈ)।੨।

(ਹੇ ਭਾਈ! ਜਿਸ ਨੇ ਨਾਮ ਰੂਪੀ) ਨਿਰਮਲ ਅੰਮ੍ਰਿਤ (ਨਾਮ ਪੂਰਨ) ਗੁਰੂ ਤੋਂ ਪ੍ਰਾਪਤ ਕਰ ਲਿਆ ਜਾਣੋ, ਉਸ ਦੇ ਮਨ) ਵਿਚੋਂ ਅਹੰਕਾਰ ਮਰ ਗਿਆ ਹੈ। ਉਸ ਦੇ (ਹਿਰਦੇ) ਵਿਚ ਮਾਇਆ ਦਾ ਮੋਹ ਨਹੀਂ ਰਿਹਾ ਭਾਵ ਮੁਕ ਗਿਆ ਹੈ ਕਿਉਂਕਿ (ਉਹ ਗੁਰੂ ਦੀ) ਪਵਿਤਰ ਬਾਣੀ ਨੂੰ ਮਨ ਦੇ ਵਿਚ ਵਸਾਉਣ ਵਾਲਾ (ਬਣ ਗਿਆ ਹੈ)।੩।

(ਇਹ ਪੱਕਾ ਨੇਮ ਹੈ ਕਿ) ਜਿਹੜਾ (ਮਨੁੱਖ) ਨਿਰਮਲ (ਨਾਮ) ਨੂੰ ਸੇਵੇ ਉਹੀ ਨਿਰਮਲ ਹੁੰਦਾ ਹੈ (ਕਿਉਂਕਿ) ਗੁਰੂ ਦੇ ਸ਼ਬਦ ਦੁਆਰਾ (ਉਹ) ਹਉਮੈ ਦੀ ਮੈਲ ਧੋ ਦੇਂਦਾ ਹੈ। (ਉਸ ਦੇ ਹਿਰਦੇ ਵਿਚ) ਅਨਹਦ ਬਾਣੀ ਦੀ ਨਿਰਮਲ ਧੁਨੀ ਵਜਦੀ ਹੈ (ਅਤੇ ਉਹ) ਸੱਚੇ (ਭਾਵ ਪਰਮੇਸ਼ਰ ਦੇ) ਦਰ ਉਤੇ ਸੋਭਾ ਪਾਉਣ ਵਾਲਾ (ਹੁੰਦਾ ਹੈ)।੪।

ਨਿਰਮਲ (ਨਾਮ-ਸਿਮਰਨ) ਤੋਂ ਹੀ ਸਭ ਕੋਈ ਨਿਰਮਲ (ਸ਼ੁੱਧ) ਹੁੰਦਾ ਹੈ। (ਜਿਹੜਾ) ਮਨੁੱਖ (ਆਪਣਾ) ਮਨ ਹਰੀ ਦੇ ਸ਼ਬਦ ਵਿਚ ਪਰੋਂਦਾ ਹੈ (ਉਹ) ਨਿਰਮਲ ਹੋ ਜਾਂਦਾ ਹੈ। ਜਿਹੜੇ ਮਨੁੱਖ ਨਿਰਮਲ ਨਾਮ ਵਿਚ ਜੁੜੇ ਹਨ ਉਹ ਵਡਭਾਗੀ ਹਨ, ਨਿਰਮਲ ਨਾਮ ਵਿੱਚ (ਲਗਣ ਕਰਕੇ ਮਨੁੱਖ) ਸੁੰਦਰਤਾ ਵਾਲੇ (ਬਣੇ ਹਨ)।੫।

ਨਿਰਮਲ (ਉਹ ਪ੍ਰਾਣੀ ਹੈ) ਜਿਹੜਾ (ਗੁਰੂ ਦੇ) ਹੁਕਮ ਦੁਆਰਾ ਸੋਂਹਦਾ ਹੈ। (ਅਜਿਹੇ ਮਨੁੱਖ ਦਾ) ਮਨ, ਤਨ ਪਵਿੱਤਰ ਨਾਮ ਵਿਚ ਮੋਹਿਆ (ਰਹਿੰਦਾ ਹੈ)। ਸੱਚੇ ਨਾਮ ਵਿਚ (ਲਗਿਆਂ) ਕਦੇ (ਮਾਇਆ ਦੀ) ਮੈਲ ਨਹੀਂ ਲਗਦੀ (ਅਤੇ ਹਰੀ ਦੀ ਦਰਗਾਹ ਵਿਚ) ਸੱਚ (ਰੂਪ ਨਾਮ ਹੀ) ਮੁਖ ਉਜਲਾ ਕਰਾਉਣ ਵਾਲਾ (ਬਣਦਾ ਹੈ)।੬।

(ਜਿਹੜਾ ਮਨੁੱਖ ਇਕ ਪਰਮਾਤਮਾ ਨੂੰ ਛੱਡ ਕੇ ਅਗਿਆਨਤਾ ਕਾਰਨ) ਦੂਜੇ (ਕਿਸੇ ਹੋਰ) ਦੇ ਪ੍ਰੇਮ ਵਿਚ ਲੱਗਾ ਹੋਇਆ ਹੈ, ਉਸ ਦਾ) ਮਨ ਮੈਲਾ ਹੈ (ਅਤੇ 'ਮਨ ਮੈਲੇ, ਸਭ ਕਿਛੁ ਮੈਲਾ' ਦੇ ਨੇਮ ਅਨੁਸਾਰ ਉਸ ਦਾ) ਮੈਲੇ ਥਾਂ ਤੇ (ਬੈਠਣ ਕਰਕੇ, ਜਿਥੇ ਉਹ ਪਰਸ਼ਾਦਾ ਛਕਦਾ ਹੈ, ਉਹ) ਚਉਕਾ ਵੀ ਮੈਲਾ (ਹੋ ਜਾਂਦਾ ਹੈ)। (ਉਹ) ਮੈਲਾ (ਭੋਜਨ) ਖਾ ਕੇ ਫਿਰ (ਹੋਰ) ਅਸ਼ੁੱਧਤਾ ਵਧਾਉਂਦਾ ਹੈ, (ਇਸ ਤਰ੍ਹਾਂ) ਮਨਮੁਖ (ਜੀਵ ਹਉਮੈ ਰੂਪੀ) ਮੈਲ ਤੋਂ ਦੁਖ ਪਾਉਣ ਵਾਲਾ ਬਣਿਆ ਰਹਿੰਦਾ ਹੈ।੭।

(ਮੈਲੇ ਅਤੇ ਨਿਰਮਲ ਜੀਆਂ ਦਾ ਨਿਰਣਾ ਕਰਦੇ ਹੋਏ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਲੇ (ਅਤੇ) ਨਿਰਮਲ (ਜੀਵ) ਸਾਰੇ ਹੀ (ਰੱਬੀ) ਹੁਕਮ ਅਨੁਸਾਰ ਹਨ। ਜੋ ਸੱਚੇ ਹਰੀ

ਨੂੰ ਚੰਗੇ ਲਗੇ ਹਨ (ਅਸਲ ਵਿਚ) ਓਹੀ ਨਿਰਮਲ ਹਨ। (ਜਿਨ੍ਹਾਂ ਦੇ) ਮਨ ਅੰਦਰ ਪਰਮੇਸ਼ਰ ਦਾ ਨਾਮ ਵਸਦਾ ਹੈ (ਉਹੀ) ਗੁਰਮੁਖ ਮੈਲ ਦੂਰ ਕਰਨ ਵਾਲੇ (ਬਣਦੇ ਹਨ) ।੮।੧੯।੨੦।

## ਸਾਰੰਸ਼ ਅਤੇ ਸਿਧਾਂਤ

ਬਹੁ ਰੰਗੀ ਮਾਇਆ ਦੇ ਪ੍ਰਭਾਵ ਹੇਠ ਦਿਸਦਾ ਸਾਰਾ ਸੰਸਾਰ ਹੀ ਮੈਲਾ ਹੈ। ਹਾਂ, ਕੇਵਲ ਇਕ ਹਰੀ ਦਾ ਨਾਮ ਹੀ ਨਿਰਮਲ ਪਵਿਤਰ ਹੈ ਜਾਂ ਉਸ ਪਾਵਨ ਨਾਮ ਵਿਚ ਜੁੜੇ ਰਹਿਣ ਵਾਲੇ ਪ੍ਰਭੂ-ਪਿਆਰੇ ਨਿਰਮਲ ਹਨ।

ਇਕ ਪਰਮੇਸ਼ਰ ਨੂੰ ਛੱਡ ਕੇ ਦੂਜੇ ਦੇ ਪਿਆਰ ਵਿਚ ਲਗਣ ਕਾਰਨ ਹੀ ਮਨ ਨੂੰ ਮੈਲ ਲਗਦੀ ਹੈ ਜਿਸ ਕਰਕੇ ਇਹ ਮਨਮੁਖ ਬਣ ਜਾਂਦਾ ਹੈ। ਆਪਹੁਦਰਾ ਹੋਣ ਕਾਰਨ ਇਸ ਦੀ ਖ਼ੁਰਾਕ ਅਤੇ ਪੁਸ਼ਾਕ ਵੀ ਮੈਲੀ ਹੁੰਦੀ ਹੈ। ਇਸ ਦਾ ਚੌਕਾ, ਪੋਚਾ ਆਦਿ ਸਭ ਕੁਝ ਹੀ ਮੈਲਾ (ਗੰਦਾ) ਹੈ। ਸਿਧਾਂਤ ਇਹ ਹੈ ਕਿ ਨਿਰਮਲ (ਪਰਮੇਸ਼ਰ ਦੇ ਨਾਮ) ਤੋਂ ਹੀ ਮਨੁਖ ਨਿਰਮਲ ਹੁੰਦਾ ਹੈ ਕਿਉਂਕਿ 'ਜੈਸਾ ਸੇਵੈ ਤੈਸੋ ਹੋਇ' ਦੇ ਅਟੱਲ ਨੇਮ ਅਨੁਸਾਰ ਨਿਰਮਲ ਨੂੰ ਸੇਵਨ ਵਾਲਾ ਹੀ ਨਿਰਮਲ ਹੁੰਦਾ ਹੈ। ਪਰਮੇਸ਼ਰ ਨਿਰਮਲ ਹੋਣ ਕਰਕੇ ਉਸ ਤੋਂ ਆਈ ਬਾਣੀ ਅਥਵਾ ਸ਼ਬਦ ਵੀ ਨਿਰਮਲ ਹੈ ਅਤੇ ਇਸ ਸ਼ਬਦ-ਬਾਣੀ ਦੀ ਛੋਹ ਪ੍ਰਾਪਤ ਕਰਨ ਵਾਲੇ ਵੀ ਨਿਰਮਲ ਬਣ ਜਾਂਦੇ ਹਨ।

**ਮਾਝ ਮਹਲਾ ੩ ॥ ਗੋਵਿੰਦੁ ਊਜਲੁ, ਊਜਲ ਹੰਸਾ ॥ ਮਨੁ ਬਾਣੀ ਨਿਰਮਲ, ਮੇਰੀ ਮਨਸਾ ॥ ਮਨਿ ਊਜਲ, ਸਦਾ ਮੁਖ ਸੋਹਹਿ, ਅਤਿ ਊਜਲ ਨਾਮੁ ਧਿਆਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਗੋਬਿੰਦ ਗੁਣ ਗਾਵਣਿਆ ॥ ਗੋਬਿਦੁ ਗੋਬਿਦੁ ਕਹੈ ਦਿਨੁ ਰਾਤੀ, ਗੋਬਿਦ ਗੁਣ ਸਬਦਿ ਸੁਣਾਵਣਿਆ ॥ ੧ ॥ ਰਹਾਉ ॥ ਗੋਬਿਦੁ ਗਾਵਹਿ, ਸਹਜਿ ਸੁਭਾਏ ॥ ਗੁਰ ਕੈ ਭੈ ਊਜਲ, ਹਉਮੈ ਮਲੁ ਜਾਏ ॥ ਸਦਾ ਅਨੰਦਿ ਰਹਹਿ, ਭਗਤਿ ਕਰਹਿ ਦਿਨੁ ਰਾਤੀ, ਸੁਣਿ ਗੋਬਿੰਦ ਗੁਣ ਗਾਵਣਿਆ ॥ ੨ ॥ ਮਨੂਆ ਨਾਚੈ, ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ, ਮਨੈ ਮਨੁ ਮਿਲਾਏ ॥ ਸਚਾ ਤਾਲੁ ਪੂਰੇ, ਮਾਇਆ ਮੋਹੁ ਚੁਕਾਏ, ਸਬਦੇ ਨਿਰਤਿ ਕਰਾਵਣਿਆ ॥ ੩ ॥ ਊਚਾ ਕੂਕੇ, ਤਨਹਿ ਪਛਾੜੇ ॥ ਮਾਇਆ ਮੋਹਿ, ਜੋਹਿਆ ਜਮਕਾਲੇ ॥ ਮਾਇਆ ਮੋਹੁ, ਇਸੁ ਮਨਹਿ ਨਚਾਏ, ਅੰਤਰਿ ਕਪਟੁ ਦੁਖੁ ਪਾਵਣਿਆ ॥ ੪ ॥**

**ਗੁਰਮੁਖਿ ਭਗਤਿ, ਜਾ ਆਪਿ ਕਰਾਏ ॥ ਤਨੁ ਮਨੁ ਰਾਤਾ, ਸਹਜਿ**

**ਸੁਭਾਏ ॥ ਬਾਣੀ ਵਜੈ, ਸਬਦਿ ਵਜਾਏ, ਗੁਰਮੁਖਿ ਭਗਤਿ ਥਾਇ ਪਾਵਣਿਆ ॥ ੫ ॥ ਬਹੁ ਤਾਲ ਪੂਰੇ, ਵਾਜੇ ਵਜਾਏ ॥ ਨਾ ਕੋ ਸੁਣੇ, ਨ ਮੰਨਿ ਵਸਾਏ ॥ ਮਾਇਆ ਕਾਰਣਿ, ਪਿੜ ਬੰਧਿ ਨਾਚੈ, ਦੂਜੈ ਭਾਇ ਦੁਖੁ ਪਾਵਣਿਆ ॥ ੬ ॥ ਜਿਸੁ ਅੰਤਰਿ ਪ੍ਰੀਤਿ ਲਗੈ, ਸੋ ਮੁਕਤਾ ॥ ਇੰਦ੍ਰੀ ਵਸਿ, ਸਚ ਸੰਜਮਿ ਜੁਗਤਾ ॥ ਗੁਰ ਕੈ ਸਬਦਿ, ਸਦਾ ਹਰਿ ਧਿਆਏ, ਏਹਾ ਭਗਤਿ ਹਰਿ ਭਾਵਣਿਆ ॥ ੭ ॥ ਗੁਰਮੁਖਿ ਭਗਤਿ, ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥ ਨਾਨਕ, ਨਾਮੁ ਗੁਰਭਗਤੀ ਪਾਈਐ, ਗੁਰਚਰਣੀ ਚਿਤੁ ਲਾਵਣਿਆ ॥੮॥੨੦॥੨੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੋਹਹਿਂ, ਗਾਵਹਿਂ, ਮਹਿਂ, ਕਰਹਿਂ, ਤਨਹਿਂ, ਮਨਹਿਂ, ਇੰਦ੍ਰੀਂ, ਜਾਂ, ਥਾਇਂ।

**ਬਿੰਦੀ ਰਹਿਤ:** ਭਗਤੀ।

ਪਾਠ ਭੇਦ - ਪੁਰਾਤਨ ਹੱਥ ਲਿਖਤ ਸਰੂਪ ਸੰਮਤ ੧੮੪੪ ਵਿੱਚ 'ਗੋਬਿਦੁ' ਦੀ ਥਾਂ 'ਗੋਬਿੰਦੁ' ਸਰੂਪ ਉਪਲਬਧ ਹੈ।

**ਪਦ ਅਰਥ:** ਊਜਲੁ-ਉਜਲਾ, ਨਿਰਮਲ। ਹੰਸਾ-ਚਿਟੇ, ਭਾਵ ਨਿਰਮਲ (ਗੁਰਮੁਖ)। ਮੇਰੀ ਮਨਸਾ-ਮੇਰੀ ਇਛਾ, ਚਾਹਨਾ। ਸੋਹਹਿ-ਸੋਭਦੇ ਹਨ। ਮਨੈ ਮਨੁ ਮਿਲਾਏ-ਮਨ ਨੂੰ ਮਨ ਨਾਲ ਹੀ ਮਿਲਾਈ ਰਖੇ, ਭਾਵ ਬਾਹਰ ਜਾਣ ਤੋਂ ਰੋਕੀ ਰਖੇ। ਤਾਲੁ ਪੂਰੇ-ਸੰਗੀਤ ਅਨੁਸਾਰ ਸਮੇਂ ਅਤੇ ਲੈਅ ਦੀ ਵੰਡ ਕਰਨ ਲਈ ਤਾਲ ਦੀ ਧੁਨੀ। ਹੱਥਾਂ ਨਾਲ ਤਾੜੀ ਮਾਰਨੀ, ਡਿੰਗੇ ਟੇਢੇ ਹੋ ਕੇ ਪੈਰਾਂ ਨਾਲ ਨਚਣਾ। ਤਨਹਿ ਪਛਾੜੇ-ਸਰੀਰ ਨੂੰ (ਧਰਤੀ ਨਾਲ) ਪਟਕਾਏ। ਜੋਹਿਆ ਜਮਕਾਲੇ-ਜਮਾਂ ਨੇ ਵੇਖ ਲਿਆ ਹੈ। ਮਨਹਿ-ਮਨ ਨੂੰ। ਪਿੜ ਬੰਧਿ-ਪਿੜ ਬੰਨ੍ਹ ਕੇ, ਚੁਫੇਰੇ ਘੇਤਾ ਬਣਾ ਕੇ। ਭਗਤੀ-ਭਗਤੀ ਦੁਆਰਾ।

**ਅਰਥ:** ਪਰਮੇਸ਼ਰ (ਇਕ) ਨਿਰਮਲ (ਜਲ ਦੇ ਸਰੋਵਰ ਵਾਂਗੂੰ ਹੈ ਜਿਸ ਵਿਚ ਰਹਿਣ ਵਾਲੇ)ਹੰਸ ਰੂਪ ਗੁਰਮੁਖ ਪਵਿੱਤਰ ਹਨ। ਮੇਰੀ ਇਛਾ ਹੈ (ਕਿ ਮੇਰਾ) ਮਨ (ਪਾਪਾਂ ਵਿਕਾਰਾਂ ਦੀ ਮੈਲ ਤੋਂ ਰਹਿਤ ਹੋ ਕੇ ਮੇਰੀ) ਬੋਲ-ਬਾਣੀ (ਹਉਂ ਦੀ ਮੈਲ ਤੋਂ ਰਹਿਤ ਹੋ ਕੇ) ਨਿਰਮਲ (ਹੋਵੇ)। (ਗੋਵਿੰਦ ਦੇ ਗੁਰਮੁਖ ਹੰਸ) ਮਨ ਕਰਕੇ ਉਜਲੇ (ਅਤੇ ਉਨ੍ਹਾਂ ਦੇ) ਮੁਖੜੇ ਸਦਾ ਖਿੜਾਉ ਵਿਚ ਸੋਭਦੇ ਹਨ (ਕਿਉਂਕਿ ਉਹ ਪਿਆਰੇ ਪ੍ਰਭੂ ਦਾ) ਅਤਿ ਊਜਲ ਨਾਮ ਧਿਆਉਣ ਵਾਲੇ ਹੁੰਦੇ ਹਨ।੧।

ਮੈਂ ਵਾਰਨੇ ਹਾਂ ਜੀ ਸਦਕੇ (ਹਾਂ ਉਸ ਵਿਅਕਤੀ ਤੋਂ ਜਿਹੜਾ) ਗੋਬਿੰਦ ਦੇ ਗੁਣ ਗਾਉਣ

ਵਾਲਾ ਹੈ। (ਉਹ) ਦਿਨ ਰਾਤ 'ਗੋਵਿੰਦ ਗੋਵਿੰਦ' ਉਚਾਰਦਾ (ਰਹਿੰਦਾ ਹੈ ਅਤੇ ਉਸ) ਗੋਵਿੰਦ ਦੇ ਗੁਣ ਸ਼ਬਦ ਦੁਆਰਾ ਸੁਣਾਉਣ ਵਾਲਾ ਹੈ।੧।ਰਹਾਉ।

(ਜਿਹੜੇ ਮਨੁੱਖ) ਸਹਿਜ ਸੁਭਾਏ ਹੀ ਪਰਮੇਸ਼ਰ ਨੂੰ ਗਾਉਂਦੇ ਹਨ (ਉਹ) ਗੁਰੂ ਦੇ (ਨਿਰਮਲ) ਭੈ ਕਾਰਨ ਨਿਰਮਲ ਹੋ ਜਾਂਦੇ ਹਨ ਕਿਉਂਕਿ ਗੋਵਿੰਦ ਕਹਿਣ ਵਾਲੇ (ਭਾਵ ਨਾਮ-ਸਿਮਰਨ ਕਰਨ ਵਾਲਿਆਂ ਦੇ ਅੰਦਰੋਂ) ਹਉਮੈ ਦੀ ਮੈਲ ਖ਼ਤਮ ਹੋ ਜਾਂਦੀ ਹੈ। (ਇਸ ਕਰਕੇ ਉਹ) ਸਦਾ ਅਨੰਦ ਵਿਚ ਰਹਿੰਦੇ ਹਨ, ਦਿਨ ਰਾਤ (ਪਰਮੇਸ਼ਰ) ਦੀ ਭਗਤੀ ਕਰਦੇ ਰਹਿੰਦੇ ਹਨ (ਅਤੇ ਸਤਿਸੰਗਤ ਦੁਆਰਾ) ਗੋਵਿੰਦ ਦੇ ਗੁਣ ਸੁਣ ਕੇ, (ਗੁਣ) ਗਾਉਣ ਵਾਲੇ (ਬਣੇ ਰਹਿੰਦੇ ਹਨ)।੨।

(ਸੱਚੀ ਨਿਰਤਕਾਰੀ ਇਹ ਹੈ ਕਿ ਸਿੱਖ ਦਾ ਮਨ ਗੁਰੂ ਦੇ ਅੱਗੇ) ਨੱਚਦਾ ਰਹੇ (ਅਤੇ ਹੋਰਨਾਂ ਨੂੰ ਵੀ ਗੁਰੂ ਦੀ ਪ੍ਰੇਮਾ) ਭਗਤੀ ਦ੍ਰਿੜ ਕਰਾਵੇ। ਗੁਰੂ ਦੇ ਉਪਦੇਸ਼ ਦੁਆਰਾ ਮਨ ਨੂੰ ਮਨ ਵਿਚ (ਭਾਵ ਜੀਵ  ਆਤਮਾ ਪਰਮਾਤਮਾ ਵਿਚ) ਮਿਲਾ ਕੇ ਰਖੇ (ਭਾਵ ਬਾਹਰ ਜਾਣੋਂ ਰੋਕੇ)। (ਪਰਮੇਸ਼ਰ ਦੀ ਵਰਤਾਈ ਹੋਈ) ਮਾਇਆ ਦਾ ਮੋਹ ਪਰੇ ਹਟਾ ਕੇ ਰਖੇ, ਇਉਂ ਜੀਵਨ ਦਾ ਅਸਲੀ) ਤਾਲ ਪੂਰੇ (ਅਤੇ ਗੁਰੂ ਦੇ) ਸ਼ਬਦ ਅਨੁਸਾਰ (ਮਨ ਨੂੰ ਠੀਕ) ਨਾਚ ਕਰਾਉਣ ਵਾਲਾ (ਬਣੇ)।੩।

(ਅਸਲੀ ਨਿਰਤਕਾਰੀ ਦੇ ਉਲਟ ਜਿਹੜਾ ਮਨੁਖ ਪੂਰਨ ਗੁਰੂ ਦੇ ਉਪਦੇਸ਼ ਤੋਂ ਵਾਂਝਿਆਂ ਹੋਇਆ ਹੈ, ਉਹ ਬੇਸ਼ਕ ਮਾਇਆ ਦਾ ਨਿਸ਼ਾਨਾ ਮੁਖ ਰਖ ਕੇ), ਉਚਾ (ਉਚਾ) ਕੂਕਦਾ ਰਹੇ (ਉਚੀਆਂ ਉਚੀਆਂ ਸੁਰਾਂ ਨਾਲ ਗੀਤ ਗਾਉਂਦਾ ਰਹੇ ਅਤੇ ਨਾਲ ਹੀ ਲੋਕ ਦਿਖਾਵੇ ਹਿਤ ਆਪਣੇ) ਸਰੀਰ ਨੂੰ (ਧਰਤੀ ਨਾਲ) ਪਟਕਾਉਂਦਾ ਰਹੇ (ਭਾਵ ਬਹੁਤ ਸਿਰ-ਪੈਰ ਮਾਰਦਾ ਰਹੇ, ਪਰ ਅਜਿਹਾ ਮਨੁੱਖ) ਮਾਇਆ ਦੇ ਮੋਹ ਵਿਚ (ਹੀ ਫਸਿਆ ਹੋਇਆ ਹੈ), ਜਮਕਾਲ ਨੇ (ਉਸ ਨੂੰ) ਤਕਿਆ ਹੋਇਆ ਹੈ (ਭਾਵ ਅੰਤ ਨੂੰ ਉਹ ਜਮ ਦੇ ਵੱਸ ਹੀ ਪਵੇਗਾ)। (ਇਸ ਪ੍ਰਕਾਰ ਜੇ) ਮਾਇਆ ਦਾ ਮੋਹ ਇਸ ਮਨ ਨੂੰ ਨਚਾਉਂਦਾ ਰਹੇ (ਤਾਂ ਜਾਣੋਂ ਉਸ ਦੇ)ਅੰਤਰ ਖੋਟ (ਹੈ ਜਿਸ ਕਾਰਨ ਉਹ ਅੰਤ ਨੂੰ) ਦੁਖ ਪਾਉਣ ਵਾਲਾ (ਬਣਦਾ ਹੈ)।੪।

(ਹੇ ਭਾਈ!) ਜਦੋਂ (ਪਰਮੇਸ਼ਰ) ਆਪ (ਭਗਤੀ) ਕਰਾਵੇ (ਉਹੀ) ਗੁਰਮੁਖ ਭਗਤੀ ਕਹੀ ਜਾ ਸਕਦੀ ਹੈ (ਇਸ ਦੀ ਪਰਖ-ਕਸਵੱਟੀ ਇਹ ਹੈ ਕਿ ਭਗਤੀ ਵਿਚ ਉਸ ਦਾ) ਤਨ ਅਤੇ ਮਨ ਸਹਜ-ਸੁਭਾਵਕ ਹੀ ਰੰਗਿਆ ਰਹਿੰਦਾ ਹੈ (ਬਿਨਾ ਕਿਸੇ ਪ੍ਰਕਾਰ ਦੇ ਨੱਚਣ-ਟੱਪਣ ਤੋਂ ਉਸ ਦੇ ਹਿਰਦੇ ਅੰਦਰ) ਬਾਣੀ ਦੀ (ਮਨੋਹਰ ਧੁਨੀ) ਵੱਜਦੀ ਰਹਿੰਦੀ ਹੈ (ਜੋ ਕੇਵਲ ਗੁਰੂ ਦੇ) ਸ਼ਬਦ ਦੁਆਰਾ ਵਜਾਉਣ ਨਾਲ (ਹੀ ਵਜਦੀ ਹੈ ਅਤੇ ਅਜਿਹੀ) ਗੁਰਮੁਖ ਭਗਤੀ (ਪ੍ਰਭੂ ਆਪ ਹੀ) ਥਾਂ ਪਾਉਣ ਵਾਲਾ (ਭਾਵ ਪਰਵਾਨ ਕਰਨ ਵਾਲਾ ਹੁੰਦਾ) ਹੈ।੫।

(ਆਪ-ਹੁਦਰੇ ਨੱਚਣ-ਟੱਪਣ ਦਾ ਵਰਣਨ ਕਰਦੇ ਹੋਏ ਫਿਰ ਗੁਰੂ ਸਾਹਿਬ ਸਮਝਾਉਂਦੇ ਹਨ ਕਿ ਮਨਮੁਖ) ਵਾਜੇ ਵਜਾ ਕੇ (ਰਾਗ ਅਲਾਪਦਾ ਹੋਇਆ) ਬਹੁਤ ਤਾਲ ਪੂਰਦਾ (ਹੈ ਪਰ ਉਸ ਦਾ ਨਿਸ਼ਾਨਾ ਕੇਵਲ ਮਾਇਕ ਹੋਣ ਕਰਕੇ) ਨਾ (ਉਸ ਨੂੰ ਕੋਈ ਧਿਆਨ ਦੇ ਕੇ) ਸੁਣਦਾ ਹੈ (ਅਤੇ)

ਨਾ ਹੀ ਕੋਈ ਉਸ ਦੀ ਗੱਲ ਨੂੰ) ਮਨ ਵਿਚ ਵਸਾਉਂਦਾ ਹੈ। (ਇਸ ਪ੍ਰਕਾਰ ਜੋ ਵੀ ਕੋਈ) ਮਾਇਆ ਦੀ ਖ਼ਾਤਰ ਪਿੜ ਬੰਨ੍ਹ ਕੇ ਨਚਦਾ (ਟੱਪਦਾ ਅਥਵਾ ਘੁੰਮਦਾ ਹੈ ਉਹ) ਦ੍ਵੈਤ ਭਾਉ (ਦੇ ਕਾਰਨ ਅੰਤ ਨੂੰ) ਦੁਖ ਪਾਉਣ ਵਾਲਾ (ਹੀ ਬਣਦਾ ਹੈ)।੬।

(ਜ਼ਿੰਦਗੀ ਦਾ ਸਿਧਾਂਤ ਇਹ ਹੈ ਕਿ) ਜਿਸ (ਜੀਵ ਦੇ ਹਿਰਦੇ) ਅੰਦਰ (ਗੋਵਿੰਦ ਦੀ) ਪ੍ਰੀਤਿ ਲਗ ਜਾਂਦੀ ਹੈ, ਉਹ (ਮਾਇਆ ਜਾਲ ਤੋਂ) ਛੁਟ ਜਾਂਦਾ ਹੈ। (ਉਹ ਨਿਰੰਤਰ ਗੋਵਿੰਦ ਦੀ ਸਚੀ ਪ੍ਰੀਤਿ ਕਾਰਨ ਆਪਣੀਆਂ) ਇੰਦ੍ਰੀਆਂ ਨੂੰ ਕਾਬੂ ਵਿਚ ਰੱਖ ਕੇ ਅਸਲੀ ਸੰਜਮ ਵਿਚ ਜੁੜਿਆ ਰਹਿੰਦਾ ਹੈ। (ਅਜਿਹਾ ਜਗਿਆਸੂ) ਗੁਰੂ ਦੇ ਉਪਦੇਸ਼ ਦੁਆਰਾ ਸਦਾ (ਹੀ) ਹਰੀ ਨੂੰ ਧਿਆਉਂਦਾ ਹੈ (ਅਤੇ) ਇਹੋ ਭਗਤੀ ਪਰਮੇਸ਼ਰ ਨੂੰ ਭਾਉਣ ਵਾਲੀ ਹੁੰਦੀ ਹੈ।੭।

ਚਾਰੇ ਜੁੱਗਾਂ (ਸਤਿਜੁਗ, ਤ੍ਰੇਤਾ, ਦੁਆਪਰ ਅਤੇ ਕਲਜੁਗ) ਵਿਚ ਗੁਰਮੁਖ-ਭਗਤੀ ਹੁੰਦੀ ਰਹੀ (ਭਾਵ ਗੁਰੂ ਦੇ ਪ੍ਰਸ਼ਾਦ ਦੁਆਰਾ ਹੀ ਪਰਮੇਸ਼ਰ ਦੀ ਭਗਤੀ ਹੁੰਦੀ ਰਹੀ ਅਤੇ ਇਸ ਤੋਂ ਬਿਨਾ) ਕਿਸੇ ਹੋਰ ਭਗਤੀ ਨਾਲ (ਪ੍ਰਭੂ ਨੂੰ) ਕੋਈ ਨਹੀਂ ਪਾ ਸਕਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਗੋਵਿੰਦ ਨਾਮ) ਗੁਰੂ ਦੀ ਭਗਤੀ ਦੁਆਰਾ ਹੀ ਪਾਈਦਾ ਹੈ (ਅਤੇ) ਗੁਰੂ ਦੇ ਚਰਨਾਂ ਨਾਲ ਚਿਤ ਲਾਉਣ ਵਾਲੇ (ਹੀ ਗੁਰੂ ਦੀ ਭਗਤੀ ਪ੍ਰਾਪਤ ਕਰਨ ਵਾਲੇ ਬਣਦੇ ਹਨ)।੮।੨੦।੨੧।

## ਅਰਥ ਭੇਦ ਅਤੇ ਨਿਰਣੈ

**ਗੋਵਿੰਦ ਊਜਲੁ, ਊਜਲ ਹੰਸਾ ॥**

**ਮਨੁ ਬਾਣੀ ਨਿਰਮਲ, ਮੇਰੀ ਮਨਸਾ ॥**

ਇਸ ਗੁਰਵਾਕ ਦੀ ਦੂਜੀ ਪੰਗਤੀ ਵਿਚ 'ਮੇਰੀ ਮਨਸਾ' ਦੇ ਅਰਥ ਟੀਕਾਕਾਰਾਂ ਨੇ ਇਉਂ ਕੀਤੇ ਹਨ:-

1- ਗੋਬਿੰਦ ਊਜਲ ਨਾਮ ਸਰੋਵਰ ਹੈ ਔਰ ਹੰਸ ਭਾਵ ਸੰਤੋ ਕਾ ਸਮੁਦਾਇ ਭੀ ਉਜਲ ਹੈ ਜੋ ਮੇਰੀ ਤੇਰੀ ਭਾਵਨਾ ਸੇ ਰਹਤ ਹੂਏਂ ਹੈਂ ਮਨ ਬਾਣੀ ਤਿਨਕੀ ਉਜਲ ਹੈ। [ਫ.ਸ.

2- (ਮੇਰਾ) ਗੋਵਿੰਦ (ਰੂਪ ਸਰੋਵਰ) ਉਜਲ ਹੈ (ਉਸ ਸਰੋਵਰ ਦੇ) ਹੰਸ (ਭਾਵ ਭਗਤ ਵੀ) ਉਜਲ ਹਨ (ਉਨ੍ਹਾਂ ਵਿਚੋਂ ਹਰੇਕ ਜਾਣਦਾ ਹੈ ਕਿ) ਮੇਰੀ ਮਨਸਾ (ਮੇਰਾ) ਮਨ, (ਮੇਰੀ ਬਾਣੀ ਇਸ ਸਤਿਸੰਗ ਸਰੋਵਰ ਨੇ) ਨਿਰਮਲ ਕਰ ਦਿੱਤੇ ਹਨ। [ਸੰ.ਪੋ.

3- ਉਹਨਾਂ ਦੇ ਮਨ ਵਿਚ (ਭੀ) ਸ਼ੁੱਧ (ਫੁਰਨੇ) ਉਠਦੇ ਹਨ। [ਦਰਪਣ

**ਨਿਰਣੈ:** ਇਸ ਪੰਗਤੀ ਵਿਚ 'ਮੇਰੀ ਮਨਸਾ' ਦੇ ਅਰਥ 'ਮੇਰੀ ਤੇਰੀ ਭਾਵਨਾ ਸੇ ਰਹਤ' ਜਾਂ ਅਪਣਤ ਦਾ ਫੁਰਨਾ 'ਸੁਧ ਫੁਰਨੇ' ਕਰਨੇ ਸ਼ਬਦਾਵਲੀ ਦੇ ਅਨੁਕੂਲ ਨਹੀਂ ਕਹੇ ਜਾ ਸਕਦੇ। ਸਾਰੇ ਸ਼ਬਦ ਦੀਆਂ ਪੰਗਤੀਆਂ ਅਨਪੁਰਖ ਵਿਚ ਵੇਖ ਕੇ 'ਮੇਰੀ ਮਨਸਾ' ਨੂੰ ਵੀ ਅਨਪੁਰਖ ਵਿਚ ਅਰਥਾਉਣਾ ਯੋਗ ਨਹੀਂ। ਗੁਰਬਾਣੀ ਵਿਚ 'ਸੁਨਿ ਮੇਰੀ ਮਨਸਾ ਮਨੈ ਮਾਹਿ, ਸਤਿ ਦੇਖੁ ਬੀਚਾਰਿ' (ਪੰਨਾ ੮੦੮) ਵਿਚ ਵਰਤੀ ਹੋਈ ਸ਼ਬਦਾਵਲੀ ਵੀ ਅਨਪੁਰਖ ਦੀ ਲਖਾਇਕ ਨਹੀਂ।

ਇਥੇ ਵੀ 'ਮੇਰੀ ਮਨਸਾ' ਤੋਂ ਭਾਵ 'ਮੇਰੀ ਇੱਛਾ, ਮੇਰੀ ਖਾਹਿਸ਼, ਮੇਰੀ ਚਾਹਨਾ ਆਦਿ' ਕਰਨੇ ਹੀ ਪ੍ਰਸੰਗਕ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਵਿਚ ਗੁਰਮੁਖ ਅਤੇ ਮਨਮੁਖ ਦਾ ਟਾਕਰਾ ਕੀਤਾ ਗਿਆ ਹੈ। ਗੁਰਮੁਖ ਜੀਉੜੇ ਅਡੋਲਤਾ ਵਿਚ ਰਹਿੰਦੇ ਹੋਏ ਪਿਆਰ ਨਾਲ ਪ੍ਰੇਮਾ-ਭਗਤੀ ਕਰਦੇ ਹਨ। ਉਹ ਪਰਮੇਸ਼ਰ ਦੀ ਸਿਫਤਿ-ਸਾਲਾਹ ਲੋਕ ਦਿਖਾਵੇ ਅਥਵਾ ਮਾਇਆ ਦੀ ਪ੍ਰਾਪਤੀ ਲਈ ਨਹੀਂ ਕਰਦੇ ਸਗੋਂ ਗੁਰੂ ਪ੍ਰਾਇਣ ਹੋ ਕੇ ਗੁਰੂ ਦੇ ਚਰਨਾਂ ਵਿਚ ਚਿੱਤ ਜੋੜ ਕੇ ਸਾਈਂ ਨੂੰ ਰਿਝਾਉਣ ਵਾਸਤੇ ਦਿਨੇ ਰਾਤ ਪਰਮੇਸ਼ਰ ਦੇ ਪਿਆਰ ਵਿਚ ਡੂਬੇ ਹੋਏ ਉਸ ਦੇ ਗੁਣਾਂ ਦਾ ਰਟਨ ਕਰਦੇ ਰਹਿੰਦੇ ਹਨ। ਆਪ ਜੁੜਦੇ ਹਨ ਅਤੇ ਹੋਰਨਾਂ ਨੂੰ ਜੋੜਦੇ ਹਨ। ਮਨਮੁਖ ਦੀ ਭਗਤੀ ਮਾਇਆ ਕਾਰਣ ਹੁੰਦੀ ਹੈ। ਉਹ ਉਚੀਆਂ ਉਚੀਆਂ ਲੰਮੀਆਂ ਸੁਰਾਂ ਅਤੇ ਤਾਨਾਂ ਲਾ ਲਾ ਕੇ ਭਾਂਤ ਭਾਂਤ ਦੇ ਭਜਨ ਅਤੇ ਗੀਤ ਵਾਜੇ ਵਜਾ ਵਜਾ ਕੇ ਗਾਉਂਦੇ ਹਨ ਅਤੇ ਲੋਕਾਂ ਨੂੰ ਪਰਚਾਉਣ ਵਾਸਤੇ ਫੋਕੀਆਂ ਭੇਟਾਵਾਂ ਤੇ ਮਸਤੀਆਂ ਦਾ ਦਿਖਾਵਾ ਕਰਦੇ ਹਨ ਪਰ ਉਨ੍ਹਾਂ ਦਾ ਮਨ ਪ੍ਰਭੂ ਭਗਤੀ ਵਿਚ ਨਹੀਂ ਨੱਚਦਾ।

ਗੁਰਮਤਿ ਦਾ ਸਿਧਾਂਤ ਹੈ-'ਨਚਿਐ ਟਪਿਐ ਭਗਤਿ ਨ ਹੋਇ'। ਸਿੱਖ ਧਰਮ ਵਿਚ ਸੁਰ, ਲੈਅ ਅਤੇ ਤਾਲ ਇਹ ਸੰਗੀਤ ਦੇ ਤਿੰਨ ਅੰਗ ਮੰਨੇ ਜਾਂਦੇ ਹਨ, ਚੌਥਾ ਅੰਗ ਨਿਰਤ ਜਿਹੜਾ ਕਿ ਹਿੰਦੂ ਮਤ ਵਿਚ ਪਰਧਾਨ ਹੈ, ਗੁਰਮਤਿ ਵਿਚ ਪਰਵਾਨ ਨਹੀਂ ਕੀਤਾ ਗਿਆ। ਸੰਗੀਤ ਦਾ ਤ੍ਰੈ-ਅੰਗੀ ਸੁਮੇਲ ਪੂਰਨ ਪੁਰਸ਼ਾਂ ਦੀ ਬਾਣੀ ਦੁਆਰਾ ਕੀਰਤਨ ਦਾ ਰੂਪ ਧਾਰ ਲੈਂਦਾ ਹੈ।

ਜਗਤ ਗੁਰੂ ਬਾਬਾ ਨਾਨਕ ਜੀ ਦੇ ਪ੍ਰਗਟ ਹੋਣ ਤੋਂ ਪਹਿਲਾਂ ਵੀ ਹਿੰਦੂ ਮਤ ਦੀ ਭਗਤੀ ਵਿਚ, ਕੀਰਤਨ ਭਗਤੀ ਦਾ ਇਕ ਵਿਸ਼ੇਸ਼ ਅੰਗ ਸੀ ਪਰ ਉਸ ਦੀ ਰੂਪ-ਰੇਖਾ ਗੁਰਬਾਣੀ ਕੀਰਤਨ ਨਾਲ ਮੇਲ ਨਹੀਂ ਸੀ ਖਾਂਦੀ। ਰਾਸਧਾਰੀਆਂ, ਭਗਉਤੀਆਂ ਆਦਿ ਫ਼ਿਰਕਿਆਂ ਨੇ ਪ੍ਰਚਲਤ ਕੀਰਤਨ ਨੂੰ ਆਪਣੀ ਉਪਜੀਵਕਾ ਦਾ ਸਾਧਨ ਬਣਾ ਰਖਿਆ ਸੀ ਜਿਸ ਬਾਰੇ 'ਆਸਾ ਕੀ ਵਾਰ' ਵਿਚ ਗੁਰੂ ਬਾਬਾ ਜੀ ਨੇ ਵਰਣਨ ਕੀਤਾ ਹੈ:-

**ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ ॥**
**ਗਾਵਨਿ ਗੋਪੀਆ ਗਾਵਨਿ ਕਾਨ ॥**
**ਗਾਵਨਿ ਸੀਤਾ ਰਾਜੇ ਰਾਮ ॥** [ਪੰਨਾ ੪੬੫

ਸੱਚੀ ਭਗਤੀ ਆਪ ਦ੍ਰਿੜ੍ਹ ਕਰਨੀ ਅਤੇ ਹੋਰਨਾਂ ਨੂੰ ਦ੍ਰਿੜ੍ਹ ਕਰਾਉਣੀ ਗੁਰਮਤਿ ਦਾ ਸਿਧਾਂਤ ਹੈ। ਸੁਚੇ ਅਤੇ ਸੰਜਮੀ ਪੁਰਸ਼ ਉਹ ਹਨ ਜਿਨ੍ਹਾਂ ਨੇ ਗੁਰੂ ਬਚਨਾਂ ਦਾ ਆਸਰਾ ਲੈ ਕੇ ਆਪਣੇ ਇੰਦ੍ਰਿਆਂ ਤੇ ਕਾਬੂ ਪਾ ਲਿਆ ਹੈ; ਉਹੀ ਗੁਰਮੁਖ ਹੰਸ ਹਨ, ਬਾਕੀ ਸਾਰੇ ਭੇਖਧਾਰੀ, ਕੂਰ-ਕਿਰਿਆ ਵਾਲੇ ਬਗਲੇ ਭਗਤ ਹੀ ਹਨ। ਜਦੋਂ ਤੱਕ ਮਨੁਖੀ ਮਨ ਗੁਰਬਾਣੀ ਦੇ ਪ੍ਰੇਮ ਵਿਚ ਆ ਕੇ ਨਹੀਂ ਭਿਜਦਾ, ਭਗਤੀ ਨਹੀਂ ਹੁੰਦੀ। ਸਤਿਗੁਰੂ ਮਿਹਰ ਕਰਨ ਗੁਰੂ ਘਰ ਵਿਚ ਸੇਵਾ ਕਰ ਰਹੇ ਰਾਗੀ ਸਿੰਘਾਂ ਨੂੰ ਗੁਰਬਾਣੀ ਦਾ ਠੀਕ ਬੋਧ ਪ੍ਰਾਪਤ ਹੋਵੇ। ਸੰਗੀਤ ਵਿਚ ਨਿਪੁੰਨਤਾ ਹੋਣੀ ਵੀ

ਇਕ ਉੱਤਮ ਦਾਤਿ ਹੈ ਪਰ ਉਹ ਨਿਰੇ ਸੰਗੀਤ ਦਾ ਪਲਟਿਆਂ ਵਿਚ ਹੀ ਮਨ ਨੂੰ ਨਾ ਉਲਝਾਉਣ, ਸਗੋਂ ਇਕਾਗਰ ਚਿਤ ਹੋ ਕੇ ਸੂਖਮ ਬ੍ਰਿਤੀ ਨਾਲ 'ਅੰਤਰਿ ਖੂਹਟਾ ਅੰਮ੍ਰਿਤੁ ਭਰਿਆ, ਸਬਦੇ ਕਾਢਿ ਪੀਐ ਪਨਿਹਾਰੀ' ਵਾਲੀ ਜੁਗਤਿ ਨੂੰ ਉਜਾਗਰ ਕਰਕੇ ਭਗਤੀ ਦੇ ਗਫੇ ਆਪ ਛਕਣ ਅਤੇ ਹੋਰਨਾਂ ਨੂੰ ਛਕਾਉਣ ਲਈ ਯਤਨਸ਼ੀਲ ਹੋਣ।

ਮਾਝ ਮਹਲਾ ੩ ॥ ਸਚਾ ਸੇਵੀ, ਸਚੁ ਸਾਲਾਹੀ ॥ ਸਚੈ ਨਾਇ, ਦੁਖੁ ਕਬਹੀ ਨਾਹੀ ॥ ਸੁਖਦਾਤਾ ਸੇਵਨਿ ਸੁਖੁ ਪਾਇਨਿ, ਗੁਰਮਤਿ ਮੰਨਿ ਵਸਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸੁਖ ਸਹਜਿ ਸਮਾਧਿ ਲਗਾਵਣਿਆ ॥ ਜੋ ਹਰਿ ਸੇਵਹਿ, ਸੇ ਸਦਾ ਸੋਹਹਿ, ਸੋਭਾ ਸੁਰਤਿ ਸੁਹਾਵਣਿਆ ॥ ੧ ॥ ਰਹਾਉ ॥ ਸਭੁ ਕੋ, ਤੇਰਾ ਭਗਤੁ ਕਹਾਏ ॥ ਸੇਈ ਭਗਤ, ਤੇਰੈ ਮਨਿ ਭਾਏ ॥ ਸਚੁ ਬਾਣੀ, ਤੁਧੈ ਸਾਲਾਹਨਿ, ਰੰਗਿ ਰਾਤੇ ਭਗਤਿ ਕਰਾਵਣਿਆ ॥ ੨ ॥ ਸਭੁ ਕੋ, ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ, ਤਾ ਚੂਕੈ ਫੇਰਾ ॥ ਜਾ, ਤੁਧੁ ਭਾਵੈ, ਤਾ ਨਾਇ ਰਚਾਵਹਿ, ਤੂੰ ਆਪੇ ਨਾਉ ਜਪਾਵਣਿਆ ॥ ੩ ॥ ਗੁਰਮਤੀ, ਹਰਿ ਮੰਨਿ ਵਸਾਇਆ ॥ ਹਰਖੁ ਸੋਗੁ ਸਭੁ ਮੋਹੁ ਗਵਾਇਆ ॥ ਇਕਸੁ ਸਿਉ ਲਿਵ ਲਾਗੀ ਸਦ ਹੀ, ਹਰਿ ਨਾਮੁ ਮੰਨਿ ਵਸਾਵਣਿਆ ॥ ੪ ॥

ਭਗਤ ਰੰਗਿ ਰਾਤੇ, ਸਦਾ ਤੇਰੈ ਚਾਏ ॥ ਨਉਨਿਧਿ ਨਾਮੁ ਵਸਿਆ ਮਨਿ ਆਏ ॥ ਪੂਰੈ ਭਾਗਿ ਸਤਿਗੁਰੁ ਪਾਇਆ, ਸਬਦੇ ਮੇਲਿ ਮਿਲਾਵਣਿਆ ॥ ੫ ॥ ਤੂੰ ਦਇਆਲੁ, ਸਦਾ ਸੁਖਦਾਤਾ ॥ ਤੂੰ ਆਪੇ ਮੇਲਿਹਿ*, ਗੁਰਮੁਖਿ ਜਾਤਾ ॥ ਤੂੰ ਆਪੇ ਦੇਵਹਿ ਨਾਮੁ ਵਡਾਈ, ਨਾਮਿ ਰਤੇ ਸੁਖੁ ਪਾਵਣਿਆ ॥ ੬ ॥ ਸਦਾ ਸਦਾ ਸਾਚੇ, ਤੁਧੁ ਸਾਲਾਹੀ ॥ ਗੁਰਮੁਖਿ ਜਾਤਾ, ਦੂਜਾ ਕੋ ਨਾਹੀ ॥ ਏਕਸੁ ਸਿਉ ਮਨੁ ਰਹਿਆ ਸਮਾਏ, ਮਨਿ ਮੰਨਿਐ ਮਨਹਿ ਮਿਲਾਵਣਿਆ ॥ ੭ ॥ ਗੁਰਮੁਖਿ ਹੋਵੈ, ਸੋ ਸਾਲਾਹੇ ॥ ਸਾਚੇ ਠਾਕੁਰ, ਵੇਪਰਵਾਹੇ ॥ ਨਾਨਕ, ਨਾਮੁ ਵਸੈ ਮਨ ਅੰਤਰਿ, ਗੁਰਸਬਦੀ ਹਰਿ ਮੇਲਾਵਣਿਆ ॥੮॥੨੧॥੨੨॥

# ਉਚਾਰਨ ਸੇਧ

**ਬਿੰਦੀ ਸਹਿਤ**: ਸੇਵੀਂ, ਸਾਲਾਹੀਂ, ਸੇਵਹਿੰ, ਸੋਹਹਿੰ, ਰਚਾਵਹਿੰ, ਮੇਲਹਿੰ, ਦੇਵਹਿੰ।

**ਨੋਟ** - *'ਮੇਲਿਹਿ' ਸਰੂਪ ਕਿਸੇ ਲਿਖਾਰੀ ਦੀ ਉਕਾਈ ਕਾਰਨ ਹੋਂਦ ਵਿੱਚ ਆਇਆ ਜਾਪਦਾ ਹੈ ਕਿਉਂਕਿ ਸਾਮਗਰ ਗੁਰਬਾਣੀ ਵਿੱਚ 'ਮੇਲਹਿ' ਸਰੂਪ ਹੀ ਵਰਤਿਆ ਗਿਆ ਹੈ।

**ਪਦ ਅਰਥ**: ਸਚਾ ਸੇਵੀ-ਸੱਚਾ ਪ੍ਰਭੂ (ਮੈਂ) ਸੇਵਾਂ। ਸਾਲਾਹੀ-ਮੈਂ ਸਲਾਹਵਾਂ ਵਾਲੇ। ਸਚੈ ਨਾਇ-ਸਚੇ ਨਾਮ ਵਿਚ ਲੀਨ ਹੋਇਆਂ। ਕਬਹੀ-ਕਭੀ, ਕਦੀ ਵੀ। ਸੇਵਨਿ-ਸਿਮਰਦੇ ਹਨ। ਪਾਵਨਿ-ਪਾਉਂਦੇ ਹਨ। ਮੰਨਿ-ਮਨ ਵਿਚ।੧।

ਸਹਜਿ-ਅਡੋਲਤਾ ਵਿਚ। ਸਮਾਧਿ-ਸਮਾਧੀ। ਸੇਵਹਿ-ਸੇਵਦੇ ਹਨ। ਸੋਹਹਿ-ਸੋਭਾ ਪਾਉਂਦੇ ਹਨ। ਸੋਹਾਵਣਿਆ-ਸੋਹਣੇ ਲਗਦੇ।੧।ਰਹਾਉ।

ਬਾਣੀ-ਬਾਣੀ ਦੇ ਰਾਹੀਂ। ਸਾਲਾਹਨਿ-ਸਲਾਹੁੰਦੇ ਹਨ। ਰੰਗਿ-ਪ੍ਰੇਮ ਵਿਚ। ਰਾਤੇ-ਰੰਗੇ ਹੋਏ।੨।

ਸਚੇ ਹਰਿ ਜੀਉ-ਹੇ ਸਚੇ ਹਰੀ ਜੀਉ!। ਗੁਰਮੁਖਿ-ਗੁਰੂ ਦੁਆਰਾ। ਚੂਕੈ-ਮੁੱਕ ਜਾਂਦਾ। ਫੇਰਾ-ਗੇੜਾ। ਨਾਇ ਰਚਾਵਹਿ-(ਤੂੰ) ਨਾਮ ਵਿਚ ਲੀਨ ਕਰ ਦੇਂਦਾ ਹੈਂ।੩।

ਹਰਖੁ-ਖੁਸ਼ੀ। ਸੋਗੁ-ਗ਼ਮੀ। ਗਵਾਇਆ-ਖਤਮ ਕਰ ਦਿੱਤਾ ਹੈ।੪।

ਚਾਏ-ਚਾਅ ਨਾਲ। ਨਉਨਿਧਿ-ਨੌ ਖਜ਼ਾਨੇ। ਆਏ-ਆ ਕੇ।੫।

ਮੇਲਿਹਿ-ਮੇਲਦਾ ਹੈ।੬। ਸਚੇ-ਹੇ ਸੱਚੇ!। ਸਾਲਾਹੀ-ਸਲਾਹੁੰਦਾ ਹੈ। ਮੰਨਿ ਮੰਨਿਆ-ਜੇ ਮਨ ਮੰਨ ਜਾਵੇ। ਮਨਹਿ-ਮਨਾਉਂਦਾ।੭।

ਮਿਲਾਵਣਿਆ-ਮਿਲਾਉਣ ਵਾਲਾ।੮।

**ਅਰਥ**: (ਮੈਂ) ਸੱਚਾ (ਪ੍ਰਭੂ) ਸੇਵਾਂ, (ਉਸ) ਸੱਚ ਨੂੰ ਹੀ ਸਲਾਹਵਾਂ, (ਕਿਉਂਕਿ ਸਚੇ) ਸਦਾ ਥਿਰ ਪ੍ਰਭੂ ਦੇ ਨਾਮ ਵਿਚ (ਲੀਨ ਹੋਇਆਂ) ਕਦੇ ਵੀ ਦੁਖ ਨਹੀਂ ਲਗਦਾ। (ਇਸ ਲਈ ਜਿਹੜੇ ਜਗਿਆਸੂ ਸਦਾ) ਸੁਖਾਂ ਦੇ ਦਾਤੇ (ਪਰਮੇਸ਼ਰ ਨੂੰ) ਸਿਮਰਦੇ ਹਨ (ਉਹ ਸੱਚਾ ਆਤਮਿਕ) ਸੁਖ ਪਾ ਲੈਂਦੇ ਹਨ (ਅਤੇ) ਗੁਰਮਤਿ ਦੁਆਰਾ (ਪਰਮੇਸ਼ਰ ਨੂੰ) ਮਨ ਵਿਚ ਵਸਾਉਣ ਵਾਲੇ (ਬਣੇ ਹਨ)।੧।

ਮੈਂ ਵਾਰਨੇ ਜਾਂਦਾ ਹਾਂ ਜੀ, ਵਾਰਨੇ (ਹਾਂ ਉਨ੍ਹਾਂ ਤੋਂ ਜੋ) ਸਦੀਵੀ ਸੁਖ ਦੀ ਅਡੋਲਤਾ ਵਾਲੀ ਸਮਾਧੀ ਲਾਉਣ ਵਾਲੇ ਹਨ, ਜਿਹੜੇ (ਜਗਿਆਸੂ)ਹਰੀ ਨੂੰ ਸੇਂਵਦੇ ਹਨ (ਉਹ) ਸਦਾ ਹੀ ਸੋਹਣੇ ਲਗਦੇ ਹਨ (ਅਤੇ ਉਨ੍ਹਾਂ ਦੀ ਹਰ ਥਾਂ) ਸੋਭਾ (ਹੁੰਦੀ ਹੈ, ਕਿਉਂਕਿ ਉਨ੍ਹਾਂ ਦੀ) ਸੁਰਤਿ ਸੁਹਾਵਣੀ ਹੋ ਗਈ ਹੁੰਦੀ ਹੈ।੧।ਰਹਾਉ।

(ਹੇ ਪ੍ਰਭੂ! ਆਖਣ ਨੂੰ) ਹਰ ਕੋਈ (ਅਧਿਆਤਮ ਮਾਰਗ ਤੇ ਚਲਣ ਵਾਲਾ) ਤੇਰਾ ਭਗਤ ਕਹਾਉਂਦਾ ਹੈ (ਪਰ ਅਸਲੀ) ਭਗਤ ਓਹ ਹਨ ਜਿਹੜੇ ਤੇਰੇ ਮਨ ਨੂੰ ਚੰਗੇ ਲਗੇ ਹਨ। (ਓਹਨਾਂ ਦੀ ਕਿਰਿਆ ਇਹ ਹੁੰਦੀ ਹੈ ਕਿ ਓਹ) ਸੱਚ (ਰੂਪ) ਬਾਣੀ ਰਾਹੀਂ (ਕੇਵਲ) ਤੈਨੂੰ ਹੀ ਸਲਾਹੁੰਦੇ

ਹਨ (ਅਤੇ ਤੇਰੇ) ਪ੍ਰੇਮ ਵਿਚ ਮਸਤ ਹੋਏ ਹੋਏ (ਆਪ ਇਕ ਰੱਸ ਭਗਤੀ ਕਰਦੇ ਹਨ ਅਤੇ ਹੋਰਨਾਂ ਨੂੰ) ਭਗਤੀ ਕਰਾਉਣ ਵਾਲੇ (ਬਣਦੇ ਹਨ)।੨।

(ਹੇ) ਸੱਚੇ ਹਰੀ ਜੀਉ! ਸਭ ਕੋਈ ਤੇਰਾ (ਹੀ ਪੈਦਾ ਕੀਤਾ ਹੋਇਆ ਹੈ ਪਰ ਜਿਸ ਨੂੰ) ਗੁਰੂ ਮਿਲਦਾ ਹੈ ਤਾਂ (ਉਸ ਦੇ ਆਵਾਗਉਣ ਦਾ) ਫੇਰਾ ਮੁਕਦਾ ਹੈ। ਜਦੋਂ ਤੇਰੀ ਮਰਜ਼ੀ ਹੁੰਦੀ ਹੈ ਤਾਂ (ਉਨ੍ਹਾਂ ਨੂੰ ਆਪਣੇ ਪਾਵਨ) ਨਾਮ ਵਿਚ ਲੀਨ ਕਰ ਦਿੰਦਾ ਹੈਂ, ਤੂੰ ਆਪ ਹੀ (ਉਨ੍ਹਾਂ ਨੂੰ) ਨਾਮ ਜਪਾਉਣ (ਵਾਲਾ ਹੈਂ)।੩।

(ਜਿਨ੍ਹਾਂ ਪੁਰਸ਼ਾਂ ਨੇ) ਗੁਰੂ ਦੀ ਮਤਿ ਦੁਆਰਾ ਹਰੀ ਪਰਮੇਸ਼ਰ ਨੂੰ (ਆਪਣੇ) ਮਨ ਵਿਚ ਵਸਾਅ ਲਿਆ ਹੈ (ਉਨ੍ਹਾਂ ਨੇ ਆਪਣੇ ਅੰਦਰੋਂ) ਖ਼ੁਸ਼ੀ, ਗ਼ਮੀ, ਸਭ (ਤਰ੍ਹਾਂ ਦਾ) ਮੋਹ ਖ਼ਤਮ ਕਰ ਦਿੱਤਾ ਹੈ। (ਉਨ੍ਹਾਂ ਦੀ ਸੁਰਤਿ ਫਿਰ) ਸਦਾ ਇਕੋ (ਪਰਮੇਸ਼ਰ) ਨਾਲ ਹੀ ਜੁੜੀ ਰਹਿੰਦੀ ਹੈ (ਅਤੇ ਉਹ ਕੇਵਲ) ਹਰੀ ਨਾਮ ਨੂੰ ਮਨ ਵਿਚ ਵਸਾਉਣ ਵਾਲੇ ਬਣੇ ਰਹਿੰਦੇ ਹਨ।੪।

(ਹੇ ਪ੍ਰਭੂ ਜੀਉ! ਉਹ) ਭਗਤ ਹਨ (ਜਿਹੜੇ ਤੇਰੇ) ਪ੍ਰੇਮ ਵਿਚ ਰੱਤੇ ਹੋਏ ਹਨ, ਸਦਾ ਹੀ ਤੇਰੇ (ਮਿਲਣ ਦੇ) ਚਾਅ ਵਿਚ ਰਹਿੰਦੇ ਹਨ। (ਉਨ੍ਹਾਂ ਦੇ) ਮਨ ਵਿਚ ਨਉ-ਨਿਧਾਂ (ਭਾਵ ਤੇਰਾ) ਨਾਮ ਆ ਕੇ ਵਸ ਗਿਆ ਹੁੰਦਾ ਹੈ। ਪੂਰੇ ਭਾਗਾਂ ਕਰਕੇ (ਉਨ੍ਹਾਂ ਨੇ) ਸਤਿਗੁਰੂ ਨੂੰ ਪਾ ਲਿਆ ਹੈ (ਅਤੇ ਗੁਰੂ ਦੇ) ਸ਼ਬਦ ਨਾਲ ਮੇਲ ਕੇ (ਤੂੰ ਆਪ ਉਨ੍ਹਾਂ ਨੂੰ ਆਪਣੇ ਨਾਲ) ਮਿਲਾਉਣ ਵਾਲਾ ਹੈਂ।੫।

(ਹੇ ਪ੍ਰਭੂ!) ਤੂੰ (ਸਦਾ ਹੀ) ਦਇਆ ਦਾ ਘਰ (ਅਤੇ) ਸੱਚਾ ਸੁਖ ਦੇਣ ਵਾਲਾ ਹੈਂ। ਹੇ ਦਾਤਾ! ਤੂੰ ਆਪ ਹੀ ਗੁਰੂ ਦੁਆਰਾ (ਜੀਵਾਂ ਨੂੰ ਆਪਣੇ ਨਾਲ) ਮੇਲ ਲੈਂਦਾ ਹੈਂ। ਤੂੰ ਆਪ ਹੀ (ਉਨ੍ਹਾਂ ਨੂੰ) ਨਾਮ ਰੂਪ ਵਡਿਆਈ ਬਖਸ਼ਦਾ ਹੈਂ ਅਤੇ ਉਹ ਨਾਮ ਵਿਚ ਮਸਤ-ਉਲ-ਮਸਤ ਹੋਏ ਹੋਏ (ਸਦੀਵੀ) ਸੁਖ ਪਾਉਣ ਵਾਲੇ (ਬਣ ਜਾਂਦੇ ਹਨ)।੬।

ਹੇ ਸਦਾ ਸੱਚੇ (ਹਰਿ ਜੀਉ! ਮੈਂ) ਸਦਾ ਤੈਨੂੰ ਸਲਾਹੁੰਦਾ ਰਹਾਂ। (ਮੈਂ) ਗੁਰੂ ਦੁਆਰਾ ਜਾਣ ਲਿਆ ਹੈ (ਕਿ ਤੇਰੇ ਤੋਂ ਬਿਨਾ ਹੋਰ) ਦੂਜਾ ਕੋਈ (ਸਚ ਸਰੂਪ) ਨਹੀਂ ਹੈ। (ਇਸ ਲਈ ਮੇਰਾ) ਮਨ ਇਕ (ਤੇਰੇ ਨਾਮ) ਵਿਚ ਲੀਨ ਹੋ ਰਹਿਆ ਹੈ, (ਅਤੇ) ਮਨ ਪਤੀਜਣ ਨਾਲ ਮਨ ਵਿਚ ਮਿਲਾਉਣ ਵਾਲਾ (ਬਣਾਉਂਦਾ) ਹੈਂ।੭।

(ਜਿਹੜਾ ਜੀਵ) ਗੁਰੂ ਅਨੁਸਾਰੀ ਹੁੰਦਾ ਹੈ, (ਉਹ ਉਸ) ਵੇਪਰਵਾਹ ਸੱਚੇ ਮਾਲਕ, ਨੂੰ ਸਲਾਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਦੇ) ਮਨ ਵਿਚ ਨਾਮ ਵਸ ਜਾਂਦਾ ਹੈ (ਅਤੇ ਗੁਰੂ ਦੇ) ਸ਼ਬਦ ਰਾਹੀਂ ਹਰੀ (ਆਪ ਉਸ ਨੂੰ ਆਪਣੇ ਨਾਲ) ਮਿਲਾਉਣ ਵਾਲਾ (ਹੁੰਦਾ ਹੈ)।੮।੨੧।੨੨।

## ਸਾਰੰਸ਼ ਅਤੇ ਸਿਧਾਂਤ

ਥੋੜੇ ਜਿਹੇ ਧਰਮ ਗ੍ਰੰਥਾਂ ਦਾ ਅਧਿਐਨ ਕਰਕੇ ਆਪਣੇ ਆਪ ਨੂੰ ਹਰ ਕੋਈ ਗਿਆਨੀ ਜਾਂ

ਭਗਤ ਕਹਾਈ ਫਿਰਦਾ ਹੈ, ਪਰ ਸੱਚਾ ਭਗਤ ਉਹੀ ਹੁੰਦਾ ਹੈ ਜੋ ਭਗਵਾਨ ਦੇ ਮਨ ਨੂੰ ਭਾਉਂਦਾ ਹੈ। ਭਗਵਾਨ ਨੂੰ ਉਹੋ ਹੀ ਚੰਗਾ ਲਗੇਗਾ ਜਿਹੜਾ ਕਿ ਉਸ ਦੇ ਪ੍ਰੇਮ ਵਿਚ ਰੰਗਿਆ ਹੋਵੇਗਾ। ਉਸ ਨੂੰ ਤਾਂ ਹਰ ਛਿਨ ਪਰਮੇਸ਼ਰ ਦੀ ਭਗਤੀ ਦਾ ਚਾਅ ਚੜ੍ਹਿਆ ਰਹੇਗਾ। ਪ੍ਰਭੂ ਦੇ ਭਗਤ ਦੀ ਇਹ ਨਿਸ਼ਾਨੀ ਹੈ ਕਿ ਉਸ ਦੇ ਹਿਰਦੇ ਵਿਚ ਪ੍ਰੇਮਾ-ਭਗਤੀ ਲਈ ਸਦਾ ਉਮਾਹ ਬਣਿਆ ਰਹਿੰਦਾ ਹੈ। ਭਗਤੀ ਦੀ ਚਮਕ ਵੀ ਆਪ ਮੁਹਾਰੇ ਉਸ ਦੇ ਚਿਹਰੇ ਤੋਂ ਲਿਸ਼ਕਾਰੇ ਮਾਰਦੀ ਹੈ। ਚਾਅ ਤੋਂ ਸਖਣੀ ਵੀ ਕੋਈ ਭਗਤੀ ਹੈ? ਭਗਤੀ, ਸੇਵਾ ਅਤੇ ਸ਼ਬਦ-ਸੁਰਤਿ ਦਾ ਸੁਮੇਲ, ਸਚੀ ਕਥਨੀ, ਸਹਜ-ਸਮਾਧੀ ਦਾ ਆਨੰਦ ਮਾਣਨਾ ਹੈ। ਇਹ ਵਿਸ਼ੇਸ਼ ਗੁਣ ਭਗਤਾਂ ਦੇ ਨਾਮ ਨੂੰ ਚਾਰ ਚੰਨ ਲਾਉਂਦੇ ਹਨ। ਗੁਰਮਤਿ ਸਿਧਾਂਤ ਅਨੁਸਾਰ ਅਸਲ ਭਗਤ ਉਹੀ ਹਨ ਜੋ ਬੇਪਰਵਾਹ ਪ੍ਰਭੂ ਦੇ ਪ੍ਰੇਮ ਵਿਚ ਸਦਾ ਮਸਤ ਹੋਏ ਰਹਿੰਦੇ ਹਨ।

**ਮਾਝ ਮਹਲਾ ੩ ॥ ਤੇਰੇ ਭਗਤ ਸੋਹਹਿ, ਸਾਚੈ ਦਰਬਾਰੇ ॥ ਗੁਰ ਕੈ ਸਬਦਿ, ਨਾਮਿ ਸਵਾਰੇ ॥ ਸਦਾ ਅਨੰਦਿ ਰਹਹਿ ਦਿਨੁ ਰਾਤੀ, ਗੁਣ ਕਹਿ ਗੁਣੀ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਨਾਮੁ ਸੁਣਿ ਮੰਨਿ ਵਸਾਵਣਿਆ ॥ ਹਰਿ ਜੀਉ ਸਚਾ ਊਚੋ ਊਚਾ, ਹਉਮੈ ਮਾਰਿ ਮਿਲਾਵਣਿਆ ॥ ੧ ॥ ਰਹਾਉ ॥ ਹਰਿ ਜੀਉ ਸਾਚਾ, ਸਾਚੀ ਨਾਈ ॥ ਗੁਰ ਪਰਸਾਦੀ, ਕਿਸੈ ਮਿਲਾਈ ॥ ਗੁਰਸਬਦਿ ਮਿਲਹਿ ਸੇ ਵਿਛੁੜਹਿ ਨਾਹੀ, ਸਹਜੇ ਸਚਿ ਸਮਾਵਣਿਆ ॥ ੨ ॥ ਤੁਝ ਤੇ ਬਾਹਰਿ, ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ, ਜਾਣਹਿ ਸੋਇ ॥ ਆਪੇ ਕਰੇ ਕਰਾਏ ਕਰਤਾ, ਗੁਰਮਤਿ ਆਪਿ ਮਿਲਾਵਣਿਆ ॥ ੩ ॥ ਕਾਮਣਿ ਗੁਣਵੰਤੀ, ਹਰਿ ਪਾਏ ॥ ਭੈ ਭਾਇ, ਸੀਗਾਰੁ ਬਣਾਏ ॥ ਸਤਿਗੁਰੁ ਸੇਵਿ, ਸਦਾ ਸੋਹਾਗਣਿ, ਸਚ ਉਪਦੇਸਿ ਸਮਾਵਣਿਆ ॥ ੪ ॥**

**ਸਬਦੁ ਵਿਸਾਰਨਿ, ਤਿਨਾ ਠਉਰੁ ਨ ਠਾਉ ॥ ਭ੍ਰਮਿ ਭੂਲੇ, ਜਿਉ ਸੁੰਞੈ ਘਰਿ ਕਾਉ ॥ ਹਲਤੁ ਪਲਤੁ ਤਿਨੀ ਦੋਵੈ ਗਵਾਏ, ਦੁਖੇ ਦੁਖਿ ਵਿਹਾਵਣਿਆ ॥ ੫ ॥ ਲਿਖਦਿਆ ਲਿਖਦਿਆ, ਕਾਗਦ ਮਸੁ ਖੋਈ ॥ ਦੂਜੈ ਭਾਇ, ਸੁਖੁ ਪਾਏ ਨ ਕੋਈ ॥ ਕੂੜੁ ਲਿਖਹਿ ਤੈ ਕੂੜੁ ਕਮਾਵਹਿ, ਜਲਿ ਜਾਵਹਿ, ਕੂੜਿ ਚਿਤੁ ਲਾਵਣਿਆ ॥ ੬ ॥ ਗੁਰਮੁਖਿ, ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ, ਪਾਵਹਿ ਮੋਖਦੁਆਰੁ ॥ ਸਚੁ ਕਾਗਦੁ ਕਲਮ**

**ਮਸਵਾਣੀ, ਸਚੁ ਲਿਖਿ ਸਚਿ ਸਮਾਵਣਿਆ ॥ ੭ ॥ ਮੇਰਾ ਪ੍ਰਭੁ, ਅੰਤਰਿ ਬੈਠਾ ਵੇਖੈ ॥ ਗੁਰਪਰਸਾਦੀ ਮਿਲੈ, ਸੋਈ ਜਨੁ ਲੇਖੈ ॥ ਨਾਨਕ, ਨਾਮੁ ਮਿਲੈ ਵਡਿਆਈ, ਪੂਰੇ ਗੁਰ ਤੇ ਪਾਵਣਿਆ ॥੮॥੨੨॥੨੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੋਹਹਿੰ, ਰਹਹਿੰ, ਮਿਲਹਿੰ, ਵਿਛੁੜਹਿੰ, ਨਾਹੀਂ, ਵੇਖਹਿੰ, ਜਾਣਹਿੰ, ਸੀਂਗਾਰ, ਠਾਊਂ, ਕਾਊਂ, ਲਿਖਦਿਆਂ, ਲਿਖਦਿਆਂ, ਲਿਖਹਿੰ, ਕਮਾਵਹਿੰ, ਜਾਣਹਿੰ, ਪਾਵਹਿੰ।

**ਬਿੰਦੀ ਰਹਿਤ:** ਨਾਈ।

**ਪਦ ਅਰਥ:** ਦਰਬਾਰੇ-(ਸੱਚੇ) ਦਰਬਾਰ (ਦਰਗਾਹ) ਵਿਚ। ਨਾਈ-ਵਡਿਆਈ। ਕਾਮਣਿ-ਇਸਤਰੀ। ਠਉਰ-ਟਿਕਾਣਾ। ਸੁੰਞੈ ਘਰਿ-ਖਾਲੀ ਘਰ ਵਿਚ। ਹਲਤੁ ਪਲਤੁ-ਲੋਕ ਪਰਲੋਕ। ਮਸੁ-ਸਿਆਹੀ। ਮਸਵਾਣੀ-ਦਵਾਤ।

**ਅਰਥ:** (ਹੇ ਕਰਤਾਰ!) ਤੇਰੇ ਸੱਚੇ ਦਰਬਾਰ ਵਿਚ (ਤੇਰੇ) ਭਗਤ ਸੋਭਾ ਪਾਉਂਦੇ ਹਨ (ਕਿਉਂਕਿ ਉਹ ਤੇਰੀ ਮਰਯਾਦਾ ਅਨੁਸਾਰ) ਗੁਰੂ ਦੇ ਸ਼ਬਦ ਦੁਆਰਾ ਪਾਵਨ ਨਾਮ ਨਾਲ ਸਵਾਰੇ ਹੋਏ ਹੁੰਦੇ ਹਨ। (ਉਹ) ਦਿਨੇ ਰਾਤ ਸਦਾ ਅਨੰਦ ਵਿਚ ਰਹਿੰਦੇ ਹਨ। (ਉਹ ਤੇਰੇ) ਗੁਣ ਆਖ ਆਖ ਕੇ ਗੁਣਾਂ ਵਿਚ ਇਕਮਿਕ ਹੋਣ ਵਾਲੇ ਹਨ।੧।

ਮੈਂ ਵਾਰਨੇ ਹਾਂ ਜੀ (ਵਾਰਨੇ ਹਾਂ ਉਸ ਤੋਂ ਜਿਹੜਾ ਸਿੱਖ ਪਰਮੇਸ਼ਰ ਦਾ) ਨਾਮ ਸੁਣ ਕੇ ਮਨ ਵਿਚ ਵਸਾਉਣ ਵਾਲਾ ਹੈ (ਕਿਉਂਕਿ) ਪਰਮੇਸ਼ਰ ਜੀ ਸਦਾ ਸੱਚਾ ਤੇ ਸਭ ਤੋਂ ਉਚਾ ਹੈ (ਉਹ ਨਾਮ ਜਪਣ ਵਾਲੇ ਜਗਿਆਸੂ ਦੀ) ਹਉਮੈ ਖ਼ਤਮ ਕਰਕੇ (ਆਪਣੇ ਨਾਲ) ਮਿਲਾਉਣ ਵਾਲਾ ਹੈ।੧।ਰਹਾਉ।

ਪਰਮੇਸ਼ਰ ਜੀਉ ਸੱਚਾ ਹੈ (ਅਤੇ ਉਸ ਦੀ) ਵਡਿਆਈ ਵੀ ਸੱਚੀਹੈ (ਉਹ) ਗੁਰੂ ਦੀ ਕਿਰਪਾ ਨਾਲ ਕਿਸੇ ਵਿਰਲੇ ਨੂੰ (ਆਪਣੇ) ਨਾਲ ਮਿਲਾਉਂਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ (ਜਿਹੜੇ ਜੀਵ ਉਸ ਪ੍ਰਭੂ ਨਾਲ) ਮਿਲਦੇ ਹਨ ਉਹ ਫਿਰ ਵਿਛੜਦੇ ਨਹੀਂ (ਸਗੋਂ) ਸਹਜੇ ਹੀ ਸੱਚ ਵਿਚ ਸਮਾਉਣ ਵਾਲੇ (ਹੋ ਜਾਂਦੇ ਹਨ)।੨।

(ਹੇ ਪ੍ਰਭੂ!) ਤੇਰੇ (ਹੁਕਮ) ਤੋਂ ਬਾਹਰ ਕੁਝ ਵੀ ਨਹੀਂ ਹੁੰਦਾ। ਤੂੰ (ਜੀਵ ਪੈਦਾ) ਕਰ ਕਰਕੇ ਉਨ੍ਹਾਂ ਦੇ ਦਿਲ ਦੀ ਖ਼ਬਰ ਜਾਣਦਾ ਹੈਂ। (ਐ ਮਨ! ਅਸਲ ਵਿਚ) ਕਰਤਾ (ਸਭ ਕੁਝ) ਆਪ ਹੀ ਕਰ ਰਿਹਾ ਹੈ (ਅਤੇ) ਗੁਰਮਤਿ ਦੁਆਰਾ ਆਪ ਹੀ (ਉਨ੍ਹਾਂ ਨੂੰ) ਆਪਣੇ ਮਨ ਵਿਚ ਮਿਲਾਉਣ ਵਾਲਾ ਹੈ।੩।

(ਦੈਵੀ) ਗੁਣਾਂ ਦੇ ਧਾਰਨ ਕਰਨ ਵਾਲੀ (ਉਹ ਜੀਵ ਰੂਪ) ਇਸਤਰੀ (ਹੀ) ਹਰੀ (ਰੂਪ ਮਾਲਕ ਨੂੰ) ਪ੍ਰਾਪਤ ਕਰੇਗੀ, (ਜੋ ਪਹਿਲਾਂ ਆਪਣੇ ਮਾਲਕ ਦੀ ਹੋਂਦ ਨੂੰ ਦ੍ਰਿੜ ਕਰਕੇ ਉਸ ਦੇ ਨਿਰਮਲ) ਭੈ ਅਤੇ ਪ੍ਰੇਮ ਵਿਚ (ਰਹਿਣ ਦਾ) ਸ਼ਿੰਗਾਰ ਬਣਾਵੇਗੀ। (ਇਸ ਪ੍ਰਕਾਰ ਜਿਹੜੀ

ਜਗਿਆਸੂ ਇਸਤਰੀ ਗੁਣਾਂ ਦੁਆਰਾ ਸਤਿਗੁਰੂ ਨੂੰ ਸੇਂਵਦੀ ਹੈ (ਉਹ) ਸਦਾ ਹੀ ਸੁਹਾਗਣ (ਹੈ ਅਤੇ) ਸੱਚ ਦੇ ਉਪਦੇਸ਼ ਵਿਚ ਸਮਾਉਣ ਵਾਲੀ ਹੈ।੪।

(ਜਿਹੜੇ ਜੀਵ ਗੁਰ-ਪਰਮੇਸ਼ਰ ਦੇ) ਉਪਦੇਸ਼ ਨੂੰ ਭੁਲਾਉਣ ਵਾਲੇ ਹਨ, ਉਨ੍ਹਾਂ ਨੂੰ (ਕਿਤੇ ਵੀ) ਥਾਂ ਟਿਕਾਣਾ ਨਹੀਂ (ਮਿਲਦਾ, ਉਹ ਮੰਦਭਾਗੇ) ਭਰਮ ਵਿਚ ਭੁਲੇ ਹੋਏ ਹਨ (ਅਤੇ ਇਉਂ ਵਿਲਕਦੇ ਰਹਿੰਦੇ ਹਨ ਜਿਵੇਂ ਕਿਸੇ) ਖ਼ਾਲੀ ਘਰ ਵਿਚ ਕਾਂ। (ਉਨ੍ਹਾਂ ਨੇ ਇਹ) ਲੋਕ ਅਤੇ ਪਰਲੋਕ ਦੋਵੇਂ ਹੀ ਗੁਆ ਲਏ ਹਨ ਅਤੇ ਨਿਰੋਲ ਦੁਖ ਵਿਚ ਹੀ (ਸਾਰੀ ਉਮਰ) ਬਿਤਾਉਣ ਵਾਲੇ (ਬਣ ਗਏ ਹਨ)।੫।

(ਜਿਨ੍ਹਾਂ ਲਿਖਾਰੀਆਂ ਨੇ ਪਰਮੇਸ਼ਰ ਦੇ ਨਾਮ ਦੀ ਗੱਲ ਤੋਂ ਬਿਨਾਂ ਹੋਰ ਕੁਝ ਲਿਖਿਆ ਅਤੇ ਉਨ੍ਹਾਂ ਨੇ) ਲਿਖਦਿਆਂ ਲਿਖਦਿਆਂ ਕਾਗਜ਼ ਅਤੇ ਸਿਆਹੀ (ਐਵੇਂ) ਵਿਅਰਥ ਗਵਾ ਦਿਤੀ। (ਪਦ ਉਨ੍ਹਾਂ ਨੂੰ ਮਨ ਦੀ ਸ਼ਾਂਤੀ ਜਾਂ ਸੁਖ ਪ੍ਰਾਪਤ ਨਾ ਹੋਇਆ,ਸੋ ਤੱਤ ਇਹ ਹੈ ਕਿ) ਇਕ ਪਰਮੇਸ਼ਰ ਨੂੰ ਛੱਡ ਕੇ (ਹੋਰ ਕਿਸੇ) ਦੂਜੀ ਲਗਨ ਵਿਚ ਅਸਲੀ ਸੁਖ ਕੋਈ ਵੀ ਨਹੀਂ ਪਾਉਂਦਾ। (ਅਜਿਹੇ ਮਨੁੱਖ ਸਦਾ) ਕੂੜ ਲਿਖਦੇ ਹਨ, ਕੂੜ ਹੀ ਇਕਠਾ ਕਰਦੇ ਹਨ (ਅਤੇ) ਕੂੜ ਵਿਚ ਚਿਤ ਲਾਉਣ ਵਾਲੇ (ਅੰਤ ਨੂੰ) ਕੂੜ ਵਿਚ ਹੀ ਸੜ ਜਾਂਦੇ ਹਨ।੬।

(ਇਸ ਦੇ ਉਲਟ ਜਿਹੜੇ) ਗੁਰੂ ਅਨੁਸਾਰੀ ਸਿਖ ਨਿਰੋਲ ਸੱਚ ਵੀਚਾਰ ਲਿਖਦੇ ਹਨ। ਉਹ ਸੱਚੇ ਸੇਵਕ ਜਨ (ਅੰਤ ਨੂੰ) ਮੁਕਤੀ ਦਾ ਦਰਵਾਜ਼ਾ ਪ੍ਰਾ ਲੈਂਦੇ ਹਨ। (ਉਨ੍ਹਾਂ ਦਾ) ਕਾਗਜ਼, ਕਲਮ (ਅਤੇ)ਦਵਾਤ ਸੱਚੀ ਹੈ (ਕਿਉਂਕਿ ਉਹ) ਸਚਾਈ ਲਿਖ ਕੇ ਸੱਚ ਵਿਚ ਹੀ ਸਮਾਉਣ ਵਾਲੇ (ਬਣ ਜਾਂਦੇ ਹਨ)।੭।

(ਅੰਤ ਵਿਚ) ਨਾਨਕ (ਗੁਰੂ ਜੀ ਸਾਰੀ ਵੀਚਾਰ ਦਾ ਨਿਚੋੜ ਕਢਦੇ ਹਨ ਕਿ) ਮੇਰਾ ਪ੍ਰਭੂ (ਸਭ ਜੀਵਾਂ ਦੇ ਹਿਰਦਿਆਂ) ਅੰਦਰ ਬੈਠਾ ਵੇਖ ਰਿਹਾ ਹੈ; (ਰਬੀ ਮਰਯਾਦਾ ਅਨੁਸਾਰ ਜਿਹੜਾ ਕੋਈ) ਗੁਰੂ ਦੀ ਕਿਰਪਾ ਦੁਆਰਾ (ਉਸ ਪ੍ਰਭੂ ਨੂੰ) ਮਿਲ ਜਾਂਦਾ ਹੈ ਉਹ ਹੀ ਲੇਖੇ ਵਿਚ ਪੈਂਦਾ ਹੈ ਭਾਵ ਪਰਵਾਣ ਹੁੰਦਾ ਹੈ। (ਉਨ੍ਹਾਂ ਨੂੰ ਉਸ ਪ੍ਰਭੂ ਪਾਸੋਂ ਨਾਮ ਰੂਪ) ਵਡਿਆਈ ਮਿਲਦੀ ਹੈ (ਜਿਹੜੀ ਕਿ) ਪੂਰੇ ਗੁਰੂ ਰਾਹੀਂ ਪ੍ਰਾਪਤ ਕੀਤੀ ਜਾਂਦੀ ਹੈ।੮।੨੨।੨੩।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਸੱਚਾ ਹੈ ਉਸ ਦਾ ਦਰਬਾਰ ਵੀ ਸੱਚਾ ਹੈ ਅਤੇ ਸਚ ਕਮਾਉਣ ਵਾਲੇ ਪੁਰਸ਼ ਉਥੇ ਸੋਭਾ ਪਾਉਂਦੇ ਹਨ। ਮਨ, ਬਚਨ ਅਤੇ ਕਰਮ ਕਰਕੇ ਸੱਚ ਵਿਚ ਜੁੱਟੇ ਹੋਏ ਸੱਜਣ ਆਪਣਾ ਲੋਕ ਪਰਲੋਕ ਸਵਾਰ ਲੈਂਦੇ ਹਨ। ਗੁਰ-ਪਰਮੇਸ਼ਰ ਦੇ ਉਪਦੇਸ਼ ਨੂੰ ਵਿਸਾਰ ਕੇ ਕੂੜ-ਕਿਰਿਆ ਵਿਚ ਉਲਝੇ ਹੋਏ ਲੋਕ ਸਦਾ ਦੁਖੀ ਰਹਿੰਦੇ ਹਨ। ਸਿਧਾਂਤਕ ਨੁਕਤਾ ਇਹ ਹੈ ਕਿ ਸਚ ਕਮਾਉਣ ਵਾਲਾ ਅਤੇ ਕੂੜ ਕਮਾਉਣ ਵਾਲਾ ਕੋਈ ਜੀਵ ਭੀ ਪਰਮੇਸ਼ਰ ਤੋਂ ਲੁਕਿਆ ਹੋਇਆ ਨਹੀਂ, ਕਿਉਂਕਿ ਉਹ ਕਰਤਾ ਆਪ ਸਭ ਘਟਾਂ ਵਿਚ ਬੈਠਾ ਜੀਵਾਂ ਦੇ ਕਰਤਬ ਦੇਖ ਰਿਹਾ ਹੈ। ਤੱਤ ਇਹ ਹੈ ਕਿ ਜਿਸ ਕਿਸੇ ਤੇ ਗੁਰੂ ਦੀ ਕਿਰਪਾ ਹੋ ਜਾਵੇ, ਉਹ ਗੁਰ-ਉਪਦੇਸ਼ ਦੀ ਕਮਾਈ ਕਰਕੇ, ਰੱਬੀ

ਦਰਗਾਹ ਵਿਚ ਪਰਵਾਣ ਹੋ ਸਕਦਾ ਹੈ। ਇਸ ਲਈ ਗੁਰੂ ਦੀ ਕਿਰਪਾ ਦਾ ਪਾਤਰ ਬਣਨਾ ਚਾਹੀਦਾ ਹੈ। ਇਸ ਦੇ ਉਲਟ ਜਿਹੜੇ ਆਪ-ਹੁਦਰੇ ਲੋਕ ਇਸ ਹੀਰਾ ਜਨਮ ਦਾ ਲਾਭ ਨਹੀਂ ਉਠਾਉਂਦੇ ਭਾਵ ਨਾਮ ਨਹੀਂ ਜਪਦੇ, ਉਨ੍ਹਾਂ ਦਾ ਸੰਸਾਰ ਤੇ ਆਉਣਾ ਖਾਲੀ ਘਰ ਵਿਚ ਕਾਂ ਵਰਗਾ ਹੈ, ਕਿਉਂਕਿ ਉਸ ਨੂੰ ਖ਼ਾਲੀ ਘਰ ਚੋਂ ਕੀ ਲਭਣਾ ਹੈ? ਗੁਰਵਾਕ ਹਨ:-

ਸੁੰਞੇ ਘਰ ਕਾ ਪਾਹੁਣਾ, ਜਿਉ ਆਇਆ ਤਿਉ ਜਾਇ ॥ [ਪੰਨਾ ੩੪

ਮਾਝ ਮਹਲਾ ੩ ॥ ਆਤਮਰਾਮ ਪਰਗਾਸੁ, ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ, ਗੁਰਸਬਦੀ ਖੋਵੈ ॥ ਮਨੁ ਨਿਰਮਲੁ, ਅਨਦਿਨੁ ਭਗਤੀ ਰਾਤਾ, ਭਗਤਿ ਕਰੇ ਹਰਿ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਆਪਿ ਭਗਤਿ ਕਰਨਿ, ਅਵਰਾ ਭਗਤਿ ਕਰਾਵਣਿਆ ॥ ਤਿਨਾ ਭਗਤ ਜਨਾ ਕਉ, ਸਦ ਨਮਸਕਾਰੁ ਕੀਜੈ, ਜੋ ਅਨਦਿਨੁ ਹਰਿਗੁਣ ਗਾਵਣਿਆ ॥ ੧ ॥ ਰਹਾਉ ॥ ਆਪੇ ਕਰਤਾ, ਕਾਰਣੁ ਕਰਾਏ ॥ ਜਿਤੁ ਭਾਵੈ, ਤਿਤੁ ਕਾਰੈ ਲਾਏ ॥ ਪੂਰੈ ਭਾਗਿ ਗੁਰ ਸੇਵਾ ਹੋਵੈ, ਗੁਰਸੇਵਾ ਤੇ ਸੁਖੁ ਪਾਵਣਿਆ ॥ ੨ ॥ ਮਰਿ ਮਰਿ ਜੀਵੈ, ਤਾ ਕਿਛੁ ਪਾਏ ॥ ਗੁਰਪਰਸਾਦੀ, ਹਰਿ ਮੰਨਿ ਵਸਾਏ ॥ ਸਦਾ ਮੁਕਤੁ ਹਰਿ ਮੰਨਿ ਵਸਾਏ, ਸਹਜੇ ਸਹਜਿ ਸਮਾਵਣਿਆ ॥ ੩ ॥ ਬਹੁ ਕਰਮ ਕਮਾਵੈ, ਮੁਕਤਿ ਨਾ ਪਾਏ ॥ ਦੇਸੰਤਰੁ ਭਵੈ, ਦੂਜੈ ਭਾਇ ਖੁਆਏ ॥ ਬਿਰਥਾ ਜਨਮੁ ਗਵਾਇਆ ਕਪਟੀ, ਬਿਨੁ ਸਬਦੈ ਦੁਖੁ ਪਾਵਣਿਆ ॥੪॥

ਧਾਵਤੁ ਰਾਖੈ, ਠਾਕਿ ਰਹਾਏ ॥ ਗੁਰਪਰਸਾਦੀ, ਪਰਮ ਪਦੁ ਪਾਏ ॥ ਸਤਿਗੁਰੁ ਆਪੇ ਮੇਲਿ ਮਿਲਾਏ, ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੫ ॥ ਇਕਿ ਕੂੜਿ ਲਾਗੇ, ਕੂੜੇ ਫਲ ਪਾਏ ॥ ਦੂਜੈ ਭਾਇ, ਬਿਰਥਾ ਜਨਮੁ ਗਵਾਏ ॥ ਆਪਿ ਡੁਬੇ, ਸਗਲੇ ਕੁਲ ਡੋਬੇ, ਕੂੜੁ ਬੋਲਿ ਬਿਖੁ ਖਾਵਣਿਆ ॥ ੬ ॥ ਇਸੁ ਤਨ ਮਹਿ ਮਨੁ, ਕੋ ਗੁਰਮੁਖਿ ਦੇਖੈ ॥ ਭਾਇ ਭਗਤਿ, ਜਾ ਹਉਮੈ ਸੋਖੈ ॥ ਸਿਧ ਸਾਧਿਕ, ਮੋਨਿਧਾਰੀ ਰਹੇ ਲਿਵਲਾਇ, ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥ ੭ ॥ ਆਪਿ ਕਰਾਏ, ਕਰਤਾ ਸੋਈ ॥ ਹੋਰੁ ਕਿ ਕਰੇ, ਕੀਤੈ ਕਿਆ ਹੋਈ ॥ ਨਾਨਕ, ਜਿਸੁ ਨਾਮੁ ਦੇਵੈ ਸੋ ਲੇਵੈ, ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥

# ਉਚਾਰਨ ਸੇਧ

**ਬਿੰਦੀ ਸਹਿਤ**: ਅਵਰਾਂ, ਤਾਂ ਜਾਂ।

**ਨੋਟ**- 'ਆਤਮਰਾਮ' ਜੁੜਤ ਪਦ ਹੈ। ਇਸ ਦਾ ਉਚਾਰਨ 'ਆਤਮ ਰਾਮ' ਵਖੋ ਵਖਰਾ ਕਰਨਾ ਠੀਕ ਨਹੀਂ।

**ਪਦ ਅਰਥ**: ਆਤਮਰਾਮ-ਸਾਰੀਆਂ ਆਤਮਾਵਾਂ ਵਿਚ ਰਮੇ ਹੋਏ (ਰਾਮ)। ਖੋਵੈ-ਦੂਰ ਕਰਦਾ ਹੈ। ਕਰੇ-ਕਰਕੇ। ਅਵਰਾ-ਹੋਰਨਾਂ, ਦੂਜਿਆਂ ਨੂੰ। ਕਾਰਣੁ-ਸੰਬੰਧ, ਹੀਲਾ। ਕਾਰੈ-ਕੰਮ ਵਿਚ। ਦੇਸੰਤਰ-ਦੇਸ਼ਾਂ ਅੰਦਰ। ਖੁਆਏ-ਕੁਰਾਹੇ ਪਾਉਂਦਾ ਹੈ। ਕਪਟੀ-ਛਲੀਏ। ਧਾਵਤੁ-ਚੰਚਲ (ਮਨ) ਨੂੰ। ਠਾਕਿ-ਰੋਕ ਕੇ। ਪਰਮਪਦੁ-ਪ੍ਰਭੂ ਨਾਲ ਮਿਲਾਪ ਵਾਲਾ ਸਭ ਤੋਂ ਉਤਮ ਪਦ। ਬਿਖੁ-ਜ਼ਹਿਰ। ਕੋ-ਕੋਈ। ਸੋਖੈ-ਸੁਕਾਅ ਅਥਵਾ (ਸਾੜ) ਦਿੰਦਾ ਹੈ। ਸਿਧ-ਵੱਡੇ ਜੋਗੀ। ਸਾਧਿਕ-ਜੋਗ ਦੇ ਅਭਿਆਸੀ। ਮੋਨਿਧਾਰੀ-ਚੁਪ ਰਹਿਣ ਵਾਲੇ।

**ਅਰਥ**: ਸਾਰੀਆਂ ਆਤਮਾਂਵਾਂ ਵਿਚ ਰਮੇ ਹੋਏ ਰਾਮ ਦਾ ਪ੍ਰਕਾਸ਼ ਗੁਰੂ ਤੋਂ (ਪ੍ਰਾਪਤ) ਹੁੰਦਾ ਹੈ। (ਜਦੋਂ ਜਗਿਆਸੂ) ਹਉਮੈ ਦੀ ਲਗੀ ਹੋਈ ਮੈਲ ਨੂੰ ਗੁਰੂ ਦੇ ਸ਼ਬਦ ਰਾਹੀਂ ਦੂਰ ਕਰਦਾ ਹੈ, (ਫਿਰ ਉਸ ਦਾ) ਨਿਰਮਲ ਮਨ ਦਿਨ ਰਾਤ ਭਗਤੀ ਵਿਚ ਰੱਤਾ ਰਹਿੰਦਾ ਹੈ। (ਇਸ ਤਰ੍ਹਾਂ) ਭਗਤੀ ਕਰਕੇ ਹਰੀ ਨੂੰ ਪਾਉਣ ਵਾਲਾ (ਬਣ ਜਾਂਦਾ ਹੈ)।੧।

ਮੈਂ ਵਾਰਨੇ ਹਾਂ ਜੀ, ਵਾਰਨੇ (ਹਾਂ ਉਨ੍ਹਾਂ ਤੋਂ, ਜੋ) ਆਪ ਭਗਤੀ ਕਰਦੇ ਹਨ (ਅਤੇ) ਹੋਰਨਾਂ ਨੂੰ ਵੀ ਭਗਤੀ ਕਰਾਉਣ ਵਾਲੇ (ਬਣਦੇ ਹਨ)। (ਉਨ੍ਹਾਂ ਭਗਤ ਜਨਾਂ ਨੂੰ ਸਦਾ ਨਮਸਕਾਰ ਕਰਨੀ ਚਾਹੀਦੀ ਹੈ ਜੋ ਦਿਨ ਰਾਤ ਹਰੀ ਦੇ ਗੁਣ ਗਾਉਣ ਵਾਲੇ ਹਨ।੧।ਰਹਾਉ।

(ਹੇ ਭਾਈ!) ਕਰਤਾ (ਪੁਰਖ) ਆਪ ਹੀ ਕਾਰਣ (ਹੀਲਾ) ਬਣਾ ਰਿਹਾ ਹੈ। ਜਿਸ (ਕਾਰ ਵਿਚ ਜੀਵ ਨੂੰ ਲਾਉਣਾ ਉਸ ਨੂੰ) ਚੰਗਾ ਲਗਦਾ ਹੈ ਉਸ ਕਾਰ ਵਿਚ ਲਾ ਰਿਹਾ ਹੈ। ਪੂਰੇ ਭਾਗਾਂ ਨਾਲ ਗੁਰੂ ਦੀ ਸੇਵਾ ਹੁੰਦੀ ਹੈ (ਅਤੇ) ਗੁਰੂ ਦੀ ਸੇਵਾ (ਕਰਨ) ਤੇ ਹੀ (ਆਤਮਿਕ) ਸੁਖ ਪਾਉਣ ਵਾਲਾ (ਬਣ ਸਕੀਦਾ ਹੈ)।੨।

(ਹੇ ਭਾਈ!) ਮਰਿ ਮਰਿ ਜੀਵੈ (ਭਾਵ ਆਪਾ, ਹਉਮੈ ਮਾਰ ਕੇ ਜੇ ਮਨੁੱਖ ਜੀਵਨ) ਜੀਵੇ ਤਾਂ ਕਿਛ ਪ੍ਰਾਪਤ (ਕਰਨ ਦੇ ਯੋਗ ਬਣ ਸਕਦਾ ਹੈ)। ਗੁਰੂ ਦੀ ਕਿਰਪਾ ਨਾਲ (ਜੇ ਕੋਈ ਜੀਵ) ਹਰੀ ਮਨ ਵਿਚ ਵਸਾ ਲਵੇ । (ਜੋ) ਹਰੀ ਨੂੰ ਮਨ ਵਿੱਚ ਵਸਾਉਂਦਾ ਹੈ, (ਉਹ) ਸਦਾ ਮੁਕਤ (ਹੋ ਜਾਂਦਾ ਹੈ ਅਤੇ) ਸੌਖੇ ਹੀ ਸਹਿਜ (ਅਵਸਥਾ) ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ)।੩।

(ਜੇ ਕੋਈ) ਬਹੁਤ ਕਰਮ ਕਮਾਉਂਦਾ ਰਹੇ, (ਉਹ) ਮੁਕਤੀ ਨਹੀਂ ਪਾ ਸਕੇਗਾ। (ਬੇਸ਼ਕ) ਦੇਸ਼ ਦੇਸਾਂਤਰਾਂ ਵਿਚ ਭਾਉਂਦਾ ਰਹੇ, ਦ੍ਵੈਤ ਭਾਵ ਕਰਕੇ ਕੁਰਾਹੇ ਹੀ ਪਿਆ ਰਹੇਗਾ। (ਇਉਂ ਜਾਣੋ ਕਿ ਅਜਿਹੇ) ਛਲੀਏ (ਮਨੁੱਖ) ਨੇ (ਆਪਣਾ ਅਮੋਲਕ) ਜਨਮ ਵਿਅਰਥ ਗੁਆ ਲਿਆ ਹੈ, (ਅਤੇ ਗੁਰ) ਸ਼ਬਦ ਤੋਂ ਬਿਨਾਂ (ਉਹ) ਦੁਖ ਪਾਉਣ ਵਾਲਾ ਬਣਿਆ ਹੋਇਆ ਹੈ।੪।

(ਹਾਂ, ਜੇ ਕੋਈ ਆਪਣੇ) ਚੰਚਲ (ਮਨ) ਨੂੰ (ਸੰਕਲਪਾਂ ਵਿਕਲਪਾਂ ਤੋਂ) ਰੋਕ ਕੇ ਰੱਖੇ

(ਉਹ) ਗੁਰੂ ਦੀ ਕਿਰਪਾ ਨਾਲ ਪਰਮ ਪਦਵੀ ਪਾ ਲੈਂਦਾ ਹੈ। ਸਤਿਗੁਰੂ ਆਪ ਹੀ (ਉਸ ਨੂੰ ਆਪਣੇ ਨਾਲ) ਮੇਲ ਕੇ (ਹਰੀ ਨਾਲ) ਮਿਲਾ ਦਿੰਦੇ ਹਨ (ਅਤੇ ਉਹ ਆਪਣੇ) ਪ੍ਰੀਤਮ ਨਾਲ ਮਿਲ ਕੇ ਸੁਖ ਪਾਉਣ ਵਾਲਾ ਹੋ ਜਾਂਦਾ ਹੈ।੫।

ਕਈ ਅਜਿਹੇ ਮਨੁਖ ਹਨ ਜੋ ਕੂੜ ਵਿਚ ਲਗੇ ਹੋਏ ਹਨ ਅਤੇ (ਉਨ੍ਹਾਂ ਨੇ) ਕੂੜੇ ਫਲ ਹੀ ਪਾਏ ਹਨ। ਦ੍ਵੈਤ ਭਾਵ ਵਿਚ (ਲਗ ਕੇ) ਉਨ੍ਹਾਂ ਨੇ ਆਪਣੇ ਜਨਮ ਵਿਅਰਥ ਗੁਆ ਲਏ ਹਨ। (ਉਹ) ਆਪ (ਤਾਂ ਕੂੜ ਵਿਚੰ) ਡੁਬ ਗਏ ਹਨ (ਪਰ ਨਾਲ) ਉਨ੍ਹਾਂ ਆਪਣੇ ਸਾਰੇ ਖ਼ਾਨਦਾਨ (ਕੂੜ ਵਿਚ) ਡੋਬ ਦਿਤੇ (ਇਸ ਤਰ੍ਹਾਂ, ਓਹ) ਕੂੜ ਬੋਲ ਕੇ ਬਿਖ ਖਾਉਣ ਵਾਲੇ (ਬਣੇ ਹਨ)।੬।

ਇਸ ਸਰੀਰ ਵਿਚ (ਜੋਤਿ ਸਰੂਪ) ਮਨ ਹੈ (ਪਰ ਇਸ ਨੂੰ) ਕੋਈ (ਵਿਰਲਾ) ਗੁਰਮੁਖ ਹੀ ਵੇਖਦਾ ਹੈ। (ਉਹ ਉਦੋਂ ਵੇਖਦਾ ਹੈ ਜਦੋਂ ਗੁਰੂ ਦੀ ਕਿਰਪਾ ਸਦਕਾ) ਪ੍ਰੇਮਾ-ਭਗਤੀ ਦੁਆਰਾ (ਆਪਣੀ) ਹਉਮੈ ਨੂੰ ਸੁਕਾਅ-ਮੁਕਾਅ ਦੇਂਦਾ ਹੈ। ਵਡੇ ਜੋਗੀ, ਜੋਗ ਸਾਧਨਾ ਦੇ ਅਭਿਆਸੀ, ਚੁਪ ਰਹਿਣ ਵਾਲੇ ਲਿਵ ਲਾ ਕੇ ਥਕ ਗਏ (ਹਨ ਪਰ) ਉਹ ਵੀ ਸਰੀਰ ਵਿਚ ਮਨ ਨੂੰ ਵੇਖਣ ਵਾਲੇ ਨਹੀਂ ਬਣ ਸਕੇ।(ਭਾਵ ਸਰੀਰ ਤੋਂ ਉਪਰ ਉਠ ਕੇ 'ਜੋਤਿ ਸਰੂਪ' ਮਨ ਦੇ ਦਰਸ਼ਨ ਨਸੀਬ ਹੁੰਦੇ ਹਨ ਭਾਵ ਅਧਿਆਤਮਕ ਮਾਰਗ ਵਿੱਚ ਸਰੀਰਕ ਪਕੜ ਚੰਗੀ ਨਹੀਂ)।੭।

ਉਹ ਕਰਤਾ ਆਪ (ਹੀ ਸਭ ਕੁਝ ਕਰਦਾ ਹੈ ਤੇ) ਕਰਾ ਰਿਹਾ ਹੈ। ਹੋਰ (ਕੋਈ) ਕੀ ਕਰੇ (ਕਿਸੇ ਦੇ) ਕੀਤੇ ਨਾਲ ਕੀ ਹੁੰਦਾ ਹੈ? (ਭਾਵ ਕੁਝ ਨਹੀਂ ਬਣਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ (ਜਗਿਆਸੂ) ਨੂੰ (ਪ੍ਰਭੂ) ਨਾਮ ਦੇਂਦਾ ਹੈ ਉਹੀ (ਨਾਮ) ਲੈਂਦਾ ਹੈ (ਅਤੇ ਓਹੀ) ਨਾਮ ਨੂੰ ਮਨ ਵਿਚ ਵਸਾਉਣ ਵਾਲਾ (ਬਣਦਾ ਹੈ)।੮।੨੩।੨੪।

## ਸਾਰੰਸ਼ ਅਤੇ ਸਿਧਾਂਤ

ਨਾਮ ਅਭਿਆਸ ਦੇ ਸਿਖਿਆਰਥੀਆਂ ਲਈ ਤਨ ਵਿਚ ਮਨ ਦੇ ਦਰਸ਼ਨ ਕਰਨ ਦੀ ਜੁਗਤੀ ਤੋਂ ਜਾਣੂੰ ਹੋਣਾ ਅਤਿ ਜਰੂਰੀ ਹੈ। ਮਨ ਦਾ ਇਕ ਹੋਣ ਤੋਂ ਭਾਵ ਮਨ ਦਾ ਇਕ ਨਿਰੰਕਾਰ ਵਿਚ ਟਿਕਣਾ ਹੈ, ਫੁਰਨਿਆਂ ਤੋਂ ਰਹਿਤ ਹੋਣਾ ਹੈ। ਜੇ ਕੋਈ ਫੁਰਨਾ ਫੁਰੇ ਤਾਂ ਉਹ ਵੀ ਕੇਵਲ ਇਕ ਸਿਰਜਣਹਾਰ ਦਾ ਹੀ ਫੁਰੇ। ਫੁਰਨਿਆਂ ਦਾ ਬੰਦ ਹੋਣਾ ਕਠਿਨ ਹੈ। ਮਨ ਦਾ ਚੰਚਲ ਸੁਭਾਉ ਹੋਣ ਕਾਰਨ ਜੇ ਜੀਵ ਗੁਰਮੰਤਰ ਦਾ ਜਾਪ ਨ ਛੱਡੇ, ਸਿਮਰਨ ਵਿਚ ਲਗਾ ਰਹੇ ਤਾਂ ਇਕ ਦਿਨ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਜਿਸਦਾ ਵਰਣਨ ਭਗਤ ਕਬੀਰ ਜੀ ਨੇ ਕੀਤਾ ਹੈ:-

**ਕਬੀਰ, ਮਨੁ ਨਿਰਮਲੁ ਭਇਆ, ਜੈਸਾ ਗੰਗਾ ਨੀਰੁ ॥**
**ਪਾਛੈ ਲਾਗਉ ਹਰਿ ਫਿਰੈ, ਕਹਤ ਕਬੀਰ ਕਬੀਰ ॥** [ਪੰਨਾ ੧੩੬੭

ਮੱਛੀ ਪਾਣੀ ਵਿਚ ਹੋਵੇ, ਪਾਣੀ ਉਪਰ ਹੋਵੇ ਜਾਂ ਹੇਠਾਂ ਹੋਵੇ, ਪਾਣੀ ਦਾ ਵਹਾਉ ਉਪਰ ਵਲ ਹੋਵੇ ਜਾਂ ਹੇਠਲੇ ਪਾਸੇ ਹੋਵੇ, ਉਸ ਨੇ ਰਹਿਣਾ ਪਾਣੀ ਵਿਚ ਹੀ ਹੈ। ਇਸੇ ਤਰ੍ਹਾਂ ਮਨੁਖੀ ਮਨ ਸੰਗਤ ਵਿਚ ਹੋਵੇ ਜਾਂ ਬਾਹਰ ਹੋਵੇ, ਘਰ ਵਿਚ ਹੋਵੇ ਜਾਂ ਕਿਰਤ ਵਿਰਤ ਵਿਚ ਹੋਵੇ ਪਰਮੇਸ਼ਰ ਦੇ ਨਾਮ ਸਿਮਰਨ ਵਿਚ ਮਸਤ ਰਹੇ, ਜਾਪੁ ਨਾ ਛਡੇ। ਜੇ ਮਨ ਵਿਚ ਕੋਈ ਫੁਰਨਾ ਫੁਰੇ ਤਾਂ ਮੁੜ ਮੁੜ

ਵਾਹਿਗੁਰੂ ਵਾਹਿਗੁਰੂ ਦਾ ਅਭਿਆਸ ਕਰਕੇ ਉਸ ਨੂੰ ਟਿਕਾਇਆਂ ਸਫਲਤਾ ਮਿਲਦੀ ਹੈ। ਗੁਰਵਾਕ ਹਨ:-

**ਮਨਸਾ ਮਨਹਿ ਸਮਾਇ ਲੈ, ਗੁਰਸਬਦੀ ਵੀਚਾਰ ॥**
**ਗੁਰ ਪੂਰੇ ਤੇ ਸੋਝੀ ਪਵੈ, ਫਿਰਿ ਮਰੈ ਨ ਵਾਰੋ ਵਾਰ ॥** [ਪੰਨਾ ੧੧੩੨

ਮਨ ਅਭਿਆਸ ਨਾਲ ਟਿਕਦਾ ਹੈ। ਮਨ ਦੀਆਂ ਖਾਹਿਸ਼ਾਂ ਮਨ ਵਿਚ ਹੀ ਲੀਨ ਕਰਨੀਆਂ ਪੈਂਦੀਆਂ ਹਨ। ਫੁਰਨਾ ਮਨ ਵਿਚ ਕਿਵੇਂ ਸਮਾਵੇ? ਫੁਰਨਿਆਂ ਨੂੰ ਲੀਨ ਕਰਨ ਦੀ ਜੁਗਤੀ ਇਹੋ ਹੈ ਕਿ ਫੁਰਨੇ ਆਪਣੇ ਗੁਰੂ ਨੂੰ ਸਉਂਪ ਦੇਵੇ। ਸੌਂਪਣ ਦਾ ਭਾਵ ਗੁਰੂ ਦੇ ਹੁਕਮ ਵਿਚ ਚਲੇ, ਰਜ਼ਾ ਵਿਚ ਟੁਰੇ 'ਗੁਰ ਕਹੈ ਸੁ ਕਾਰ ਕਮਾਇ ਜੀਉ' ਦਾ ਅਨੁਆਈ ਬਣੇ। ਮਨ ਹਾਥੀ ਨੂੰ ਕਾਬੂ ਕਰਨ ਲਈ ਗੁਰੂ ਦੇ ਅੰਕਸ਼ ਰਾਹੀਂ ਸ਼ਬਦ ਦੇ ਦਸੇ ਨਿਸ਼ਾਨੇ ਵਲ ਟੋਰਨਾ ਹੈ। ਜਦੋਂ ਫੁਰਨਿਆਂ ਦਾ ਅਭਾਵ ਹੋ ਜਾਵੇਗਾ। ਮਨ ਸੁਤੇ ਹੀ ਕਾਬੂ ਵਿਚ ਆ ਜਾਵੇਗਾ:-

ੳ- **ਮਨੁ ਕੁੰਚਰੁ ਕਾਇਆ ਉਦਿਆਨੈ ॥**
**ਗੁਰ ਅੰਕਸੁ ਸਚੁ ਸਬਦੁ ਨੀਸਾਨੈ ॥**
**ਰਾਜ ਦੁਆਰੈ ਸੋਭ ਸੁਮਾਨੈ ॥** [ਪੰਨਾ ੨੨੧

ਅ- **ਮਨਸਾ ਮਨਹਿ ਸਮਾਇਲੇ ਭਉਜਲ ਸਚਿ ਤਰਣਾ ॥**
**ਆਦਿ ਜੁਗਾਦਿ ਦਇਆਲੁ ਤੂ, ਠਾਕੁਰ ਤੇਰੀ ਸਰਣਾ ॥** [ਪੰਨਾ ੪੧੯

ਜੇ ਕਿਸੇ ਹੀਲੇ ਨਾਲ ਮਨ ਨਾ ਟਿਕੇ ਤਾਂ ਗੁਰੂ ਅਗੇ ਅਰਦਾਸ ਕਰੋ:-

ੳ) **ਸਰਨਿ ਪਰੇ ਕੀ ਰਾਖੁ ਦਇਆਲਾ ॥**
**ਨਾਨਕ ਤੁਮਰੇ ਬਾਲ ਗੁਪਾਲਾ ॥** [ਪੰਨਾ ੨੬੦

ਅ) **ਆਏ ਅਨਿਕ ਜਨਮ ਭ੍ਰਮਿ ਸਰਣੀ ॥**
**ਉਧਰੁ ਦੇਹ ਅੰਧ ਕੂਪ ਤੇ ਲਾਵਹੁ ਅਪੁਨੀ ਚਰਣੀ ॥** [ਪੰਨਾ ੭੦੨

ਪਰ ਇਸ ਤਰ੍ਹਾਂ ਕੋਈ ਵਿਰਲਾ ਮਨੁੱਖ ਹੀ ਸਿਮਰਨ ਰੂਪੀ ਸਾਧਨਾ ਕਰਕੇ ਸਰੀਰ ਵਿਚ ਹੀ ਜੋਤਿ ਸਰੂਪੀ ਮਨ ਦੇ ਦਰਸ਼ਨ ਕਰਨ ਦਾ ਸੰਕਲਪ ਕਰਦਾ ਹੈ।

'ਆਤਮ ਮਹਿ ਰਾਮੁ ਰਾਮ ਮਹਿ ਆਤਮੁ...' (ਪੰਨਾ ੧੧੫੩) ਗੁਰਮਤਿ ਦਾ ਮੂਲਕ ਸਿਧਾਂਤ ਹੈ-'ਆਤਮਰਾਮ ਪਰਗਾਸੁ ਗੁਰ ਤੇ ਹੋਵੈ' ਇਹ ਵੀਚਾਰ ਵੀ ਇਸੇ ਸਿਧਾਂਤ ਦੀ ਇਕ ਕੜੀ ਹੈ। ਹਰੀ ਦੇ ਦਰਸ਼ਨ 'ਭਾਇ ਭਗਤ ਜਾ ਹਉਮੈ ਸੋਖੈ' ਦੀ ਪੂਰਤੀ ਨਾਲ ਹੋ ਸਕਦੇ ਹਨ। ਗੁਰਦੇਵ ਕਿਤਨੇ ਸੁੰਦਰ ਪ੍ਰਮਾਣ ਰਾਹੀਂ ਜਗਿਆਸੂਆਂ ਨੂੰ ਸੋਝੀ ਕਰਾ ਰਹੇ ਹਨ ਕਿ:-

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ, ਹਾਥੀ ਚੁਨੀ ਨ ਜਾਇ॥**
**ਕਹਿ ਕਬੀਰ ਗੁਰਿ ਭਲੀ ਬੁਝਾਈ, ਕੀਟੀ ਹੋਇ ਕੈ ਖਾਇ ॥** [ਪੰਨਾ ੧੩੭੭

ਭਾਵ ਹਰੀ ਹੈ ਤਾਂ ਖੰਡ ਪਰ ਰੇਤ ਵਿਚ ਮਿਲੀ ਹੋਈ। ਉਹ ਖੰਡ ਰੇਤ ਵਿਚੋਂ ਹਾਥੀ ਚੁਣ ਕੇ ਨਹੀਂ ਖਾ ਸਕਦਾ ਭਾਵ ਹੰਕਾਰੀ ਮਨ ਇਹ ਖੰਡ ਪ੍ਰਾਪਤ ਨਹੀਂ ਕਰ ਸਕਦਾ। ਇਹ ਕੰਮ ਕੀੜੀ

ਕਰ ਸਕਦੀ ਹੈ ਕਿਉਂਕਿ ਨਿੰਮਰਤਾ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ। ਭਗਤ ਕਬੀਰ ਜੀ ਰਾਗ ਗਉੜੀ ਵਿਚ ਫੁਰਮਾਉਂਦੇ ਹਨ ਕਿ:-

**ਸਨਕਾਦਿਕ, ਨਾਰਦ ਮੁਨਿ ਸੇਖਾ ॥**
**ਤਿਨ ਭੀ, ਤਨ ਮਹਿ ਮਨੁ ਨਹੀ ਪੇਖਾ ॥** [ਪੰਨਾ ੩੩੦

ਸੋ, ਤਨ ਤੋਂ ਉਤੇ ਉਠ ਕੇ ਹੀ ਮਨ ਦੇ ਦਰਸ਼ਨ ਹੁੰਦੇ ਹਨ। ਹਰੀ ਦੇ ਦਰਸ਼ਨ ਪ੍ਰੇਮਾ-ਭਗਤੀ ਨਾਲ ਹੁੰਦੇ ਹਨ। ਵਿਖਾਵੇ ਦੀ ਭਗਤੀ ਨਾਲ ਆਤਮ-ਸੁਖ ਪ੍ਰਾਪਤ ਨਹੀਂ ਹੁੰਦਾ। ਗੁਰੂ ਦੀ ਸੇਵਾ, ਗੁਰੂ ਦੀ ਭਗਤੀ ਹੈ। ਇਹੋ ਹੀ ਰਬੀ ਮਿਲਾਪ ਦਾ ਮਾਰਗ ਹੈ। ਜਿਹੜਾ ਜਗਿਆਸੂ ਆਪਣੀ ਹਉਮੈ ਨੂੰ ਸਾੜ ਦੇਂਦਾ ਹੈ ਉਹ ਆਤਮ-ਸਰੂਪ ਦੇ ਦਰਸ਼ਨ ਕਰ ਸਕਦਾ ਹੈ। ਤਪੀਸਰ ਤੇ ਮੁਨੀਸਰ ਆਪਣੇ ਤਪ ਦੇ ਹੰਕਾਰ ਵਿਚ ਅਗ ਭਗੋਲਾ ਹੋਏ ਰਹਿੰਦੇ ਹਨ, ਉਨ੍ਹਾਂ ਪਾਸ ਸ਼ਾਂਤੀ ਨਹੀਂ ਹੁੰਦੀ। ਸਿਧਾਂਤ ਇਹ ਹੈ ਕਿ ਨਾਮ ਰੂਪੀ ਵਸਤੂ ਸਰਬਤ ਵਿਚ ਵਾਹਿਗੁਰੂ ਜੋਤਿ ਦੇ ਦਰਸ਼ਨ ਕਰਕੇ ਸੇਵਾ ਕੀਤਿਆਂ ਹੀ ਪ੍ਰਾਪਤ ਹੁੰਦੀ ਹੈ।

**ਮਾਝ ਮਹਲਾ ੩ ॥ ਇਸੁ ਗੁਫਾ ਮਹਿ, ਅਖੁਟ ਭੰਡਾਰਾ ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥ ਆਪੇ ਗੁਪਤੁ ਪਰਗਟੁ ਹੈ ਆਪੇ, ਗੁਰ ਸਬਦੀ ਆਪੁ ਵਞਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥ ਅੰਮ੍ਰਿਤ ਨਾਮੁ ਮਹਾ ਰਸੁ ਮੀਠਾ, ਗੁਰਮਤੀ ਅੰਮ੍ਰਿਤੁ ਪੀਆਵਣਿਆ ॥ ੧ ॥ ਰਹਾਉ ॥ ਹਉਮੈ ਮਾਰਿ, ਬਜਰ ਕਪਾਟ ਖੁਲ੍ਹਾਇਆ ॥ ਨਾਮੁ ਅਮੋਲਕੁ, ਗੁਰਪਰਸਾਦੀ ਪਾਇਆ ॥ ਬਿਨੁ ਸਬਦੈ, ਨਾਮੁ ਨ ਪਾਏ ਕੋਈ, ਗੁਰਕਿਰਪਾ ਮੰਨਿ ਵਸਾਵਣਿਆ ॥ ੨ ॥ ਗੁਰ ਗਿਆਨ ਅੰਜਨੁ ਸਚੁ, ਨੇਤ੍ਰੀ ਪਾਇਆ ॥ ਅੰਤਰਿ ਚਾਨਣੁ, ਅਗਿਆਨੁ ਅੰਧੇਰੁ ਗਵਾਇਆ ॥ ਜੋਤੀ ਜੋਤਿ ਮਿਲੀ ਮਨੁ ਮਾਨਿਆ, ਹਰਿ ਦਰਿ ਸੋਭਾ ਪਾਵਣਿਆ ॥ ੩ ॥ ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ, ਬਹੁਤੁ ਵੇਗਾਰਿ, ਦੁਖੁ ਪਾਏ ॥ ਮਨਮੁਖ ਅੰਧੇ ਸੂਝੈ ਨਾਹੀ, ਫਿਰਿ ਘਿਰਿ ਆਇ, ਗੁਰਮੁਖਿ ਵਥੁ ਪਾਵਣਿਆ ॥ ੪ ॥**

**ਗੁਰਪਰਸਾਦੀ, ਸਚਾ ਹਰਿ ਪਾਏ ॥ ਮਨਿ ਤਨਿ ਵੇਖੈ, ਹਉਮੈ ਮੈਲੁ ਜਾਏ ॥ ਬੈਸਿ ਸੁਥਾਨਿ, ਸਦ ਹਰਿਗੁਣ ਗਾਵੈ, ਸਚੈ ਸਬਦਿ ਸਮਾਵਣਿਆ ॥ ਨਉ ਦਰ ਠਾਕੇ, ਧਾਵਤੁ ਰਹਾਏ ॥ ਦਸਵੈ, ਨਿਜਘਰਿ ਵਾਸਾ ਪਾਏ ॥**

**ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ, ਗੁਰਮਤੀ ਸਬਦੁ ਸੁਣਾਵਣਿਆ ॥ ੬ ॥ ਬਿਨੁ ਸਬਦੈ, ਅੰਤਰਿ ਆਨੇਰਾ ॥ ਨ ਵਸਤੁ ਲਹੈ, ਨ ਚੂਕੈ ਫੇਰਾ ॥ ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ, ਗੁਰੁ ਪੂਰੈ ਭਾਗਿ ਮਿਲਾਵਣਿਆ ॥ ੭ ॥ ਗੁਪਤੁ ਪਰਗਟੁ, ਤੂੰ ਸਭਨੀ ਥਾਈ ॥ ਗੁਰਪਰਸਾਦੀ ਮਿਲਿ ਸੋਝੀ ਪਾਈ ॥ ਨਾਨਕ, ਨਾਮੁ ਸਲਾਹਿ ਸਦਾ ਤੂੰ, ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿੰ, ਮਹਾਂ, ਨੇਤ੍ਰੀਂ, ਸਰੀਰਹੁੰ, ਨਾਹੀਂ, ਦਸਵੈਂ, ਵਜਹਿੰ, ਥਾਈਂ।

**ਬਿੰਦੀ ਰਹਿਤ:** ਸਲਾਹਿ।

**ਪਦ ਅਰਥ:** ਗੁਫਾ-ਸਰੀਰ। ਅਖੁਟ-ਨਾ ਮੁੱਕਣ ਵਾਲੇ। ਭੰਡਾਰਾ-ਖਜ਼ਾਨੇ। ਅਲਖ-ਲਖਤਾ ਤੋਂ ਰਹਿਤ। ਅਪਾਰਾ-ਪਾਰ ਤੋਂ ਰਹਿਤ। ਆਪੁ ਵੰਞਾਵਣਿਆ-ਆਪਾਭਾਵ,ਹੰਕਾਰ, ਗੁਆਉਣ ਵਾਲਾ।੧।

ਅੰਮ੍ਰਿਤ-ਅਬਿਨਾਸ਼ੀ ਰੱਸ ਦੇਣ ਵਾਲਾ। ਮੰਨਿ-ਮਨ ਵਿਚ। ਮਹਾ ਰਸ-ਬਹੁਤ ਹੀ ਮਿੱਠਾ ਰੱਸ।੧।ਰਹਾਉ।

ਬਜਰ ਕਪਾਟ-ਕਰੜੇ ਤਖ਼ਤੇ।੨।

ਅੰਜਨੁ-ਸੁਰਮਾ। ਨੇਤ੍ਰੀ-ਅੱਖਾਂ ਵਿਚ। ਮਾਨਿਆ-ਪਤੀਜ ਗਿਆ।੩।

ਸਰੀਰਹੁ-ਸਰੀਰ ਤੋਂ। ਭਾਲਣਿ-ਢੂੰਡਣ ਲਈ। ਨ ਲਹੈ-ਨਹੀਂ ਪ੍ਰਾਪਤ ਕਰ ਸਕਦਾ। ਵੇਗਾਰਿ-ਬਿਨਾ ਮਜ਼ਦੂਰੀ ਤੋਂ ਕੰਮ। ਫਿਰਿ ਘਿਰਿ-ਫਿਰ ਫਿਰ ਕੇ। ਗੁਰਮੁਖਿ-ਗੁਰੂ ਰਾਹੀਂ। ਵਥੁ-ਵਸਤੂ।੪। ਬੈਸਿ ਸੁਥਾਨਿ-ਚੰਗੇ ਥਾਨ ਤੇ ਬੈਠ ਕੇ।੫।

ਨਉ ਦਰ-ਨੌ ਦਰਵਾਜ਼ੇ (ਗੋਲਕਾਂ)। ਠਾਕੇ-ਰੋਕੇ। ਧਾਵਤੁ-ਧਾਉਂਦਾ, ਚੰਚਲ (ਮਨ)। ਰਹਾਏ-ਠਹਿਰਾਏ। ਦਸਵੈ-ਦਸਵੇਂ ਦੁਆਰ ਵਿਚ। ਨਿਜ ਘਰਿ-ਆਪਣੇ ਘਰ ਵਿਚ, ਸ੍ਵੈ ਸਰੂਪ ਵਿਚ। ਵਜਹਿ-ਵਜਦੇ ਹਨ।੬।

ਆਨੇਰਾ-(ਅਗਿਆਨਤਾ ਰੂਪ) ਹਨੇਰਾ। ਨ ਚੂਕੈ-ਨਹੀਂ ਮੁਕਦਾ। ਫੇਰਾ-ਗੇੜਾ। ਪੂਰੈ ਭਾਗਿ-ਪੂਰੇ ਭਾਗ ਨਾਲ।੭।

ਗੁਪਤ-ਲੁਕਿਆ ਹੋਇਆ। ਪਰਗਟੁ-ਪਰਤੱਖ। ਥਾਈ-ਥਾਵਾਂ ਤੇ। ਗੁਰਮੁਖ-ਗੁਰੂ ਦੁਆਰਾ।੮।

**ਅਰਥ:** (ਹੇ ਭਾਈ!) ਇਸ ਸਰੀਰ (ਰੂਪ ਗੁਫਾ) ਵਿਚ (ਨਾਮ ਰੂਪ) ਨਾ ਮੁਕਣ ਵਾਲੇ ਭੰਡਾਰ ਹਨ। (ਉਥੇ) ਇਸ ਸਰੀਰ ਵਿਚ ਲਖਤਾ ਅਤੇ ਪਾਰ ਤੋਂ ਰਹਿਤ ਹਰੀ (ਆਪ ਵੀ) ਵਸਦਾ

ਹੈ। (ਉਹ ਹਰੀ) ਆਪ (ਹੀ) ਗੁਪਤ (ਭਾਵ ਲੁਕਵੇਂ ਰੂਪ ਵਿਚ ਸਰੀਰ ਦੇ-ਅੰਦਰ ਅਤੇ) ਆਪੇ ਹੀ ਪਰਗਟ (ਬਾਹਰ) ਪਰਤੱਖ ਰੂਪ ਹੋ ਕੇ ਵਰਤ ਰਿਹਾ ਹੈ, ਪਰ ਇਸ ਭੇਤ ਦੀ ਸੋਝੀ ਉਸ ਨੂੰ ਆਉਂਦੀ ਹੈ (ਜਿਹੜਾ) ਗੁਰੂ ਦੇ ਸ਼ਬਦ ਦੁਆਰਾ ਆਪਾ-ਭਾਵ ਗੁਆਉਣ ਵਾਲਾ(ਬਣਦਾ ਹੈ)।੧।

(ਹੇ ਭਾਈ!) ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ, ਉਸ ਤੋਂ) ਜੋ ਅੰਮ੍ਰਿਤ ਨਾਮ ਨੂੰ ਮਨ ਵਿਚ ਵਸਾਉਣ ਵਾਲਾ (ਹੈ)। (ਹਰੀ ਦਾ) ਅੰਮ੍ਰਿਤ ਨਾਮ ਬਹੁਤ ਹੀ ਮਿੱਠਾ ਰੱਸ ਹੈ (ਪਰ) ਗੁਰਮਤਿ ਦੁਆਰਾ ਹੀ ਅੰਮ੍ਰਿਤ (ਪੀਣ ਤੇ) ਪਿਲਾਉਣ ਵਾਲਾ (ਬਣ ਸਕੀਦਾ ਹੈ)।੧।ਰਹਾਉ।

(ਹੇ ਭਾਈ! ਜਿਸ ਜੀਵ ਨੇ) ਹਉਮੈ ਮਾਰ ਕੇ ਕਰੜੇ ਤਖਤਿਆਂ ਨੂੰ ਖੁਲ੍ਹਾਇਆ ਹੈ, (ਉਸ ਨੇ) ਗੁਰੂ ਦੀ ਕਿਰਪਾ ਨਾਲ ਅਮੋਲਕ ਨਾਮ ਪ੍ਰਾਪਤ ਕੀਤਾ ਹੈ। (ਇਹ ਗਲ ਪੱਕੀ ਹੈ ਕਿ) ਸ਼ਬਦ (ਗੁਰੂ-ਉਪਦੇਸ਼) ਤੋਂ ਬਿਨਾ ਕੋਈ (ਮਨੁੱਖ ਵੀ) ਨਾਮ ਨਹੀਂ ਪਾ ਸਕਦਾ, ਗੁਰੂ ਦੀ ਕਿਰਪਾ ਤੇ (ਨਾਮ) ਮਨ ਵਿਚ ਵਸਾਉਣ ਵਾਲਾ (ਬਣ ਸਕੀਦਾ ਹੈ)।੨।

(ਜਿਸ ਨੇ) ਗੁਰੂ ਗਿਆਨ ਦਾ ਸੱਚ ਰੂਪ ਸੁਰਮਾ (ਆਪਣੀਆਂ) ਅੱਖਾਂ ਵਿਚ ਪਾਇਆ (ਉਸ ਦੇ ਹਿਰਦੇ) ਅੰਦਰ (ਗਿਆਨ ਦਾ) ਪ੍ਰਕਾਸ਼ ਹੋ (ਗਿਆ, ਉਸਨੇ) ਅਗਿਆਨਤਾ ਦਾ ਹਨੇਰਾ ਦੂਰ ਕਰ ਦਿੱਤਾ ਹੈ। (ਉਸ ਦੀ) ਜੋਤਿ (ਪਰਮ) ਜੋਤੀ ਨਾਲ ਮਿਲ ਗਈ (ਉਸ ਦਾ) ਮਨ (ਪਤੀਜ) ਗਿਆ (ਅਤੇ ਉਹ) ਹਰੀ ਦੇ ਦਰ ਉਤੇ ਸ਼ੋਭਾ ਪਾਉਣ ਵਾਲਾ (ਬਣ ਗਿਆ)।੩।

(ਜੇ) ਕੋਈ (ਮਨੁੱਖ ਨਾਮ ਰੂਪ ਵਸਤੂ) ਸਰੀਰ ਤੋਂ ਬਾਹਰ ਢੂੰਡਣ ਲਈ ਜਾਏ, (ਤਾਂ ਉਹ) ਨਾਮ ਨਹੀਂ ਪ੍ਰਾਪਤ ਕਰ ਸਕਦਾ, (ਸਗੋਂ ਵੇਗਾਰੀ ਵਾਂਗ) ਬਹੁਤ (ਦੁਖ) ਪਾਏਗਾ। (ਅਸਲ ਵਿਚ) ਅਗਿਆਨੀ (ਮਨਮੁਖ ਜੀਵ) ਨੂੰ (ਇਹ) ਸਮਝ ਨਹੀਂ ਆਉਂਦੀ (ਕਿ ਸਭ ਪਾਸੇ) ਫਿਰ ਫਿਰਾ ਕੇ (ਮੁੜ) ਗੁਰੂ ਰਾਹੀਂ (ਹੀ ਨਾਮ) ਵਸਤੂ ਪ੍ਰਾਪਤ ਕਰਨ ਵਾਲਾ (ਬਣੀਦਾ ਹੈ)।੪।

(ਹੇ ਭਾਈ! ਜੋ) ਗੁਰੂ ਦੀ ਕਿਰਪਾ ਨਾਲ ਸੱਚਾ ਹਰੀ ਪ੍ਰਾਪਤ ਕਰਦਾ (ਹੈ ਉਹ ਆਪਣੇ) ਮਨ ਤੇ ਸਰੀਰ ਵਿਚ (ਹਰੀ ਦਾ ਦਰਸ਼ਨ) ਵੇਖਦਾ ਹੈ (ਕਿਉਂਕਿ ਉਸ ਦੇ ਅੰਦਰੋਂ) ਹਉਮੈ ਦੀ ਮੈਲ ਦੂਰ ਹੋ ਜਾਂਦੀ ਹੈ। (ਉਹ) ਸ੍ਰੇਸ਼ਟ ਥਾਂ (ਸਤਿਸੰਗਤ) ਵਿਚ ਬੈਠ ਕੇ ਹਰੀ ਦੇ ਗੁਣ ਗਾਉਂਦਾ ਹੈ (ਅਤੇ ਗੁਰੂ ਦੇ) ਸ਼ਬਦ ਰਾਹੀਂ ਸੱਚੇ (ਪ੍ਰਭੂ) ਵਿਚ ਸਮਾਉਣ ਵਾਲਾ (ਹੋ ਨਿਬੜਦਾ ਹੈ)।੫।

(ਹੇ ਭਾਈ! ਜੋ ਮਨੁੱਖ) ਨੌਂ ਦਰਵਾਜੇ ਭਾਵ ੯ ਗੋਲਕਾਂ (ਵਿਕਾਰਾਂ ਵਲੋਂ) ਰੋਕ ਕੇ ਰਖੇ (ਅਤੇ) ਚੰਚਲ ਮਨ ਨੂੰ (ਕਾਬੂ ਕਰਕੇ) ਰਖੇ, (ਉਹੀ) ਦਸਮ ਦੁਆਰ ਵਿਚ (ਅਰਥਾਤ) ਆਪਣੇ (ਅਸਲੀ) ਘਰ (ਨਿਜ ਸਰੂਪ) ਵਿਚ ਵਾਸਾ ਪਾਂਦਾ ਹੈ। ਉਥੇ (ਨਿਜ ਘਰ ਵਿਚ) ਦਿਨ ਰਾਤ ਅਨਹਦ ਸ਼ਬਦ ਵਜਦੇ ਰਹਿੰਦੇ ਹਨ (ਅਤੇ) ਗੁਰੂ ਦੀ ਮਤਿ ਦੁਆਰਾ (ਉਹ ਆਪਣੇ ਆਪ ਨੂੰ ਅਨਹਦ ਸ਼ਬਦ) ਸੁਣਾਉਣ ਵਾਲਾ (ਬਣਾ ਲੈਂਦਾ ਹੈ)।੬।

(ਹੇ ਭਾਈ! ਗੁਰੂ ਦੇ) ਸ਼ਬਦ (ਪ੍ਰਕਾਸ਼ ਤੋਂ ਬਿਨਾ ਮਨੁੱਖੀ ਹਿਰਦੇ) ਅੰਦਰ (ਅਗਿਆਨਤਾ ਦਾ) ਹਨੇਰਾ (ਛਾਇਆ ਰਹਿੰਦਾ) ਹੈ। ਨਾ (ਉਹ ਨਾਮ) ਵਸਤੂ ਪ੍ਰਾਪਤ ਕਰ ਸਕਦਾ ਹੈ ਨਾ (ਉਸ ਦੇ ਜਨਮ ਮਰਨ ਦਾ) ਗੇੜਾ ਮੁਕਦਾ ਹੈ। (ਨਾਮ ਦੀ ਕੁੰਜੀ) ਸਤਿਗੁਰੂ ਦੇ ਹੱਥ ਵਿਚ ਹੈ, (ਮਨ ਰੂਪ ਕੋਠੇ ਨੂੰ ਲਗਾ ਹੋਇਆ ਜੰਦਰਾ) ਹੋਰ ਕਿਸੇ ਪਾਸੋਂ ਨਹੀਂ ਖੁਲ੍ਹਦਾ, (ਹਾਂ) ਪੂਰੇ ਭਾਗ ਨਾਲ

ਗੁਰੂ ਹੀ (ਜੀਵ ਨੂੰ) ਮਿਲਾਉਣ ਵਾਲਾ ਹੈ।੭।

(ਹੇ ਹਰੀ! ਚਾਹੇ) ਤੂੰ ਗੁਪਤ (ਹੈਂ ਚਾਹੇ) ਪ੍ਰਗਟ (ਹੈਂ, ਪਰ) ਸਭ ਥਾਵਾਂ ਤੇ (ਹੀ ਵਿਆਪਕ ਹੈਂ, ਇਸ ਤੱਤ ਦੀ) ਸੋਝੀ (ਅਸਾਂ, ਗੁਰੂ ਨੂੰ) ਮਿਲ ਕੇ ਗੁਰੂ ਦੀ ਕਿਰਪਾ ਨਾਲ ਪਾਈ ਹੈ। ਨਾਨਕ (ਗੁਰੂ ਜੀ ਇਹ ਉਤਮ ਉਪਦੇਸ਼ ਦਿੰਦੇ ਹਨ ਕਿ ਹੇ ਜੀਵ!) ਤੂੰ ਸਦਾ ਨਾਮ ਨੂੰ ਸਲਾਹੁੰਦਾ ਰਹੁ (ਕਿਉਂਕਿ) ਗੁਰੂ ਦੁਆਰਾ ਹੀ (ਨਾਮ ਨੂੰ) ਮਨ ਵਿਚ ਵਸਾਉਣ ਵਾਲਾ (ਬਣ ਸਕੀਦਾ ਹੈ)।੮।੨੪।੨੫।

## ਅਰਥ ਭੇਦ ਅਤੇ ਨਿਰਣੈ

**ਸਤਿਗੁਰ ਹਥਿ ਕੁੰਜੀ, ਹੋਰਤੁ ਦਰੁ ਖੁਲੈ ਨਾਹੀ,**
**ਗੁਰੁ ਪੂਰੈ ਭਾਗਿ ਮਿਲਾਵਣਿਆ ॥**

ਇਸ ਵਿਚ 'ਗੁਰੁ ਪੂਰੈ ਭਾਗਿ ਮਿਲਾਵਣਿਆ' ਦੇ ਅਰਥ ਦੋ ਤਿੰਨ ਤਰ੍ਹਾਂ ਕੀਤੇ ਗਏ ਹਨ:-

੧- ਗੁਰੁ ਪੂਰੇ ਭਾਗੋਂ ਸੇ ਮਿਲਤੇ ਹੈਂ। [ਫ.ਸ.

੨- ਚੰਗੇ ਅਤੇ ਪੂਰੇ ਭਾਗ ਹੋਣ ਤਾਂ ਗੁਰੂ ਆਪਣੇ ਵਿਚ ਮਿਲਾ ਲੈਂਦਾ ਹੈ। [ਦਰਪਣ

੩- ਪੂਰਾ ਗੁਰੂ ਭਾਗਾਂ ਨਾਲ ਹੀ (ਹਰੀ) ਮਿਲਾਵਣਹਾਰ ਹੈ (ਅਰਥਾਤ) ਮਿਲਾਉਂਦਾ ਹੈ। [ਸੰ.ਪੋ.

**ਨਿਰਣੈ:** 'ਮਿਲਾਵਣਿਆ' ਦੇ ਅਰਥ ਪ੍ਰੋ. ਸਾਹਿਬ ਸਿੰਘ ਨੇ ਫਰੀਦਕੋਟ ਸਟੀਕ ਵਾਂਗ 'ਮਿਲਦਾ ਹੈ' ਕੀਤੇ ਹਨ ਪਰ ਇਹ ਸ਼ਬਦ ਕਿਰਿਆ-ਵਾਚੀ ਨਹੀਂ, ਵਿਸ਼ੇਸ਼ਣ ਹੈ ਅਤੇ ਅਰਥ 'ਮਿਲਾਉਣ ਵਾਲਾ' ਕਰਨੇ ਹੀ ਠੀਕ ਹਨ।

ਗੁਰਬਾਣੀ ਦਾ ਇਹ ਅਟਲ ਸਿਧਾਂਤ ਹੈ ਕਿ ਗੁਰੂ ਦੀ ਕਿਰਪਾ ਨਾਲ ਪਰਮੇਸ਼ਰ ਦਾ ਮਿਲਾਪ ਹੁੰਦਾ ਹੈ। ਹੇਠ ਲਿਖਿਆ ਗੁਰਵਾਕ ਲੋੜੀਂਦੇ ਅਰਥਾਂ ਦੀ ਪਰੋੜਤਾ ਕਰਦਾ ਹੈ:-

੧. **ਜਿਸ ਕਾ ਗ੍ਰਿਹ, ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ॥**
**ਅਨਿਕ ਉਪਾਵ ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥**[ਪੰਨਾ ੨੦੪

੨. **ਮਨੂਰੇ ਤੇ ਕੰਚਨ ਭਏ ਭਾਈ, ਗੁਰੁ ਪਾਰਸੁ ਮੇਲਿ ਮਿਲਾਇ॥** [ਪੰਨਾ ੬੩੮

ਭਾਵ ਗੁਰੂ ਹੀ ਜੀਵ ਨੂੰ ਮਿਲਾਉਣ ਵਾਲਾ ਹੈ। ਮਨੁੱਖ ਆਪਣੇ ਜ਼ੋਰ ਜਾਂ ਅਕਲ ਨਾਲ ਅਕਾਲ ਪੁਰਖ ਦੇ ਦਰਸ਼ਨ ਨਹੀਂ ਕਰ ਸਕਦਾ।

## ਸਾਰੰਸ਼ ਅਤੇ ਸਿਧਾਂਤ

ਮਨੁੱਖੀ ਸਰੀਰ ਇਕ ਗੁਫਾ ਸਮਾਨ ਹੈ ਪਰ ਇਸ ਸੋਝੀ ਦੀ ਅਣਹੋਂਦ ਕਾਰਨ ਜਗਿਆਸੂ ਬਨਾਵਟੀ ਗੁਫਾ ਵਿਚ ਟਿਕਣ ਲਈ ਜੰਗਲਾਂ ਬੇਲਿਆਂ ਵਿਚ ਟਪਲਾਉਂਦਾ ਫਿਰਦਾ ਹੈ। ਚੰਚਲ ਮਨ ਨੂੰ ਕੰਦਰਾਂ ਤੇ ਭੋਹਰਿਆਂ ਵਿਚ ਡਕਿਆਂ, ਨਾ ਇਹ ਆਪ ਚੈਨ ਲੈਂਦਾ ਹੈ ਤੇ ਨਾ ਹੀ ਸਰੀਰ ਨੂੰ

ਇਕ ਥਾਂ ਤੇ ਬਹਿਣ ਦੇਂਦਾ ਹੈ। ਜੇ ਇਸ ਸੋਨ ਸਮਾਨ ਸਰੀਰ ਨੂੰ ਅਤਿ ਸੁੰਦਰ ਗੁਫਾ ਸਮਝ ਕੇ, ਸਾਈਂ ਦਾ ਸਿਮਰਨ ਕੀਤਾ ਜਾਏ ਤਾਂ ਲਗਾਤਾਰੀ ਅਭਿਆਸ ਨਾਲ ਏਦਾਂ ਦੀ ਜਾਗ੍ਰਤੀ ਆਉਂਦੀ ਹੈ ਕਿ ਘਰ ਤੋਂ ਬਾਹਰ ਨਿਕਲ ਕੇ ਨਾਮ ਨਿਰੰਜਨ ਭਾਲਣ ਦੀ ਲੋੜ ਨਹੀਂ, ਉਹ ਤਾਂ ਹਿਰਦੇ ਅੰਦਰ ਵਸਦਾ ਹੈ ਨਾਮ-ਕਮਾਈ ਦੀ ਲੋੜ ਹੈ:-

**ਗੁਰ ਕੈ ਸਬਦਿ, ਇਹੁ ਗੁਫਾ ਵੀਚਾਰੇ ॥**
**ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥** [ਪੰਨਾ ੧੨੬

ਇਸ ਸ਼ਬਦ ਰਾਹੀਂ ਇਸ ਗੁਫਾ ਵਿਚ ਜਾਣ ਲਈ ਇਕ ਹੋਰ ਸੰਕੇਤ ਇਹ ਦਿਤਾ ਹੈ ਕਿ ਇਸ ਗੁਫਾ ਨੂੰ ਬਜਰ ਕਪਾਟ ਜੜ੍ਹੇ ਹੋਏ ਹਨ 'ਆਸਾ ਤ੍ਰਿਸਨਾ ਦੁਇ ਪਟ ਜੜੇ'। ਆਸਾ ਤ੍ਰਿਸ਼ਨਾ ਨੇ ਹੀ ਮਨੁੱਖ ਨੂੰ ਵੇਗਾਰੀ ਬਣਾਇਆ ਹੋਇਆ ਹੈ। ਮਨੁੱਖ ਬੁਧੂ ਬਣ ਕੇ ਪਰਾਇਆ ਭਾਰ ਚੁਕੀ ਫਿਰਦਾ ਹੈ, ਇਸ ਨੂੰ ਇਹ ਸੋਝੀ ਹੀ ਨਹੀਂ ਕਿ ਅਗੇ ਅਵਘਟ ਘਾਟ ਹੈ।

ਆਸਾ ਤੇ ਤ੍ਰਿਸ਼ਨਾ ਦੀ ਪੂਰਤੀ ਹਿਤ ਵੈਰਾਗੀ ਬਣਿਆ ਫਿਰਦਾ ਹੈ 'ਵੇਗਾਰਿ ਫਿਰੈ ਵੇਗਾਰੀਆ, ਸਿਰਿ ਭਾਰੁ ਉਠਾਇਆ' (ਪੰਨਾ ੧੬੬)। ਬਸ ਅਜਿਹੀ ਹਾਲਤ ਨੂੰ ਅਗਿਆਨਤਾ ਕਹਿੰਦੇ ਹਨ। ਜਦੋਂ ਤੱਕ ਮਨ ਵਿਚ ਸੰਕਲਪਾਂ ਤੇ ਵਿਕਲਪਾਂ ਦਾ ਹਨੇਰਾ ਹੈ, ਉਦੋਂ ਤੱਕ ਸ੍ਵੈ-ਸਰੂਪ ਦੀ ਲਖਤਾ ਕਿਥੇ? ਹਾਂ, ਜੇ ਜਗਿਆਸੂ ਗੁਰ-ਸ਼ਬਦ ਰੂਪੀ ਚਾਨਣ ਪ੍ਰਾਪਤ ਕਰਨ ਦਾ ਚਾਹਵਾਨ ਹੋਵੇ ਤਾਂ ਗੁਰੂ ਦੀ ਚਰਣੀ ਲਗ ਜਾਏ, ਸ਼ਬਦ ਨਾਲ ਸੁਰਤਿ ਦੀ ਸਾਂਝ ਬਣਾ ਕੇ ਬੇਨਤੀ ਕਰੇ:-

**ਕਰ ਜੋੜਿ, ਗੁਰ ਪਹਿ ਕਰਿ ਬਿਨੰਤੀ, ਰਾਹੁ ਪਾਧਰੁ ਗੁਰੁ ਦਸੈ॥**[ਪੰਨਾ ੭੬੭

ਗੁਰੂ ਪਾਤਿਸ਼ਾਹ ਜੀਵਨ ਦਾ ਮਾਰਗ ਇਉਂ ਦਸਦੇ ਹਨ ਕਿ ਜਿਹੜੇ ਮਨੁੱਖ ਗੁਰੂ ਤੋਂ ਬੇਮੁਖ ਹੋ ਕੇ ਆਪਣੇ ਜ਼ੋਰ ਤੇ ਜਤਨਾਂ ਨਾਲ ਇਸ ਗੁਫਾ ਦੇ ਵਾਸੀ ਬਣਨ ਦੀ ਆਸ ਰਖਦੇ ਹਨ, ਉਹ ਭੁਲੇਖੇ ਵਿਚ ਹਨ। ਗੁਰਬਾਣੀ ਵਿਚ 'ਗੁਫਾ' ਦੀ ਵਰਤੋਂ ਕਈ ਸ਼ਬਦਾਂ ਵਿੱਚ ਕੀਤੀ ਗਈ ਹੈ ਜੋ ਜਗਿਆਸੂਆਂ ਨੂੰ ਜੀਵਨ ਦੀ ਸਹੀ ਸੇਧ ਪ੍ਰਦਾਨ ਕਰਦੀ ਹੈ।

**ਮਾਝ ਮਹਲਾ ੩ ॥ ਗੁਰਮੁਖਿ ਮਿਲੈ, ਮਿਲਾਏ ਆਪੇ ॥ ਕਾਲੁ ਨ ਜੋਹੈ, ਦੁਖੁ ਨ ਸੰਤਾਪੇ ॥ ਹਉਮੈ ਮਾਰਿ, ਬੰਧਨ ਸਭ ਤੋੜੈ, ਗੁਰਮੁਖਿ ਸਬਦਿ ਸੁਹਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਹਰਿ ਹਰਿ ਨਾਮਿ ਸੁਹਾਵਣਿਆ ॥ ਗੁਰਮੁਖਿ ਗਾਵੈ, ਗੁਰਮੁਖਿ ਨਾਚੈ, ਹਰਿ ਸੇਤੀ ਚਿਤੁ ਲਾਵਣਿਆ ॥ ੧ ॥ ਰਹਾਉ ॥ ਗੁਰਮੁਖਿ ਜੀਵੈ, ਮਰੈ ਪਰਵਾਣੁ ॥ ਆਰਜਾ ਨ ਛੀਜੈ, ਸਬਦੁ ਪਛਾਣੁ ॥ ਗੁਰਮੁਖਿ ਮਰੈ ਨ, ਕਾਲੁ ਨ ਖਾਏ, ਗੁਰਮੁਖਿ ਸਚਿ ਸਮਾਵਣਿਆ ॥ ੨ ॥ ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥ ਆਪਿ ਤਰੈ ਕੁਲ ਸਗਲੇ ਤਾਰੇ, ਗੁਰਮੁਖਿ ਜਨਮੁ**

**ਸਵਾਰਣਿਆ ॥ ੩ ॥ ਗੁਰਮੁਖਿ ਦੂਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ ॥ ਗੁਰਮੁਖਿ ਮਨੁ ਨਿਰਮਲੁ, ਫਿਰਿ ਮੈਲੁ ਨ ਲਾਗੈ, ਗੁਰਮੁਖਿ ਸਹਜਿ ਸਮਾਵਣਿਆ ॥ ੪ ॥**

**ਗੁਰਮੁਖਿ ਨਾਮੁ ਮਿਲੈ ਵਡਿਆਈ ॥ ਗੁਰਮੁਖਿ ਗੁਣ ਗਾਵੈ, ਸੋਭਾ ਪਾਈ ॥ ਸਦਾ ਅਨੰਦਿ ਰਹੈ ਦਿਨੁ ਰਾਤੀ, ਗੁਰਮੁਖਿ ਸਬਦੁ ਕਰਾਵਣਿਆ ॥ ੫ ॥ ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥ ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ, ਸਬਦੇ ਭਗਤਿ ਕਰਾਵਣਿਆ ॥ ੬ ॥ ਬਾਝੁ ਗੁਰੂ, ਹੈ ਅੰਧ ਅੰਧਾਰਾ ॥ ਜਮਕਾਲਿ ਗਰਠੇ, ਕਰਹਿ ਪੁਕਾਰਾ ॥ ਅਨਦਿਨੁ ਰੋਗੀ, ਬਿਸਟਾ ਕੇ ਕੀੜੇ, ਬਿਸਟਾ ਮਹਿ ਦੁਖੁ ਪਾਵਣਿਆ ॥ ੭ ॥ ਗੁਰਮੁਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥ ਨਾਨਕ, ਨਾਮਿ ਮਿਲੈ ਵਡਿਆਈ, ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਿਚਹੁੰ, ਕਰਹਿੰ, ਮਹਿੰ।

**ਫੁਟਕਲ:** 'ਗਰਠੇ' ਦਾ ਉਚਾਰਨ 'ਗਰੱਠੇ' ਅੱਧਕ ਸਹਿਤ ਕਰਨਾ ਹੈ।

**ਪਦ ਅਰਥ:** ਗੁਰਮੁਖਿ-ਗੁਰੂ ਅਨੁਸਾਰੀ ਸਿਖ। ਕਾਲੁ-ਮੌਤ। ਨ ਜੋਹੈ-ਨਹੀਂ ਤਕਦੀ ਹੈ। ਸੰਤਾਪੇ-ਕਲੇਸ਼। ਮਾਰਿ-ਮਾਰ ਕੇ, ਦੂਰ ਕਰਕੇ। ਤੋੜੈ-ਤੋੜਦਾ ਹੈ।ਸਬਦਿ-ਸ਼ਬਦ ਦੁਆਰਾ। ਸੁਹਾਵਣਿਆ-ਸੋਹਣੇ ਜੀਵਨ ਵਾਲਾ ਬਣ ਜਾਂਦਾ ਹੈ।੧।

ਨਾਚੈ-ਨਚਦਾ ਭਾਵ ਹੁਲਾਰੇ ਵਿਚ ਆਉਂਦਾ ਹੈ। ਸੇਤੀ-ਨਾਲ। ਲਿਵ-ਸੁਰਤਿ। ਲਾਵਣਿਆ-ਲਾਉਣ ਵਾਲਾ।੧।ਰਹਾਉ।

ਆਰਜਾ-ਉਮਰ। ਨ ਛੀਜੈ-ਨਾਸ਼ ਨਹੀਂ ਹੁੰਦਾ ਭਾਵ ਵਿਅਰਥ ਨਹੀਂ ਜਾਂਦੀ। ਪਛਾਣੂ-ਪਛਾਣਨ ਵਾਲਾ, ਸਿੰਵਾਣੂ।੨।

ਸਤਿ-ਸਦਾ ਥਿਰ ਪ੍ਰਭੂ ਵਿਚ। ਹਰਿ ਦਰਿ-ਹਰੀ ਦੇ ਦਰ ਉਤੇ। ਆਪੁ-ਆਪਾ-ਭਾਵ।੩। ਸਰੀਰਿ-ਸਰੀਰ ਵਿਚ। ਚੂਕੈ ਪੀਰ-ਪੀੜਾ ਦੂਰ ਹੋ ਜਾਂਦੀ ਹੈ।੪। ਅਨੰਦਿ-ਅਨੰਦ ਵਿਚ।੫।

ਜਮ ਕਾਲਿ ਗਰਠੇ-ਜਮਕਾਲ ਨੇ ਗ੍ਰਸੇ ਹਨ। ਕਰਹਿ ਪੁਕਾਰਾ-ਪੁਕਾਰ ਕਰਦੇ ਹਨ। ਬਿਸਟਾ-ਗੰਦਗੀ।੭। ਵੁਠਾ-ਵਸਿਆ।੮।

**ਅਰਥ:** ਗੁਰਮੁਖ (ਪ੍ਰਭੂ ਨੂੰ) ਮਿਲਦਾ(ਅਤੇ ਪ੍ਰਭੂ) ਆਪੇ (ਹੀ ਉਸ ਨੂੰ ਆਪਣੇ ਨਾਲ) ਮਿਲਾਉਂਦਾ ਹੈ। (ਉਸ ਵਲ) ਨ ਮੌਤ ਤਕਦੀ ਹੈ (ਅਤੇ) ਨ (ਉਸ ਨੂੰ) ਦੁਖ ਸਤਾਉਂਦਾ ਹੈ। ਗੁਰਮੁਖ ਹਉਮੈ ਨੂੰ ਮਾਰ ਕੇ ਸਾਰੇ ਬੰਧਨ ਤੋੜ ਦਿੰਦਾ ਹੈ (ਅਤੇ ਉਹ) ਸ਼ਬਦ ਦੁਆਰਾ ਸੋਹਣੇ ਜੀਵਨ ਵਾਲਾ (ਬਣ ਜਾਂਦਾ ਹੈ)।੧।

ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ, ਉਸ ਤੋਂ) ਜੋ ਹਰੀ ਨਾਮ ਵਿਚ (ਲਗ ਕੇ) ਸੋਹਣੇ ਰੂਪ ਵਾਲਾ (ਬਣਿਆ ਹੈ)। ਗੁਰਮੁਖ ਹਰੀ ਦੇ ਗੁਣ ਗਾਉਂਦਾ ਹੈ ਅਤੇ (ਗੁਣਾਂ ਵਿਚ ਮਸਤ ਹੋ ਕੇ) ਨਚਦਾ ਹੈ (ਅਤੇ ਹੋਰਨਾਂ ਨੂੰ) ਹਰੀ ਦੇ ਨਾਮ ਵਿਚ ਜੋੜਨ ਵਾਲਾ (ਬਣਦਾ ਹੈ)।੧।ਰਹਾਉ।

ਗੁਰਮੁਖ (ਜਦੋਂ) ਜੀਉਂਦਾ ਹੈ (ਜਦੋਂ) ਮਰਦਾ ਹੋਇਆ (ਭਾਵ ਸਰੀਰ ਵਿਚ ਅਤੇ ਸਰੀਰ ਛੱਡਣ ਮਗਰੋਂ ਦੋਹਾਂ ਹਾਲਤਾਂ ਵਿਚ ਹੀ ਰਬੀ ਦਰਗਾਹ) ਵਿਚ ਪਰਵਾਣ ਹੈ। (ਉਸ ਦੀ) ਉਮਰ ਵਿਅਰਥ ਨਹੀਂ ਜਾਂਦੀ ਕਿਉਂਕਿ (ਉਸ ਨੇ ਗੁਰ) ਸ਼ਬਦ ਨੂੰ ਪਛਾਣ (ਲਿਆ ਹੈ)। ਗੁਰਮੁਖ ਮਰਦਾ ਨਹੀਂ, ਉਸ ਨੂੰ ਕਾਲ ਨਹੀਂ ਖਾਂਦਾ (ਇਸ ਲਈ) ਗੁਰਮੁਖ ਸੱਚ ਵਿਚ ਸਮਾਉਣ ਵਾਲਾ (ਹੁੰਦਾ ਹੈ)।੨।

(ਗੁਰਮੁਖ) ਗੁਰ-ਪਰਮੇਸ਼ਰ ਦੇ ਦਰ ਉਤੇ ਸੋਭਾ ਪਾਉਂਦਾ ਹੈ। ਗੁਰਮੁਖ (ਹਿਰਦੇ) ਵਿਚੋਂ ਹੰਕਾਰ ਗੁਆ ਦਿੰਦਾ ਹੈ। (ਉਹ) ਆਪ ਸੰਸਾਰ ਸਾਗਰ ਤੋਂ ਤਰ ਜਾਂਦਾ ਹੈ (ਅਤੇ ਆਪਣੇ) ਸਾਰੇ ਕੁਲ ਵੀ ਤਾਰ ਲੈਂਦਾ ਹੈ (ਇਸ ਤਰ੍ਹਾਂ) ਗੁਰਮੁਖ (ਮਨੁੱਖਾ) ਜਨਮ ਨੂੰ ਸਵਾਰਣ ਵਾਲਾ (ਹੋ ਜਾਂਦਾ ਹੈ)।੩।

ਗੁਰਮੁਖ ਨੂੰ ਸਰੀਰ ਵਿਚ ਕਦੇ (ਹਉਮੈ ਦਾ) ਦੁਖ ਨਹੀਂ ਲਗਦਾ। ਗੁਰਮੁਖ ਦੀ ਹਉਮੈ ਦੀ ਪੀੜਾ ਦੂਰ ਹੋ ਜਾਂਦੀ ਹੈ। ਗੁਰਮੁਖ ਦਾ ਮਨ ਪਵਿਤਰ ਹੁੰਦਾ ਹੈ, ਫਿਰ (ਉਸ ਨੂੰ ਹਉਮੈ) ਦੀ ਮੈਲ ਨਹੀਂ ਲਗਦੀ, (ਇਸ ਤਰ੍ਹਾਂ) ਗੁਰਮੁਖ ਸਹਜ (ਅਵਸਥਾ) ਵਿਚ ਸਮਾਉਣ ਵਾਲਾ (ਬਣਿਆ ਰਹਿੰਦਾ ਹੈ)।੪।

ਗੁਰਮੁਖ ਨੂੰ ਨਾਮ ਰੂਪ ਵਡਿਆਈ ਮਿਲਦੀ ਹੈ। ਗੁਰਮੁਖ (ਪ੍ਰਭੂ ਦੇ) ਗੁਣ ਗਾਉਂਦਾ ਹੈ (ਅਤੇ) ਸੱਚੇ (ਪ੍ਰਭੂ) ਦੇ ਦਰ ਉਤੇ ਸੋਭਾ ਪਾਉਂਦਾ ਹੈ। (ਗੁਰਮੁਖ) ਦਿਨ ਰਾਤ ਸਦਾ ਆਨੰਦ ਵਿਚ ਰਹਿੰਦਾ ਹੈ ਅਤੇ ਸ਼ਬਦ ਰੂਪ (ਕਾਰ) ਕਮਾਉਣ ਵਲ (ਲਗਾ ਰਹਿੰਦਾ ਹੈ)।੫।

ਗੁਰਮੁਖ ਦਿਨ ਰਾਤ ਸ਼ਬਦ ਵਿਚ ਰਤਾ ਰਹਿੰਦਾ ਹੈ। ਗੁਰਮੁਖ ਚੋਹਾਂ ਜੁਗਾਂ ਵਿਚ ਹੀ ਜਾਣਿਆ ਜਾਂਦਾ ਹੈ। ਗੁਰਮੁਖ ਸਦਾ (ਪ੍ਰਭੂ ਦੇ) ਨਿਰਮਲ ਗੁਣ ਗਾਉਂਦਾ ਹੈ (ਅਤੇ) ਸ਼ਬਦ ਦੁਆਰਾ ਭਗਤੀ ਕਰਾਉਣ ਵਾਲਾ (ਬਣਿਆ ਰਹਿੰਦਾ ਹੈ)।੬।

ਗੁਰੂ ਤੋਂ ਬਿਨਾਂ (ਮਨੁੱਖੀ ਮਨ ਉਤੇ ਮਾਇਆ ਤੇ ਅਗਿਆਨਤਾ ਦਾ) ਅੰਧਾ (ਧੁੰਧ) ਹਨੇਰਾ (ਛਾਇਆ ਰਹਿੰਦਾ ਹੈ)। (ਜਿਹੜੇ ਜੀਵ) ਜਮਕਾਲ ਨੇ ਗ੍ਰਸੇ (ਪਕੜੇ) ਹਨ (ਉਹ ਦੁਖੀ ਹੋ ਕੇ) ਪੁਕਾਰ ਕਰਦੇ ਰਹਿੰਦੇ ਹਨ। (ਉਹ) ਦਿਨ ਰਾਤ ਰੋਗੀ (ਅਤੇ) ਵਿਸ਼ਟਾ ਦੇ ਕੀੜੇ (ਬਣੇ ਰਹਿੰਦੇ ਹਨ ਫਿਰ) ਵਿਸ਼ਟਾ ਵਿਚ ਹੀ ਦੁੱਖ ਪਾਉਣ ਵਾਲੇ (ਬਣਦੇ ਹਨ)।੭।

ਗੁਰਮੁਖ (ਨੂੰ ਇਹ ਨਿਸਚਾ ਹੈ ਕਿ ਵਾਹਿਗੁਰੂ) ਆਪ ਹੀ (ਸਭ ਕੁਝ) ਕਰਦਾ (ਅਤੇ ਸਭ ਜੀਵਾਂ ਤੋਂ) ਕਰਾਉਂਦਾ ਹੈ। ਗੁਰਮੁਖ ਦੇ ਹਿਰਦੇ ਵਿਚ (ਪ੍ਰਭੂ) ਆਪ ਆ ਕੇ ਵਸ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਦੁਆਰਾ (ਸਾਰੀ) ਵਡਿਆਈ ਮਿਲਦੀ ਹੈ (ਅਤੇ ਇਸ ਤਰ੍ਹਾਂ ਜੀਵ ਪੂਰੇ ਗੁਰੂ ਤੋਂ (ਨਾਮ) ਪ੍ਰਾਪਤ ਕਰਨ ਵਾਲਾ (ਬਣਦਾ ਹੈ) ।੮।੨੫।੨੬।

## ਅਰਥ ਭੇਦ ਅਤੇ ਨਿਰਣੈ

**੧- ਗੁਰਮੁਖਿ ਮਿਲੈ, ਮਿਲਾਏ ਆਪੇ ॥**

ਇਸ ਪੰਗਤੀ ਵਿਚ 'ਗੁਰਮੁਖਿ' ਦੇ ਅਰਥ ਸੰਥਯਾ ਪੋਥੀ ਦੇ ਕਰਤਾ ਨੇ 'ਗੁਰਦੁਆਰੇ' ਅਤੇ ਗਿਆਨੀ ਨਿਹਾਲ ਸਿੰਘ ਸੂਰੀ ਰਾਵਲਪਿੰਡੀ ਵਾਲੇ ਨੇ 'ਗੁਰੂ' ਅਰਥ ਕੀਤੇ ਹਨ ਜੋ ਕਿ ਠੀਕ ਨਹੀਂ ਜਾਪਦੇ। ਇਥੇ 'ਗੁਰਮੁਖਿ' ਦੇ ਅਰਥ ਗੁਰੂ ਦੀ ਸਿਖਿਆ ਅਨੁਸਾਰ ਜੀਵਨ ਬਤੀਤ ਕਰਨ ਵਾਲਾ ਗੁਰਮੁਖ ਵਿਅਕਤੀ ਹੀ ਠੀਕ ਹਨ, ਕਿਉਂਕਿ ਇਹ ਸ਼ਬਦ ਸਤ ਪਦਿਆਂ ਵਿਚ ਇਸੇ ਭਾਵ ਵਿਚ ਹੀ ਵਰਤਿਆ ਗਿਆ ਹੈ।

**੨- ਆਰਜਾ ਨ ਛੀਜੈ, ਸਬਦੁ ਪਛਾਣੁ ॥**

ਇਸ ਪੰਗਤੀ ਵਿਚ 'ਛੀਜੈ' ਪਦ ਦੇ ਅਰਥ ਟੀਕਾਕਾਰਾਂ ਨੇ ਕਈ ਰੂਪਾਂ ਵਿਚ ਕੀਤੇ ਹਨ। ਮਨੁੱਖੀ ਕਾਇਆ ਕਪੜੇ ਦੀ ਨਿਆਈਂ ਹੈ ਜਿਵੇਂ ਕਪੜਾ ਛਿਜ ਜਾਏ ਤਾਂ ਉਹ ਛੇਤੀ ਫੱਟ ਜਾਂਦਾ ਹੈ ਜਾਂ ਵਰਤੋਂ ਦੇ ਯੋਗ ਨਹੀਂ ਰਹਿੰਦਾ। ਸੋ ਇਸੇ ਪ੍ਰਕਾਰ ਇਥੇ ਸੰਕੇਤ ਦਿਤਾ ਹੈ ਕਿ ਹੇ ਮਨੁੱਖ! ਤੂੰ ਗੁਰੂ ਦੇ ਸ਼ਬਦ ਨੂੰ ਪਛਾਣਨ ਵਾਲਾ ਬਣ ਫਿਰ ਤੇਰੀ ਉਮਰ ਨਹੀਂ ਘਟੇਗੀ। ਭਾਵ ਗੁਰੂ ਦੇ ਸ਼ਬਦ ਦੁਆਰਾ ਜਦੋਂ ਤੂੰ ਸੰਜਮੀ ਜੀਵਨ ਵਾਲਾ ਬਣ ਜਾਵੇਂਗਾ ਤਾਂ ਤੈਨੂੰ ਸੋਝੀ ਆ ਜਾਵੇਗੀ:-

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**
**ਜਿਉ ਕੰਚਨ ਸੁਹਾਗਾ ਢਾਲੈ ॥** [ਪੰਨਾ ੯੩੩

## ਸਾਰੰਸ਼ ਅਤੇ ਸਿਧਾਂਤ

ਗੁਰਮੁਖਤਾ ਦੇ ਕਿਹੜੇ ਚਿੰਨ੍ਹ ਹਨ? ਉਸ ਦੇ ਜੀਵਨ ਵਿਚ ਦੁਖ ਸੁਖ ਦੀ ਕੀ ਬਿਵਸਥਾ ਹੈ? ਉਸ ਦੀ ਵਡਿਆਈ ਵਿਚ ਕੀ ਵਿਲਖਣਤਾ ਹੈ? ਗੁਰਮੁਖ ਤੇ ਮਨਮੁਖਾਂ ਦੀ ਪਛਾਣ ਉਨ੍ਹਾਂ ਦੀ ਜੀਵਨ ਕਿਰਿਆ ਤੋਂ ਹੁੰਦੀ ਹੈ। 'ਭਗਤ ਰਤਨਾਵਲੀ' ਕ੍ਰਿਤ ਭਾਈ ਮਨੀ ਸਿੰਘ ਜੀ ਵਿਚੋਂ ਇਸ ਵਿਸ਼ੇ ਤੇ ਹੇਠ ਲਿਖੀ ਸੇਧ ਮਿਲਦੀ ਹੈ। ਸਾਖੀ ਇਸ ਪ੍ਰਕਾਰ ਹੈ:-

ਕੁੱਲਾ, ਭੁਲਾ ਤੇ ਭਗੀਰਥ, ਤਿੰਨੇ ਗੁਰੂ ਅਰਜਨ ਜੀ ਦੀ ਸ਼ਰਨ ਆਏ, ਅਤੇ ਅਰਦਾਸ ਕੀਤੀ, 'ਜੀ ਗਰੀਬ ਨਿਵਾਜ਼! ਅਸੀਂ ਜਨਮਾਂ ਤੇ ਜੂਨੀਆਂ ਵਿਚ ਬਹੁਤ ਦੁਖ ਪਾਂਵਦੇ ਆਏ ਹਾਂ ॥ ਹੁਣ ਤੁਸੀਂ ਕਿਰਪਾ ਕਰੋ ਜੋ ਅਸਾਡਾ ਜਨਮ ਮਰਣ ਕੱਟੀਏ ॥' ਤਾਂ ਬਚਨ ਹੋਇਆ, 'ਤੁਸੀਂ ਗੁਰਮੁਖਾਂ ਕੇ ਕਰਮ ਕਰੋ ਤੇ ਮਨਮੁਖਾਂ ਦੇ (ਕਰਮ) ਤਿਆਗੋ:' ਤਾਂ ਉਨ੍ਹਾਂ ਅਰਦਾਸ ਕੀਤੀ, 'ਜੀ ਗਰੀਬ ਨਿਵਾਜ! ਗੁਰਮੁਖਾਂ ਤੇ ਮਨਮੁਖਾਂ ਦੇ ਕੀ ਕਰਮ ਹਨ? ਤਾਂ ਬਚਨ ਹੋਇਆ, 'ਤਿੰਨ ਪ੍ਰਕਾਰ

ਦੇ ਗੁਰਮੁਖ ਹਨ, ਤਿੰਨੇ ਪ੍ਰਕਾਰ ਦੇ ਮਨਮੁਖ ਹਨ।'

## ਤਿੰਨ ਪ੍ਰਕਾਰ ਦੇ ਗੁਰਮੁਖ

ਇਕ ਗੁਰਮੁਖ ਹੈਨ॥ ਇਕ ਗੁਰਮੁਖ ਤਰ ਹੈਨ, ਇਕ ਗੁਰਮੁਖ ਤਮ ਹੈਨ॥ ਗੁਰਮੁਖ ਓਹ ਹਨ ਜੋ ਭਲੇ ਸਾਥ ਭਲੇ ਅਰ ਬੁਰੇ ਸਾਥ ਬੁਰੇ ਹੋਣ। ਗੁਰਮੁਖ ਤਰ ਉਹ ਹਨ, ਜਿਨ੍ਹਾਂ ਨੇ ਖੋਟੇ ਕਰਮਾਂ ਵਲੋਂ ਪਿਠ ਦਿਤੀ ਹੈ ॥ ਤੇ ਗੁਰੂ ਕੇ ਬਚਨਾਂ ਵਲ ਮੁਖ ਕੀਤਾ ਹੈ ॥ ਜੇ ਇਕ ਭੀ ਉਨ੍ਹਾਂ ਨਾਲ ਕੋਈ ਚੰਗਿਆਈ ਕਰਦਾ ਹੈ ਤਾਂ ਆਪਨੇ ਵਲੋਂ ਸਦੀਵ ਉਸ ਦੇ ਨਾਲ ਚੰਗਿਆਈ ਕਰਦੇ ਰਹਿੰਦੇ ਹਨ ॥ ਤਾਂ ਭਲਿਆਈ ਉਸ ਦੀ ਵਿਸਾਰਦੇ ਨਹੀਂ ॥ ਤੇ ਆਪਣੀ ਭਲਿਆਈ ਚਿਤ ਨਹੀਂ ਕਰਦੇ॥ ਤੇ ਗੁਰਮੁਖ ਤਰ ਉਹ ਹੈ ਜੋ ਬੁਰੇ ਕਰਮ ਉਨ੍ਹਾਂ ਤਿਆਗ ਦਿਤੇ ਹਨ ਭਲੇ ਕਰਮਾਂ ਦਾ ਅੰਗੀਕਾਰ ਕੀਤਾ ਹੈ ॥ ਤੇ ਜਿਸ ਦਾ ਕੰਮ ਉਨ੍ਹਾਂ ਤੀਕ ਆਂਵਦਾ ਹੈ, ਤਾਂ ਸਭ ਕਿਸੇ ਨਾਲ ਭਲਾ ਹੀ ਕਰਦੇ ਹੈਨ ॥ ਭਾਵੇਂ ਭਲਾ ਕਰੈ ਭਾਵੇਂ ਕੋਈ ਬੁਰਾ ਕਰੈ ॥ ਓਹ ਅਪਣੇ ਵਲੋਂ ਭਲਾ ਹੀ ਕਰਦੇ ਹੈਨ ॥ ਤੇ ਗੁਰਮੁਖ ਤਮ ਉਹ ਹੈਨ ਜੋ ਗਿਆਨ ਸੰਪੰਨ ਹੈਨ ॥ ਭਲਾ ਸਭਸੈ ਨਾਲ ਕਰਦੇ ਹੈਨ ॥ ਜੇ ਕੋਈ ਉਨ੍ਹਾਂ ਨੂੰ ਬੁਰਾ ਭੀ ਕਰੇ, ਤਾਂ ਉਨ੍ਹਾਂ ਦੇ ਨਾਲ ਭੀ ਭਲਾ ਹੀ ਕਰਦੇ ਹੈਨ॥

## ਤਿੰਨ ਪ੍ਰਕਾਰ ਦੇ ਮਨਮੁਖ

ਮਨਮੁਖ ਉਹ ਹੈਨ ਜੋ ਸਦਾ ਵਿਕਾਰ ਹੀ ਕਰਦੇ ਹੈਨ॥ ਜੇ ਕੋਈ ਉਨ੍ਹਾਂ ਨਾਲ ਭਲਿਆਈ ਕਰੇ ਸੋ ਵਿਸਾਰ ਦਿੰਦੇ ਹੈਨ ॥ ਤੇ ਬੁਰਿਆਈ ਜੇ ਕੋਈ ਕਰੇ ਤਾਂ ਵਿਸਾਰਦੇ ਨਹੀਂ ॥ ਮਨਮੁਖ ਤਰ ਓਹ ਹੈਨ ਜੋ ਕੋਈ ਭਲਾ ਬੁਰਾ ਹੋਵੈ ਸਭ ਸੇ ਨਾਲ ਬੁਰਿਆਈ ਹੀ ਕਰਦੇ ਹੈਨ ॥ ਮਨਮੁਖ ਤਮ ਓਹ ਹੈਨ ਜੋ ਭਲੇ ਨਾਲ ਭੀ ਬੁਰਿਆਈ ਕਰਦੇ ਹੈਨ ॥ ਅਗਲਾ ਭਲਿਆਈ ਕਰੇ ਓਹ ਫਿਰ ਬੁਰਿਆਈ ਕਰਨ ॥ ਤੇ ਸ਼ਬਦ ਬਾਣੀ ਦੀ ਸਮਝ ਕੁਛ ਨਾ ਕਰਨ ॥ ਸਗੋਂ ਕਹਿੰਦੇ ਹੈਨ ਜੋ ਸ਼ਬਦ ਦਾ ਸੁਣਨਾ ਤੇ ਭਲਿਆਈ ਕਰਨੀ ਸਾਨੂੰ ਨਹੀਂ ਫਲਦੀ ॥ ਤੇ ਬੁਰਿਆਈ ਆਸਾਨੂੰ ਫਲ ਦੇਂਦੀ ਹੈ॥ ਸੋ ਘੋਰ ਨਰਕਾਂ ਵਿੱਚ ਮਹਾਂ ਦੁਖਾਂ ਨੂੰ ਪ੍ਰਾਪਤ ਹੋਵਨਗੇ ਤਾਂ ਉਹ ਗੁਰਮੁਖ ਦੇ ਕਰਮ ਕਰਨ ਲਗੇ ॥ ਤਾਂ ਉਨ੍ਹਾਂ ਦਾ ਉਸੇ ਕਰ ਕਲਿਆਨ ਹੋਇਆ॥'

ਸਮੁੰਦੇ ਸਿਖ ਨੇ ਗੁਰੂ ਅਰਜਨ ਜੀ ਪਾਸ ਅਰਦਾਸ ਕੀਤੀ, ਜੀ ਗਰੀਬ ਨਿਵਾਜ਼! ਸਨਮੁਖ ਕੌਨ ਹੈਨ ਤੇ ਵੇਮੁਖ ਕੌਨ ਹੈਨ?' ਬਚਨ ਹੋਇਆ-'ਜੋ ਕਿਸੇ ਕੰਮ ਨੂੰ ਭੇਜੀਦਾ ਹੈ, ਜੇ ਕੰਮ ਕਰ ਆਂਵਦਾ ਹੈ, ਤਾਂ ਸਨਮੁਖ ਚਲਿਆ ਆਂਵਦਾ ਹੈ। ਜੇ ਕੰਮ ਵਿਗੜ ਆਂਵਦਾ ਹੈ ਤਾਂ ਸਨਮੁਖ ਨਹੀਂ ਹੋ ਸਕਦਾ, ਤੈਸੇ ਜੇਹੜੇ ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹੈਨ, ਨਾਮ ਜਪਦੇ ਹੈਨ ਤੇ ਦਾਨ ਕਰਦੇ ਹੈਨ, ਸੋ ਵਾਹਿਗੁਰੂ ਦੇ ਸਨਮੁਖ ਹੋ ਜਾਣਗੇ। ਜੇ ਕਾਮ ਕਰੋਧ ਵਿਚ ਆਰਜਾ ਬੀਤਦੀ ਹੈ ਤਾਂ ਵੇਮੁਖ ਹੋ ਜਾਈਦਾ ਹੈ।' ਭਾਈ ਸਮੁੰਦੇ ਅਰਦਾਸ ਕੀਤੀ, 'ਜੇ ਤੇਰੀ ਦਇਆ ਹੋਵੇ ਤਾਂ ਸਨਮੁਖ ਹੋਈਏ।' ਤਾਂ ਬਚਨ ਹੋਇਆ- 'ਜੋ ਸਿਖ ਸਨਮੁਖ ਹੁੰਦਾ ਹੈ, ਤਾਂ ਗੁਰੂ ਕੀ ਦਯਾ ਆਪੇ ਹੁੰਦੀ ਹੈ।'

ਅਸਲ ਵਿਚ ਗੁਰਮੁਖ ਦੀ ਸੋਭਾ ਸਰਬ ਵਿਆਪੀ ਨਾਮ ਵਿਚ ਜੁੜਨ ਕਰਕੇ ਹੈ।

ਗੁਰਬਾਣੀ ਵਿਚ ਸਤਿਗੁਰਾਂ ਦਾ ਫੁਰਮਾਨ ਹੈ:-

੧- ਤਿਨ ਕੀ ਸੋਭਾ ਕਿਆ ਗਣੀ, ਜਿਨਿ ਹਰਿ ਹਰਿ ਲਧਾ ॥ [ਪੰਨਾ ੩੨੬

੨- ਤਿਨ ਕੀ ਸੋਭਾ ਨਿਰਮਲੀ, ਪਰਗਟੁ ਭਈ ਜਹਾਨ ॥ [ਪੰਨਾ ੪੫

੩- ਤਿਨ ਕੀ ਸੋਭਾ ਸਭਨੀ ਥਾਈ ਜਿਨ ਪ੍ਰਭ ਕੇ ਚਰਣ ਪਰਾਤੇ॥ [ਪੰਨਾ ੭੪੮

ਬਾਂਕੀ ਨਿਗੁਰਿਆਂ ਦਾ ਆਵਣ-ਜਾਣਾ ਬਣਿਆ ਰਹਿੰਦਾ ਹੈ। ਗੁਰਮੁਖ ਅਕਾਲ ਪੁਰਖ ਦਾ ਜਾਪ ਕਰਕੇ ਕਾਲ ਉਤੇ ਕਾਬੂ ਪਾ ਲੈਂਦੇ ਹਨ, ਨਾਲ ਹੀ ਗੁਰਮੁਖ ਸੱਚ ਦਾ ਰੂਪ ਹੁੰਦੇ ਹਨ ਤੇ ਸੱਚ ਵਿਚ ਸਮਾਅ ਜਾਂਦੇ ਹਨ। ਇਸ ਤਰ੍ਹਾਂ ਉਨ੍ਹਾਂ ਨੂੰ ਦੁਖ ਸੁਖ ਨਹੀਂ ਵਿਆਪਦਾ ਅਤੇ ਉਹ ਕਾਲ ਤੋਂ ਰਹਿਤ ਹੋ ਜਾਂਦੇ ਹਨ। ਗੁਰਬਾਣੀ ਵੀ ਇਸੇ ਸਿਧਾਂਤ ਦੀ ਪੁਸ਼ਟੀ ਕਰਦੀ ਹੈ:-

੧- ਜੰਮਣੁ ਮਰਣੁ ਨ ਤਿੰਨ ਕਉ, ਜੋ ਹਰਿ ਲੜਿ ਲਾਗੇ ॥
ਜੀਵਤ ਸੇ ਪਰਵਾਣੁ ਹੋਏ, ਹਰਿ ਕੀਰਤਨਿ ਜਾਗੇ ॥ [ਪੰਨਾ ੩੨੨

੨- ਗੁਰਮੁਖਿ ਅੰਤਰਿ ਸਹਜੁ ਹੈ, ਮਨੁ ਚੜਿਆ ਦਸਵੈ ਆਕਾਸਿ॥
ਤਿਥੈ ਊਂਘ ਨ ਭੁਖ ਹੈ, ਹਰਿ ਅੰਮ੍ਰਿਤ ਨਾਮੁ ਸੁਖ ਵਾਸੁ ॥
ਨਾਨਕ ਦੁਖੁ ਸੁਖੁ ਵਿਆਪਤ ਨਹੀ,
ਜਿਥੈ ਆਤਮਰਾਮ ਪ੍ਰਗਾਸੁ ॥੧੯॥ [ਪੰਨਾ ੧੪੧੪

ਮਾਝ ਮਹਲਾ ੩ ॥ ਏਕਾ ਜੋਤਿ, ਜੋਤਿ ਹੈ ਸਰੀਰਾ ॥ ਸਬਦਿ ਦਿਖਾਏ, ਸਤਿਗੁਰੁ ਪੂਰਾ ॥ ਆਪੇ ਫਰਕੁ ਕੀਤੋਨੁ ਘਟ ਅੰਤਰਿ, ਆਪੇ ਬਣਤ ਬਣਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਹਰਿ ਸਚੇ ਕੇ ਗੁਣ ਗਾਵਣਿਆ ॥ ਬਾਝੁ ਗੁਰੂ, ਕੋ ਸਹਜੁ ਨ ਪਾਏ, ਗੁਰਮੁਖਿ ਸਹਜਿ ਸਮਾਵਣਿਆ ॥ ੧ ॥ ਰਹਾਉ ॥ ਤੂੰ ਆਪੇ ਸੋਹਹਿ, ਆਪੇ ਜਗੁ ਮੋਹਹਿ ॥ ਤੂੰ ਆਪੇ, ਨਦਰੀ ਜਗਤੁ ਪਰੋਵਹਿ ॥ ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ, ਗੁਰਮੁਖਿ ਹਰਿ ਦੇਖਾਵਣਿਆ ॥ ੨ ॥ ਆਪੇ ਕਰਤਾ, ਕਰੇ ਕਰਾਏ ॥ ਆਪੇ ਸਬਦੁ ਗੁਰ, ਮੰਨਿ ਵਸਾਏ ॥ ਸਬਦੇ ਉਪਜੈ ਅੰਮ੍ਰਿਤ ਬਾਣੀ, ਗੁਰਮੁਖਿ ਆਖਿ ਸੁਣਾਵਣਿਆ ॥੩॥ ਆਪੇ ਕਰਤਾ, ਆਪੇ ਭੁਗਤਾ ॥ ਬੰਧਨ ਤੋੜੇ, ਸਦਾ ਹੈ ਮੁਕਤਾ ॥ ਸਦਾ ਮੁਕਤੁ ਆਪੇ ਹੈ ਸਚਾ, ਆਪੇ ਅਲਖੁ ਲਖਾਵਣਿਆ ॥ ੪ ॥

ਆਪੇ ਮਾਇਆ, ਆਪੇ ਛਾਇਆ ॥ ਆਪੇ ਮੋਹੁ, ਸਭੁ ਜਗਤੁ ਉਪਾਇਆ ॥ ਆਪੇ ਗੁਣਦਾਤਾ, ਗੁਣ ਗਾਵੈ, ਆਪੇ ਆਖਿ ਸੁਣਾਵਣਿਆ

**॥ ੫ ॥ ਆਪੇ ਕਰੇ, ਕਰਾਏ ਆਪੇ ॥ ਆਪੇ ਥਾਪਿ ਉਥਾਪੇ ਆਪੇ ॥ ਤੁਝ ਤੇ ਬਾਹਰਿ ਕਛੂ ਨ ਹੋਵੈ, ਤੂੰ ਆਪੇ ਕਾਰੈ ਲਾਵਣਿਆ ॥ ੬ ॥ ਆਪੇ ਮਾਰੇ, ਆਪਿ ਜੀਵਾਏ ॥ ਆਪੇ ਮੇਲੇ, ਮੇਲਿ ਮਿਲਾਏ ॥ ਸੇਵਾ ਤੇ ਸਦਾ ਸੁਖੁ ਪਾਇਆ, ਗੁਰਮੁਖਿ ਸਹਜਿ ਸਮਾਵਣਿਆ ॥ ੭ ॥ ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ, ਸੁ ਵੇਖੈ ਕੋਈ ॥ ਨਾਨਕ, ਨਾਮੁ ਵਸੈ ਘਟ* ਅੰਤਰਿ, ਆਪੇ ਵੇਖਿ ਵਿਖਾਲਣਿਆ ॥੮॥੨੬॥੨੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੋਹਹਿੰ, ਮੋਹਹਿੰ, ਪਰੋਵਹਿੰ, ਦੇਵਹਿੰ।

*ਨੋਟ - ਕਈ ਸਰੂਪਾਂ ਵਿੱਚ 'ਘਟਿ' ਪਾਠ ਦਰਜ ਹੈ। ਦਾਸਰੇ ਪਾਸ ਜੋ ਸੰਮਤ ੧੯੪੪ ਵਾਲਾ ਸਰੂਪ ਹੈ ਉਸ ਵਿਚ ਪਾਠ 'ਘਟ' ਹੈ ਅਤੇ ਇਹ ਗੁਰਬਾਣੀ ਦੇ ਲਗਮਾਤਰੀ ਨੇਮਾਂ ਅਨੁਸਾਰ ਸ਼ੁੱਧ ਹੈ।

**ਪਦ ਅਰਥ:** ਜੋਤਿ-ਜੀਵਨ ਜੋਤਿ, ਸਤਾ। ਸਰੀਰਾ-(ਹਰੇਕ) ਸਰੀਰ ਵਿਚ। ਸਬਦਿ-ਸ਼ਬਦ ਦੀ ਰਾਹੀਂ। ਫਰਕੁ-ਅੰਤਰ। ਕੀਤੋਨੁ-ਉਸ (ਪ੍ਰਭੂ) ਨੇ ਕੀਤਾ ਹੈ। ਬਣਤ-ਬਣਾਵਟ। ਬਣਾਵਣਿਆ-ਬਣਾਉਣ ਵਾਲਾ।੧।

ਕੋ-ਕੋਈ (ਜੀਵ)। ਸਹਜੁ-ਆਤਮਿਕ ਅਡੋਲਤਾ।੧।ਰਹਾਉ।

ਸੋਹਹਿ-ਸੋਭ ਰਿਹਾ ਹੈ। ਮੋਹਹਿ-ਮੋਹ ਰਿਹਾ ਹੈ, ਖਿਚ ਪਾ ਰਿਹਾ ਹੈਂ। ਨਦਰੀ-ਮਿਹਰ ਦੀ ਦ੍ਰਿਸ਼ਟੀ ਨਾਲ। ਪਰੋਵਹਿ-(ਲੜੀ ਵਿਚ) ਪਰੋ ਰਿਹਾ ਹੈਂ। ਦੇਵਹਿ-ਦੇਂਦਾ ਹੈ। ਕਰਤੇ-ਹੇ ਕਰਤਾਰ।੨। ਮੰਨਿ-ਮਨ ਵਿਚ। ਸਬਦੇ-ਸ਼ਬਦ ਦੀ ਰਾਹੀਂ। ਉਪਜੈ-ਪੈਦਾ ਹੁੰਦਾ ਹੈ। ਆਖਿ-ਉਚਾਰ ਕੇ।੩।

ਕਰਤਾ-ਕਰਤਾਰ, ਪੈਦਾ ਕਰਨ ਵਾਲਾ। ਭੁਗਤਾ-ਭੋਗਣ ਵਾਲਾ। ਮੁਕਤਾ-ਆਜ਼ਾਦ। ਲਖਾਵਣਿਆ-ਲਖਾਉਣ ਜਣਾਉਣ ਵਾਲਾ ਹੈ।੪।

ਛਾਇਆ-ਛਾਂ, ਪਰਛਾਵਾਂ, ਪ੍ਰਭਾਵ। ਉਪਾਇਆ-ਪੈਦਾ ਕੀਤਾ ਹੈ।੫।

ਥਾਪਿ-ਪੈਦਾ ਕਰਕੇ। ਉਥਾਪੇ-ਨਾਸ਼ ਕਰਦਾ ਹੈ। ਬਾਹਰਿ-(ਹੁਕਮਾਂ ਤੋਂ) ਬਾਹਰ। ਕਾਰੈ-ਕਾਰ ਵਿਚ, ਸੇਵਾ ਵਿਚ।੬।

ਮਾਰੇ-ਮਾਰ ਕੇ। ਜੀਵਾਏ-ਜਿੰਦਾ ਕਰਨ ਵਾਲਾ।੭।

ਘਟ ਅੰਤਰਿ-ਹਿਰਦੇ ਅੰਦਰ। ਵੇਖਿ-ਵੇਖ ਕੇ। ਵਿਖਾਵਣਿਆ-ਵਿਖਾਉਣ ਵਾਲਾ।੮।

**ਅਰਥ:** (ਹਰੀ ਦੀ) ਇਕੋ ਜੋਤਿ (ਸਭ ਪਾਸੇ ਹੈ ਅਤੇ ਉਹੀ) ਜੋਤਿ (ਹਰੇਕ) ਸਰੀਰ ਵਿਚ ਹੈ। (ਉਹ ਜੋਤਿ) ਪੂਰਾ ਸਤਿਗੁਰੂ (ਆਪਣੇ) ਸ਼ਬਦ ਦੁਆਰਾ ਦਿਖਾਉਂਦਾ ਹੈ। (ਉਸ ਹਰੀ ਨੇ)

ਆਪ ਹੀ ਸਰੀਰਾਂ ਦੀ ਬਣਾਵਟ ਵਿਚ ਫਰਕ ਪਾਇਆ ਹੈ (ਅਤੇ) ਆਪ ਹੀ (ਸਾਰੀ) ਬਣਤ ਬਣਾਉਣ ਵਾਲਾ ਹੈ।੧।

ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ, ਉਸ ਤੋਂ ਜੋ) ਸਚੇ ਹਰੀ ਦੇ ਗੁਣ ਗਾਉਣ ਵਾਲਾ ਹੈ। ਗੁਰੂ ਤੋਂ ਬਿਨਾ ਕੋਈ (ਜੀਵ) ਸਹਜ (ਪਦ) ਨਹੀਂ ਪਾ ਸਕਦਾ, ਗੁਰੂ ਦੁਆਰਾ ਹੀ ਸਹਜ (ਅਵਸਥਾ) ਵਿਚ ਸਮਾਉਣ ਵਾਲਾ (ਹੋ ਸਕੀਦਾ ਹੈ)।੧।ਰਹਾਉ।

(ਹੇ ਹਰੀ!) ਤੂੰ ਆਪੇ (ਹੀ ਸੰਸਾਰ ਵਿਚ) ਸੋਭ ਰਿਹਾ ਹੈਂ ਆਪੇ ਹੀ ਜਗਤ ਨੂੰ ਮੋਹ ਰਿਹਾ ਹੈਂ। ਤੂੰ ਆਪ ਹੀ (ਆਪਣੀ ਕਿਰਪਾ) ਦ੍ਰਿਸ਼ਟੀ ਨਾਲ ਜਗਤ ਨੂੰ (ਆਪਣੇ ਹੁਕਮ ਰੂਪੀ ਸੂਤਰ ਵਿਚ) ਪਰੋਂਦਾ ਹੈਂ। ਹੇ ਕਰਤੇ! ਤੂੰ ਆਪ ਹੀ (ਸਭ ਜਗਤ ਨੂੰ) ਦੁਖ ਸੁਖ ਦੇ ਰਿਹਾ ਹੈਂ, (ਪਰ) ਹੇ ਹਰੀ! (ਤੂੰ) ਗੁਰੂ ਦੁਆਰਾ ਹੀ (ਆਪਣੇ ਦਰਸ਼ਨ) ਵਿਖਾਉਣ ਵਾਲਾ (ਹੈਂ)।੨।

(ਪ੍ਰਭੂ ਦੇ ਗੁਣਾਂ ਨੂੰ ਮੁਖ ਰਖਦੇ ਹੋਏ ਜਗਿਆਸੂ ਨੂੰ ਪ੍ਰਭੂ ਨਾਲ ਜੋੜਨ ਲਈ ਪ੍ਰਭੂ ਦੀ ਵਡਿਆਈ ਕਰਦੇ ਹੋਏ ਇਹ ਆਖਦੇ ਹਨ ਕਿ ਹਰੀ) ਆਪ ਹੀ ਸਭ ਕੁਝ ਕਰ ਕੇ (ਜੀਵਾਂ ਤੋਂ) ਕਰਵਾ ਰਿਹਾ ਹੈ। ਆਪੇ ਹੀ ਗੁਰੂ ਦਾ ਸ਼ਬਦ (ਜੀਵਾਂ ਦੇ) ਮਨ ਵਿਚ ਵਸਾਅ ਰਿਹਾ ਹੈ। (ਗੁਰੂ ਦੇ) ਸ਼ਬਦ ਦੁਆਰਾ ਹੀ (ਮਨ ਵਿੱਚ) ਅੰਮ੍ਰਿਤ ਬਾਣੀ ਪੈਦਾ ਹੁੰਦੀ ਹੈ (ਜਿਸ ਨੂੰ ਉਹ) ਗੁਰੂ ਦੁਆਰਾ ਆਖ ਕੇ (ਦੂਜਿਆਂ ਨੂੰ) ਸੁਣਾਉਣ ਵਾਲਾ (ਬਣਦਾ) ਹੈ।੩।

(ਹਰੀ) ਆਪ ਹੀ (ਪੈਦਾ) ਕਰਨ ਵਾਲਾ ਤੇ ਆਪ ਹੀ ਭੋਗਣ ਵਾਲਾ ਹੈ। (ਜਗਤ ਦੇ ਸਾਰੇ) ਬੰਧਨਾਂ ਨੂੰ ਤੋੜਨ ਵਾਲਾ (ਅਤੇ ਆਪ) ਸਾਰੇ ਹੀ (ਬੰਧਨਾਂ ਤੋਂ) ਮੁਕਤ ਹੈ। (ਉਹ) ਸੱਚਾ ਆਪ ਸਦਾ ਮੁਕਤ ਹੈ (ਅਤੇ) ਆਪ ਹੀ (ਆਪਣਾ) ਅਲੱਖ (ਰੂਪ) ਲਖਾਉਣ ਵਾਲਾ ਹੈ।੪।

(ਉਹ ਹਰੀ) ਆਪ ਹੀ ਮਾਇਆ (ਨੂੰ ਪੈਦਾ ਕਰਨ ਵਾਲਾ ਹੈ) ਆਪੇ ਹੀ (ਮਾਇਆ ਦਾ) ਪ੍ਰਭਾਵ (ਵਰਤਾਉਣ ਵਾਲਾ ਹੈ)। (ਉਸ ਨੇ) ਆਪ ਹੀ ਮੋਹ ਰੂਪ ਸਾਰਾ ਸੰਸਾਰ ਪੈਦਾ ਕੀਤਾ ਹੈ। (ਉਹ) ਆਪੇ ਹੀ ਗੁਣਾਂ ਦਾ ਦਾਤਾ ਹੈ (ਅਤੇ ਆਪ ਹੀ ਆਪਣੇ) ਗੁਣ ਗਾਉਂਦਾ ਹੈ, (ਫਿਰ) ਆਪੇ ਹੀ (ਗੁਣਾਂ ਨੂੰ) ਆਖ ਕੇ ਸੁਣਾਉਣ ਵਾਲਾ ਹੈ।੫।

(ਹੇ ਭਾਈ! ਉਹ ਹਰੀ) ਆਪੇ ਹੀ (ਸਭ ਕੁਝ) ਕਰ ਰਿਹਾ ਹੈ (ਤੇ) ਆਪੇ ਹੀ (ਸਭ ਕੁਝ) ਕਰਵਾ ਰਿਹਾ ਹੈ। ਆਪੇ ਹੀ (ਜਗਤ ਨੂੰ) ਬਣਾਉਣ ਵਾਲਾ ਹੈ। ਆਪੇ ਹੀ (ਜਗਤ ਦਾ) ਨਾਸ ਕਰਨ ਵਾਲਾ ਹੈ। (ਇਸ ਤੱਤ ਨੂੰ) ਮੁਖ ਰਖਦੇ ਹੋਏ ਇਹੋ ਆਖਣਾ ਬਣਦਾ ਹੈ ਕਿ ਹੇ ਹਰੀ!) ਤੇਰੇ (ਹੁਕਮ) ਤੋਂ ਬਾਹਰ ਕੁਝ ਨਹੀਂ ਹੁੰਦਾ, ਤੂੰ ਆਪ ਹੀ (ਸਭ ਨੂੰ) ਕਾਰ ਵਿਚ ਲਾਉਣ ਵਾਲਾ ਹੈਂ।੬।

(ਹੇ ਭਾਈ!) ਉਹ ਹਰੀ ਆਪ ਹੀ (ਜੀਵਾਂ ਨੂੰ) ਬਣਾਉਣ ਵਾਲਾ ਹੈ ਤੇ ਆਪ ਹੀ ਜੀਵਾਉਣ ਵਾਲਾ ਹੈ। (ਉਹ) ਆਪ ਹੀ (ਗੁਰੂ ਨੂੰ) ਮੇਲ ਦੇਵੇ (ਅਤੇ) ਮੇਲ ਕੇ (ਆਪਣੇ ਨਾਲ) ਮਿਲਾ ਲਵੇ। (ਇਹ ਉਸ ਦੀ ਖੇਡ ਹੈ, ਅਜਿਹੇ ਹਰੀ ਦੀ) ਸੇਵਾ ਤੋਂ ਸਦਾ ਸੁਖ ਪਾਇਆ (ਜਾਂਦਾ ਹੈ ਅਤੇ) ਗੁਰੂ ਦੁਆਰਾ ਸਹਜ (ਪਦ) ਵਿਚ ਸਮਾਉਣ ਵਾਲਾ ਬਣੀਦਾ ਹੈ।੭।

(ਉਹ ਵਾਹਿਗੁਰੂ) ਆਪ ਹੀ ਉਚੇ ਤੋਂ ਉਚਾ ਹੋ ਰਿਹਾ ਹੈ। (ਪਰ) ਜਿਸ ਨੂੰ (ਉਹ ਆਪਣਾ) ਆਪ ਦਿਖਾ ਦੇਵੇ ਉਹ ਕੋਈ (ਵਿਰਲਾ ਹੀ ਉਸ ਨੂੰ) ਵੇਖ ਸਕਦਾ ਹੈ। ਨਾਨਕ (ਗੁਰੂ

ਜੀ ਫੁਰਮਾਉਂਦੇ ਹਨ ਕਿ ਕਿਸੇ ਵਿਰਲੇ ਮਨੁੱਖ ਦੇ) ਹਿਰਦੇ ਵਿਚ ਨਾਮ ਵਸਦਾ ਹੈ (ਅਤੇ ਉਹ) ਆਪ (ਨਾਮ ਰੰਗ) ਵੇਖ ਕੇ (ਹੋਰਨਾਂ ਨੂੰ) ਵਿਖਾਉਣ ਵਾਲਾ (ਬਣਦਾ ਹੈ) ।੮।੨੬।੨੭।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਰਬੀ-ਜੋਤਿ ਸਾਰੇ ਸਰੀਰਾਂ ਵਿਚ ਪਰੀ ਪੂਰਨ ਹੈ ਪਰ ਬਿਨਾਂ ਵੇਖੇ ਇਹ ਨਿਰੀ ਕਥਨੀ ਦਾ ਰੂਪ ਹੀ ਰਹਿ ਜਾਂਦੀ ਹੈ। ਹਰੇਕ ਮਨੁੱਖੀ-ਆਕਾਰ ਦੀ ਬਣਾਵਟ ਵਿਚ ਫਰਕ ਹੈ 'ਮੇਰੇ ਕਰਤੈ ਇਕ ਖੇਲੁ ਰਚਾਇਆ॥ ਕੋਇ ਨ ਕਿਸ ਹੀ ਜੇਹਾ ਉਪਾਇਆ॥' ਜਿਵੇਂ ਇਕ ਬਾਗ ਵਿਚ ਲਗੇ ਬੂਟਿਆਂ ਦੀ ਬਣਤਰ ਤੇ ਵੰਨਗੀ ਵਿਚ ਫਰਕ ਹੁੰਦਾ ਹੈ, ਸੁਗੰਧੀ ਵਿਚ ਵੀ ਫਰਕ ਹੁੰਦਾ ਹੈ ਅਤੇ ਉਹ ਫਰਕ ਅੰਤ ਤੀਕ ਦਿਖਾਈ ਦਿੰਦਾ ਰਹਿੰਦਾ ਹੈ। ਵਾਸਤਵ ਵਿਚ ਜਦੋਂ ਤੱਕ ਜੋਤਿ-ਦਰਸ਼ਨ ਨਹੀਂ ਹੁੰਦੇ ਉਦੋਂ ਤੱਕ ਭਿੰਨਤਾ ਬਣੀ ਰਹਿੰਦੀ ਹੈ। ਇਹ ਸਮਰਥਾ ਕੇਵਲ ਪੂਰੇ ਸਤਿਗੁਰੂ ਵਿਚ ਹੀ ਹੈ ਕਿ ਉਹ ਆਪ ਸਭ ਵਿਚ ਵਰਤਦਾ ਹੋਇਆ ਆਦਿ ਪੁਰਖ ਵਿਚ ਅਭੇਦ ਹੈ। ਸਰੀਰ ਸਭ ਮਨੁੱਖਾਂ ਦਾ ਪੰਜਾਂ ਤੱਤਾਂ ਤੋਂ ਬਣਿਆ ਹੈ। ਕਰਮ ਇੰਦਰਿਆਂ ਤੇ ਗਿਆਨ ਇੰਦਰਿਆਂ ਦੀ ਗਿਣਤੀ ਵਿਚ ਵੀ ਕੋਈ ਫਰਕ ਨਹੀਂ, ਪਰ ਕਿਰਿਆ ਵਿਚ ਫਰਕ ਹੈ। ਇਸ ਭਿੰਨਤਾ ਦਾ ਭੇਦ ਜੋਤਿ-ਦਰਸ਼ਨ ਵਿਚ ਨਹੀਂ ਹੁੰਦਾ। ਉਸ ਤਕਣੀ ਦਾ ਨਮੂਨਾ ਇਹ ਹੁੰਦਾ ਹੈ:-

**ਗਾਹੇ ਸੂਫੀ ਗਾਹੇ ਜ਼ਾਹਿਦ, ਗਾਹੇ ਕਲੰਦਰ ਮੇ ਸ਼ਵੱਦ**
**ਰੰਗ ਹਾਏ ਮੁਖਤਲਿਫ, ਦਾਰਿਦ ਬੁਤੇ ਅਯਾਰੇ ਮਾ।** [ਭਾ. ਸ. ਨੰਦ ਲਾਲ ਜੀ

ਸੋ ਸਿਧਾਂਤ ਇਹ ਹੈ ਕਿ ਕਰਤਾ ਪੁਰਖ ਦੀ ਮਿਤ ਨੂੰ, ਸਿਵਾਏ ਆਪ ਕਰਤਾ ਪੁਰਖ ਦੇ ਜਾਂ ਗੁਰੂ ਦੇ ਹੋਰ ਕੋਈ ਨਹੀਂ ਜਾਣ ਸਕਦਾ:-

**ਕਰਤੇ ਕੀ ਮਿਤਿ, ਕਰਤਾ ਜਾਣੈ, ਕੈ ਜਾਣੈ ਗੁਰੁ ਸੂਰਾ॥** [ਪੰਨਾ ੯੩੦

**ਮਾਝ ਮਹਲਾ ੩ ॥ ਮੇਰਾ ਪ੍ਰਭੁ, ਭਰਪੂਰਿ ਰਹਿਆ ਸਭ ਥਾਈ ॥ ਗੁਰਪਰਸਾਦੀ, ਘਰ ਹੀ ਮਹਿ ਪਾਈ ॥ ਸਦਾ ਸਰੇਵੀ, ਇਕ ਮਨਿ ਧਿਆਈ, ਗੁਰਮੁਖਿ ਸਚਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਜਗਜੀਵਨੁ ਮੰਨਿ ਵਸਾਵਣਿਆ ॥ ਹਰਿ ਜਗਜੀਵਨੁ ਨਿਰਭਉ ਦਾਤਾ, ਗੁਰਮਤਿ ਸਹਜਿ ਸਮਾਵਣਿਆ ॥ ੧ ॥ ਰਹਾਉ ॥ ਘਰ ਮਹਿ, ਧਰਤੀ ਧਉਲੁ ਪਾਤਾਲਾ ॥ ਘਰ ਹੀ ਮਹਿ ਪ੍ਰੀਤਮੁ, ਸਦਾ ਹੈ ਬਾਲਾ ॥ ਸਦਾ ਅਨੰਦਿ ਰਹੈ ਸੁਖਦਾਤਾ, ਗੁਰਮਤਿ ਸਹਜਿ ਸਮਾਵਣਿਆ ॥ ੨ ॥ ਕਾਇਆ ਅੰਦਰਿ, ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥ ਗੁਰਮੁਖਿ ਹੋਵੈ ਸੁ ਹਉਮੈ ਮਾਰੇ, ਸਚੋ ਸਚੁ ਧਿਆਵਣਿਆ ॥ ੩ ॥ ਕਾਇਆ ਅੰਦਰਿ, ਪਾਪੁ**

**ਪੂੰਨੁ ਦੁਇ ਭਾਈ ॥ ਦੁਹੀ ਮਿਲਿ ਕੈ, ਸ੍ਰਿਸਟਿ ਉਪਾਈ ॥ ਦੋਵੈ ਮਾਰਿ ਜਾਇ ਇਕਤੁ ਘਰਿ ਆਵੈ, ਗੁਰਮਤਿ ਸਹਜਿ ਸਮਾਵਣਿਆ ॥ ੪ ॥**

**ਘਰ ਹੀ ਮਾਹਿ, ਦੂਜੈ ਭਾਇ ਅਨੇਰਾ ॥ ਚਾਨਣੁ ਹੋਵੈ, ਛੋਡੈ ਹਉਮੈ ਮੇਰਾ ॥ ਪਰਗਟੁ ਸਬਦੁ ਹੈ ਸੁਖਦਾਤਾ, ਅਨਦਿਨੁ ਨਾਮੁ ਧਿਆਵਣਿਆ ॥ ੫ ॥ ਅੰਤਰਿ ਜੋਤਿ, ਪਰਗਟੁ ਪਾਸਾਰਾ ॥ ਗੁਰ ਸਾਖੀ, ਮਿਟਿਆ ਅੰਧਿਆਰਾ ॥ ਕਮਲੁ ਬਿਗਾਸਿ ਸਦਾ ਸੁਖੁ ਪਾਇਆ, ਜੋਤੀ ਜੋਤਿ ਮਿਲਾਵਣਿਆ ॥ ੬ ॥ ਅੰਦਰਿ ਮਹਲ, ਰਤਨੀ ਭਰੇ ਭੰਡਾਰਾ ॥ ਗੁਰਮੁਖਿ ਪਾਏ ਨਾਮੁ ਅਪਾਰਾ ॥ ਗੁਰਮੁਖਿ ਵਣਜੇ, ਸਦਾ ਵਪਾਰੀ, ਲਾਹਾ ਨਾਮੁ ਸਦ ਪਾਵਣਿਆ ॥ ੭ ॥ ਆਪੇ ਵਥੁ ਰਾਖੈ, ਆਪੇ ਦੇਇ ॥ ਗੁਰਮੁਖਿ ਵਣਜਹਿ, ਕੇਈ ਕੇਇ ॥ ਨਾਨਕ, ਜਿਸੁ ਨਦਰਿ ਕਰੇ ਸੋ ਪਾਏ, ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਥਾਈਂ, ਮਹਿੰ, ਸਰੇਵੀਂ, ਕਾਇਆਂ, ਦੁਹੀਂ, ਦੋਵੈਂ, ਮਹਿੰ, ਵਣਜਹਿੰ।

**ਬਿੰਦੀ ਰਹਿਤ:** ਪਾਈ, ਧਿਆਈਂ।

**ਫੁਟਕਲ:** 'ਕਰੁ ਲਾਏ' ਦੋ ਪਦ ਹਨ, 'ਕਰੁਲਾਏ' ਇਕਠਾ ਉਚਾਰਨ ਕਰਨਾ ਠੀਕ ਨਹੀਂ ਹੈ।

**ਪਦ ਅਰਥ:** ਭਰਪੂਰਿ-ਪੂਰੀ ਤਰ੍ਹਾਂ ਵਿਆਪਕ। ਪਾਈ-ਪਾ ਲਿਆ ਹੈ। ਸਰੇਵੀ-ਸੇਵ ਕਰਦਾ ਹਾਂ। ਧਿਆਇ-ਧਿਆ ਕੇ, ਸਿਮਰ ਕੇ। ਜਗ ਜੀਵਨੁ-ਜਗਤ ਦਾ ਜੀਵਨ। ਧਉਲ-ਬਲਦ। ਬਾਲਾ-ਉਚਾ ਸ੍ਰੇਸ਼ਟ। ਭਾਈ-ਭਿਰਾ। ਦੁਹੀ-ਦੋਹਾਂ ਨੇ ਹੀ। ਅਨੇਰਾ-ਹਨੇਰਾ। ਗੁਰ ਸਾਖੀ-ਗੁਰੂ ਦੀ ਸਿਖਿਆ ਨਾਲ। ਕਮਲੁ-(ਹਿਰਦੇ ਦਾ) ਕਮਲ। ਬਿਗਾਸਿ-ਖਿੜ ਕੇ, ਖਿੜਨ ਨਾਲ। ਵਣਜਹਿ-ਖ਼ਰੀਦਦੇ ਹਨ। ਵਥੁ-ਵਸਤੂ। ਕੇਈ ਕੇਇ-ਕਈਆਂ ਵਿਚੋਂ ਕੋਈ ਵਿਰਲੇ।

**ਅਰਥ:** ਮੇਰਾ ਪ੍ਰਭੂ ਸਭ ਥਾਵਾਂ ਵਿਚ ਪੂਰੀ ਤਰ੍ਹਾਂ ਵਿਆਪ ਰਿਹਾ ਹੈ। ਗੁਰੂ ਦੀ ਕਿਰਪਾ ਨਾਲ (ਮੈਂ ਉਸ ਨੂੰ) ਘਰ ਵਿਚ ਹੀ ਪਾ ਲਿਆ ਹੈ। (ਹੁਣ ਮੈਂ) ਸਦਾ (ਉਸ ਨੂੰ) ਸੇਵਦਾ ਹਾਂ, ਇਕ ਮਨ ਹੋ ਕੇ ਸਿਮਰਦਾ ਹਾਂ (ਕਿਉਂਕਿ) ਗੁਰੂ ਦੁਆਰਾ ਹੀ ਸੱਚ ਵਿਚ ਸਮਾਉਣ ਵਾਲਾ (ਬਣ ਸਕੀਦਾ ਹੈ)।੧।

ਮੈਂ ਵਾਰਨੇ ਹਾਂ ਜੀ ਵਾਰਨੇ (ਉਸ ਤੋਂ ਜੋ) ਜਗਤ ਦੇ ਜੀਵਨ (ਵਾਹਿਗੁਰੂ ਜੀ) ਨੂੰ ਮੰਨ ਵਿਚ ਵਸਾਊਣ ਵਾਲਾ ਹੈ। ਊਹ ਹਰੀ (ਜੋ) ਜਗਤ ਦਾ ਜੀਵਨ ਹੈ (ਊਹ) ਭੈ ਤੋਂ ਰਹਿਤ ਦਾਤਾ ਹੈ, (ਅਤੇ) ਗੁਰੂ ਦੀ ਮਤਿ ਦੁਆਰਾ ਸਹਜ (ਪਦ ਦੇ ਪਰਤੱਖ ਦਰਸ਼ਨ ਹੁੰਦੇ ਹਨ ਜਿਸ) ਵਿਚ ਸਮਾਊਣ ਵਾਲਾ (ਹੋਈਦਾ ਹੈ)।੧।ਰਹਾਉ।

ਇਸ ਸਰੀਰ ਵਿਚ ਹੀ ਧਰਤੀ, ਬਲਦ (ਅਤੇ) ਪਾਤਾਲ ਹੈ। ਇਸ ਸਰੀਰ ਵਿਚ ਹੀ (ਊਹ) ਪਿਆਰਾ ਵਸਦਾ ਹੈ (ਜੋ) ਸਦਾ ਊਚਾ ਹੈ। (ਊਹ) ਸੁਖਦਾਤਾ (ਪ੍ਰੀਤਮ) ਸਦਾ ਅਨੰਦ ਵਿਚ ਰਹਿੰਦਾ ਹੈ, ਗੁਰਮਤਿ ਦੁਆਰਾ ਹੀ (ਉਸ ਦੇ) ਸਹਜ ਵਿਚ ਸਮਾਊਣ ਵਾਲਾ (ਬਣੀਦਾ ਹੈ)।੨।

(ਇਸ) ਕਾਇਆ ਵਿਚ ਮੈਂ ਮੈਂ (ਕਰਨ ਵਾਲਾ) ਮੇਰਾ-ਪਨ ਹੈ, (ਜਿਸ ਕਾਰਨ) ਜੰਮਣ ਮਰਨ ਦਾ ਗੇੜਾ ਨਹੀਂ ਮੁਕਦਾ। (ਜੋ) ਗੁਰਮੁਖ ਹੈ ਊਹ ਹਉਮੈ ਮਾਰ ਲੈਂਦਾ ਹੈ ਅਤੇ ਊਹ (ਨਿਰੋਲ ਸੱਚ ਨੂੰ ਧਿਆਊਣ ਵਾਲਾ (ਬਣਦਾ ਹੈ)।੩।

(ਇਸ) ਸਰੀਰ ਵਿਚ ਪਾਪ ਤੇ ਪੁੰਨ ਦੋਵੇਂ (ਭਰਾ ਰਹਿੰਦੇ) ਹਨ। (ਇਨ੍ਹਾਂ) ਦੋਹਾਂ ਨੇ ਮਿਲ ਕੇ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ (ਭਾਵ ਵਾਧਾ ਕੀਤਾ ਹੈ। ਹਾਂ, ਜਿਹੜਾ ਇਨ੍ਹਾਂ ਦੋਹਾਂ ਦਾ ਪ੍ਰਭਾਵ) ਮਾਰ ਕੇ (ਇਨ੍ਹਾਂ ਤੋਂ ਨਿਰਲੇਪ ਹੋ) ਜਾਂਦਾ ਹੈ, (ਊਹ ਹੀ) ਇਕੋ ਘਰ (ਭਾਵ ਪ੍ਰਭੂ ਚਰਨਾ) ਵਿੱਚ ਆਉਂਦਾ ਹੈ (ਅਤੇ) ਗੁਰੂ ਦੀ ਮਤਿ ਦੁਆਰਾ ਸਹਜ ਵਿਚ ਸਮਾਊਣ ਵਾਲਾ (ਬਣ ਜਾਂਦਾ ਹੈ)।੪।

(ਅਸਲੀਅਤ ਇਹ ਹੈ ਕਿ ਪਰਮਾਤਮਾ ਮਨੁੱਖ ਦੇ) ਹਿਰਦੇ (ਰੂਪੀ ਘਰ) ਵਿੱਚ ਵਸਦਾ ਹੈ (ਪਰ) ਦ੍ਵੈਤ-ਭਾਵ ਕਾਰਨ (ਮਨੁੱਖ ਦੇ ਅੰਦਰ ਅਗਿਆਨਤਾ ਰੂਪ) ਹਨੇਰਾ ਹੈ। (ਜਦੋਂ ਕੋਈ) ਹਉਮੈਂ ਮੇਰਾ-ਪਨ ਛੋੜ ਦਿੰਦਾ ਹੈ (ਤਾਂ ਉਸ ਦੇ ਅੰਤਰ ਆਤਮੇ) ਪ੍ਰਕਾਸ਼ ਹੁੰਦਾ ਹੈ। ਦਿਨ ਰਾਤ ਨਾਮ ਨੂੰ ਧਿਆਊਣ ਵਾਲੇ ਨੂੰ ਸ਼ਬਦ ਸੁਖਦਾਤਾ (ਗਿਆਨ ਨੇਤਰਾਂ ਨਾਲ ਦਿਸ ਪੈਂਦਾ ਹੈ)।੫।

(ਉਸ ਪ੍ਰਭੂ ਦੀ) ਜੋਤਿ (ਹਰ ਹਿਰਦੇ) ਅੰਦਰ ਹੈ (ਜਿਸ ਦਾ) ਪਰਤੱਖ ਰੂਪ ਪਸਾਰਾ ਹੈ। ਗੁਰੂ ਦੀ ਸਿਖਿਆ ਨਾਲ (ਜਿਸ ਮਨੁੱਖ ਦੇ ਅੰਦਰੋਂ ਅਗਿਆਨਤਾ ਦਾ) ਹਨੇਰਾ ਮਿਟ ਗਿਆ ਹੈ। (ਹਿਰਦੇ ਦਾ) ਕਮਲ ਖਿੜਨ ਨਾਲ (ਉਸ ਨੂੰ) ਸਦਾ ਲਈ ਸੁਖ ਪ੍ਰਾਪਤ ਹੋ ਗਿਆ ਹੈ (ਅਤੇ ਉਸ ਨੂੰ) ਜੋਤੀ (ਪ੍ਰਭੂ ਆਪਣੀ) ਜੋਤ ਨਾਲ ਮਿਲਾਵਣ ਵਾਲਾ (ਮਿਲ ਪਿਆ ਹੈ)।੬।

(ਹਿਰਦੇ ਰੂਪੀ) ਮਹਲ ਅੰਦਰ ਰਤਨਾਂ ਦੇ ਭੰਡਾਰੇ ਭਰੇ ਪਏ ਹਨ। ਗੁਰਮੁਖ (ਉਸ) ਬੇਅੰਤ ਪ੍ਰਭੂ ਦੇ ਨਾਮ ਨੂੰ ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ ਸਦਾ ਵਾਪਾਰੀ ਹੋ ਕੇ ਵਾਪਾਰ ਕਰਦਾ ਹੈ (ਅਤੇ) ਸਦਾ ਨਾਮ ਰੂਪ ਲਾਭ ਪਾਉਣ ਵਾਲਾ (ਬਣ ਜਾਂਦਾ ਹੈ)।੭।

(ਪ੍ਰਭੂ) ਆਪ ਹੀ (ਨਾਮ ਰੂਪੀ) ਵਸਤੂ (ਜੀਵ ਦੇ ਅੰਦਰ) ਰਖਦਾ ਹੈ (ਅਤੇ ਆਪ ਹੀ ਜੀਵ ਨੂੰ) ਦੇਂਦਾ ਹੈ। ਕਈਆਂ ਵਿਚੋਂ ਕੋਈ ਵਿਰਲੇ ਗੁਰਮੁਖ ਹੀ (ਇਹ ਪਦਾਰਥ) ਖ਼ਰੀਦਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਉਤੇ ਊਹ ਪ੍ਰਭੂ ਆਪਣੀ) ਕਿਰਪਾ ਦ੍ਰਿਸ਼ਟੀ ਕਰੇ (ਊਹੀ ਜੀਵ ਆਪਣੇ) ਮਨ ਵਿਚ (ਨਾਮ ਪਦਾਰਥ) ਵਸਾਊਣ ਵਾਲਾ(ਬਣਦਾ ਹੈ)।੮।੨੭।੨੮।

# ਅਰਥ ਭੇਦ ਅਤੇ ਨਿਰਣੈ

**ਘਰ ਹੀ ਮਹਿ ਪ੍ਰੀਤਮੁ, ਸਦਾ ਹੈ ਬਾਲਾ ॥**

ਇਸ ਪੰਗਤੀ ਵਿਚ 'ਬਾਲਾ' ਸ਼ਬਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਅਸੰਮਤੀ ਹੈ:-

੧- ਰਿਦੈ ਮੈਂ ਹੀ ਪ੍ਰੀਤਮ ਪਰਮੇਸ਼ਰ (ਬਾਲਾ)ਵਡਾ ਵਾ ਸਦਾ (ਬਾਲਾ) ਨਿਤ ਨੂਤਨ ਹੈ।[ਫ.ਸ.

੨- ਘਰ ਵਿਚ ਹੀ (ਉਹ ਹਰੀ ਮੇਰਾ) ਸਦਾ ਜੁਆਨ ਪ੍ਰੀਤਮ ਹੈ। [ਸੰ.ਪੋ.

**ਨਿਰਣੈ**: ਮਹਾਨ ਕੋਸ਼ ਅਨੁਸਾਰ 'ਬਾਲਾ' ਪਦ ਦੇ ਕਈ ਅਰਥ ਹਨ, ਪਰ ਇਸ ਪਦ ਦੇ ਅਗੇ ਇਹੋ ਪੰਗਤੀ ਹੀ ਭਾ. ਕਾਨ੍ਹ ਸਿੰਘ ਜੀ ਨੇ ਦਿਤੀ ਹੈ ਅਤੇ ਅਰਥ ਦਿਤੇ ਹਨ-ਯੁਵਾ, ਜਰਾ ਰਹਿਤ।

ਸੰਸਕ੍ਰਿਤ ਵਿਚ 'ਬਾਲਾ' ਲੜਕੀ ਕੰਨਯਾ ਨੂੰ ਆਖਦੇ ਹਨ ਅਤੇ ਫ਼ਾਰਸੀ ਵਿਚ 'ਬਾਲਾ' ਪਦ ਅਰਥ ਸ਼੍ਰੋਮਣੀ, ਉਚਾ, ਵੱਡਾ ਹਨ।

ਇਹ ਪਦ ਇਥੇ ਨਾਂਵ ਰੂਪ ਵਿਚ ਨਹੀਂ, ਵਿਸ਼ੇਸ਼ਣ ਰੂਪ ਵਿਚ ਵਰਤਿਆ ਗਿਆ ਹੈ ਅਤੇ ਨੰਬਰ ੨ ਵਾਲੇ ਅਰਥ ਠੀਕ ਹਨ। ਸੋ 'ਬਾਲਾ' ਪਦ ਦੇ ਅਰਥ 'ਉਚਾ' ਕਰਨੇ ਹੀ ਉਚਿਤ ਹਨ।

# ਸਾਰੰਸ਼ ਅਤੇ ਸਿਧਾਂਤ

ਜਿਹੜਾ ਪ੍ਰਭੂ ਸਭ ਥਾਈ ਵਿਆਪਕ ਹੈ, ਉਹ ਪਿਆਰਾ ਪ੍ਰੀਤਮ ਹਰੇਕ ਹਿਰਦੇ ਵਿਚ ਮੌਜੂਦ ਹੈ, ਪਰ ਨਾਲ ਹੀ ਪਾਪ ਤੇ ਪੁੰਨ ਦੀ ਵੀਚਾਰ ਵੀ ਇਸ ਕਾਇਆ ਅੰਦਰ ਹੀ ਕੀਤੀ ਜਾਂਦੀ ਹੈ। ਪਾਪ ਕੀ ਹੈ? ਤੇ ਪੁੰਨ ਕੀ ਹੈ? ਜੇ ਤਤ-ਨਿਰਣਾ ਕਰੀਏ ਤਾਂ ਸਤਿਗੁਰਾਂ ਦੇ ਦਸੇ ਧਰਮ ਕਰਮਾਂ ਤੋਂ ਬਿਨਾਂ ਜੋ ਕਰਮ ਕਰਨਾ ਹੈ, ਉਹ ਪਾਪ ਕਰਮ ਹੈ। ਉਂਝ ਮਨੁੱਖੀ ਭਾਈਚਾਰੇ ਨੇ ਕਈ ਪਾਪ ਮਿਥੇ ਹੋਏ ਹਨ, ਪਰ ਉਨ੍ਹਾਂ ਤੋਂ ਛੁਟ ਕਈ ਹੋਰ ਪਾਪ ਕਰਮ ਵੀ ਹੁੰਦੇ ਹਨ। ਪਾਪ ਕਰਮ ਹੀ ਦੁਖਾਂ ਦਾ ਮੂਲ ਹੈ। ਸਾਰਾ ਸੰਸਾਰ ਜਾਣਦਾ ਹੈ ਕਿ ਪਾਪ ਕਰਮ ਭੈੜਾ ਹੁੰਦਾ ਹੈ, ਪਰ ਪਾਪੀ ਪੁਰਸ਼ ਦਾ ਪਾਪ ਕਰਮ ਨਾਲ ਹੀ ਪਿਆਰ ਹੁੰਦਾ ਹੈ। ਗੁਰਬਾਣੀ ਵਿਚ ਅੰਕਿਤ ਹੈ-

**ਪਾਪੁ ਬੁਰਾ, ਪਾਪੀ ਕਉ ਪਿਆਰਾ ॥** [ਪੰਨਾ ੬੩੫

ਜੇ ਕਾਇਆ ਅੰਦਰ ਪਾਪ ਦਾ ਖਾਨਾ ਹੈ ਤਾਂ ਪੁੰਨ ਦਾ ਖਾਨਾ ਵੀ ਮੌਜੂਦ ਹੈ। ਪੁੰਨੀ ਬਣਨ ਦੀ ਇਕੋ ਇਕ ਜੁਗਤੀ ਹੈ ਕਿ ਮਨੁੱਖ ਪਾਪ ਕਰਮਾਂ ਦਾ ਤਿਆਗ ਕਰੇ:-

**ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ੍ਹਿ ਕੈ ॥**

**ਗੁਰ ਮੰਤ੍ਰੜਾ ਚਿਤਾਰਿ, ਨਾਨਕ ਦੁਖੁ ਨ ਥੀਵਈ ॥** [ਪੰਨਾ ੫੨੧

ਜਿਹੜੇ ਮਨੁੱਖ ਪਾਪਾਂ ਨੂੰ ਪਿੱਠ ਦੇਂਦੇ ਹਨ ਉਹ ਪੁੰਨਾ ਦੇ ਸਾਹਮਣੇ ਹੁੰਦੇ ਹਨ।

ਇਸ ਅਸ਼ਟਪਦੀ ਵਿਚ ਪਾਪ ਤੇ ਪੁੰਨ ਦੋਹਾਂ ਭਰਾਵਾਂ ਨੂੰ ਮਾਰਨ ਦਾ ਆਦੇਸ਼ ਹੈ 'ਦੋਵੈ ਮਾਰਿ ਜਾਇ, ਇਕਤੁ ਘਰਿ ਆਵੈ' ਭਾਵ ਹੈ ਕਿ ਇਹਨਾਂ ਵਿਚ ਫਸਣਾ ਨਹੀਂ, ਇਹਨਾਂ ਤੋਂ ਉਪਰ ਉਠਣਾ ਹੈ, ਪ੍ਰੀਤਮ ਵਿਚ ਲੀਨ ਹੋਣਾ ਹੈ। ਇਸ ਸਰੀਰ ਵਿਚ ਅੰਮ੍ਰਿਤ ਵੀ ਹੈ ਬਿਖ ਵੀ ਹੈ, ਭਾਵ

ਚੰਗੇ ਮੰਦੇ ਦੋਵੇਂ ਰਸ ਮੌਜੂਦ ਹਨ। ਪਾਪ ਪੁੰਨ ਦਾ ਇਹ ਮਤਲਬ, ਹਰਗਿਜ਼ ਨਹੀਂ ਸਮਝਣਾ ਕਿ ਇਹਨਾਂ ਨੂੰ ਬਰਾਬਰ ਸਮਝ ਕੇ ਆਚਰਨ ਸ਼ੁੱਧ ਨਹੀਂ ਰਖਣਾ, ਸਗੋਂ ਸੀਲਵੰਤ-ਪੁੰਨੀ ਬਣਨਾ ਹੈ। ਸ਼ੁੱਧ ਆਚਰਨ ਤੋਂ ਬਿਨਾਂ ਸੱਚੀ ਖੁਸ਼ੀ ਪ੍ਰਾਪਤ ਨਹੀਂ ਹੋ ਸਕਦੀ। ਜੇ ਵੱਡੇ ਤੋਂ ਵੱਡਾ ਵਿਦਵਾਨ ਸ਼ੀਲਹੀਣ ਹੋ ਜਾਵੇ ਤਾਂ ਉਹ ਵਿਦਿਆ-ਬਲ ਨਸ਼ਟ ਕਰ ਬੈਠਦਾ ਹੈ। ਜੇ ਪੂਰਨ ਆਚਰਨਹੀਣ ਹੋ ਜਾਏ ਤਾਂ ਲੋਕ ਪਰਲੋਕ ਵਿਚ ਉਸ ਦੀ ਦੁਰਗਤੀ ਹੁੰਦੀ ਹੈ।

ਸਦਾਚਾਰ ਵਿਚ ਇਤਨੀ ਬਰਕਤ ਹੈ ਕਿ ਮਨ-ਬਾਂਛਤ ਸੰਤਾਨ ਉਤਪੰਨ ਹੁੰਦੀ ਹੈ। ਸਦਾਚਾਰ ਤੋਂ ਸ੍ਰੇਸ਼ਟ ਸੰਪਤੀ ਮਿਲਦੀ ਹੈ। ਸਦਾਚਾਰ ਤੋਂ ਹੀਣਾ 'ਸੰਤ' ਵੀ, 'ਅਸੰਤ' ਹੁੰਦਾ ਹੈ। ਵਿਸ਼ੇ ਵਾਸ਼ਨਾ ਦੇ ਅਧੀਨ ਹੋਇਆ ਮਨੁੱਖ ਇਸ ਲਈ ਪਾਪੀ ਗਿਣਿਆ ਜਾਂਦਾ ਹੈ ਕਿਉਂਕਿ ਵਿਸ਼ਿਆਂ ਦੇ ਚਿੰਨ, ਮਲੀਨ ਕਿਰਿਆ ਦੇ ਚਿੰਨ, ਸੁਤੇ ਹੀ ਉਸ ਦੇ ਮੱਥੇ ਤੋਂ ਪ੍ਰਗਟ ਹੋਣ ਲਗ ਜਾਂਦੇ ਹਨ।

ਪਾਪ ਪੁੰਨ ਦੇ ਵਿਸ਼ੇ ਤੇ ਇਸੇ ਕਲਮ ਤੋਂ ਲਿਖੀ ਗਈ ਪੁਸਤਕ 'ਅਕਾਲ ਉਸਤਤਿ ਨਿਰਣੈ ਸਟੀਕ' ਵਿਚ ਵਿਸਥਾਰ ਸਹਿਤ ਚਾਨਣ ਪਾਇਆ ਹੈ। ਪਾਠਕ ਜਨ ਅਧਿਐਨ ਕਰ ਸਕਦੇ ਹਨ ਪਰ ਜਿਥੋਂ ਤੱਕ ਇਸ ਅਸ਼ਟਪਦੀ ਦੇ ਚੌਥੇ ਪਦੇ ਵਿਚ 'ਕਾਇਆ ਅੰਦਰਿ ਪਾਪ ਪੁੰਨ ਦੁਇ ਭਾਈ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ' ਵਾਲੀ ਪੰਕਤੀ ਦੇ ਭਾਵਾਰਥ ਦਾ ਸੰਬੰਧ ਹੈ, ਸ਼ਬਦਾਰਥੀ ਵਿਦਵਾਨਾਂ ਦਾ ਹੇਠ ਲਿਖਿਆ ਨੋਟ ਪਾਠਕਾਂ ਦੀ ਜਾਣਕਾਰੀ ਹਿਤ ਇਥੇ ਦਿਤਾ ਜਾਂਦਾ ਹੈ:-

"ਇਸ ਸ਼ਬਦ ਵਿਚ ਗੁਰੂ ਜੀ ਬਹੁਤ ਉਚੀ ਟੀਸੀ ਤੋਂ ਆਤਮਿਕ ਵਿਚਾਰ ਕਰਦੇ ਹਨ। ਕਈ ਵਾਰੀ ਅਸੀਂ ਵਾਹਿਗੁਰੂ ਦੀ ਸਰਬ-ਨਿਰੰਤਰ ਜੋਤਿ ਨੂੰ ਵਿਸਾਰ ਕੇ ਆਪਣੀ ਹਉਮੈ ਦੁਆਰਾ ਇਖਲਾਕੀ ਨੇਮ ਘੜ ਲੈਂਦੇ ਹਾਂ, ਅਤੇ ਕੁਝ ਗਲਾਂ ਨੂੰ ਨੇਕੀ ਤੇ ਕੁਝ ਨੂੰ ਬਦੀ ਮੰਨਣ ਲਗ ਪੈਂਦੇ ਹਾਂ। ਇਹੋ ਜਿਹੇ ਪਾਪ ਪੁੰਨ ਇਕ ਦੂਜੇ ਦੇ ਭਰਾ ਅਖਵਾ ਸਕਦੇ ਹਨ, ਕਿਉਂਕਿ ਦੋਵੇਂ ਇਕੋ ਮਾਂ ਹਉਮੈ ਤੋਂ ਪੈਦਾ ਹੋਏ ਹਨ। ਅਸਲ ਵਿਚ 'ਪਾਪ ਪੁੰਨ ਹਮਰੈ ਵਸਿ ਨਾਹਿ' (ਰਾਮਕਲੀ ਮ: ੫), 'ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ॥ ਇਹੁ ਫੁਰਮਾਇਆ ਖਸਮ ਕਾ ਹੋਆ, ਵਰਤੈ ਇਹੁ ਸੰਸਾਰਾ॥' (ਮਾਰੂ ਮ: ੩)। ਇਸ ਲਈ ਗੁਰਮਤਿ ਵੀਚਾਰ ਇਹ ਹੈ ਕਿ ਹਉਮੈ ਦੇ ਆਧਾਰ ਤੇ ਕੀਤੀ ਹੋਈ ਵੰਡ ਤੋਂ ਉਤਾਹਾਂ ਉਠ ਕੇ ਕੀਤੇ ਆਪਣੇ ਲਈ ਇਹ ਨੇਮ ਮੰਨੇ: 'ਜੋ ਤੁਧੁ ਭਾਵੈ ਸਾਈ ਭਲੀ ਕਾਰ'।"

ਹਾਂ, ਇਸ ਸ਼ਬਦ ਵਿਚ ਜੋ ਪੰਗਤੀ 'ਘਰ ਮਹਿ, ਧਰਤੀ ਧਉਲੁ ਪਤਾਲਾ॥ ਘਰ ਮਹਿ ਪ੍ਰੀਤਮ, ਸਦਾ ਹੈ ਬਾਲਾ॥' ਆਈ ਹੈ, ਇਸ ਵਿਚ 'ਧਰਤੀ ਧਉਲ ਤੇ ਪਤਾਲ' ਕਿਨ੍ਹਾਂ ਭਾਵਾਂ ਦੇ ਸੰਕੇਤਕ ਹਨ? ਖੋਜੀ ਪਾਠਕਾਂ ਨੂੰ ਜਾਣਕਾਰੀ ਦੇਣ ਦੀ ਲੋੜ ਪੈਂਦੀ ਹੈ। ਪ੍ਰੰਤੂ ਪਾਠਕਾਂ ਪਾਸ ਬੇਨਤੀ ਹੈ ਕਿ ਉਹ "ਕਾਇਆ ਅੰਦਰਿ ਸਭ ਕਿਛੁ ਵਸੈ,ਖੰਡ ਮੰਡਲ ਪਾਤਾਲਾ" (ਪੰਨਾ ੭੫੪) ਵਾਲਾ ਪੂਰਾ ਸ਼ਬਦ ਆਪਣੇ ਸਾਹਮਣੈ ਰਖ ਕੇ ਵੀਚਾਰਨ ਤਾਂ ਸੁਤੇ ਹੀ ਉਨ੍ਹਾਂ ਦੀ ਨਿਸ਼ਾ ਹੋ ਜਾਵੇਗੀ। ਹਰ ਵਸਤੂ ਵਿਚ ਹਰ ਥਾਂ ਤੇ ਇਕ ਜੋਤਿ ਦਾ ਦਰਸ਼ਨ ਕਰਨਾ ਹੈ, ਉਸ ਜੋਤਿ ਸਰੂਪੀ ਬਾਲੇ ਨਾਲ

ਇਕਮਿਕ ਹੋਣਾ ਹੈ। ਪਰ ਇਹ ਅਵਸਥਾ ਨਾਮ ਅਭਿਆਸ ਦੀ ਕਮਾਈ ਨਾਲ ਹੀ ਹਾਸਲ ਹੋ ਸਕਦੀ ਹੈ।

**ਮਾਝ ਮਹਲਾ ੩ ॥ ਹਰਿ ਆਪੇ ਮੇਲੇ, ਸੇਵ ਕਰਾਏ ॥ ਗੁਰ ਕੈ ਸਬਦਿ, ਭਾਉ ਦੂਜਾ ਜਾਏ ॥ ਹਰਿ ਨਿਰਮਲੁ, ਸਦਾ ਗੁਣਾ ਦਾਤਾ, ਹਰਿਗੁਣ ਮਹਿ ਆਪਿ ਸਮਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਸਚੁ ਸਚਾ ਹਿਰਦੈ ਵਸਾਵਣਿਆ ॥ ਸਚਾ ਨਾਮੁ ਸਦਾ ਹੈ ਨਿਰਮਲੁ, ਗੁਰਸਬਦੀ ਮੰਨਿ ਵਸਾਵਣਿਆ ॥ ੧ ॥ ਰਹਾਉ ॥ ਆਪੇ ਗੁਰੁ ਦਾਤਾ, ਕਰਮਿ ਬਿਧਾਤਾ ॥ ਸੇਵਕ ਸੇਵਹਿ, ਗੁਰਮੁਖਿ ਹਰਿ ਜਾਤਾ ॥ ਅੰਮ੍ਰਿਤ ਨਾਮਿ, ਸਦਾ ਜਨ ਸੋਹਹਿ, ਗੁਰਮਤਿ ਹਰਿਰਸੁ ਪਾਵਣਿਆ ॥ ੨ ॥ ਇਸੁ ਗੁਫਾ ਮਹਿ, ਇਕੁ ਥਾਨੁ ਸੁਹਾਇਆ ॥ ਪੂਰੈ ਗੁਰਿ, ਹਉਮੈ ਭਰਮੁ ਚੁਕਾਇਆ ॥ ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ, ਗੁਰਕਿਰਪਾ ਤੇ ਪਾਵਣਿਆ ॥ ੩ ॥ ਗੁਰ ਕੈ ਸਬਦਿ, ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥ ਹਰਿਗੁਣ ਗਾਵੈ, ਸਬਦਿ ਸੁਹਾਏ, ਮਿਲਿ ਪ੍ਰੀਤਮ ਸੁਖੁ ਪਾਵਣਿਆ ॥ ੪ ॥**

**ਜਮੁ ਜਾਗਾਤੀ, ਦੂਜੈ ਭਾਇ ਕਰੁ ਲਾਏ ॥ ਨਾਵਹੁ ਭੂਲੇ, ਦੇਇ ਸਜਾਏ ॥ ਘੜੀ ਮੁਹਤ ਕਾ ਲੇਖਾ ਲੇਵੈ, ਰਤੀਅਹੁ ਮਾਸਾ ਤੋਲ ਕਢਾਵਣਿਆ ॥ ੫ ॥ ਪੇਈਅੜੈ ਪਿਰੁ ਚੇਤੇ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥ ਖਰੀ ਕੁਆਲਿਓ ਕੁਰੂਪਿ ਕੁਲਖਣੀ, ਸੁਪਨੈ ਪਿਰੁ ਨਹੀ ਪਾਵਣਿਆ ॥ ੬ ॥ ਪੇਈਅੜੈ, ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ, ਹਦੂਰਿ ਦਿਖਾਇਆ ॥ ਕਾਮਣਿ ਪਿਰੁ ਰਾਖਿਆ ਕੰਠਿ ਲਾਇ, ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥ ੭ ॥ ਆਪੇ ਦੇਵੈ, ਸਦਿ ਬੁਲਾਏ ॥ ਆਪਣਾ ਨਾਉ, ਮੰਨਿ ਵਸਾਏ ॥ ਨਾਨਕ, ਨਾਮੁ ਮਿਲੈ ਵਡਿਆਈ, ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥**

## ਉਚਾਰਨ ਸੇਧ

**ਬਿੰਦੀ ਸਹਿਤ:** ਮੁਹਿੰ, ਸੇਵਹਿੰ, ਨਾਮਹੁੰ, ਰਤੀਅਹੁੰ, ਧਾਹੀਂ।

**ਪਦ ਅਰਥ:** ਕਰਮਿ ਬਿਧਾਤਾ-ਕਰਮ ਅਨੁਸਾਰ ਫਲ ਦੇਣ ਵਾਲਾ। ਗੁਫਾ-ਸਰੀਰ। ਥਾਨ-ਥਾਂ। ਸੁਹਾਇਆ-ਸੋਭਾ ਦੇ ਰਿਹਾ ਹੈ। ਜਾਗਾਤੀ-ਮਸੂਲ ਲੈਣ ਵਾਲਾ। ਕਰੁ-ਮਸੂਲ, ਚੁੰਗੀ। ਸਜਾਏ-ਸਜ਼ਾ, ਦੰਡ। ਮੁਹਤ-ਥੋੜੇ ਤੋਂ ਬਹੁਤ ਥੋੜਾ ਸਮਾਂ। ਰਤੀਅਹੁ ਮਾਸਾ ਤੋਲ-ਰਤੀ ਤੋਂ ਮਾਸਾ

ਤੱਕ ਦੇ ਤੋਲ ਦਾ। ਕਢਾਵਣਿਆ-ਹਿਸਾਬ ਕਰਾਉਣ ਵਾਲਾ ਹੈ। ਪੇਈਅੜੈ-ਪੇਕੇ (ਘਰ) ਵਿ। ਮੁਠੀ-ਠੱਗੀ ਹੋਈ। ਧਾਹੀ-ਢਾਹਾਂ ਮਾਰ ਕੇ, ਜ਼ਾਰੋ ਜ਼ਾਰ ਰੋ ਕੇ। ਖਰੀ ਕੁਆਲਿਓ-ਬਹੁਤ ਕੋਹਜ਼ੀ ਕਮੀਨੀ। ਕੁਰੂਪਿ-ਕੋਹਝੇ ਰੂਪ ਵਾਲੀ। ਕੁਲਖਣੀ-ਕੋਹਝੇ ਲਛਣਾਂ ਵਾਲੀ। ਪੂਰੈ ਗੁਰਿ-ਪੂਰੇ ਗੁਰੂ ਨੇ। ਹਦੂਰਿ-ਹਾਜ਼ਰ।

**ਅਰਥ**: (ਹੇ ਭਾਈ!) ਹਰੀ ਆਪੇ ਹੀ ਗੁਰੂ ਦੁਆਰਾ (ਆਪਣੇ ਨਾਲ) ਮੇਲਦਾ ਹੈ (ਅਤੇ) ਆਪ ਹੀ ਸੇਵਾ ਕਰਾਉਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਦੂਜਾ-ਭਾਉ ਦੂਰ ਹੋ ਜਾਂਦਾ ਹੈ। ਨਿਰਮਲ ਹਰੀ ਸਦਾ ਹੀ ਗੁਣਾਂ ਦਾ ਦਾਤਾ ਹੈ, ਹਰੀ (ਜੀਵ ਨੂੰ) ਆਪ ਹੀ ਗੁਣਾਂ ਵਿਚ ਸਮਾਉਣ ਵਾਲਾ ਹੈ।੧।

ਮੈਂ ਵਾਰੀ ਹਾਂ ਜੀ ਵਾਰੀ (ਸਦਕੇ ਉਨ੍ਹਾਂ ਸੇਵਕਾਂ ਤੋਂ ਜਿਹੜੇ) ਨਿਰੋਲ ਸੱਚ (ਪ੍ਰਭੂ) ਨੂੰ ਹਿਰਦੇ ਵਿਚ ਵਸਾਉਣ ਵਾਲੇ (ਹਨ)। ਸਦਾ ਥਿਰ ਰਹਿਣ ਵਾਲਾ ਨਾਮ ਸਦਾ ਹੀ ਪਵਿਤਰ ਹੈ (ਪਰ) ਗੁਰੂ ਦੇ ਸ਼ਬਦ (ਉਪਦੇਸ਼) ਦੁਆਰਾ (ਸੇਵਕ ਉਸ ਹਰੀ ਨੂੰ) ਮਨ ਵਿਚ ਵਸਾਉਣ ਵਾਲੇ (ਬਣਦੇ ਹਨ)।੧।ਰਹਾਉ।

(ਹਰੀ) ਆਪ ਹੀ ਗੁਰੂ-ਦਾਤਾ ਹੈ (ਅਤੇ ਆਪ ਜੀਵ ਦੇ) ਕਰਮਾਂ ਅਨੁਸਾਰ ਫਲ ਦੇਣ ਵਾਲਾ ਪ੍ਰਦਾਤਾ ਹੈ। ਸੇਵਕ (ਉਸ ਹਰੀ ਨੂੰ) ਸੇਂਵਦੇ ਹਨ (ਅਤੇ ਉਨ੍ਹਾਂ ਨੇ) ਗੁਰੂ ਦੁਆਰਾ ਹਰੀ ਨੂੰ ਪਛਾਣ ਲਿਆ ਹੈ। (ਅਜਿਹੇ ਸੇਵਕ ਅੰਮ੍ਰਿਤ ਨਾਮ ਦੁਆਰਾ ਸਦਾ ਸੋਭਾ ਪਾਉਂਦੇ ਹਨ (ਅਤੇ) ਗੁਰਮਤਿ ਦੁਆਰਾ ਹਰੀ-ਰਸ ਪਾਉਣ ਵਾਲੇ (ਬਣ ਜਾਂਦੇ ਹਨ)।੨।

ਇਸ ਸਰੀਰ ਰੂਪ ਗੁਫਾ ਵਿਚ ਇਕ ਵਿਸ਼ੇਸ਼ ਥਾਨ ਸੋਭਾ ਦੇ ਰਿਹਾ ਹੈ। ਪੂਰੇ ਗੁਰੂ ਨੇ (ਜਿਸ ਦਾ) ਹਉਮੈ ਰੂਪੀ (ਪੜ੍ਹਦਾ ਅਤੇ) ਭਰਮ ਦੂਰ ਕਰ ਦਿਤਾ ਹੈ (ਉਹ) ਦਿਨ ਰਾਤ ਪ੍ਰੇਮ ਵਿਚ ਰਤੇ ਹੋਏ ਨਾਮ ਨੂੰ ਸਲਾਹੁੰਦੇ ਹਨ (ਅਤੇ) ਗੁਰੂ ਦੀ ਕਿਰਪਾ ਤੇ (ਉਸ ਸ੍ਰੇਸ਼ਟ ਥਾਨ) ਨੂੰ ਪ੍ਰਾਪਤ ਕਰਨ ਵਾਲੇ (ਬਣ ਜਾਂਦੇ ਹਨ)।੩।

(ਜੇ ਕੋਈ) ਗੁਰੂ ਦੇ ਸ਼ਬਦ ਦੁਆਰਾ ਇਸ(ਸਰੀਰ ਰੂਪੀ) ਗੁਫਾ ਦਾ ਵੀਚਾਰ ਕਰੇ (ਤਾਂ ਉਸ ਨੂੰ ਪਤਾ ਲਗ ਜਾਂਦਾ ਹੈ ਕਿ ਜਿਸ ਦਾ) ਨਾਮ ਨਿਰੰਜਨ ਹੈ, (ਉਹ) ਅੰਦਰ (ਹੀ) ਵਸਦਾ ਹੈ। (ਜਿਹੜਾ) ਹਰੀ ਦੇ ਗੁਣ ਗਾਉਂਦਾ ਹੈ, (ਉਹ) ਸ਼ਬਦ ਦੁਆਰਾ ਹਰੀ ਦੇ ਦਰ ਤੇ ਸੋਭਾ ਪਾਉਂਦਾ ਹੈ (ਅਤੇ) ਪ੍ਰੀਤਮ ਨਾਲ ਮਿਲ ਕੇ ਸੁਖ ਪਾਉਣ ਵਾਲਾ (ਹੋ ਜਾਂਦਾ ਹੈ)।੪।

(ਜੋ ਮਨੁੱਖ) ਦੂਜੇ ਭਾਵ ਵਿਚ (ਲਗੇ ਹੋਏ) ਹਨ, ਮਸੂਲ ਲੈਣ ਵਾਲਾ ਜਮ (ਰਾਜ ਉਨ੍ਹਾਂ ਤੇ) ਮਸੂਲ ਲਾਉਂਦਾ ਹੈ (ਅਤੇ ਜੋ) ਨਾਮ ਤੋਂ ਭੁਲੇ ਹੋਏ ਹਨ (ਉਨ੍ਹਾਂ ਨੂੰ) ਸਜ਼ਾ (ਦੰਡ) ਦਿੰਦਾ ਹੈ। (ਜਮਰਾਜ) ਘੜੀ ਤੋਂ ਮੁਹਤ (ਭਾਵ ਥੋੜੇ ਸਮੇਂ ਅੰਦਰ ਛੋਟੇ ਤੋਂ ਛੋਟੇ ਕੀਤੇ ਕੰਮ ਦਾ ਵੀ) ਹਿਸਾਬ ਲੈਂਦਾ ਹੈ। (ਇਥੋਂ ਤੱਕ ਕਿ ਉਹ) ਮਾਸੇ ਤੋਂ ਰਤੀ ਤੱਕ ਦੇ ਤੋਲ ਦਾ ਹਿਸਾਬ ਕਢਾਉਣ ਵਾਲਾ ਹੈ (ਭਾਵ ਛੋਟੇ ਤੋਂ ਛੋਟੇ ਕੁਕਰਮ ਦਾ ਵੀ ਹਿਸਾਬ ਲੈਣ ਵਾਲਾ ਹੈ)।੫।

(ਜੋ ਜੀਵ-ਇਸਤਰੀ) ਪੇਕੇ (ਘਰ ਭਾਵ ਸੰਸਾਰ) ਵਿਚ ਪਤੀ (ਪਰਮਾਤਮਾ) ਨੂੰ ਯਾਦ ਕਰਦੀ ਹੈ (ਉਹ) ਦ੍ਵੈਤ-ਭਾਵ ਵਿਚ ਫਸੀ ਹੋਈ ਢਾਹਾਂ ਮਾਰ ਕੇ ਰੋਂਦੀ ਹੈ। (ਉਹ) ਬਹੁਤ ਕਮੀਨੀ

ਕੂਹੜੇ ਰੂਪ ਵਾਲੀ, ਕੂਹੜੇ ਲਛਣਾਂ ਵਾਲੀ, ਸੁਪਨੇ ਵਿਚ (ਵੀ) ਪਤੀ ਨੂੰ ਪ੍ਰਾਪਤ ਕਰਨ ਵਾਲੀ ਨਹੀਂ ਹੋ ਸਕਦੀ।੬।

(ਜਿਸ ਜੀਵ-ਇਸਤਰੀ) ਨੇ ਪੇਕੇ ਘਰ (ਭਾਵ ਇਸ ਸੰਸਾਰ) ਅੰਦਰ ਪਤੀ ਨੂੰ (ਆਪਣੇ) ਮਨ ਵਿਚ ਵਸਾ ਲਿਆ ਹੈ ਪੂਰੇ ਗੁਰੂ ਨੇ (ਉਸ ਨੂੰ) ਪਤੀ-ਪਰਮੇਸ਼ਰ ਨੇੜੇ (ਹਾਜ਼ਰ-ਨਾਜ਼ਰ) ਦਿਖਾ ਦਿਤਾ ਹੈ। (ਉਸ) ਇਸਤਰੀ ਨੇ ਆਪਣੇ ਪਤੀ ਨੂੰ ਗਲੇ ਨਾਲ ਲਗਾ ਲਿਆ ਹੈ, (ਭਾਵ ਗਲਵਕੜੀ ਪਾ ਲਈ ਹੈ)। ਸ਼ਬਦ ਦੁਆਰਾ (ਉਹ) ਪਤੀ (ਸੰਜੋਗ ਦਾ) ਅਨੰਦ ਮਾਣਦੀ ਹੈ (ਅਤੇ ਉਸ ਦੀ ਹਿਰਦੇ ਰੂਪੀ) ਸੇਜਾ ਸੋਭਾ ਵਾਲੀ (ਬਣੀ ਰਹਿੰਦੀ ਹੈ)।੭।

(ਹਰੀ) ਆਪ (ਹੀ) ਸਦ ਕੇ ਬੁਲਾ ਕੇ (ਆਪਣੀ ਮਤਿ) ਦੇਂਦਾ ਹੈ। ਆਪਣਾ ਨਾਉਂ (ਆਪ ਹੀ) ਮਨ ਵਿਚ ਵਸਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਰੂਪ ਵਡਿਆਈ (ਉਸ ਜੀਵ ਨੂੰ) ਮਿਲਦੀ ਹੈ (ਜੋ) ਦਿਨ ਰਾਤ ਸਦਾ ਗੁਣ ਗਾਉਣ ਵਾਲਾ (ਬਣਿਆ ਰਹਿੰਦਾ ਹੈ)।੮।੨੮।੨੯।

## ਸਾਰੰਸ਼ ਅਤੇ ਸਿਧਾਂਤ

ਹਰੀ ਆਪ ਹੀ ਜਗਿਆਸੂ ਨੂੰ ਗੁਰੂ ਦਾ ਮਿਲਾਪ ਕਰਾ ਕੇ ਗੁਰ-ਸੇਵਾ ਦੀ ਜਾਚ ਦਸ ਕੇ ਆਪਣੇ ਨਾਲ ਮੇਲਦਾ ਹੈ। ਹਰੀ ਆਪ ਹੀ ਨਾਮ ਦਾ ਦਾਤਾ ਹੈ। ਜਿਨ੍ਹਾਂ ਨੂੰ ਨਾਮ ਦੀ ਦਾਤਿ ਪ੍ਰਾਪਤ ਹੁੰਦੀ ਹੈ, ਉਹ ਦਿਨ ਰਾਤ ਨਾਮ ਦੀ ਸਿਫਤਿ ਸਲਾਹ ਕਰਦੇ ਰਹਿੰਦੇ ਹਨ, ਜਿਸ ਦੇ ਫਲ ਸਰੂਪ ਉਹ ਅਮਰ ਸੁਖ ਪ੍ਰਾਪਤ ਕਰਦੇ ਹਨ। ਜੋ ਨਾਮ ਤੋਂ ਭੁਲੇ ਹੋਏ ਹਨ, ਉਨ੍ਹਾਂ ਨੂੰ ਜਮਰਾਜ ਸਜ਼ਾ ਦੇਂਦਾ ਹੈ ਇਥੋਂ ਤਕ ਕਿ ਉਨ੍ਹਾਂ ਪਾਸੋਂ ਕੀਤੇ ਛੋਟੇ ਛੋਟੇ ਕੁਕਰਮਾਂ ਦਾ ਵੀ ਹਿਸਾਬ ਮੰਗਿਆ ਜਾਂਦਾ ਹੈ। ਅਜਿਹੇ ਮਨੁੱਖ ਅੰਤ ਨੂੰ ਦੁਖ ਹੀ ਭੋਗਦੇ ਹਨ:-

**ਦੁਖ ਕੀਆ ਪੰਡਾ ਖੁਲ੍ਹੀਆ, ਸੁਖੁ ਨ ਨਿਕਲਿਓ ਕੋਇ ॥**
**ਦੁਖ ਵਿਚਿ ਜੀਉ ਜਲਾਇਆ, ਦੁਖੀਆ ਚਲਿਆ ਰੋਇ ॥** [ਪੰਨਾ ੧੨੪੦

ਸੋ ਸਿਧਾਂਤ ਇਹ ਹੈ ਕਿ:-

**ਕੋਟਿ ਲਾਖ ਸਰਬ ਕਉ ਰਾਜਾ, ਜਿਸੁ ਹਿਰਦੈ ਨਾਮੁ ਤੁਮਾਰਾ॥**
**ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ,**
**ਸੇ ਮਰਿ ਜਨਮਹਿ ਗਾਵਾਰਾ ॥** [ਪੰਨਾ ੧੦੦੩

**ਮਾਝ ਮਹਲਾ ੩ ॥ ਊਤਮ ਜਨਮੁ, ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ, ਘਰ ਮਾਹਿ ਉਦਾਸਾ ॥ ਹਰਿ ਰੰਗਿ ਰਹਹਿ, ਸਦਾ ਰੰਗਿ ਰਾਤੇ, ਹਰਿ ਰਸਿ ਮਨੁ ਤ੍ਰਿਪਤਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਪੜਿ ਬੁਝਿ ਮੰਨਿ ਵਸਾਵਣਿਆ ॥ ਗੁਰਮੁਖਿ ਪੜਹਿ ਹਰਿਨਾਮੁ ਸਲਾਹਹਿ, ਦਰਿ ਸਚੈ ਸੋਭਾ ਪਾਵਣਿਆ ॥ ੧ ॥ ਰਹਾਉ ॥ ਅਲਖ ਅਭੇਉ ਹਰਿ ਰਹਿਆ**

ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥ ਕਿਰਪਾ ਕਰੇ ਤਾ ਸਤਿਗੁਰੁ ਭੇਟੈ, ਨਦਰੀ ਮੇਲਿ ਮਿਲਾਵਣਿਆ ॥ ੨ ॥ ਦੂਜੈ ਭਾਇ ਪੜੈ, ਨਹੀ ਬੂਝੈ ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥ ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ, ਗੁਰ ਸਬਦੀ ਮੁਕਤਿ ਕਰਾਵਣਿਆ ॥ ੩ ॥ ਇਹੁ ਮਨੁ ਚੰਚਲੁ, ਵਸਿ ਨ ਆਵੈ ॥ ਦੁਬਿਧਾ ਲਾਗੈ, ਦਹਦਿਸਿ ਧਾਵੈ ॥ ਬਿਖੁ ਕਾ ਕੀੜਾ, ਬਿਖੁ ਮਹਿ ਰਾਤਾ, ਬਿਖੁ ਹੀ ਮਾਹਿ ਪਚਾਵਣਿਆ ॥ ੪ ॥

ਹਉ ਹਉ ਕਰੇ, ਤੈ ਆਪੁ ਜਣਾਏ ॥ ਬਹੁ ਕਰਮ ਕਰੈ, ਕਿਛੁ ਥਾਇ ਨ ਪਾਏ ॥ ਤੁਝ ਤੇ ਬਾਹਰਿ ਕਿਛੂ ਨ ਹੋਵੈ, ਬਖਸੇ ਸਬਦਿ ਸੁਹਾਵਣਿਆ ॥ ੫ ॥ ਉਪਜੈ ਪਚੈ, ਹਰਿ ਬੂਝੈ ਨਾਹੀ ॥ ਅਨਦਿਨੁ, ਦੂਜੈ ਭਾਇ ਫਿਰਾਹੀ ॥ ਮਨਮੁਖ ਜਨਮੁ ਗਇਆ ਹੈ ਬਿਰਥਾ, ਅੰਤਿ ਗਇਆ ਪਛੁਤਾਵਣਿਆ ॥ ੬ ॥ ਪਿਰੁ ਪਰਦੇਸਿ, ਸਿਗਾਰੁ ਬਣਾਏ ॥ ਮਨਮੁਖੁ ਅੰਧੁ, ਐਸੇ ਕਰਮ ਕਮਾਏ ॥ ਹਲਤਿ ਨ ਸੋਭਾ, ਪਲਤਿ ਨ ਢੋਈ, ਬਿਰਥਾ ਜਨਮੁ ਗਵਾਵਣਿਆ ॥ ੭ ॥ ਹਰਿ ਕਾ ਨਾਮੁ, ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥ ਅਨਦਿਨੁ ਭਗਤਿ ਕਰੇ ਦਿਨੁ ਰਾਤੀ, ਸਹਜੇ ਹੀ ਸੁਖੁ ਪਾਵਣਿਆ ॥੮॥ ਸਭ ਮਹਿ ਵਰਤੈ, ਏਕੋ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥ ਨਾਨਕ, ਨਾਮਿ ਰਤੇ ਜਨ ਸੋਹਹਿ, ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵਹਿਂ, ਮਾਹਿਂ, ਰਹਹਿਂ, ਤਾਂ, ਪੜਹਿਂ, ਸਲਾਹਹਿਂ, ਤੂਟਹਿਂ, ਸਿੰਗਾਰੁਂ, ਸੋਹਹਿਂ।

**ਬਿੰਦੀ ਰਹਿਤ:** ਬਖਸੇ, ਫਿਰਾਹੀ, ਕਰੇ।

**ਫੁਟਕਲ:** 'ਸੁਥਾਨਿ' ਪਦ ਦਾ ਉਚਾਰਨ 'ਸੁ ਥਾਨਿ' ਪਦ ਛੇਦ ਕਰਕੇ ਨਹੀਂ ਕਰਨਾ।

**ਪਦ ਅਰਥ:** ਸੁਥਾਨਿ-ਸ੍ਰੇਸ਼ਟ ਥਾਂ ਵਿਚ। ਰਹਹਿ-ਰਹਿੰਦੇ ਹਨ। ਪੜਿ-ਪੜ੍ਹ ਕੇ। ਘਰ ਮਾਹਿ-ਗ੍ਰਿਹਸਤੀ ਜੀਵਨ ਵਿਚ। ਉਦਾਸਾ-ਨਿਰਲੇਪ। ਬੂਝਿ-ਸਮਝ ਕੇ। ਅਲਖ-ਲਖਤਾ ਤੋਂ ਰਹਿਤ। ਅਭੇਉ-ਭੇਤ ਤੋਂ ਰਹਿਤ। ਉਪਾਇ ਕਿਤੀ-ਕਿਸੇ ਤਰੀਕੇ (ਜੁਗਤੀ ਨਾਲ)। ਭੇਟੈ-ਮਿਲੇ।

ਲੂਝੈ-ਝਗੜਦਾ ਰਹਿੰਦਾ ਹੈ। ਫਿਰਾਹੀ-ਫਿਰਦਾ ਹੈ। ਹਲਤਿ-(ਇਸ) ਲੋਕ ਵਿਚ। ਪਲਤਿ-ਪਰਲੋਕ ਵਿਚ। ਸੋਹਹਿ-ਸੋਭਦੇ ਹਨ।

**ਅਰਥ:** (ਜਿਨ੍ਹਾਂ ਮਨੁੱਖਾਂ ਦਾ) ਸ੍ਰੇਸ਼ਟ ਥਾਨ (ਭਾਵ ਸਤਿ ਸੰਗਤ) ਵਿਚ ਵਾਸਾ ਹੈ, (ਉਨ੍ਹਾਂ ਦਾ) ਉਤਮ ਜਨਮ ਹੈ। (ਉਹ) ਸਤਿਗੁਰ ਨੂੰ ਸੇਂਵਦੇ ਹਨ (ਅਤੇ) ਗ੍ਰਿਹਸਤੀ ਜੀਵਨ ਵਿਚ ਨਿਰਲੇਪ ਰਹਿੰਦੇ ਹਨ। ਹਰੀ ਦੇ ਪ੍ਰੇਮ ਵਿਚ ਰਹਿੰਦੇ ਹਨ, ਸਦਾ (ਉਸ ਦੇ) ਪ੍ਰੇਮ ਵਿਚ ਰਤੇ ਰਹਿੰਦੇ ਹਨ (ਅਤੇ) ਹਰੀ ਦੇ (ਨਾਮ) ਰਸ ਵਿਚ (ਆਪਣੇ) ਮਨ ਨੂੰ ਤ੍ਰਿਪਤਾਉਣ ਵਾਲੇ (ਬਣੇ ਰਹਿੰਦੇ) ਹਨ।੧।

ਮੈਂ ਵਾਰਨੇ ਹਾਂ ਜੀ (ਵਾਰਨੇ ਹਾਂ ਉਨ੍ਹਾਂ ਤੋਂ ਜੋ ਨਾਮ) ਪੜ੍ਹ ਸਮਝ ਕੇ ਮਨ ਵਿਚ ਵਸਾਉਣ ਵਾਲੇ ਹਨ। (ਉਹ) ਗੁਰਮੁਖ ਪੜ੍ਹਦੇ ਹਨ, ਹਰੀ ਨਾਮ ਨੂੰ ਸਲਾਹੁੰਦੇ ਹਨ (ਅਤੇ) ਸੱਚੇ (ਸਾਹਿਬ) ਦੇ ਦੁਆਰੇ ਉਤੇ ਸੋਭਾ ਪਾਉਣ ਵਾਲੇ (ਬਣੇ ਹਨ)।੧।ਰਹਾਉ।

ਲਖਤਾ ਅਤੇ ਭੇਤ ਤੋਂ ਰਹਿਤ ਹਰੀ (ਜੋ ਸਾਰਿਆਂ ਵਿਚ) ਸਮਾਅ ਰਿਹਾ ਹੈ; (ਉਹ) ਕਿਸੇ ਜੁਗਤੀ ਨਾਲ ਨਹੀਂ ਪਾਇਆ ਜਾ ਸਕਦਾ। (ਹਾਂ, ਜੇ ਉਹ ਆਪ) ਕਿਰਪਾ ਕਰੇ ਤਾਂ (ਜੀਵ) ਸਤਿਗੁਰੂ ਨੂੰ ਮਿਲਦਾ ਹੈ (ਫਿਰ ਗੁਰੂ ਆਪਣੀ) ਕਿਰਪਾ ਦ੍ਰਿਸ਼ਟੀ ਨਾਲ (ਜੀਵ ਨੂੰ ਆਪਣੇ ਨਾਲ) ਮੇਲ ਕੇ (ਪ੍ਰਭੂ ਨਾਲ) ਮਿਲਾਉਣ ਵਾਲਾ (ਬਣਦਾ ਹੈ)।੨।

(ਜਿਹੜਾ ਮਨੁੱਖ) ਦ੍ਵੈਤ-ਭਾਵ ਨਾਲ ਪੜ੍ਹਦਾ ਹੈ (ਉਹ ਹਰੀ ਨਾਮ ਨੂੰ) ਨਹੀਂ ਸਮਝ ਸਕਦਾ। (ਉਹ) ਤਿੰਨ-ਗੁਣੀ ਮਾਇਆ (ਦੀ ਪ੍ਰਾਪਤੀ) ਖ਼ਾਤਰ ਝਗੜਦਾ ਰਹਿੰਦਾ ਹੈ। (ਤਿੰਨ-ਗੁਣੀ ਮਾਇਆ ਦੇ) ਬੰਧਨ ਗੁਰ-ਸ਼ਬਦ ਦੁਆਰਾ ਤੁਟਦੇ ਹਨ, ਅਤੇ ਗੁਰੂ ਦੇ ਸ਼ਬਦ ਦੁਆਰਾ ਹੀ (ਜੀਵ) ਮੁਕਤੀ ਕਰਵਾਉਣ ਵਾਲਾ (ਬਣਦਾ ਹੈ)।੩।

ਇਹ ਮਨ (ਬਹੁਤ) ਚੰਚਲ (ਚੱਕਰ ਲਾਉਣ ਵਾਲਾ ਹੈ, ਛੇਤੀ ਛੇਤੀ ਕਿਸੇ ਦੇ) ਵਸ ਵਿਚ ਨਹੀਂ ਆਉਂਦਾ। ਦੁਬਿਧਾ ਵਿਚ ਲਗਾ ਹੋਇਆ ਦਸਾਂ ਦਿਸ਼ਾਂ ਵਲ ਦੌੜਦਾ ਹੈ। ਮਾਇਆ ਦਾ ਕੀੜਾ ਮਾਇਆ ਵਿਚ ਰਚਿਆ ਰਹਿੰਦਾ ਹੈ (ਅਤੇ ਫਿਰ) ਮਾਇਆ ਵਿਚ ਹੀ (ਆਪਣੇ ਆਪ ਨੂੰ) ਪਚਾਉਣ ਵਾਲਾ (ਭਾਵ ਖ਼ਰਾਬ ਕਰਨ ਵਾਲਾ ਬਣਦਾ ਹੈ)।੪।

(ਇਹ ਮਨ) ਮੈਂ ਮੈਂ ਕਰਦਾ ਹੈ ਅਤੇ ਆਪਾ-ਭਾਵ ਜਣਾਉਂਦਾ ਹੈ। ਬਹੁਤੇ ਕਰਮ ਕਰਦਾ ਹੈ (ਪਰ ਇਸ ਦਾ ਕੀਤਾ ਕਰਮ) ਕੁਝ ਵੀ ਥਾਇ ਨਹੀਂ ਪੈਂਦਾ, (ਭਾਵ ਪਰਵਾਣ ਨਹੀਂ ਹੁੰਦਾ)। ਹੇ ਪ੍ਰਭੂ! ਤੇਰੇ ਤੋਂ ਬਾਹਰ ਕੁਝ ਵੀ ਨਹੀਂ ਹੋ ਸਕਦਾ (ਤੂੰ ਆਪ ਹੀ ਇਸ ਮਨ ਨੂੰ) ਬਖਸ਼ ਕੇ ਸ਼ਬਦ ਦੁਆਰਾ ਸੁਹਾਵਣਾ ਕਰਨ ਵਾਲਾ (ਹੈਂ)।੫।

(ਹੇ ਭਾਈ! ਮਨਮੁਖ) ਜੰਮਦਾ ਹੈ ਮਰਦਾ ਹੈ (ਪਰ) ਹਰੀ ਨੂੰ (ਫਿਰ ਵੀ) ਨਹੀਂ ਬੁਝਦਾ (ਕਿਉਂਕਿ ਉਹ) ਦਿਨ ਰਾਤ ਦੂਜੇ ਭਾਵ ਵਿਚ ਹੀ ਫਿਰਦਾ ਰਹਿੰਦਾ ਹੈ। (ਇਸ ਤਰ੍ਹਾਂ) ਮਨਮੁਖ ਦਾ ਜਨਮ ਵਿਅਰਥ ਚਲਾ ਗਿਆ ਹੈ (ਅਤੇ) ਅੰਤ ਸਮੇਂ (ਜਦੋਂ ਉਹ ਇਸ ਦੁਨੀਆਂ ਤੋਂ ਗਿਆ ਤਾਂ) ਪਛਤਾਉਣ ਵਾਲਾ (ਬਣ ਕੇ ਹੀ ਗਿਆ)।੬।

(ਜਿਵੇਂ ਕਿਸੇ ਇਸਤਰੀ ਦਾ) ਪਤੀ ਪਰਦੇਸ ਵਿਚ (ਹੋਵੇ ਅਤੇ ਉਹ) ਸ਼ਿੰਗਾਰ ਬਣਾਉਂਦੀ ਹੋਵੇ, ਮਨਮੁਖ ਅਗਿਆਨੀ ਇਹੋ ਜਿਹੇ (ਫਜ਼ੂਲ) ਕਰਮ ਕਰਦਾ ਹੈ। (ਇਸ ਤਰ੍ਹਾਂ ਦੇ ਕਰਮਾਂ ਨਾਲ ਨਾ ਉਸ ਦੀ) ਇਸ ਲੋਕ ਵਿਚ ਸੋਭਾ ਹੁੰਦੀ ਹੈ (ਅਤੇ) ਨਾ (ਉਸ ਨੂੰ) ਪਰਲੋਕ ਵਿਚ ਢੋਈ (ਇਜ਼ਤ) ਮਿਲਦੀ ਹੈ, (ਉਹ ਇਹ ਇਸ ਤਰ੍ਹਾਂ) ਵਿਅਰਥ ਜਨਮ ਗੁਆਉਣ ਵਾਲਾ (ਬਣਦਾ ਹੈ)।੭।

(ਹੇ ਭਾਈ!) ਹਰੀ ਦਾ ਨਾਮ ਕਿਸੇ ਵਿਰਲੇ ਨੇ ਹੀ ਜਾਣਿਆ ਹੈ ਉਸ ਨੇ ਵੀ) ਪੂਰੇ ਗੁਰੂ ਦੇ ਸ਼ਬਦ ਦੁਆਰਾ ਹੀ (ਪ੍ਰਭੂ ਨੂੰ) ਪਛਾਣਿਆ ਹੈ। (ਉਹ) ਦਿਨ ਰਾਤ (ਪ੍ਰੇਮਾ) ਭਗਤੀ ਕਰਦਾ ਰਹਿੰਦਾ ਹੈ, (ਜਿਸ ਦਾ ਸਦਕਾ) ਦਿਨ ਰਾਤ ਭਾਵ ਸਦਾ ਸਹਜੇ ਹੀ ਸੁਖ ਪਾਉਣ ਵਾਲਾ (ਬਣ ਜਾਂਦਾ ਹੈ)।੮।

ਉਹ ਇਕ (ਪ੍ਰਭੂ) ਸਭ ਵਿਚ ਵਰਤ (ਭਾਵ ਵਸ) ਰਿਹਾ ਹੈ (ਪਰ) ਕੋਈ ਵਿਰਲਾ ਗੁਰਮੁਖ ਹੀ (ਇਸ ਅਗੰਮੀ ਖੇਡ ਨੂੰ) ਬੁਝਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਨਾਮ ਵਿਚ ਰਤੇ ਹੋਏ ਸੇਵਕ (ਲੋਕ ਪਰਲੋਕ ਵਿਚ) ਸੋਭਾ ਪਾਉਂਦੇ ਹਨ (ਅਤੇ ਉਹ ਹਰੀ ਆਪਣੀ) ਕਿਰਪਾ ਕਰਕੇ (ਆਪ ਹੀ ਉਨ੍ਹਾਂ ਨੂੰ)ਮਿਲਾਉਣ ਵਾਲਾ ਹੈ ।੯।੨੯।੩੦।

## ਸਾਰੰਸ਼ ਅਤੇ ਸਿਧਾਂਤ

ਧਾਰਮਿਕ ਵਾਤਾਵਰਣ ਵਿਚ ਪਠਨ-ਪਾਠਨ ਦੀ ਕਿਰਿਆ ਤੇ ਬਹੁਤ ਜ਼ੋਰ ਦਿਤਾ ਜਾਂਦਾ ਹੈ, ਪਰ 'ਪੜਿ ਬੂਝਿ ਮੰਨਿ ਵਸਾਵਣਿਆ' ਵਾਲਿਆਂ ਦੀ ਗਿਣਤੀ ਨਾਂ ਮਾਤਰ ਹੀ ਹੁੰਦੀ ਹੈ। ਮਨੁਖ ਰਜੋ, ਤਮੋ ਅਤੇ ਸਤੋ ਤਿੰਨ ਗੁਣਾਂ ਦੇ ਭਾਰ ਨਾਲ ਲਦਿਆ ਰਹਿੰਦਾ ਹੈ ਜਿਸ ਕਾਰਨ ਇਹ ਤਿੰਨ ਗੁਣੀ ਮਾਇਆ ਵਿਚ ਹੀ ਪਰਿਵਰਤ ਰਹਿੰਦਾ ਹੈ। ਨਾਮ-ਸਿਮਰਨ ਵਲੋਂ ਅਵੇਸਲਾ ਹੋ ਕੇ ਆਪਣਾ ਰਤਨ ਜਨਮ ਵਿਅਰਥ ਗੁਆ ਲੈਂਦਾ ਹੈ। ਆਪ-ਹੁਦਰਾ ਮਨੁੱਖ ਉਸ ਦੁਹਾਗਣਿ ਇਸਤਰੀ ਵਾਂਗ ਵਿਅਰਥ ਸ਼ਿੰਗਾਰ ਕਰਦਾ ਰਹਿੰਦਾ ਹੈ ਜਿਸ ਦਾ ਪਤੀ ਪਰਦੇਸ ਵਿਚ ਹੋਵੇ ਅਤੇ ਉਹ ਘਰ ਵਿਚ ਬੈਠੀ ਹਾਰ-ਸ਼ਿੰਗਾਰ ਕਰਨ ਵਿਚ ਮਸਤ ਹੋ ਰਹੀ ਹੋਵੇ।

ਮੁਕਦੀ ਗਲ ਜਦੋਂ ਤੱਕ ਨਾਮ ਦਾ ਰੰਗ ਤੇ ਰਸ ਪ੍ਰਾਪਤ ਨਹੀਂ ਹੁੰਦਾ, ਮਨ ਦੀ ਤ੍ਰਿਪਤੀ ਨਹੀਂ ਹੋ ਸਕਦੀ, ਚਾਹੇ ਉਹ ਪੁਸਤਕਾਂ ਦੇ ਢੇਰ ਪੜ੍ਹ ਲਵੇ,ਚਾਹੇ ਹੋਰ ਸੰਜਮ, ਕਰਮ-ਧਰਮ ਕਰ ਲਵੇ। ਸਿਧਾਂਤ ਇਹ ਹੈ ਕਿ ਜਦੋਂ ਤਕ ਨਾਮ ਮਨ ਵਿਚ ਨਹੀਂ ਵਸਦਾ ਉਦੋਂ ਤਕ ਆਤਮਿਕ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ। ਪ੍ਰਭੂ ਨਾਮ ਦਾ ਇਕ 'ਸ਼ੁੱਧ ਅੱਖਰ' ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਉਹ ਸਾਰੇ ਗਿਆਨ ਦਾ ਭੇਤੀ ਹੋ ਜਾਂਦਾ ਹੈ:-

**ਅਵਰਿ ਸਭਿ ਭੂਲੇ, ਭ੍ਰਮਤ ਨ ਜਾਨਿਆ ॥**
**ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ,**
**ਤਿਨਿ ਬੇਦਹਿ ਤਤੁ ਪਛਾਨਿਆ ॥** [ਪੰਨਾ ੧੨੦੫

ਮਾਝ ਮਹਲਾ ੩ ॥ ਮਨਮੁਖ ਪੜਹਿ, ਪੰਡਿਤ ਕਹਾਵਹਿ ॥ ਦੂਜੈ ਭਾਇ, ਮਹਾ ਦੁਖੁ ਪਾਵਹਿ ॥ ਬਿਖਿਆ ਮਾਤੇ, ਕਿਛੁ ਸੂਝੈ ਨਾਹੀ, ਫਿਰਿ ਫਿਰਿ ਜੂਨੀ ਆਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਹਉਮੈ ਮਾਰਿ ਮਿਲਾਵਣਿਆ ॥ ਗੁਰ ਸੇਵਾ ਤੇ ਹਰਿ ਮਨਿ ਵਸਿਆ, ਹਰਿਰਸੁ ਸਹਜਿ ਪੀਆਵਣਿਆ ॥ ੧ ॥ ਰਹਾਉ ॥ ਵੇਦੁ ਪੜਹਿ, ਹਰਿਰਸੁ ਨਹੀ ਆਇਆ ॥ ਵਾਦੁ ਵਖਾਣਹਿ, ਮੋਹੇ ਮਾਇਆ ॥ ਅਗਿਆਨਮਤੀ ਸਦਾ ਅੰਧਿਆਰਾ, ਗੁਰਮੁਖਿ ਬੂਝਿ ਹਰਿ ਗਾਵਣਿਆ ॥ ੨ ॥ ਅਕਥੋ ਕਥੀਐ, ਸਬਦਿ ਸੁਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥ ਸਚੋ ਸਚੁ ਰਵਹਿ ਦਿਨੁ ਰਾਤੀ, ਇਹੁ ਮਨੁ ਸਚਿ ਰੰਗਾਵਣਿਆ ॥ ੩ ॥ ਜੋ ਸਚਿ ਰਤੇ, ਤਿਨ ਸਚੋ ਭਾਵੈ ॥ ਆਪੇ ਦੇਇ, ਨ ਪਛੋਤਾਵੈ ॥ ਗੁਰ ਕੈ ਸਬਦਿ, ਸਦਾ ਸਚੁ ਜਾਤਾ, ਮਿਲ ਸਚੇ ਸੁਖੁ ਪਾਵਣਿਆ ॥ ੪ ॥

ਕੂੜੁ ਕੁਸਤੁ, ਤਿਨਾ ਮੈਲੁ ਨ ਲਾਗੈ ॥ ਗੁਰਪਰਸਾਦੀ, ਅਨਦਿਨੁ ਜਾਗੈ ॥ ਨਿਰਮਲ ਨਾਮੁ ਵਸੈ ਘਟ ਭੀਤਰਿ, ਜੋਤੀ ਜੋਤਿ ਮਿਲਾਵਣਿਆ ॥ ੫ ॥ ਤ੍ਰੈ ਗੁਣ ਪੜਹਿ, ਹਰਿ ਤਤੁ ਨ ਜਾਣਹਿ ॥ ਮੂਲਹੁ ਭੁਲੇ, ਗੁਰਸਬਦੁ ਨ ਪਛਾਣਹਿ ॥ ਮੋਹ ਬਿਆਪੇ ਕਿਛੁ ਸੂਝੈ ਨਾਹੀ, ਗੁਰਸਬਦੀ ਹਰਿ ਪਾਵਣਿਆ ॥ ੬ ॥ ਵੇਦੁ ਪੁਕਾਰੈ, ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ, ਦੂਜੈ ਭਾਇਆ ॥ ਤ੍ਰੈ ਗੁਣ ਪੜਹਿ, ਹਰਿ ਏਕੁ ਨ ਜਾਣਹਿ, ਬਿਨੁ ਬੂਝੇ ਦੁਖੁ ਪਾਵਣਿਆ ॥ ੭ ॥ ਜਾ ਤਿਸੁ ਭਾਵੈ, ਤਾ ਆਪਿ ਮਿਲਾਏ ॥ ਗੁਰਸਬਦੀ, ਸਹਸਾ ਦੂਖੁ ਚੁਕਾਏ ॥ ਨਾਨਕ, ਨਾਵੈ ਕੀ ਸਚੀ ਵਡਿਆਈ, ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥

## ਉਚਾਰਨ ਸੇਧ

**ਬਿੰਦੀ ਸਹਿਤ:** ਪੜਹਿਂ, ਕਹਾਵਹਿਂ, ਮਹਾਂ, ਪਾਵਹਿਂ, ਵਖਾਣਹਿਂ, ਰਵਹਿਂ, ਜਾਣਹਿਂ, ਪਛਾਣਹਿਂ, ਬੂਝਹਿਂ।

**ਪਦ ਅਰਥ** : ਮਨਮੁਖ-ਆਪ ਹੁਦਰੇ ਮਨੁਖ। ਪੜਹਿ-ਪੜ੍ਹਦੇ ਹਨ। ਪੰਡਿਤ-ਵਿਦਵਾਨ।

ਕਹਾਵਹਿ-ਕਹਾਉਂਦੇ ਹਨ। ਦੂਜੈ ਭਾਇ-ਮਾਇਆ ਦੇ ਪਿਆਰ ਵਿਚ। ਬਿਖਿਆ ਮਾਤੇ-ਬਿਖਿਆ ਵਿਚ ਮਸਤ ਹੋਏ।੧।

ਵਾਦੁ-(ਵੇਦ) ਚਰਚਾ, ਝਗੜਾ। ਅਗਿਆਨਮਤੀ-ਬੇ ਸਮਝੀ ਵਾਲੀ ਮਤਿ ਕਰਕੇ।੨।

ਅੰਧਿਆਰਾ-ਹਨੇਰਾ। ਅਕਥੋ-ਅਕਥ, ਕਥਨ ਤੋਂ ਰਹਿਤ। ਸੁਹਾਵੈ-ਸੋਹਣਾ ਲਗਦਾ ਹੈ। ਰਵਹਿ-ਉਚਾਰਦੇ ਹਨ।੩।

ਭਾਵੈ-ਚੰਗਾ ਲਗਦਾ ਹੈ। ਦੇਇ-ਦੇਂਦਾ ਹੈ। ਜਾਤਾ-ਜਾਣ ਲਿਆ, ਸਾਂਝ ਪਾ ਲਈ।੪।

ਕੁਸਤੁ-ਝੂਠ। ਜਾਗੈ-ਸੁਚੇਤ ਰਹਿੰਦਾ ਹੈ।੫।

ਤ੍ਰੈ ਗੁਣ-ਰਜੋ, ਤਮੋ, ਸਤੋ। ਹਰਿ ਤਤੁ-ਤਤ ਰੂਪ ਹਰੀ।੬।

ਤ੍ਰਿਬਿਧਿ-ਤਿੰਨ ਗੁਣਾਂ ਵਾਲੀ (ਮਾਇਆ)। ਨ ਬੂਝਹਿ-ਨਹੀਂ ਸਮਝਦੇ ਹਨ।੭।

ਜਾ-ਜਦੋਂ। ਤਿਸੁ ਭਾਵੈ-ਉਸ (ਪਰਮੇਸ਼ਰ) ਨੂੰ ਚੰਗਾ ਲਗਦਾ ਹੈ। ਸਹਸਾ-ਸੰਸਾ, ਭਰਮ। ਚੁਕਾਏ-ਦੂਰ ਕਰਦਾ ਹੈ।੮।

**ਅਰਥ:** ਆਪ-ਹੁਦਰੇ ਮਨੁੱਖ (ਧਰਮ ਗ੍ਰੰਥ) ਪੜ੍ਹਦੇ ਹਨ, (ਆਪਣੇ ਆਪ ਨੂੰ) ਪੰਡਿਤ (ਵਿਦਵਾਨ) ਸਦਾਉਂਦੇ ਹਨ। (ਅਜਿਹੇ ਵਿਦਵਾਨ) ਦ੍ਵੈਤ-ਭਾਵ ਵਿਚ (ਲਗਣ ਕਾਰਨ) ਬਹੁਤ ਦੁਖ ਪਾਉਂਦੇ ਹਨ। (ਜੋ) ਬਿਖਿਆ ਵਿਚ ਮਸਤ ਰਹਿੰਦੇ ਹਨ (ਉਨ੍ਹਾਂ ਨੂੰ ਚਰਚਾ ਤੋਂ ਬਿਨਾ ਹੋਰ) ਕੁਝ ਨਹੀਂ ਸੁਝਦਾ (ਬੁਝਦਾ ਇਸ ਕਰਕੇ ਉਹ) ਮੁੜ ਮੁੜ ਜੂਨੀਆਂ ਵਿਚ ਆਉਣ ਵਾਲੇ (ਬਣੇ ਰਹਿੰਦੇ ਹਨ)।੧।

ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ ਉਨ੍ਹਾਂ ਤੋਂ, ਜੋ) ਹਉਮੇ ਨੂੰ ਮਾਰ ਕੇ (ਪ੍ਰਭੂ ਨਾਲ) ਮਿਲਾਉਣ ਵਾਲੇ ਹਨ। ਗੁਰੂ ਦੀ ਸੇਵਾ ਕਰਨ ਤੇ (ਹਰੀ) ਉਨ੍ਹਾਂ ਦੇ ਮਨ ਵਿਚ ਵਸ ਗਿਆ ਹੈ (ਅਤੇ ਉਹ) ਸਹਜ ਵਿਚ (ਮਨ ਨੂੰ) ਹਰੀ ਰਸ ਪਿਲਾਉਣ ਵਾਲੇ (ਬਣਦੇ ਹਨ)।੧।ਰਹਾਉ।

(ਆਪ ਹੁਦਰੇ ਮਨੁਖ) ਵੇਦ ਪੜ੍ਹਦੇ ਹਨ (ਪਰ ਉਨ੍ਹਾਂ ਨੂੰ ਪੜ੍ਹਨ ਵਾਲੇ ਹਿਰਦੇ ਵਿਚ) ਹਰੀ ਦਾ ਰਸ ਨਹੀਂ ਆਇਆ। (ਉਹ ਭਾਵੇਂ) ਵੇਦ ਚਰਚਾ ਦਾ ਵਖਿਆਨ ਕਰਦੇ ਹਨ ਮਾਇਆ ਦੇ ਮੋਹੇ ਹੋਏ ਹਨ। ਬੇ-ਸਮਝੀ ਵਾਲੀ ਮਤਿ ਕਰਕੇ (ਉਨ੍ਹਾਂ ਦੇ ਹਿਰਦੇ ਵਿਚ) ਹਨੇਰਾ (ਛਾਇਆ ਰਹਿੰਦਾ ਹੈ)। ਜਿਹੜੇ ਗੁਰੂ ਦੁਆਰਾ (ਧਰਮ ਗ੍ਰੰਥ ਪੜ੍ਹ ਕੇ) ਸਮਝਦੇ ਹਨ (ਉਹ) ਹਰੀ ਦੇ (ਗੁਣ) ਗਾਉਣ ਵਾਲੇ (ਬਣਦੇ ਹਨ)।੨।

(ਜੇ ਉਸ) ਕਥਨ ਤੋਂ ਰਹਿਤ (ਪ੍ਰਭੂ) ਨੂੰ ਕਥਦੇ ਰਹੀਏ (ਭਾਵ ਉਸ ਦੀ ਸਿਫਤਿ-ਸਾਲਾਹ) ਕਰਦੇ ਰਹੀਏ, ਤਾਂ) ਸ਼ਬਦ ਦੁਆਰਾ ਸੋਹਣਾ (ਬਣੀਦਾ ਹੈ)। ਗੁਰੂ ਦੀ ਮਤਿ ਦੁਆਰਾ ਮਨ ਵਿਚ ਸੱਚ ਰੂਪ (ਪ੍ਰਭੂ) ਚੰਗਾ ਲਗਣ ਲਗ ਜਾਂਦਾ ਹੈ। (ਜਿਹੜੇ ਮਨੁੱਖ) ਦਿਨੇ ਰਾਤ ਨਿਰੋਲ ਸੱਚ ਉਚਾਰਦੇ ਰਹਿੰਦੇ ਹਨ (ਉਹ ਆਪਣਾ) ਇਹ ਮਨ ਸੱਚ ਵਿਚ ਰੰਗਾਉਣ ਵਾਲੇ (ਬਣ ਜਾਂਦੇ ਹਨ)।੩।

ਜੋ (ਜੀਵ) ਸੱਚ ਵਿਚ ਰਤੇ (ਭਾਵ ਮਸਤ ਹਨ) ਉਨ੍ਹਾਂ ਨੂੰ ਸੱਚ ਹੀ ਭਾਉਂਦਾ (ਚੰਗਾ ਲਗਦਾ ਹੈ)। (ਇਹ ਸੱਚ ਉਹ ਹਰੀ) ਆਪ ਹੀ ਦੇਂਦਾ ਹੈ ਅਤੇ ਦੇ ਕੇ) ਪਛਤਾਉਂਦਾ ਨਹੀਂ ਹੈ।

(ਜਿਨ੍ਹਾਂ ਜਗਿਆਸੂਆਂ ਨੇ) ਗੁਰੂ ਦੇ ਸ਼ਬਦ ਦੁਆਰਾ ਸਦਾ ਥਿਰ ਪ੍ਰਭੂ ਨੂੰ ਜਾਣ-ਪਛਾਣ ਲਿਆ ਹੈ (ਉਹ) ਸੱਚੇ ਹਰੀ ਨੂੰ ਮਿਲ ਕੇ (ਸੱਚਾ) ਸੁਖ ਪਾਉਣ ਵਾਲੇ (ਬਣੇ ਹਨ)।੪।

ਗੁਰੂ ਦੀ ਕਿਰਪਾ ਨਾਲ (ਜੋ) ਦਿਨ ਰਾਤ ਜਾਗਦਾ/ਜਾਗਦੇ ਹਨ ਉਨ੍ਹਾਂ ਨੂੰ ਕੂੜ ਤੇ ਝੂਠ ਆਦਿ ਵਿਕਾਰਾਂ ਦੀ ਮੈਲ ਨਹੀਂ ਲਗਦੀ। ਨਿਰਮਲ ਨਾਮ (ਉਨ੍ਹਾਂ ਦੇ) ਹਿਰਦੇ ਵਿਚ ਵਸ ਜਾਂਦਾ ਹੈ (ਅਤੇ ਉਹ ਪਰਮ ਜੋਤੀ ਵਿਚ (ਆਪਣੀ) ਜੋਤਿ ਮਿਲਾਉਣ ਵਾਲੇ (ਬਣੇ ਹਨ)।੫।

(ਆਪ ਹੁਦਰੇ ਮਨੁੱਖ ਜੋ) ਤਿੰਨ ਗੁਣਾਂ ਦੀ (ਪੜ੍ਹਾਈ) ਪੜ੍ਹਦੇ ਹਨ (ਉਹ) ਤੱਤ ਰੂਪ ਹਰੀ ਨੂੰ ਨਹੀ ਜਾਣਦੇ ਹਨ। (ਉਹ) ਮੁਢੋਂ ਹੀ ਭੁਲੇ ਹੋਏ ਹਨ, ਸ਼ਬਦ ਗੁਰੂ ਨੂੰ ਨਹੀਂ ਪਛਾਣਦੇ। (ਉਹ ਮਾਇਆ) ਮੋਹ ਵਿਚ (ਖਚਿਤ) ਹੋਏ ਪਏ ਹਨ : (ਉਨ੍ਹਾਂ ਨੂੰ ਸੇਵਾ ਭਗਤੀ ਬਾਰੇ) ਕੁਝ ਨਹੀਂ ਸੁਝਦਾ, (ਪਰ ਅਸਲੀਅਤ ਇਹ ਹੈ ਕਿ ਗੁਰਮੁਖ ਜੀਵ) ਗੁਰੂ ਦੇ ਸ਼ਬਦ ਦੁਆਰਾ ਹਰੀ ਨੂੰ ਪਾਉਣ ਵਾਲੇ (ਬਣ ਸਕਦੇ ਹਨ)।੬।

(ਪੰਡਿਤ) ਵੇਦ ਪੁਕਾਰਦਾ ਹੈ (ਉਚਾਰਦਾ ਹੈ ਕਿ) ਮਾਇਆ ਤਿੰਨ ਗੁਣਾਂ ਵਿਚ (ਫਸਾਉਣ ਵਾਲੀ) ਹੈ। (ਪਰ) ਆਪ-ਹੁਦਰੇ ਮਨੁੱਖ (ਇਸ ਗਲ ਨੂੰ) ਨਹੀਂ ਸਮਝਦੇ,(.. ਉਨ੍ਹਾਂ ਦਾ ਮਨ) ਦੂਜੇ ਭਾਵ (ਮਾਇਆ) ਵਿਚ (ਲਗਾ ਰਹਿੰਦਾ ਹੈ)। (ਉਹ) ਤ੍ਰੈਗੁਣ (ਰਜੋ, ਤਮੋ, ਸਤੋ ਬਾਰੇ ਲੋੜੀਂਦਾ ਗਿਆਨ) ਪੜ੍ਹਦੇ ਰਹਿੰਦੇ ਹਨ (ਪਰ ਉਹ) ਇਕ ਹਰੀ ਨੂੰ ਨਹੀਂ ਜਾਣਦੇ (ਇਸ ਤਰ੍ਹਾਂ) ਸਮਝੇ ਬਿਨਾ ਦੁਖ ਪਾਉਣ ਵਾਲੇ (ਬਣੇ ਰਹਿੰਦੇ ਹਨ)।੭।

(ਤੱਤ ਵਾਲੀ ਗਲ ਇਹ ਹੈ ਕਿ) ਜਦੋਂ ਉਸ (ਹਰੀ) ਨੂੰ ਭਾਉਂਦਾ ਹੈ ਤਾਂ (ਜਗਿਆਸੂ ਨੂੰ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦਾ) ਸੰਸਾ (ਤੇ ਹਉਮੈ ਵਾਲਾ) ਦੁਖ ਦੂਰ ਕਰ ਦਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹਰੀ ਦੇ) ਨਾਮ ਦੀ ਸੱਚੀ ਵਡਿਆਈ ਹੈ (ਅਤੇ) ਨਾਮ ਨੂੰ ਮਨ ਕੇ ਹੀ ਸੁਖ ਪਾਉਣ ਵਾਲਾ (ਬਣ ਸਕੀਦਾ ਹੈ)।੮।੩੦।੩੧।

## ਸਾਰੰਸ਼ ਅਤੇ ਸਿਧਾਂਤ

ਵਿਦਿਆ ਸਾਰਿਆਂ ਗਹਿਣਿਆਂ ਦਾ ਸ਼੍ਰੋਮਣੀ ਗਹਿਣਾ ਹੈ। ਵਿਦਵਾਨ ਭਾਵੇਂ ਕਿਤਨਾ ਹੀ ਕਰੂਪ ਕਿਉਂ ਨਾ ਹੋਵੇ, ਵਿਦਿਆ ਦੀ ਬਰਕਤ ਨਾਲ ਉਹ ਸਭਾ ਸੋਸਾਇਟੀ ਵਿਚ ਸ਼੍ਰੋਮਣੀ ਸਥਾਨ ਪ੍ਰਾਪਤ ਕਰ ਸਕਦਾ ਹੈ। ਦੌਲਤ, ਪੁੱਤਰ, ਇਸਤਰੀ ਅਤੇ ਹੋਰ ਸਾਕ ਸਨਬੰਧੀ ਮਨੁੱਖ ਦਾ ਸਦੀਵੀ ਸਾਥ ਨਹੀਂ ਦਿੰਦੇ ਕਿਉਂਕਿ ਇਹ ਵਸਤਾਂ ਜੀਵਨ ਵਿਚ ਕਿਸੇ ਨਾ ਕਿਸੇ ਵੇਲੇ ਖੋਹ ਲਈਆਂ ਜਾਂਦੀਆਂ ਹਨ ਪਰ ਵਿਦਿਆ ਤਾਂ ਹਰ ਔਕੜ ਸਮੇਂ ਸਹਾਇਤਾ ਕਰਦੀ ਹੈ। ਵਿਦਿਆ ਨੂੰ ਚੋਰਾਂ, ਡਾਕੂਆਂ, ਠੱਗਾਂ ਦਾ ਕੋਈ ਭੈ ਨਹੀਂ ਹੁੰਦਾ, ਇਹ ਜਿਤਨੀ ਵਰਤਾਈ ਜਾਏ ਉਤਨੀ ਹੀ ਹੋਰ ਵਧਦੀ ਹੈ। ਹਾਂ, ਵਿਦਿਆ ਦਾ ਹੰਕਾਰ ਕਰਨਾ ਬਹੁਤ ਬੁਰੀ ਗਲ ਹੈ। ਗੁਰਬਾਣੀ ਵਿਚੋਂ ਇਸ ਬਾਰੇ ਇਉਂ ਸੇਧ ਮਿਲਦੀ ਹੈ:-

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ,**

**ਅਖਰ ਕਾ ਭੇਉ ਨ ਲਹੰਤ ॥**

**ਨਾਨਕ, ਤੇ ਨਰ ਅਸਲਿ ਖਰ, ਜਿ ਬਿਨੁ ਗੁਣ ਗਰਬੁ ਕਰੰਤਿ॥[ਪੰਨਾ ੧੪੧੭**

ਬ੍ਰਹਮ ਵਿਦਿਆ ਦਾ ਉਦੇਸ਼ ਹੈ ਕਿ ਮਨੁੱਖ ਵਿਚ ਅਧਿਆਤਮਕ ਗਿਆਨ ਲਈ ਪ੍ਰੇਮ ਉਤਪੰਨ ਹੋਵੇ ਕਿਉਂਕਿ ਪਰਮੇਸ਼ਰ ਦੀ ਪ੍ਰਾਪਤੀ ਦਾ ਅੰਤਮ ਸਾਧਨ 'ਪ੍ਰੇਮ' ਹੈ:-

**ਸਾਚ ਕਹੋਂ ਸੁਨ ਲੇਹੁ ਸਭੈ,**

**ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭ ਪਾਯੋ॥ [ਪਾਤਸ਼ਾਹੀ ੧੦**

ਕਿਸੇ ਮਨੁੱਖ ਦਾ ਬਾਹਰਮੁਖੀ ਇਖ਼ਲਾਕ ਕਿਤਨਾ ਹੀ ਉਚਾ ਹੋਵੇ ਜੇ ਆਤਮਿਕ ਜੀਵਨ ਨਹੀਂ ਤਾਂ ਉਸ ਦੇ ਹਿਰਦੇ ਵਿਚ ਗੁਰਬਾਣੀ ਦਾ ਸਤਿਕਾਰ ਵੀ ਨਹੀਂ ਹੁੰਦਾ, ਉਸ ਦੇ ਮਨ ਵਿਚ ਆਮ ਤੌਰ ਤੇ ਹੰਕਾਰ ਆ ਜਾਂਦਾ ਹੈ। ਅਜਿਹੇ ਮਨੁੱਖ ਦੇ ਇਖ਼ਲਾਕ ਦਾ ਕਿਸੇ ਸੁਸਾਇਟੀ ਨੂੰ ਲਾਭ ਨਹੀਂ ਪਹੁੰਚਦਾ। ਜਿਹੜਾ ਰੂਹਾਨੀ ਤੌਰ ਤੇ ਉਚਾ ਹੈ, ਪਰ ਜਿਸਮਾਨੀ ਤੌਰ ਤੇ ਕਮਜ਼ੋਰ ਹੈ, ਉਹ ਆਦਮੀ ਵੀ ਅਧੂਰਾ ਹੀ ਹੁੰਦਾ ਹੈ। ਸੰਤ ਤੇ ਸਿਪਾਹੀ ਵਾਲੇ ਗੁਣਾਂ ਦੀ ਸਾਂਝ ਹੀ ਮਨੁੱਖ ਦਾ ਕਿਰਦਾਰ ਉਚਾ ਕਰਦੀ ਹੈ। ਕਿਤਾਬੀ ਵਿਦਿਆ ਨਾਲ ਨਿਰੀਆਂ ਡਿਗਰੀਆਂ ਪ੍ਰਾਪਤ ਕਰਕੇ ਆਪਣੇ ਆਪ ਨੂੰ ਵਿਦਵਾਨਾਂ ਵਿਚ ਗਿਣਨਾ ਅਸਲੀਅਤ ਤੋਂ ਪਰੇ ਜਾਣ ਵਾਲੀ ਗਲ ਹੈ। ਜੇ ਮਨੁੱਖ ਜਾਤੀ ਦੀ ਸੇਵਾ ਲਈ ਵਿਦਵਾਨ ਕੁਝ ਨਹੀਂ ਕਰ ਸਕਦੇ ਤਾਂ ਅਜਿਹੀ ਵਿਦਿਆ ਦਾ ਕੀ ਲਾਭ? ਵਿਦਿਆ ਬਾਰੇ ਗੁਰੂ ਸਾਹਿਬ ਦਾ ਮਾਟੋ ਸਦਾ ਚੇਤੇ ਰਖਣਾ ਚਾਹੀਦਾ ਹੈ:-

**ਵਿਦਿਆ ਵੀਚਾਰੀ ਤਾਂ ਪਰਉਪਕਾਰੀ ॥ [ਪੰਨਾ ੩੫੬**

ਸਹੀ ਅਰਥਾਂ ਵਿਚ ਉਹੀ ਪੜ੍ਹਿਆ ਹੋਇਆ ਮਨੁੱਖ ਪਰਵਾਣ ਹੈ ਜੋ ਪਰਉਪਕਾਰੀ ਹੈ। ਜੋ ਗੁਰਮਤਿ ਸਿਧਾਂਤ ਸਮਝਦਾ ਹੈ ਅਤੇ ਉਹ ਉਸੇ ਅਨੁਸਾਰ ਅਮਲੀ ਜੀਵਨ ਬਤੀਤ ਕਰਦਾ ਹੈ। 'ਗੁਰਮਤ ਮਾਰਤੰਡ' ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਲਿਖਦੇ ਹਨ ਕਿ "ਵਿਦਿਆ ਪਾ ਕੇ ਕਈ ਤੀਖਣ ਬੁਧਿ ਵਾਲੇ, ਦੇਸ ਹਿਤ ਦੀ ਥਾਂ ਹਾਨੀਕਾਰਕ ਸਾਬਤ ਹੁੰਦੇ ਹਨ। ਅਜੇਹੇ ਕੁਲ ਘਾਤਕ ਸ਼ੈਤਾਨ ਵਿਦਵਾਨਾਂ ਨੂੰ, ਗੁਰੂ ਸਾਹਿਬ ਸ਼ਿਕਾਰੀ ਦਾ ਸਿਖਾਇਆ ਹੋਇਆ ਮ੍ਰਿਗ, ਪਾਲਤੂ ਬਾਜ਼ ਅਤੇ ਪੇਟ ਦਾਸੀਏ ਰਾਜਯ ਕਰਮਚਾਰੀ ਦਾ ਦ੍ਰਿਸ਼ਟਾਂਤ ਦਿੰਦੇ ਹਨ।"

ਗੁਰਸਿਖਾਂ ਨੂੰ ਗੁਰੂ ਪਾਤਿਸ਼ਾਹ ਦੇ ਅੰਮ੍ਰਿਤ ਬਚਨਾਂ ਤੇ ਪਹਿਰਾ ਦੇਣਾ ਚਾਹੀਦਾ ਹੈ:-

**ਗੁਰ ਪਰਸਾਦੀ ਵਿਦਿਆ ਵੀਚਾਰੈ, ਪੜਿ ਪੜਿ ਪਾਵੈ ਮਾਨੁ ॥**

**ਆਪਾ ਮਧੇ ਆਪੁ ਪ੍ਰਗਾਸਿਆ, ਪਾਇਆ ਅੰਮ੍ਰਿਤੁ ਨਾਮੁ ॥ [ਪੰਨਾ ੧੩੨੯**

ਜਿਸ ਮਨੁੱਖ ਦੇ ਅੰਦਰ ਮਾਇਆ ਦੀ ਤ੍ਰਿਸ਼ਨਾ ਤੇ ਵਿਕਾਰ ਹਨ ਉਸ ਦਾ ਪੜ੍ਹਨਾ ਗੁੜ੍ਹਨਾ ਵੀ ਸੰਸਾਰ ਦੇ ਬਾਕੀ ਕਾਰਾਂ-ਵਿਹਾਰਾਂ ਵਾਂਗੂੰ ਹੀ ਹੁੰਦਾ ਹੈ। ਪੜ੍ਹਨ ਨਾਲ ਮਨ ਸ਼ਾਂਤ ਨਹੀਂ ਹੁੰਦਾ। ਗੁਰਵਾਕ ਹਨ:-

**ਪੜਿ ਥਕੇ ਸੰਤੋਖੁ ਨ ਆਇਓ, ਅਨਦਿਨੁ ਜਲਤ ਵਿਹਾਇ॥ [ਪੰਨਾ ੬੪੭**

ਪੰਡਿਤ ਲੋਕ ਹੋਰਾਂ ਨੂੰ ਉਪਦੇਸ਼ ਦੇਣ ਲਈ ਸ਼ੇਰ ਹਨ ਪਰ ਆਪਣਾ ਘਰ ਜੋ ਤ੍ਰਿਸ਼ਨਾ ਦੀ

ਅੱਗ ਨਾਲ ਸੜ ਰਿਹਾ ਹੈ, ਉਸ ਤੋਂ ਬੇਖ਼ਬਰ ਹਨ। ਗੁਰੂ ਪਾਤਿਸ਼ਾਹ ਜੀ ਫ਼ੁਰਮਾਉਂਦੇ ਹਨ:-

**ਪੜਿ ਪੰਡਿਤੁ ਅਵਰਾ ਸਮਝਾਏ ॥**
**ਘਰ ਜਲਤੇ ਕੀ ਖਬਰਿ ਨ ਪਾਏ ॥** [ਪੰਨਾ ੧੦੪੬

ਇਸ ਲਈ ਸਤਿਗੁਰਾਂ ਨੇ ਵੇਦਾਂ ਪੁਰਾਣਾਂ ਦੇ ਗਿਆਤੇ ਪੰਡਤਾਂ ਨੂੰ ਚੰਗੀ ਚੋਟ ਮਾਰੀ ਹੈ:-

**ਬੇਦੁ ਪੁਕਾਰੈ ਮੁਖ ਤੇ ਪੰਡਤ, ਕਾਮਾਮਨ ਕਾ ਮਾਠਾ ॥**
**ਮੋਨੀ ਹੋਇ ਬੈਠਾ ਇਕਾਂਤੀ, ਹਿਰਦੈ ਕਲਪਨ ਗਾਠਾ ॥** [ਪੰਨਾ ੧੦੦੩

ਇਸ ਅਸ਼ਟਪਦੀ ਵਿਚ ਅਮਲਾਂ ਤੋਂ ਸਖਣੇ ਪੰਡਿਤ ਜੋ ਸੰਕਲਪਾਂ ਵਿਕਲਪਾਂ ਵਿਚ ਫਸੇ ਹੋਏ ਹਨ, ਦਾ ਚੰਗੀ ਤਰ੍ਹਾਂ ਪਾਜ ਖੋਲਿਆ ਹੈ। ਸੋ, ਲੋੜ ਹੈ ਰੱਸ ਭਰਪੂਰ ਗਿਆਨ ਪ੍ਰਾਪਤ ਕਰਨ ਦਾ ਅਤੇ ਖੁਸ਼ਕ ਫਿਲਾਸਫ਼ੀ ਤੋਂ ਖਹਿੜਾ ਛੁਡਾਉਣ ਦਾ। ਗੁਰਬਾਣੀ ਵਿਚ ਪੰਡਿਤ ਦੀ ਪਰਿਭਾਸ਼ਾ ਤੇ ਗੁਣਾਂ ਦਾ ਜੋ ਵਰਣਨ ਸੁਖਮਨੀ ਸਾਹਿਬ ਦੀ ਨੌਵੀਂ ਅਸ਼ਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤਾ ਹੈ, ਉਹ ਸਮਾਜ ਲਈ ਇਕ ਚਾਨਣ ਮੁਨਾਰੇ ਦੀ ਨਿਆਈ ਹੈ:-

**ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮਨਾਮੁ ਆਤਮ ਮਹਿ ਸੋਧੈ ॥**
**ਰਾਮਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ ॥**
**ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ ॥**
**ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲੁ ॥ ਸੂਖਮ ਮਹਿ ਜਾਨੈ ਅਸਥੂਲੁ ॥**
**ਚਹੁ ਵਰਨਾ ਕਉ ਦੇਹਿ ਉਪਦੇਸੁ ॥**
**ਨਾਨਕ, ਉਸ ਪੰਡਿਤ ਕਉ ਸਦਾ ਅਾਦੇਸੁ ॥** [ਪੰਨਾ ੨੭੪

"ਪੜਨਾ ਗੁੜਣਾ ਸੰਸਾਰ ਕੀ ਕਾਰ ਹੈ, ਅੰਦਰਿ ਤ੍ਰਿਸਨਾ ਵਿਕਾਰੁ ॥ ਹਉਮੈ ਵਿਚਿ ਸਭਿ ਪੜਿ ਥਕੇ, ਦੂਜੈ ਭਾਇ ਖੁਆਰੁ ॥" (ਪੰਨਾ ੬੫੦) ਇਹ ਬਚਨ ਵੀ ਸ੍ਰੀ ਗੁਰੂ ਅਮਰਦਾਸ ਜੀ ਦੇ ਹਨ, ਜੋ ਇਸ ਸ਼ਬਦ ਵਿਚ ਵਿਅਕਤ ਕੀਤੀ ਸਮਸਿਆ ਨਾਲ ਮੇਲ ਖਾਂਦੇ ਹਨ। ਪੰਡਿਤ ਲੋਕ ਜੋ ਕੁਝ ਪੜ੍ਹਦੇ ਹਨ ਉਹ ਕਮਾਉਂਦੇ ਨਹੀਂ, ਤਾਂ ਹੀ 'ਮਨਮੁਖ' ਆਖੇ ਜਾਂਦੇ ਹਨ। ਗੁਰਦੇਵ ਜੀ ਫ਼ੁਰਮਾਉਂਦੇ ਹਨ ਕਿ:-

**ਮਨਮੁਖ ਕਥਨੀ ਹੈ, ਪਰੁ ਰਹਤ ਨ ਹੋਈ ॥** [ਪੰਨਾ ੮੩੧

ਪੜ੍ਹਨ ਦਾ ਉਦੇਸ਼ ਪੜ੍ਹ ਪੜ੍ਹ ਕੇ ਪੱਥਰ ਨਹੀਂ ਹੋਣਾ ਸਗੋਂ ਪਰਮੇਸ਼ਰ ਨਾਲ ਪਿਆਰ ਪਾਉਣ ਦੀ ਜਾਚ ਸਿਖਣੀ ਹੈ। ਦੁਬਿਧਾ ਦੀ ਪੜ੍ਹਾਈ ਸਾਰੀ 'ਕੂਰ ਕਿਰਿਆ' ਹੈ, ਜਿਸ ਵਿਚ ਸਾਰਾ ਜਗਤ ਖੁਆਰ ਹੋ ਰਿਹਾ ਹੈ। ਜਿਸ ਨਾਲ ਹਰ ਵੇਲੇ ਅਗਿਆਨਤਾ ਦਾ ਹਨੇਰਾ ਰਹਿੰਦਾ ਹੈ ਉਸ ਨੂੰ ਪੜ੍ਹਨ ਦਾ ਕੀ ਲਾਭ?। ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਜੇ ਗੁਰੂ-ਸ਼ਬਦ ਦੀ ਕਮਾਈ ਕੀਤੀ ਜਾਏ ਤਾਂ ਹੀ ਜੀਵ ਦਾ ਪੜ੍ਹਨਾ ਸਫਲ ਹੋ ਸਕਦਾ ਹੈ:-

**ਨਾਨਕ, ਸੋ ਪੜਿਆ ਸੋ ਪੰਡਿਤੁ ਬੀਨਾ,**
**ਜਿਸੁ ਰਾਮਨਾਮੁ ਗਲਿ ਹਾਰੁ ॥** [ਪੰਨਾ ੯੩੮

ਗੁਰਮੁਖ ਦੀ ਸੁਰਤਿ ਸ਼ਬਦ ਸਦਕਾ ਸਾਵਧਾਨ ਰਹਿੰਦੀ ਹੈ। ਉਹ ਆਪਣੇ ਜੀਵਨ ਦਾ ਆਪ ਪਹਿਰੇਦਾਰ ਬਣਦਾ ਹੈ, ਜਿਸ ਦੇ ਫਲ ਸਰੂਪ ਉਹ ਆਪਣੇ ਨਿਸ਼ਾਨੇ ਚੋਂ ਸਫਲ ਹੁੰਦਾ ਹੈ।

**ਮਾਝ ਮਹਲਾ ੩ ॥ ਨਿਰਗੁਣੁ ਸਰਗੁਣੁ, ਆਪੇ ਸੋਈ ॥ ਤਤੁ ਪਛਾਣੈ, ਸੋ ਪੰਡਿਤੁ ਹੋਈ ॥ ਆਪਿ ਤਰੈ, ਸਗਲੇ ਕੁਲ ਤਾਰੈ, ਹਰਿਨਾਮੁ ਮੰਨਿ ਵਸਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ,ਹਰਿਰਸੁ ਚਖਿ, ਸਾਦੁ ਪਾਵਣਿਆ ॥ ਹਰਿਰਸੁ ਚਾਖਹਿ ਸੇ ਜਨ ਨਿਰਮਲ, ਨਿਰਮਲ ਨਾਮੁ ਧਿਆਵਣਿਆ ॥ ੧ ॥ ਰਹਾਉ ॥ ਸੋ ਨਿਹਕਰਮੀ, ਜੋ ਸਬਦੁ ਬੀਚਾਰੇ ॥ ਅੰਤਰਿ ਤਤੁ, ਗਿਆਨਿ ਹਉਮੈ ਮਾਰੇ ॥ ਨਾਮੁ ਪਦਾਰਥੁ ਨਉ ਨਿਧਿ ਪਾਏ, ਤ੍ਰੈ ਗੁਣ ਮੇਟਿ ਸਮਾਵਣਿਆ ॥ ੨ ॥ ਹਉਮੈ ਕਰੈ, ਨਿਹਕਰਮੀ ਨ ਹੋਵੈ ॥ ਗੁਰਪਰਸਾਦੀ, ਹਉਮੈ ਖੋਵੈ ॥ ਅੰਤਰਿ ਬਿਬੇਕੁ, ਸਦਾ ਆਪੁ ਵੀਚਾਰੇ, ਗੁਰਸਬਦੀ ਗੁਣ ਗਾਵਣਿਆ ॥ ੩ ॥ ਹਰਿ ਸਰੁ ਸਾਗਰੁ ਨਿਰਮਲ ਸੋਈ ॥ ਸੰਤ ਚੁਗਹਿ ਨਿਤ, ਗੁਰਮੁਖਿ ਹੋਈ ॥ ਇਸਨਾਨੁ ਕਰਹਿ, ਸਦਾ ਦਿਨੁ ਰਾਤੀ, ਹਉਮੈ ਮੈਲੁ ਚੁਕਾਵਣਿਆ ॥ ੪ ॥**

**ਨਿਰਮਲ ਹੰਸਾ, ਪ੍ਰੇਮ ਪਿਆਰਿ ॥ ਹਰਿ ਸਰਿ ਵਸੈ, ਹਉਮੈ ਮਾਰਿ ॥ ਅਹਿਨਿਸਿ ਪ੍ਰੀਤਿ ਸਬਦਿ ਸਾਚੈ, ਹਰਿ ਸਰਿ ਵਾਸਾ ਪਾਵਣਿਆ ॥ ੫ ॥ ਮਨਮੁਖੁ ਸਦਾ ਬਗੁ ਮੈਲਾ, ਹਉਮੈ ਮਲੁ ਲਾਈ ॥ ਇਸਨਾਨੁ ਕਰੈ, ਪਰ ਮੈਲੁ ਨ ਜਾਈ ॥ ਜੀਵਤੁ ਮਰੈ, ਗੁਰਸਬਦੁ ਬੀਚਾਰੈ, ਹਉਮੈ ਮੈਲੁ ਚੁਕਾਵਣਿਆ ॥ ੬ ॥ ਰਤਨ ਪਦਾਰਥੁ, ਘਰ ਤੇ ਪਾਇਆ ॥ ਪੂਰੈ ਸਤਿਗੁਰਿ, ਸਬਦੁ ਸੁਣਾਇਆ ॥ ਗੁਰਪ੍ਰਸਾਦਿ ਮਿਟਿਆ ਅੰਧਿਆਰਾ, ਘਟਿ ਚਾਨਣੁ, ਆਪੁ ਪਛਾਨਣਿਆ ॥ ੭ ॥ ਆਪਿ ਉਪਾਏ ਤੈ ਆਪੇ ਵੇਖੈ ॥ ਸਤਿਗੁਰ ਸੇਵੈ, ਸੋ ਜਨੁ ਲੇਖੈ ॥ ਨਾਨਕ, ਨਾਮੁ ਵਸੈ ਘਟ ਅੰਤਰਿ, ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥**

## ਉਚਾਰਨ ਸੇਧ

**ਬਿੰਦੀ ਸਹਿਤ:** ਚਾਖਹਿੰ, ਚੁਗਹਿੰ, ਕਰਹਿੰ। **ਬਿੰਦੀ ਰਹਿਤ:** ਤੈ।

**ਪਦ ਅਰਥ**: ਨਿਰਗੁਣੁ-ਗੁਪਤ ਰੂਪ, ਮਾਇਆ ਦੇ ਤਿੰਨ ਗੁਣਾਂ ਤੋਂ ਪਰੇ। ਸਰਗੁਣ-ਮਾਇਆ ਦਾ ਤਿੰਨ ਗੁਣਾਂ ਵਾਲਾ ਪ੍ਰਗਟ ਰੂਪ। ਨਿਹਕਰਮੀ-ਕਰਮਾਂ ਦੇ ਬੰਧਨਾਂ ਤੋਂ ਨਿਰਲੇਪ। ਗਿਆਨਿ-ਗਿਆਨ ਦੀ ਰਾਹੀਂ। ਖੋਵੈ-ਗੁਆ ਲੈਂਦਾ ਹੈ। ਬਿਬੇਕੁ-ਨਿਰਣੈ ਵਾਲਾ ਨਿਰਮਲ ਗਿਆਨ। ਹੰਸਾਂ-ਹੰਸ, ਜੀਵਾਤਮਾ। ਹਰਿ ਸਰੁ-ਹਰੀ ਰੂਪ ਸਰੋਵਰ। ਬਗੁ-ਬਗਲਾ ਭਾਵ ਪਾਖੰਡੀ। ਪਰੁ-ਪੂੰਝੂ। ਘਰ ਤੇ-ਹਿਰਦੇ ਵਿਚੋਂ। ਸਤਿਗੁਰਿ-ਸਤਿਗੁਰੂ ਨੇ। ਪਰਸਾਦਿ-ਕਿਰਪਾ ਨਾਲ। ਘਟਿ-ਹਿਰਦੇ ਵਿਚ। ਆਪੁ-ਆਪਾ-ਭਾਵ। ਤੈ-ਅਤੇ। ਵੇਖੈ-ਸੰਭਾਲ ਕਰਦਾ ਹੈ। ਲੇਖੈ-ਲੇਖੇ ਵਿਚ, ਭਾਵ ਪਰਵਾਨ ਹੈ।

**ਅਰਥ**: (ਹੇ ਭਾਈ!) ਗੁਪਤ (ਅਤੇ) ਪ੍ਰਗਟ ਰੂਪ (ਸਭ ਕੁਝ) ਉਹ (ਹਰੀ) ਆਪ ਹੀ ਹੈ। (ਜੋ ਇਸ) ਤੱਤ ਨੂੰ ਪਛਾਣ ਲੈਂਦਾ ਹੈ ਉਹ ਪੰਡਿਤ ਹੁੰਦਾ ਹੈ। (ਉਹ) ਆਪ (ਸੰਸਾਰ ਤੋਂ) ਤਰ ਜਾਂਦਾ ਹੈ, (ਆਪਣੇ) ਸਾਰੇ ਕੁਲ (ਖ਼ਾਨਦਾਨ) ਤਾਰ ਲੈਂਦਾ ਹੈ (ਅਤੇ) ਹਰੀ ਨਾਮ ਨੂੰ ਮੰਨ ਵਿਚ ਵਸਾਉਣ ਵਾਲਾ (ਹੁੰਦਾ ਹੈ)।੧।

ਮੈਂ ਵਾਰੀ ਹਾਂ ਜੀ ਵਾਰੀ (ਹਾਂ ਉਨ੍ਹਾਂ ਤੋਂ, ਜੋ) ਹਰੀ ਰਸ ਚੱਖ ਕੇ ਸੁਆਦ ਮਾਣਨ ਵਾਲੇ ਹਨ। (ਜੋ) ਹਰੀ ਰਸ ਚਖਦੇ ਹਨ ਉਹ ਜਨ ਨਿਰਮਲ (ਹਨ ਅਤੇ) ਨਿਰਮਲ ਨਾਮ ਨੂੰ ਧਿਆਉਣ ਵਾਲੇ (ਨਿਰਮਲ ਜਨ) ਹਨ।੧।ਰਹਾਉ।

(ਸਹੀ ਅਰਥਾਂ ਵਿੱਚ) ਉਹ ਕਰਮਾਂ (ਦੇ ਬੰਧਨਾਂ ਤੋਂ) ਨਿਰਲੇਪ (ਹੁੰਦਾ ਹੈ), (ਜਿਹੜਾ ਗੁਰੂ ਦੇ) ਗਿਆਨ ਦੁਆਰਾ (ਆਪਣੀ) ਹਉਮੈ ਨੂੰ ਮਾਰੇ (ਉਸ ਦੇ) ਅੰਦਰ ਤਤ ਗਿਆਨ ਦੀ ਸਮਾਈ ਹੁੰਦੀ ਹੈ)। (ਉਹ ਮਨੁੱਖ) ਨਾਮ ਰੂਪ ਪਦਾਰਥ (ਜੋ) ਨਉ ਨਿਧੀਆਂ ਹਨ ਪਾ ਲੈਂਦਾ ਹੈ (ਅਤੇ) ਤਿੰਨ ਗੁਣਾਂ ਨੂੰ ਮਿਟਾ ਕੇ (ਹਰੀ ਵਿਚ) ਸਮਾਉਣ ਵਾਲਾ (ਬਣ ਜਾਂਦਾ ਹੈ)।੨।

(ਜਿਹੜਾ) ਮਨੁੱਖ ਹਉਮੈ ਕਰਦਾ ਹੈ (ਉਹ) ਕਰਮਾਂ ਤੋਂ ਨਿਰਲੇਪ ਨਹੀਂ ਹੋ ਸਕਦਾ। (ਜਿਹੜਾ) ਗੁਰੂ ਦੀ ਕਿਰਪਾ ਨਾਲ (ਆਪਣੀ) ਹਉਮੈ ਗੁਆ ਦਿੰਦਾ ਹੈ (ਸਹੀ ਅਰਥਾਂ ਵਿਚ) ਉਹੀ ਨਿਹਕਰਮੀ ਹੁੰਦਾ ਹੈ)। (ਜਿਸ ਦੇ) ਅੰਦਰ ਗਿਆਨ ਹੁੰਦਾ ਹੈ, ਹਮੇਸ਼ਾਂ ਆਪੇ ਨੂੰ ਵੀਚਾਰਦਾ ਹੈ, ਉਹ (ਅਤੇ) ਗੁਰੂ ਦੇ ਸ਼ਬਦ ਦੁਆਰਾ (ਹਰੀ ਦੇ) ਗੁਣ ਗਾਉਣ ਵਾਲਾ (ਬਣਦਾ ਹੈ)।੩।

(ਉਹ) ਹਰੀ (ਆਪ ਹੀ) ਮਾਨ-ਸਰੋਵਰ, ਸਮੁੰਦਰ ਅਤੇ ਨਿਰਮਲ (ਮੋਤੀ) ਰੂਪ ਹੈ। ਗੁਰਮੁਖ (ਹੰਸ) ਹੋ ਕੇ (ਵਾਹਿਗੁਰੂ ਜੀ ਦੇ) ਜਨ (ਉਸ ਮਾਨ ਸਰੋਵਰ ਚੋਂ ਨਾਮ ਰੂਪ ਮੋਤੀ) ਚੁਗਦੇ ਹਨ। (ਫਿਰ) ਦਿਨ ਰਾਤ ਸਦਾ (ਉਸ ਨਿਰਮਲ ਸਰੋਵਰ ਤੇ) ਇਸ਼ਨਾਨ ਕਰਦੇ ਹਨ (ਜਿਸ ਦਾ ਸਦਕਾ ਉਹ ਆਪਣੀ) ਹਉਮੈ ਰੂਪੀ ਮੈਲ ਨੂੰ ਦੂਰ ਕਰਨ ਵਾਲੇ (ਹੋ ਜਾਂਦੇ ਹਨ)।੪।

(ਉਹ) ਨਿਰਮਲ ਜੀਵਾਤਮਾ ਹੈ (ਜੋ ਪ੍ਰਭੂ) ਪ੍ਰੇਮ ਦੇ ਪਿਆਰ ਵਿਚ (ਟਿਕਦਾ ਹੈ)। (ਉਹ ਆਪਣੀ) ਹਉਮੈ ਮਾਰ ਕੇ ਹਰੀ ਦੇ (ਨਿਰਮਲ) ਸਰੋਵਰ ਵਿਚ ਵਸਦਾ ਹੈ। (ਉਹ ਗੁਰੂ) ਸ਼ਬਦ ਦੁਆਰਾ ਦਿਨ ਰਾਤ ਸਚੇ (ਪ੍ਰਭੂ) ਵਿਚ ਪ੍ਰੀਤਿ (ਪਾਉਂਦਾ ਹੈ) ਇਸ ਤਰ੍ਹਾਂ ਹਰੀ ਦੇ ਸਰੋਵਰ ਵਿਚ ਵਾਸਾ ਪਾਉਣ ਵਾਲਾ (ਬਣਿਆ ਰਹਿੰਦਾ ਹੈ)।੫।

ਮਨਮੁਖ (ਆਪ ਹੁਦਰਾ ਪਾਖੰਡੀ ਮਨੁੱਖ) ਸਦਾ ਬਗਲੇ (ਵਾਂਗ) ਮੈਲਾ ਹੈ (ਕਿਉਂਕਿ ਉਹ) ਹਉਮੈ ਦੀ ਮੈਲ ਲਾਈ (ਰਖਦਾ ਹੈ)। (ਉਹ ਤੀਰਥਾਂ ਤੇ ਸਰੋਵਰਾਂ ਵਿਚ) ਇਸ਼ਨਾਨ ਕਰਦਾ ਹੈ, ਪਰ (ਉਸ ਦੀ) ਮੈਲ ਨਹੀਂ ਜਾਂਦੀ। (ਜਿਹੜਾ) ਜੀਵਤ-ਭਾਵ ਤੋਂ ਮਰਦਾ ਹੈ, ਗੁਰ-ਸ਼ਬਦ ਨੂੰ ਵੀਚਾਰਦਾ ਹੈ, (ਉਹ ਮਨੁੱਖ) ਹਉਮੈ ਦੀ ਮੈਲ ਦੂਰ ਕਰਨ ਵਾਲਾ ਹੋ ਜਾਂਦਾ ਹੈ।੬।

(ਜਿਸ ਮਨੁੱਖ ਨੂੰ) ਪੂਰੇ ਸਤਿਗੁਰੂ ਨੇ (ਆਪਣਾ) ਸ਼ਬਦ ਸੁਣਾ ਦਿਤਾ ਹੈ। (ਉਸ ਨੇ) ਰਤਨ ਰੂਪ ਨਾਮ ਪਦਾਰਥ (ਆਪਣੇ) ਘਰ (ਹਿਰਦੇ) ਚੋਂ ਹੀ ਪਾ ਲਿਆ ਹੈ। ਗੁਰੂ ਦੀ ਕਿਰਪਾ ਨਾਲ (ਉਸ ਦਾ ਅਗਿਆਨਤਾ ਵਾਲਾ) ਹਨੇਰਾ ਦੂਰ ਹੋ ਗਿਆ ਹੈ। (ਉਸ ਦੇ ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ (ਹੋ ਗਿਆ ਹੈ ਅਤੇ ਉਹ ਆਪਣੇ ਆਪ ਨੂੰ) ਪਛਾਨਣ ਵਾਲਾ (ਬਣ ਗਿਆ ਹੈ)।੭।

ਉਹ (ਪਰਮੇਸ਼ਰ) ਆਪ ਹੀ (ਜੀਵ ਜੰਤੂ) ਪੈਦਾ ਕਰਦਾ ਹੈ ਅਤੇ ਆਪੇ ਹੀ (ਉਨ੍ਹਾਂ ਦੀ) ਦੇਖ-ਭਾਲ ਸੰਭਾਲ ਤੇ ਪ੍ਰਤਿਪਾਲਨਾ ਕਰਦਾ ਹੈ। ਜਿਹੜਾ ਸਤਿਗੁਰੂ ਨੂੰ ਸੇਂਵਦਾ ਹੈ ਉਹ ਸੇਵਕ ਲੇਖੇ ਵਿਚ ਪੈਂਦਾ ਹੈ (ਭਾਵ ਪਰਵਾਣ ਹੁੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਦੇ) ਹਿਰਦੇ ਵਿਚ ਨਾਮ ਵਸਦਾ ਹੈ (ਉਹੋ ਹੀ) ਗੁਰੂ ਦੀ ਕਿਰਪਾ ਨਾਲ (ਹਰੀ ਨੂੰ) ਪਾਉਣ ਵਾਲਾ (ਬਣਦਾ ਹੈ)।੮।੩੧।੩੨।

## ਸਾਰੰਸ਼ ਅਤੇ ਸਿਧਾਂਤ

ਪਰਮੇਸ਼ਰ ਦਾ ਨਾਮ ਸਾਰੀ ਦੁਨੀਆ ਜਪਦੀ ਹੈ, ਪਰ ਸੁਆਦ ਨਾਲ ਰੱਸ ਰੱਸ ਕੇ ਨਾਮ-ਸਿਮਰਨ ਕੋਈ ਵਿਰਲਾ ਜਗਿਆਸੂ ਹੀ ਕਰਦਾ ਹੈ। ਆਮ ਤੌਰ ਤੇ ਹਰ ਕੋਈ ਰਿਧੀਆਂ ਤੇ ਸਿਧੀਆਂ ਮਗਰ ਹੀ ਭਜਿਆ ਫਿਰਦਾ ਹੈ। ਇਨ੍ਹਾਂ ਤੋਂ ਨਿਰਲੇਪ ਕੋਈ ਵਿਰਲਾ ਗੁਰਮੁਖ ਹੀ ਨਿਰਮਲ-ਨਾਮ ਵਿਚ ਲੀਨ ਹੁੰਦਾ ਹੈ। ਜੋ ਇਸ ਤਰ੍ਹਾਂ ਦੇ ਮਾਰਗੀ ਬਣ ਜਾਂਦੇ ਹਨ ਓਹ ਗੁਰਮੁਖ ਜੀਉੜੇ ਗਿਆਨ-ਸਰੋਵਰ ਵਿਚ ਚੁੱਭੇ ਲਾ ਕੇ ਵੈਰਾਗ ਰੂਪੀ ਮੋਤੀ ਚੁਣਦੇ ਹਨ, ਆਪਣਾ ਮਨ ਤੇ ਤਨ ਨਿਰਮਲ ਕਰਦੇ ਹਨ। ਜਿਹੜੇ ਕਰਮਕਾਂਡੀ ਮਨਮੁਖ ਬ੍ਰਿਤੀ ਵਾਲੇ ਜੀਵ ਹਨ ਉਹ ਇਸ਼ਨਾਨ ਕਰਕੇ ਹੰਕਾਰੀ ਬਣਦੇ ਹਨ, ਉਹ ਬਗਲਿਆਂ ਵਾਂਗ ਮਛੀਆਂ ਤੇ ਡੱਡਾਂ ਦਾ ਆਹਾਰ ਕਰਦੇ ਹਨ। ਉਹ 'ਨਿਰਗੁਣ ਸਰਗੁਣ ਆਪੇ ਸੋਈ' ਦੀ ਵੀਚਾਰ ਵਲ ਆਪਣਾ ਧਿਆਨ ਨਹੀਂ ਕਰਦੇ।

ਦੂਜਾ ਵਿਚਾਰ ਇਹ ਹੈ-

ਜੇ ਕਰਮਾਂ ਦਾ ਕਰਤਾ ਆਪ ਨੂੰ ਮੰਨਿਆ ਜਾਵੇ ਤਾਂ ਕੀਤੇ ਕਰਮਾਂ ਦਾ ਫਲ-ਭੋਗੀ ਵੀ ਮਨੁੱਖ ਆਪ ਹੀ ਬਣਦਾ ਹੈ। ਇਸ ਲਈ ਜੇ 'ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥' (ਪੰਨਾ ੯੪੨) ਤੇ ਅਮਲ ਹੋ ਜਾਵੇ ਤਾਂ 'ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ' ਅਨੁਭਵ ਕਰਨ ਵਿਚ ਕੋਈ ਰੁਕਾਵਟ ਨਹੀਂ ਪੈਂਦੀ। ਨਾਮ-ਬਾਣੀ ਵਿਚ ਇਸ਼ਨਾਨ ਕਰਨ ਦਾ ਸਿਧਾਂਤ ਇਹ ਹੈ ਕਿ 'ਹਉਂ' ਤੋਂ ਛੁਟਕਾਰਾ ਹੋ ਜਾਵੇ। ਮਨੁੱਖ, ਸਾਹਿਬ ਨ ਬਣੇ, ਸੇਵਕ ਤੇ ਸਾਦਕ ਬਣਕੇ ਪ੍ਰੇਮ ਦਾ ਪਲੀਤਾ ਦਾਗ਼ੀ ਰਖੇ। ਇਸ ਤਰ੍ਹਾਂ ਕਰਮਾਂ ਦੀ ਜਿਲਣ ਚੋਂ ਮੁਕਤ ਹੋ

ਸਕੀਦਾ ਹੈ। ਬਸ ਹੇਠ ਲਿਖੀ ਪ੍ਰੇਰਨਾ ਦੇ ਧਾਰਨੀ ਬਣਨਾ ਹੀ ਸਫਲ-ਜੀਵਨ ਦੀ ਨਿਸ਼ਾਨੀ ਹੈ:-

**ਦਾਤਾ ਭੁਗਤਾ ਦੇਨਹਾਰੁ, ਤਿਸੁ ਬਿਨੁ ਅਵਰੁ ਨ ਜਾਇ॥**
**ਜੋ ਚਾਹਹਿ ਸੋਈ ਮਿਲੈ, ਨਾਨਕ, ਹਰਿਗੁਨ ਗਾਇ ॥** [ਪੰਨਾ ੨੯੬

**ਮਾਝ ਮਹਲਾ ੩ ॥ ਮਾਇਆ ਮੋਹੁ, ਜਗਤੁ ਸਬਾਇਆ ॥ ਤ੍ਰੈਗੁਣ ਦੀਸਹਿ, ਮੋਹੇ ਮਾਇਆ ॥ ਗੁਰਪਰਸਾਦੀ ਕੋ ਵਿਰਲਾ ਬੂਝੈ, ਚਉਥੈ ਪਦਿ ਲਿਵ ਲਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਮਾਇਆ ਮੋਹੁ, ਸਬਦਿ ਜਲਾਵਣਿਆ ॥ ਮਾਇਆ ਮੋਹੁ ਜਲਾਏ, ਸੋ ਹਰਿ ਸਿਉ ਚਿਤੁ ਲਾਏ, ਹਰਿ ਦਰਿ ਮਹਲੀ, ਸੋਭਾ ਪਾਵਣਿਆ ॥ ੧ ॥ ਰਹਾਉ ॥ ਦੇਵੀ ਦੇਵਾ, ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ, ਜਿੰਨਿ ਉਪਾਇਆ ॥ ਕਾਮੁ ਕ੍ਰੋਧੁ ਪਸਰਿਆ ਸੰਸਾਰੇ, ਆਇ ਜਾਇ ਦੁਖੁ ਪਾਵਣਿਆ ॥ ੨ ॥ ਤਿਸੁ ਵਿਚਿ, ਗਿਆਨ ਰਤਨੁ ਇਕੁ ਪਾਇਆ ॥ ਗੁਰਪਰਸਾਦੀ, ਮੰਨਿ ਵਸਾਇਆ ॥ ਜਤੁ ਸਤੁ ਸੰਜਮੁ ਸਚੁ ਕਮਾਵੈ, ਗੁਰਿ ਪੂਰੈ ਨਾਮੁ ਧਿਆਵਣਿਆ ॥ ੩ ॥ ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ, ਫਿਰਿ ਪਛੋਤਾਣੀ ॥ ਹਲਤੁ ਪਲਤੁ ਦੋਵੈ ਗਵਾਏ, ਸੁਪਨੈ ਸੁਖੁ ਨ ਪਾਵਣਿਆ ॥ ੪ ॥**

**ਪੇਈਅੜੈ, ਧਨ ਕੰਤੁ ਸਮਾਲੇ ॥ ਗੁਰਪਰਸਾਦੀ, ਵੇਖੈ ਨਾਲੇ ॥ ਪਿਰ ਕੈ ਸਹਜਿ ਰਹੈ ਰੰਗਿ ਰਾਤੀ, ਸਬਦਿ ਸਿੰਗਾਰੁ ਬਣਾਵਣਿਆ ॥ ੫ ॥ ਸਫਲੁ ਜਨਮੁ, ਜਿਨਾ ਸਤਿਗੁਰੁ ਪਾਇਆ ॥ ਦੂਜਾ ਭਾਉ, ਗੁਰਸਬਦਿ ਜਲਾਇਆ ॥ ਏਕੋ ਰਵਿ ਰਹਿਆ ਘਟ ਅੰਤਰਿ, ਮਿਲਿ ਸਤਸੰਗਤਿ ਹਰਿਗੁਣ ਗਾਵਣਿਆ ॥ ੬ ॥ ਸਤਿਗੁਰੁ ਨ ਸੇਵੇ, ਸੋ ਕਾਹੇ ਆਇਆ ॥ ਧ੍ਰਿਗੁ ਜੀਵਣੁ, ਬਿਰਥਾ ਜਨਮੁ ਗਵਾਇਆ ॥ ਮਨਮੁਖਿ ਨਾਮੁ ਚਿਤਿ ਨ ਆਵੈ, ਬਿਨੁ ਨਾਵੈ, ਬਹੁ ਦੁਖੁ ਪਾਵਣਿਆ ॥ ੭ ॥ ਜਿਨਿ ਸਿਸਟਿ ਸਾਜੀ, ਸੋਈ ਜਾਣੈ ॥ ਆਪੇ ਮੇਲੈ, ਸਬਦਿ ਪਛਾਣੈ ॥ ਨਾਨਕ, ਨਾਮੁ ਮਿਲਿਆ ਤਿਨ ਜਨ ਕਉ, ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੀਸਹਿੰ, ਦੋਵੈਂ, ਨਾਵੈਂ। **ਬਿੰਦੀ ਰਹਿਤ :** ਮਹਲੀ ।

**ਪਦ ਅਰਥ:** ਸਬਾਇਆ-ਸਾਰਾ। ਤ੍ਰੈਗੁਣ-ਤ੍ਰਿਗੁਣੀ (ਜੀਵ)। ਦੀਸਹਿ-ਦਿਸਦੇ ਹਨ। ਚਉਥੇ ਪਦਿ-ਚੌਥੇ ਪਦ (ਸਹਜ ਅਵਸਥਾ) ਵਿਚ।੧।

ਸਬਦਿ-ਸ਼ਬਦ ਦੁਆਰਾ। ਜਲਾਵਣਿਆ-ਸਾੜਨ ਵਾਲਾ। ਦਰਿ-ਦਰ ਉਤੇ। ਮਹਲੀ-ਸਰੂਪ ਵਿਚ।੧।ਰਹਾਉ।

ਮੂਲੁ-ਮੁੱਢ। ਜਿੰਨਿ-ਜਿਸ (ਵਾਹਿਗੁਰੂ ਜੀ) ਨੇ। ਉਪਾਇਆ-ਪੈਦਾ ਕੀਤਾ ਹੈ। ਪਸਰਿਆ-ਫੈਲਿਆ ਹੋਇਆਂ ਹੈ।੨।

ਤਿਸੁ ਵਿਚਿ-ਉਸ (ਸੰਸਾਰ) ਵਿਚ। ਹਲਤੁ-ਇਹ ਲੋਕ। ਪਲਤੁ-ਪਰਲੋਕ।੪।

ਕੰਤੁ-(ਪਤੀ) ਪਰਮੇਸ਼ਰ। ਸਮਾਲੇ-ਯਾਦ ਰਖੇ। ਪਿਰ ਕੈ ਰੰਗਿ-ਪਤੀ ਦੇ ਪ੍ਰੇਮ ਵਿਚ।੫।

ਗੁਰ ਸਬਦਿ-ਗੁਰੂ ਦੇ ਸ਼ਬਦ ਦੁਆਰਾ। ਦੂਜਾ ਭਾਉ-ਪ੍ਰਭੂ ਤੋਂ ਬਿਨਾ ਹੋਰ ਪਿਆਰ, ਦ੍ਵੈਤ ਭਾਵ।੬।

ਕਾਹੇ-ਕਿਸ ਲਈ?। ਧ੍ਰਿਗੁ-ਫਿਟਕਾਰ ਜੋਗ। ਚਿਤਿ-ਚਿਤ ਵਿਚ।੭।

ਸਿਸਟਿ-ਸ੍ਰਿਸ਼ਟੀ। ਧੁਰਿ-ਧੁਰ ਤੋਂ।੮।

**ਅਰਥ:** ਸਾਰਾ ਜਗਤ (ਹੀ) ਮਾਇਆ ਦਾ ਮੋਹ ਹੈ। ਤਿੰਨੇ ਗੁਣ (ਰਜੋ, ਤਮੋ, ਸਤੋ ਗੁਣਾਂ ਵਾਲੇ ਜੀਵ) ਮਾਇਆ ਦੇ ਮੋਹ ਵਿੱਚ (ਹੀ ਫਸੇ ਹੋਏ) ਦਿਸਦੇ ਹਨ। ਗੁਰੂ ਦੀ ਕਿਰਪਾ ਨਾਲ ਕੋਈ ਵਿਰਲਾ (ਗੁਰਮੁਖ ਹੀ ਇਸ ਭੇਤ ਨੂੰ) ਸਮਝਦਾ ਹੈ (ਅਤੇ ਉਹ) ਚੌਥੇ ਪਦ (ਭਾਵ ਸਹਜ ਅਵਸਥਾ) ਵਿਚ ਲਿਵ ਲਾਉਣ ਵਾਲਾ (ਬਣ ਜਾਂਦਾ ਹੈ)।੧।

ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ, ਉਸ ਤੋਂ ਜੋ ਗੁਰੂ ਦੇ) ਸ਼ਬਦ ਦੁਆਰਾ ਮਾਇਆ ਦਾ ਮੋਹ ਸਾੜਨ ਵਾਲਾ ਹੈ। (ਜੋ ਮਨੁੱਖ) ਮਾਇਆ ਦਾ ਮੋਹ ਸਾੜੇ (ਅਤੇ) ਹਰੀ ਨਾਲ (ਆਪਣਾ) ਚਿਤ (ਧਿਆਨ) ਲਾਵੇ (ਉਹ) ਹਰੀ ਦੇ ਦਰ ਉਤੇ, ਉਸ ਦੇ) ਸਰੂਪ ਵਿਚ (ਸਮਾਅ ਕੇ) ਸੋਭਾ ਪਾਉਣ ਵਾਲਾ (ਬਣਦਾ ਹੈ)।੧।ਰਹਾਉ।

(ਹੇ ਭਾਈ!) ਦੇਵੀ ਦੇਵਤਿਆਂ ਦਾ ਮੁੱਢ (ਵੀ) ਮਾਇਆ ਹੈ, ਜਿਸ ਨੇ ਸਿਮਰਤੀਆਂ ਤੇ ਸ਼ਾਸਤਰਾਂ ਨੂੰ ਪੈਦਾ ਕੀਤਾ ਹੈ। ਸੰਸਾਰ ਵਿਚ ਕਾਮ ਕ੍ਰੋਧ ਫੈਲ ਰਿਹਾ ਹੈ (ਜਿਹੜਾ ਇਨ੍ਹਾਂ ਵਿਚ ਫਸਦਾ ਹੈ, ਉਹ) ਆਉਂਦਾ ਜਾਂਦਾ (ਭਾਵ ਜੰਮਦਾ ਮਰਦਾ ਤੇ) ਦੁਖ ਪਾਉਣ ਵਾਲਾ (ਬਣਿਆ ਰਹਿੰਦਾ ਹੈ)।੨।

(ਇਸ ਸੰਸਾਰ) ਵਿਚ ਉਸ (ਹਰੀ ਨੇ) ਇਕ ਗਿਆਨ ਰੂਪੀ ਰਤਨ ਪਾਇਆ ਭਾਵ ਪੈਦਾ ਕੀਤਾ ਹੈ। (ਪਰ ਇਹ ਰਤਨੁ) ਗੁਰੂ ਦੀ ਕਿਰਪਾ ਨਾਲ (ਹੀ) ਮਨ ਵਿਚ ਵਸਾਇਆ (ਜਾ ਸਕਦਾ ਹੈ)। (ਜਿਹੜਾ ਜੀਵ) ਜਤ ਸਤ ਸੰਜਮ ਅਤੇ ਸੱਚ ਨੂੰ ਕਮਾਉਂਦਾ ਹੈ, ਉਹ ਪੂਰੇ ਗੁਰੂ ਦੁਆਰਾ ਨਾਮ ਧਿਆਉਣ ਵਾਲਾ (ਬਣਦਾ ਹੈ)।੩।

ਪੇਕੇ ਘਰ (ਭਾਵ ਇਸ ਸੰਸਾਰ ਵਿਚ) ਜੀਵ-ਇਸਤਰੀ ਭਰਮ ਵਿਚ ਭੁਲੀ ਪਈ ਹੈ। ਦੂਜੇ ਭਾਵ ਵਿਚ ਲਗੀ (ਹੋਈ ਹੈ, ਜਿਸ ਕਰਕੇ) ਫਿਰ ਪਛਤਾਉਂਦੀ ਹੈ। (ਸੱਚ ਜਾਣੋ ਉਸ ਨੇ) ਇਹ

ਲੋਕ ਤੇ ਪਰਲੋਕ ਦੋਵੇਂ ਹੀ ਗੁਆ ਲਏ ਹਨ (ਅਤੇ ਇਸ ਤਰ੍ਹਾਂ ਉਹ) ਸੁਪਨੇ ਵਿਚ ਵੀ ਸੁਖ ਪਾਉਣ ਵਾਲੀ ਨਹੀਂ (ਬਣ ਸਕਦੀ) ।੪।

(ਜਿਹੜੀ ਜੀਵ) ਇਸਤਰੀ ਪੇਕੇ ਘਰ (ਭਾਵ ਇਸ ਸੰਸਾਰ) ਵਿਚ ਪਤੀ-ਪਰਮੇਸ਼ਰ ਨੂੰ ਯਾਦ ਕਰਦੀ (ਸਿਮਰਦੀ ਹੈ), ਉਹ ਗੁਰੂ ਦੀ ਕਿਰਪਾ ਨਾਲ (ਪਤੀ ਨੂੰ ਹਰ ਸਮੇਂ ਆਪਣੇ) ਨਾਲ (ਵਸਦਾ) ਵੇਖਦੀ ਹੈ। (ਉਹ) ਪਤੀ ਦੇ ਪ੍ਰੇਮ ਵਿਚ ਲੀਨ ਹੋਈ ਸਹਜ (ਅਵਸਥਾ) ਵਿਚ ਰਹਿੰਦੀ ਹੈ (ਅਤੇ ਗੁਰੂ ਦੇ) ਸ਼ਬਦ ਦੁਆਰਾ (ਆਤਮਿਕ) ਸ਼ਿੰਗਾਰ ਬਣਾਉਣ ਵਾਲੀ ਹੈ।੫।

ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ ਪਾ ਲਿਆ ਹੈ (ਉਨ੍ਹਾਂ ਦਾ) ਸਫਲ ਜਨਮ ਹੈ। (ਉਨ੍ਹਾਂ ਨੇ) ਗੁਰੂ ਦੇ ਸ਼ਬਦ ਦੁਆਰਾ ਦੂਜਾ-ਭਾਉ ਸਾੜ ਦਿਤਾ ਹੈ। (ਉਨ੍ਹਾਂ ਦੇ) ਦਿਲ ਵਿਚ ਇਕੋ (ਹਰੀ ਹੀ) ਵਸ ਰਿਹਾ ਹੈ (ਅਤੇ ਉਹ) ਸਤਿ ਸੰਗਤ ਨੂੰ ਮਿਲ ਕੇ ਹਰੀ ਦੇ ਗੁਣ ਗਾਉਣ ਵਾਲੇ (ਬਣੇ ਰਹਿੰਦੇ ਹਨ) ।੬।

(ਜਿਹੜਾ ਮਨੁਖ) ਸਤਿਗੁਰੂ ਨੂੰ ਨਹੀਂ ਸੇਂਵਦਾ ਉਹ (ਇਸ ਸੰਸਾਰ ਤੇ) ਕਿਸ ਲਈ ਆਇਆ ਹੈ? (ਮਾਨੋ ਉਸ ਦਾ) ਜੀਵਨ ਫਿਟਕਾਰਜੋਗ ਹੈ (ਅਤੇ ਉਸ ਨੇ ਆਪਣਾ) ਜਨਮ ਵਿਅਰਥ ਹੀ ਗੁਆ ਲਿਆ ਹੈ। ਅਜਿਹੇ ਮਨਮੁਖ ਦੇ ਚਿਤ ਵਿਚ ਨਾਮ ਨਹੀਂ ਵਸਦਾ, ਨਾਮ ਤੋਂ ਬਿਨਾ (ਉਹ) ਬਹੁਤ ਦੁਖ ਪਾਉਣ ਵਾਲਾ (ਬਣਿਆ ਰਹਿੰਦਾ ਹੈ) ।੭।

ਜਿਸ (ਪ੍ਰਭੂ ਨੇ) ਸ੍ਰਿਸ਼ਟੀ ਬਣਾਈ ਹੈ, ਉਹੀ (ਇਸ ਰਚਨਾ ਨੂੰ) ਜਾਣਦਾ ਹੈ? (ਜਿਹੜਾ ਜੀਵ) ਗੁਰੂ ਸ਼ਬਦ ਦੁਆਰਾ (ਹਰੀ ਨੂੰ) ਪਛਾਣਦਾ ਹੈ (ਉਸ ਨੂੰ ਹਰੀ) ਆਪੇ ਹੀ (ਆਪਣੇ ਨਾਲ) ਮੇਲ ਲੈਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਧੁਰ ਤੋਂ (ਆਪਣੇ) ਮੱਥੇ ਉਤੇ (ਨਾਮ ਰੂਪੀ) ਲੇਖ ਲਿਖਾਉਂਣ ਵਾਲੇ (ਬਣੇ ਹਨ) ਉਨ੍ਹਾਂ ਨੂੰ ਹੀ (ਰਬੀ ਦਰਗਾਹ ਚੋਂ) ਨਾਮ ਪ੍ਰਾਪਤ ਹੋਇਆ ਹੈ।੮।੧।੩੨।੩੩।

## ਸਾਰੰਸ਼ ਅਤੇ ਸਿਧਾਂਤ

ਜੋ ਸਿਰਜਨਹਾਰ ਨੂੰ ਸਿਮਰਨ ਵਾਲੇ ਜੀਵ ਹਨ ਉਨ੍ਹਾਂ ਨੂੰ ਇਸ ਤੱਤ ਗਿਆਨ ਦੀ ਸੋਝੀ ਹੈ ਕਿ ਦੇਵੀ ਦੇਵਤਿਆਂ ਦਾ ਮੁੱਖ ਵਿਸ਼ਾ ਮਾਇਆ ਹੈ। ਹਿੰਦੂ ਸਮਾਜ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਇਸ ਕਰਕੇ ਫਸਿਆ ਹੋਇਆ ਹੈ ਕਿਉਂਕਿ ਹਿੰਦੂ-ਧਰਮ ਦੀਆਂ ਪੁਸਤਕਾਂ ਦੇਵਤਿਆਂ ਦੀਆਂ ਵਡਿਆਈਆਂ ਨਾਲ ਭਰੀਆਂ ਪਈਆਂ ਹਨ। ਸੋ, ਇਹ ਪੁਸਤਕਾਂ ਵੀ ਤ੍ਰੈਗੁਣੀ ਮਾਇਆ ਦੀ ਭਰਮ ਰੂਪ ਪੈਦਾਇਸ਼ ਹੀ ਸਮਝਣੀਆਂ ਚਾਹੀਦੀਆਂ ਹਨ। ਕਰਤਾ ਪੁਰਖ 'ਸੈਭੰ' ਹੈ। ਸਿਖਾਂ ਦੀ ਸੁਰਤਿ ਨੂੰ ਸਾਵਧਾਨ ਕਰਨ ਲਈ ਹੀ ਗੁਰੂ ਸਾਹਿਬ ਨੇ 'ਦੇਵੀ ਦੇਵਾ ਮੂਲੁ ਹੈ ਮਾਇਆ' ਵਾਲਾ ਸੰਕੇਤ ਇਸ ਸ਼ਬਦ ਵਿਚ ਦਿੱਤਾ ਹੈ। ਗੁਰਬਾਣੀ ਵਿਚ ਇਸ ਤਰ੍ਹਾਂ ਦੇ ਕਈ ਹੋਰ ਸੰਕੇਤ ਮਿਲਦੇ ਹਨ। ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਦੇਵੀ ਦੇਵਾ ਪੂਜਹਿ ਡੋਲਹਿ, ਪਾਰਬ੍ਰਹਮੁ ਨਹੀ ਜਾਨਾ ॥**

**ਕਹਤ ਕਬੀਰ ਅਕੁਲੁ ਨਹੀ ਚੇਤਿਆ,**

ਬਿਖਿਆ ਸਿਉ ਲਪਟਾਨਾ ॥ [ਪੰਨਾ ੩੩੨

ਸਿੰਮ੍ਰਿਤਿ ਸ਼ਾਸਤਰ ਤੇ ਵੇਦ, ਜਤ ਸਤਿ ਸੰਜਮ ਆਦਿ ਕਰਮ ਕਮਾਉਣ ਉਤੇ ਹੀ ਜ਼ੋਰ ਦਿੰਦੇ ਹਨ। ਪਰ ਵੇਦਾਂ ਦੇ ਦਸੇ ਕਰਮਾਂ ਨਾਲ ਮਾਇਆ ਦਾ ਮੋਹ ਨਹੀਂ ਟੁਟਦਾ। ਗੁਰਬਾਣੀ ਵਿਚ ਥਾਂ ਥਾਂ ਤੇ 'ਪੰਡਿਤ ਮੋਹੇ ਲੋਭ ਸਬਾਏ' ਦਾ ਸੰਕੇਤ ਮਿਲਦਾ ਹੈ। ਜਦੋਂ ਤੀਕ ਜਗਿਆਸੂ ਹਰੀ ਦੇ ਗੁਣ ਉਸ ਦੀ ਹਜ਼ੂਰੀ ਵਿਚ ਗਾਇਨ ਨਹੀਂ ਕਰਦਾ ਓਦੋਂ ਤੱਕ 'ਧ੍ਰਿਗੁ ਜੀਵਣੁ' ਵਾਲੀ ਗਲ ਹੈ। ਮਾਇਆ ਮਮਤਾ, ਕਾਮ, ਕ੍ਰੋਧ ਦੂਜਾ ਭਾਉ ਇਹ ਸਾਰੇ ਤੱਥ ਜਨਮ-ਮਰਨ ਦਾ ਹੀ ਬੀਜ ਹਨ। ਗੁਰੂ ਦੇ ਸ਼ਬਦ ਵਿਚ ਜੁੜਿਆਂ ਮਾਇਆ ਮੋਹਣੀ ਦੇ ਬੰਧਨ ਟੁਟ ਜਾਂਦੇ ਹਨ ਅਤੇ ਸੱਚੀ ਲਿਵ ਲਗ ਜਾਂਦੀ ਹੈ। ਫਿਰ ਨਿਰੰਤਰ ਨਾਮ-ਅਭਿਆਸ ਨਾਲ 'ਚਉਥੇ ਪਦ' ਵਿਚ ਲਿਵ ਲਾਵਣਿਆ' ਵਾਲੀ ਅਵਸਥਾ ਪੈਦਾ ਹੁੰਦੀ ਹੈ। ਪ੍ਰੰਤੂ ਇਕਸੁਰ ਹੋਈ ਸੁਰਤਿ ਨੂੰ ਹੀ ਇਹ ਸੋਝੀ ਆਉਂਦੀ ਹੈ:-

ਜਿਨਿ ਸਿਸਟਿ ਸਾਜੀ, ਸੋਈ ਜਾਣੈ ॥ ਆਪੇ ਮੇਲੈ ਸਬਦਿ ਪਛਾਣੈ॥
ਨਾਨਕ, ਨਾਮੁ ਮਿਲਿਆ, ਤਿਨ ਜਨ ਕਉ,
ਜਿਨ ਧੁਰ ਮਸਤਕਿ ਲੇਖੁ ਲਿਖਾਵਣਿਆ ॥ [ਪੰਨਾ ੧੨੯

ਮਾਝ ਮਹਲਾ ੪ ॥ ਆਦਿ ਪੁਰਖੁ, ਅਪਰੰਪਰੁ ਆਪੇ ॥ ਆਪੇ ਥਾਪੇ, ਥਾਪਿ ਉਥਾਪੇ ॥ ਸਭ ਮਹਿ ਵਰਤੈ ਏਕੋ ਸੋਈ, ਗੁਰਮੁਖਿ ਸੋਭਾ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਨਿਰੰਕਾਰੀ ਨਾਮੁ ਧਿਆਵਣਿਆ ॥ ਤਿਸੁ ਰੂਪੁ ਨ ਰੇਖਿਆ, ਘਟਿ ਘਟਿ ਦੇਖਿਆ, ਗੁਰਮੁਖਿ ਅਲਖੁ ਲਖਾਵਣਿਆ ॥ ੧ ॥ ਰਹਾਉ ॥ ਤੂੰ ਦਇਆਲੁ ਕਿਰਪਾਲੁ ਪ੍ਰਭੁ ਸੋਈ ॥ ਤੁਧੁ ਬਿਨੁ, ਦੂਜਾ ਅਵਰੁ ਨ ਕੋਈ ॥ ਗੁਰੁ ਪਰਸਾਦੁ ਕਰੇ, ਨਾਮੁ ਦੇਵੈ, ਨਾਮੇ ਨਾਮਿ ਸਮਾਵਣਿਆ ॥ ੨ ॥ ਤੂੰ ਆਪੇ ਸਚਾ, ਸਿਰਜਣਹਾਰਾ ॥ ਭਗਤੀ ਭਰੇ, ਤੇਰੇ ਭੰਡਾਰਾ ॥ ਗੁਰਮੁਖਿ ਨਾਮੁ ਮਿਲੈ ਮਨੁ ਭੀਜੈ, ਸਹਜਿ ਸਮਾਧਿ ਲਗਾਵਣਿਆ ॥ ੩ ॥ ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ, ਪ੍ਰੀਤਮ ਮੇਰੇ ॥ ਤੁਧੁ ਬਿਨੁ ਅਵਰੁ ਨ ਕੋਈ ਜਾਚਾ, ਗੁਰਪਰਸਾਦੀ ਤੂੰ ਪਾਵਣਿਆ ॥ ੪ ॥

ਅਗਮੁ ਅਗੋਚਰੁ, ਮਿਤਿ ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ, ਤੂੰ ਲੈਹਿ ਮਿਲਾਈ ॥ ਪੂਰੇ ਗੁਰ ਕੈ ਸਬਦਿ ਧਿਆਈਐ, ਸਬਦੁ ਸੇਵਿ ਸੁਖੁ ਪਾਵਣਿਆ ॥ ੫ ॥ ਰਸਨਾ ਗੁਣਵੰਤੀ, ਗੁਣ ਗਾਵੈ ॥ ਨਾਮੁ ਸਲਾਹੇ, ਸਚੇ ਭਾਵੈ ॥ ਗੁਰਮੁਖਿ ਸਦਾ ਰਹੈ ਰੰਗਿ ਰਾਤੀ, ਮਿਲਿ ਸਚੇ ਸੋਭਾ ਪਾਵਣਿਆ ॥ ੬ ॥ ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ, ਸਭ ਬਾਜੀ ਹਾਰੀ ॥

**ਅੰਤਰਿ ਲੋਭੁ, ਮਹਾ ਗੁਬਾਰਾ, ਫਿਰਿ ਫਿਰਿ ਆਵਣ ਜਾਵਣਿਆ ॥ ੭ ॥**
**ਆਪੇ ਕਰਤਾ, ਦੇ ਵਡਿਆਈ ॥ ਜਿਨ ਕਉ, ਆਪਿ ਲਿਖਤੁ ਧੁਰਿ ਪਾਈ ॥**
**ਨਾਨਕ,ਨਾਮੁ ਮਿਲੈ ਭਉ ਭੰਜਨ, ਗੁਰਸਬਦੀ ਸੁਖੁ ਪਾਵਣਿਆ ॥੮॥੧॥੩੪॥**

## ਉਚਾਰਨ ਸੇਧ

**ਬਿੰਦੀ ਸਹਿਤ**: ਮਹਿਂ, ਭਾਵਾਂ, ਸਾਲਾਹੀਂ, ਜਾਚਾਂ, ਕਰਹਿਂ, ਲੈਹਿਂ, ਮਹਾਂ।

**ਪਦ ਅਰਥ**: ਆਦਿ-ਸਭ ਦਾ ਮੁੱਢ। ਪੁਰਖੁ-ਸਰਬ ਵਿਆਪਕ। ਅਪਰੰਪਰੁ-ਜਿਸ ਦਾ ਪਾਰਲਾ ਬੰਨਾ ਨਹੀਂ ਲਭ ਸਕਦਾ। ਥਾਪਿ-ਪੈਦਾ ਕਰਕੇ। ਉਥਾਪੇ-ਨਾਸ਼ ਕਰਦਾ ਹੈ।੧।

ਨਿਰੰਕਾਰੀ ਨਾਮੁ-ਆਕਾਰ ਰਹਿਤ ਪ੍ਰਭੂ ਦਾ ਨਾਮ। ਰੇਖਿਆ-ਚਿਹਨ ਚੱਕਰ। ਘਟਿ ਘਟਿ-ਹਰੇਕ ਘਟ ਵਿਚ। ਅਲਖੁ-ਅਦ੍ਰਿਸ਼ਟ।੧।ਰਹਾਉ।

ਪ੍ਰਭੁ-ਮਾਲਕ। ਪਰਸਾਦੁ-ਕਿਰਪਾ। ਨਾਮੇ ਨਾਮਿ-ਨਾਮ ਵਿਚ।੨।

ਸਚਾ-ਸਦਾ ਥਿਰ। ਗੁਰਮੁਖਿ-ਗੁਰੂ ਦੀ ਰਾਹੀਂ। ਭੀਜੈ-ਤਰੋ ਤਰ ਹੋ ਜਾਂਦਾ ਹੈ। ਸਹਜਿ-ਆਤਮਿਕ ਅਡੋਲਤਾ ਵਿਚ।੩।

ਅਨਦਿਨੁ-ਹਰ ਰੋਜ਼। ਗਾਵਾ-ਮੈਂ ਗਾਵਾਂ। ਪ੍ਰੀਤਮ-ਹੇ ਪ੍ਰੀਤਮ!। ਜਾਚਾ-ਜਾਚਾਂ, ਮੈਂ ਮੰਗਦਾ ਹਾਂ। ਤੁੰ-ਤੈਨੂੰ।੪।

ਅਗਮੁ-ਅਪਹੁੰਚ। ਅਗੋਚਰੁ-(ਅਗੋਚਰੁ) ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨਹੀਂ। ਮਿਤਿ-ਮਾਪ, ਗਿਣਤੀ, ਅੰਦਾਜ਼ਾ। ਸੇਵਿ-ਸੇਵ ਕੇ।੫।

ਰਸਨਾ-ਜੀਭ। ਸਲਾਹੇ-ਸਲਾਹੁੰਦਾ ਹੈ। ਰੰਗਿ-ਪ੍ਰੇਮ ਵਿਚ।੬। ਜੂਐ-ਜੂਏ ਵਿਚ। ਮਹਾ ਗੁਬਾਰਾ-ਘੁੱਪ ਹਨੇਰਾ।ਫਿਰਿ ਫਿਰਿ-ਮੁੜ ਮੁੜ।੭।

ਦੇ-ਦੇਂਦਾ ਹੈ। ਕਉ-ਨੂੰ। ਭਉ ਭੰਜਨੁ-ਡਰ ਨੂੰ ਭੰਨਣ, ਨਾਸ਼ ਕਰਨ ਵਾਲਾ।੮।

**ਅਰਥ**: ਆਦਿ ਪੁਰਖ (ਜੋ) ਪਰੇ ਤੋਂ ਪਰੇ ਹੈ (ਸਭ ਥਾਂ ਤੇ) ਆਪ (ਵਿਆਪਕ) ਹੈ। (ਉਸ ਪ੍ਰਭੂ ਨੇ) ਆਪ ਹੀ (ਜਗਤ ਤੇ ਜੀਵ) ਰਚੇ ਹਨ, (ਅਤੇ ਆਪ ਹੀ) ਰਚ ਕੇ ਢਾਹੇ ਹਨ। ਉਹ ਇਕੋ (ਆਪ ਹੀ) ਸਾਰਿਆਂ ਵਿਚ ਵਰਤ ਰਿਹਾ ਹੈ, (ਜਿਸ ਨੂੰ ਇਸ ਸਿਧਾਂਤ ਤੇ ਨਿਸਚਾ ਹੈ ਉਹ) ਗੁਰੂ ਦੁਆਰਾ ਸੋਭਾ ਪਾਉਣ ਵਾਲਾ (ਬਣਿਆ ਹੈ)।੧।

ਮੈਂ ਵਾਰਨੇ ਹਾਂ ਜੀ, ਵਾਰਨੇ (ਹਾਂ, ਉਸ ਤੋਂ ਜੋ) ਅਕਾਰ ਤੋਂ ਰਹਿਤ ਨਾਮ ਨੂੰ ਧਿਆਉਣ ਵਾਲਾ ਹੈ। ਉਸ ਨਿਰੰਕਾਰ ਦਾ ਨਾ ਰੂਪ ਹੈ, ਨਾ (ਕੋਈ) ਚਿੰਨ-ਚੱਕਰ ਹੈ, (ਉਹ) ਹਰੇਕ ਹਿਰਦੇ ਵਿਚ (ਵਸਿਆ) ਵੇਖਿਆ (ਜਾ ਸਕਦਾ ਹੈ)। (ਪਰ) ਗੁਰਮੁਖ (ਗੁਰੂ) ਦੁਆਰਾ ਹੀ ਉਸ ਅਲਖ (ਪ੍ਰਭੂ) ਨੂੰ ਲਖਾਉਣ ਵਾਲਾ (ਬਣ ਸਕੀਦਾ ਹੈ)।੧।ਰਹਾਉ।

ਤੂੰ ਉਹ ਪ੍ਰਭੂ ਹੈਂ (ਜੋ) ਦਿਆਲੂ ਤੇ ਕਿਰਪਾਲੂ ਹੈ। ਤੈਥੋਂ ਬਿਨਾ ਹੋਰ ਦੂਜਾ ਕੋਈ ਵੀ (ਅਜਿਹੇ ਗੁਣਾਂ ਵਾਲਾ) ਨਹੀਂ ਹੈ। (ਜੇ) ਗੁਰੂ ਕਿਰਪਾ ਕਰੇ, (ਤੇਰਾ) ਨਾਮ (ਬਖਸ਼ਿਸ਼ ਕਰ) ਦੇਵੇ

(ਤਾਂ ਉਸ) ਨਾਮ ਦੁਆਰਾ (ਜੀਵ) ਨਾਮ ਵਿਚ ਸਮਾਉਣ ਵਾਲਾ (ਹੋ ਸਕਦਾ ਹੈ)।੨।

(ਹੇ ਪ੍ਰਭੂ!) ਤੂੰ ਆਪ ਹੀ ਸੱਚਾ ਹੈਂ (ਅਤੇ ਸ੍ਰਿਸ਼ਟੀ ਨੂੰ) ਸਾਜਣ ਵਾਲਾ ਹੈਂ। ਤੇਰੇ ਭੰਡਾਰ ਭਗਤੀ ਨਾਲ ਭਰੇ ਪਏ ਹਨ। ਗੁਰੂ ਦੁਆਰਾ (ਤੇਰਾ) ਨਾਮ ਮਿਲੇ (ਤਾਂ ਮਨੁਖੀ) ਮਨ ਭਿਜਦਾ (ਪਿਘਲਦਾ ਭਾਵ ਕੋਮਲ ਹੁੰਦਾ) ਹੈ (ਅਤੇ) ਸਹਜ (ਅਵਸਥਾ) ਵਿਚ ਸਮਾਧੀ ਲਾਉਣ ਵਾਲਾ (ਬਣ ਸਕੀਦਾ ਹੈ)।੩।

(ਹੇ ਪ੍ਰਭੂ!) ਮੇਰੇ ਤੇ ਕਿਰਪਾ ਕਰ ਕਿ (ਮੈਂ) ਦਿਨ ਰਾਤ ਤੇਰੇ ਗੁਣ ਗਾਉਂਦਾ ਰਹਾਂ। (ਹੇ, ਮੇਰੇ ਪ੍ਰੀਤਮ! ਮੈਂ) ਤੈਨੂੰ ਸਲਾਹੁੰਦਾ ਰਹਾਂ। (ਫਿਰ) ਤੇਰੇ ਤੋਂ ਬਿਨਾ (ਮੈਂ) ਹੋਰ ਕੋਈ (ਵਸਤੂ) ਨਾ ਮੰਗਾਂ, (ਪਰ ਹੇ ਪ੍ਰਭੂ!) ਤੂੰ ਗੁਰੂ ਦੀ ਕਿਰਪਾ ਨਾਲ (ਹੀ ਲੋੜੀਂਦੀ ਦਾਤਿ ਜਗਿਆਸੂ ਦੇ ਪਲੇ ਵਿੱਚ) ਪਾਉਣ ਵਾਲਾ ਹੈਂ।੪।

(ਹੇ ਪ੍ਰਭੂ! ਤੂੰ) ਪਹੁੰਚ ਤੋਂ ਪਰੇ ਹੈਂ, ਇੰਦਰਿਆਂ ਰਾਹੀਂ ਵੇਖਣ ਤੋਂ ਪਰੇ ਹੈਂ (ਤੇਰੀ) ਗਤਿ ਨਹੀਂ ਪਾਈ (ਜਾ ਸਕਦੀ)। (ਜੇ) ਆਪਣੀ ਕਿਰਪਾ ਕਰ ਦੇਵੇਂ (ਤਾਂ ਆਪਣੇ ਨਾਲ) ਮਿਲਾ ਲੈਂਦਾ ਹੈਂ। ਪੂਰੇ ਗੁਰੂ ਦੇ ਸ਼ਬਦ ਦੁਆਰਾ ਹੀ (ਤੈਨੂੰ) ਧਿਆਉਣਾ ਚਾਹੀਦਾ ਹੈ (ਤਾਂ ਹੀ) ਸ਼ਬਦ ਨੂੰ ਸੇਵ ਕੇ (ਸੱਚਾ) ਸੁਖ ਪਾਉਣ ਵਾਲਾ (ਹੋਈਦਾ ਹੈ)।੫।

(ਹੇ ਭਾਈ!) ਜਿਸ ਦੀ ਰਸਨਾ (ਪ੍ਰਭੂ ਦੇ) ਗੁਣ ਗਾਉਂਦੀ ਹੈ (ਉਹ) ਜੀਵ-ਇਸਤਰੀ ਗੁਣਾਂ ਵਾਲੀ ਹੈ। (ਜੋ) ਨਾਮ ਨੂੰ ਸਲਾਹੇ (ਉਹ) ਸੱਚੇ (ਪ੍ਰਭੂ) ਨੂੰ ਭਾਉਂਦੀ ਹੈ। ਗੁਰੂ ਦੁਆਰਾ (ਉਹ) ਸਦਾ ਪ੍ਰੇਮ ਵਿਚ ਰਚੀ ਰਹਿੰਦੀ ਹੈ (ਅਤੇ) ਸਚੇ ਨੂੰ ਮਿਲ ਕੇ ਸੋਭਾ ਪਾਉਣ ਵਾਲੀ (ਹੋ ਜਾਂਦੀ ਹੈ)।੬।

(ਹੇ ਭਾਈ!) ਮਨਮੁਖ (ਜੀਵ) ਹੰਕਾਰ ਵਾਲੇ ਕੰਮ ਕਰਦਾ ਹੈ ਜਿਸ ਕਰਕੇ ਉਸ ਨੇ (ਮਨੁੱਖਾ) ਜਨਮ (ਵਾਲੀ) ਸਾਰੀ ਬਾਜ਼ੀ ਜੂਏ ਵਿਚ ਹਾਰ ਦਿਤੀ ਹੈ। (ਉਸ ਦੇ) ਅੰਦਰ ਲੋਭ ਹੈ (ਜਿਸ ਕਰਕੇ ਅਗਿਆਨਤਾ ਦਾ) ਬਹੁਤ ਹਨੇਰਾ (ਛਾਇਆ ਹੋਇਆ ਹੈ, ਇਸ ਕਰਕੇ ਉਹ) ਮੁੜ ਮੁੜ ਕੇ ਆਉਣ ਜਾਣ ਵਾਲਾ (ਭਾਵ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ)।੭।

(ਹੇ ਭਾਈ!) ਜਿਨ੍ਹਾਂ ਨੂੰ ਕਰਤਾ (ਪੁਰਖ ਨੇ) ਆਪ ਧੁਰ ਤੋਂ ਲਿਖਤ ਪਾਈ ਹੈ (ਉਨ੍ਹਾਂ ਨੂੰ ਆਪ ਹੀ ਨਾਮ ਦੀ) ਵਡਿਆਈ ਦਿੰਦਾ ਹੈ। ਨਾਨਕ (ਗੁਰੂ ਜੀ ਅੰਤਮ ਸਿੱਟਾ ਇਹ ਕਢਦੇ ਹਨ ਕਿ ਜਿਸ ਨੂੰ) ਭੈ-ਨਾਸਨ ਨਾਮ ਮਿਲ ਜਾਂਦਾ ਹੈ, (ਉਹੀ) ਗੁਰੂ ਦੇ ਸ਼ਬਦ ਦੁਆਰਾ (ਸੱਚਾ) ਸੁਖ ਪਾਉਣ ਵਾਲਾ (ਬਣਦਾ ਹੈ)।੮।੧।੩੪।

## ਸਾਰੰਸ਼ ਅਤੇ ਸਿਧਾਂਤ

ਜੋ ਸ੍ਰਿਸ਼ਟੀ ਨੂੰ ਬਣਾਉਣ ਤੇ ਢਾਹੁਣ ਵਾਲਾ ਪ੍ਰਭੂ ਹੈ, ਉਹ ਆਦਿ ਪੁਰਖ ਰੂਪ ਰੇਖ ਤੋਂ ਨਿਆਰਾ ਅਤੇ ਪਾਰ ਤੋਂ ਰਹਿਤ ਹੈ। ਪਰ ਅਸਚਰਜ ਇਹ ਹੈ ਫਿਰ ਵੀ ਉਹ ਸਾਰੀ ਸ੍ਰਿਸ਼ਟੀ ਦੇ ਸਾਰੇ ਜੀਵ ਜੰਤੂਆਂ ਵਿਚ ਵਿਆਪਕ ਹੋ ਰਿਹਾ ਹੈ। ਅਜਿਹੇ ਸਿਰਜਣਹਾਰ ਦੇ ਦਰਸ਼ਨ ਆਪਣੇ ਆਪ ਨਹੀਂ ਹੁੰਦੇ, 'ਸੰਤਨ ਕੈ ਪਰਸਾਦਿ, ਅਗਾਧਿ ਕੰਠੇ ਲਗਿ ਸੋਹਿਆ ਜੀਉ' (ਪੰਨਾ ੯੧) ਦੀ

ਬਖਸ਼ਿਸ਼ ਹੁੰਦੀ ਹੈ। ਇਸ ਸ਼ਬਦ ਵਿਚ ਜਿਥੇ ਅਕਾਲ-ਪੁਰਖ ਦੀ ਉਸਤਤੀ ਹੈ, ਉਥੇ ਅਰਦਾਸਿ ਵੀ ਹੈ:-

**ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ ਤੁਧੁ ਸਾਲਾਹੀ ਪ੍ਰੀਤਮ ਮੇਰੇ ॥**
**ਤੁਧੁ ਬਿਨੁ ਅਵਰੁ ਨ ਕੋਈ ਜਾਚਾ, ਗੁਰਪਰਸਾਦੀ ਤੂੰ ਪਾਵਣਿਆ ॥**

ਗੁਰਮੁਖ ਦੀ ਜਗਿਆਸਾ, ਪ੍ਰੀਤਮ ਦੇ ਗੁਣ ਗਾਉਣ ਅਤੇ ਉਸ ਦੇ ਪਿਆਰ ਵਿਚ ਸਮਾਉਣ ਦੀ ਹੁੰਦੀ ਹੈ, ਪਰ ਮਨਮੁਖ ਦੀ ਕਾਮਨਾ ਕਰਮ ਕਰਕੇ ਹੰਕਾਰ ਦੀ ਹਵਾ ਵਿਚ ਉਡਣ ਵਾਲੀ ਹੁੰਦੀ ਹੈ। ਇਥੇ ਹੀ ਬਸ ਨਹੀਂ, ਉਸ ਦੇ ਅੰਦਰ ਕੀਤੇ ਕਰਮਾਂ ਦਾ ਲੋਭ ਵੀ ਹੁੰਦਾ ਹੈ, ਉਹ ਜੋ ਕਰਮ ਵੀ ਕਰਦਾ ਹੈ ਕਿਸੇ ਨ ਕਿਸੇ ਲਾਲਚ ਪਿਛੇ ਲਗ ਕੇ ਕਰਦਾ ਹੈ। ਇਸ ਦੇ ਫਲ ਸਰੂਪ ਉਹ ਆਪਣੀ ਜੀਵਨ ਬਾਜ਼ੀ ਹਾਰ ਜਾਂਦਾ ਹੈ।

ਸੱਚੀ ਗਲ ਤਾਂ ਇਉਂ ਹੈ ਕਿ ਇਹ ਆਪੋ ਆਪਣੇ ਕਰਮਾਂ ਦੀ ਖੇਡ ਹੈ। ਕਰਤਾ ਪੁਰਖ ਨੇ ਜਿਨ੍ਹਾਂ ਦੇ ਮੱਥੇ ਉਤੇ ਧੁਰੋਂ ਹੀ ਨਾਮ ਦੀ ਵਡਿਆਈ ਦਾ ਲੇਖ ਲਿਖ ਦਿਤਾ ਹੈ, ਉਹੀ ਜੀਵ ਗੁਰੂ ਦੇ ਸ਼ਬਦ ਦੁਆਰਾ ਸੱਚ ਦੇ ਸੰਜੋਗੀ ਬਣ ਕੇ ਅਨੰਦ ਮਾਣਦੇ ਹਨ ਅਤੇ ਬਾਕੀ ਆਪਣੇ ਕਰਮਾਂ ਦਾ ਫਲ ਭੋਗਦੇ ਰਹਿੰਦੇ ਹਨ।

**ਮਾਝ ਮਹਲਾ ੫ ਘਰੁ ੧ ॥ ਅੰਤਰਿ ਅਲਖੁ, ਨ ਜਾਈ ਲਖਿਆ ॥ ਨਾਮੁ ਰਤਨੁ ਲੈ ਗੁਝਾ ਰਖਿਆ ॥ ਅਗਮੁ ਅਗੋਚਰੁ ਸਭ ਤੇ ਊਚਾ, ਗੁਰ ਕੈ ਸਬਦਿ ਲਖਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਕਲਿ ਮਹਿ ਨਾਮੁ ਸੁਣਾਵਣਿਆ ॥ ਸੰਤ ਪਿਆਰੇ ਸਚੈ ਧਾਰੇ, ਵਡਭਾਗੀ ਦਰਸਨੁ ਪਾਵਣਿਆ ॥ ੧ ॥ ਰਹਾਉ ॥ ਸਾਧਿਕ ਸਿਧਿ, ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥ ਕੋਟਿ ਤੇਤੀਸਾ ਖੋਜਹਿ ਤਾ ਕਉ, ਗੁਰ ਮਿਲਿ ਹਿਰਦੈ ਗਾਵਣਿਆ ॥ ੨ ॥ ਆਠ ਪਹਰ, ਤੁਧੁ ਜਾਪੇ ਪਵਨਾ ॥ ਧਰਤੀ ਸੇਵਕ, ਪਾਇਕ ਚਰਨਾ ॥ ਖਾਣੀ ਬਾਣੀ ਸਰਬ ਨਿਵਾਸੀ, ਸਭਨਾ ਕੈ ਮਨਿ ਭਾਵਣਿਆ ॥ ੩ ॥ ਸਾਚਾ ਸਾਹਿਬੁ, ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ, ਸਿਞਾਪੈ ॥ ਜਿਨ ਪੀਆ ਸੇਈ ਤ੍ਰਿਪਤਾਸੇ, ਸਚੇ ਸਚਿ ਅਘਾਵਣਿਆ ॥ ੪ ॥**

**ਤਿਸੁ ਘਰਿ ਸਹਜਾ, ਸੋਈ ਸੁਹੇਲਾ ॥ ਅਨਦ ਬਿਨੋਦ ਕਰੇ, ਸਦ ਕੇਲਾ ॥ ਸੋ ਧਨਵੰਤਾ ਸੋ ਵਡ ਸਾਹਾ, ਜੋ ਗੁਰਚਰਣੀ ਮਨੁ ਲਾਵਣਿਆ ॥ ੫**

**॥ ਪਹਿਲੋ ਦੇ, ਤੈਂ ਰਿਜਕੁ ਸਮਾਹਾ ॥ ਪਿਛੋ ਦੇ, ਤੈਂ ਜੰਤੁ ਉਪਾਹਾ ॥ ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ, ਲਵੈ ਨ ਕੋਈ ਲਾਵਣਿਆ ॥ ੬ ॥ ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥ ਆਪਿ ਤਰੈ, ਸਗਲੇ ਕੁਲ ਤਾਰੇ, ਤਿਸੁ ਦਰਗਹ ਠਾਕ ਨ ਪਾਵਣਿਆ ॥ ੭ ॥ ਤੂੰ ਵਡਾ, ਤੂੰ ਉਚੋ ਉਚਾ ॥ ਤੂੰ ਬੇਅੰਤੁ, ਅਤਿ ਮੂਚੋ ਮੂਚਾ ॥ ਹਉ ਕੁਰਬਾਣੀ ਤੇਰੈ ਵੰਞਾ, ਨਾਨਕ,ਦਾਸ ਦਸਾਵਣਿਆ ॥੮॥੧॥੩੫॥**

## ਉਚਾਰਨ ਸੇਧ

**ਬਿੰਦੀ ਸਹਿਤ:** ਖੋਜਹਿੰ, ਤਾਂ ਕਉ, ਪਹਿਲੋਂ, ਪਿਛੋਂ।

**ਬਿੰਦੀ ਰਹਿਤ :** ਵਡਭਾਗੀ, ਤਾ ਕਉ।

**ਪਦ ਅਰਥ:** ਗੁਝਾ-ਗੁਪਤ, ਲੁਕਾ ਕੇ। ਕਲਿ ਮਹਿ-ਕਲਿਜੁਗ ਵਿਚ। ਸਚੈ ਧਾਰੇ-ਸਚੇ ਨੇ ਟਿਕਾਏ ਹਨ। ਵਡਭਾਗੀ-ਵਡੇ ਭਾਗਾਂ ਵਾਲੇ। ਸਾਧਿਕ-ਸਾਧਨਾ ਕਰਨ ਵਾਲੇ। ਸਿਧਿ-ਸਿਧੀ ਨੂੰ ਪ੍ਰਾਪਤ ਹੋਏ। ਕੋਟਿ ਤੇਤੀਸਾ-ਤੇਤੀ ਕ੍ਰੋੜ (ਦੇਵਤੇ)। ਪਵਨਾ-ਹਵਾ। ਸੇਵਕ-ਸੇਵਕਾ (ਇਸਤਰੀ ਵਾਚਕ)। ਪਾਇਕ ਚਰਨਾ-ਚਰਨਾ ਦੀ ਦਾਸੀ। ਖਾਣੀ ਬਾਣੀ-ਖਾਣੀਆਂ ਬਾਣੀਆਂ ਵਿਚ। ਗੁਰਮੁਖਿ-ਗੁਰੂ ਦੁਆਰਾ। ਜਾਪੈ-ਜਾਣਿਆ ਜਾਂਦਾ ਹੈ। ਸਿਞਾਪੈ-ਸਿਞਾਤਾ ਜਾਂਦਾ ਹੈ। ਅਘਾਵਣਿਆ-ਰਜਣ ਵਾਲੇ। ਸਹਜਾ-ਸਹਜ ਨਾਲ। ਸੁਹੇਲਾ-ਸੁਖੀ। ਅਨਦ ਬਿਨੋਦ-ਅਨੰਦ ਤੇ ਖੁਸ਼ੀਆਂ। ਕੇਲਾ-ਖੇਡ, ਚੋਜ। ਸਮਾਹਾ-ਪਹੁੰਚਾਇਆ ਹੈ। ਉਪਾਹਾ-ਪੈਦਾ ਕੀਤੇ। ਲਵੇ-ਨੇੜੇ, ਭਾਵ ਉਸ ਦੇ ਬਰਾਬਰ। ਤੁਠਾ-ਪ੍ਰਸੰਨ ਹੋਇਆ ਹੈ। ਮੰਤ੍ਰੁ-ਉਪਦੇਸ਼। ਠਾਕ-ਰੋਕ, ਅਟਕਾਅ। ਮੂਚੋ ਮੂਚਾ-ਵਡਿਆਂ ਤੋਂ ਵੱਡਾ ਹੈ। ਵੰਞਾ-ਜਾਵਾਂ।

**ਅਰਥ:** (ਹਰੇਕ ਹਿਰਦੇ) ਅੰਦਰ ਲਖਤਾ ਤੋਂ ਰਹਿਤ (ਪ੍ਰਭੂ ਵਸਦਾ ਹੈ ਪਰ ਉਹ ਕਿਸੇ ਪਾਸੋਂ) ਲਖਿਆ ਨਹੀਂ ਜਾ ਸਕਦਾ। (ਉਸ ਨੇ ਆਪਣਾ) ਨਾਮ ਰੂਪੀ ਰਤਨ (ਹਰੇਕ ਹਿਰਦੇ ਅੰਦਰ) ਲੁਕਾ ਕੇ ਰਖਿਆ ਹੋਇਆ ਹੈ। (ਉਹ) ਅਗਮ ਅਗੋਚਰ (ਪ੍ਰਭੂ) ਸਭ ਤੋਂ ਉਚਾ ਹੈ (ਅਤੇ) ਗੁਰੂ ਦੇ ਸ਼ਬਦ ਰਾਹੀਂ (ਉਸ ਅਲਖ ਨੂੰ) ਵੇਖਣ ਵਾਲਾ (ਬਣ ਸਕੀਦਾ ਹੈ)।੧।

ਮੈਂ ਵਾਰਨੇ ਹਾਂ ਜੀ (ਵਾਰਨੇ ਹਾਂ, ਉਨ੍ਹਾਂ ਤੋਂ ਜੋ) ਕਲਿਜੁਗ ਵਿਚ ਨਾਮ ਸੁਣਾਉਣ ਵਾਲੇ ਹਨ। ਉਹ ਪਿਆਰੇ ਸੰਤ (ਜੋ) ਸੱਚੇ (ਪਰਮੇਸ਼ਰ) ਨੇ ਟਿਕਾਏ ਹਨ (ਕੇਵਲ ਉਹ) ਵਡਭਾਗੀ (ਹੀ ਪਰਮਾਤਮਾ ਦਾ) ਦਰਸ਼ਨ ਪਾਉਣ ਵਾਲੇ (ਬਣੇ ਹਨ)।੧।ਰਹਾਉ।

ਸਾਧਨਾ ਕਰਨ ਵਾਲੇ ਸਿਧੀ ਨੂੰ ਪ੍ਰਾਪਤ ਹੋਏ (ਸਿਧ) ਜਿਸ (ਪ੍ਰਭੂ ਦੇ ਦਰਸ਼ਨਾਂ) ਲਈ ਫਿਰਦੇ (ਪਏ) ਹਨ। ਬ੍ਰਹਮੇ ਅਤੇ ਇੰਦਰ (ਆਦਿ ਵੱਡੇ ਮਨੁੱਖ ਵੀ) ਹਿਰਦੇ ਵਿਚ ਧਿਆਉਂਦੇ ਹਨ। ਤੇਤੀ ਕਰੋੜ (ਦੇਵਤੇ) ਉਸ ਨੂੰ ਖੋਜਦੇ (ਪਏ) ਹਨ (ਪਰ ਉਹ ਪ੍ਰਭੂ ਲਭਦਾ ਨਹੀਂ), ਗੁਰੂ ਦੇ

ਨਾਲ ਮਿਲ ਕੇ ਹਿਰਦੇ ਵਿਚ ਗਾਉਣ ਵਾਲਾ (ਬਣ ਸਕੀਦਾ ਹੈ) ।੨।

(ਹੇ ਪ੍ਰਭੂ!) ਅਠੇ ਪਹਿਰ ਤੈਨੂੰ ਹਵਾ ਜਪ ਰਹੀ ਹੈ। ਧਰਤੀ (ਤੇਰੀ) ਸੇਵਕਾ ਹੈ, (ਤੇਰੇ) ਚਰਨਾਂ ਦੀ ਦਾਸੀ ਹੈ। ਖਾਣੀਆਂ, ਬਾਣੀਆਂ ਵਿਚ (ਤੂੰ ਹੀ ਹੈਂ ਅਤੇ ਤੂੰ ਹੀ) ਸਾਰਿਆਂ ਵਿਚ ਨਿਵਾਸ ਕਰਨ ਵਾਲਾ ਹੈਂ, ਸਾਰਿਆਂ ਦੇ ਮਨ ਵਿਚ ਚੰਗਾ ਲਗਣ ਵਾਲਾ ਹੈਂ ।੩।

(ਹੇ ਪਿਆਰਿਓ!) ਉਹ ਸੱਚਾ ਸਾਹਿਬ ਗੁਰੂ ਦੁਆਰਾ ਹੀ ਜਾਣਿਆ ਜਾਂਦਾ ਹੈ। ਪੂਰੇ ਗੁਰੂ ਦੇ ਸ਼ਬਦ ਦੁਆਰਾ ਹੀ ਸਿੰਞਾਣਿਆ ਜਾਂਦਾ ਹੈ। ਜਿਨ੍ਹਾਂ ਨੇ (ਗੁਰੂ ਦਾ ਅੰਮ੍ਰਿਤ ਸ਼ਬਦ) ਪੀਤਾ ਹੈ ਉਹ ਹੀ ਰਜੇ ਹਨ (ਉਹ) ਨਿਰੋਲ ਸੱਚ ਵਿਚ ਰਜਣ ਵਾਲੇ (ਬਣੇ ਹਨ) ।੪।

(ਹੇ ਭਾਈ!) ਉਸ (ਮਨੁੱਖ) ਦੇ ਘਰ (ਹਿਰਦੇ) ਵਿਚ ਸਹਜ ਹੈ (ਅਤੇ) ਉਹ ਸੁਖੀ ਹੈ। ਉਹ) ਸਦਾ (ਆਤਮਿਕ) ਅਨੰਦ ਖੁਸ਼ੀਆਂ ਤੇ ਖੇਡਾਂ ਕਰਦਾ ਹੈ। ਉਹ ਧਨਵਾਨ ਹੈ, ਉਹ ਬਹੁਤ ਵੱਡਾ ਹੈ ਜਿਹੜਾ ਗੁਰੂ ਦੇ ਚਰਨਾਂ ਵਿਚ (ਆਪਣਾ) ਮਨ ਲਾਉਣ ਵਾਲਾ (ਬਣਿਆ) ਹੈ ।੫।

(ਹੇ ਪ੍ਰਭੂ!) ਤੂੰ ਪਹਿਲੋਂ (ਸਭ ਜੀਆਂ ਲਈ) ਰਿਜ਼ਕ ਪਹੁੰਚਾਇਆ ਹੈ, ਪਿਛੋਂ ਤੂੰ ਜੀਵ-ਜੰਤੂਆਂ ਨੂੰ ਪੈਦਾ ਕੀਤਾ ਹੈ। ਹੇ ਸੁਆਮੀ! ਤੇਰੇ ਜੇਡਾ ਵੱਡਾ ਦਾਤਾ ਹੋਰ ਕੋਈ ਨਹੀਂ ਹੈ, (ਅਤੇ ਸੰਸਾਰ ਵਿਚ) ਕੋਈ ਵੀ ਤੇਰੀ ਬਰਾਬਰੀ ਕਰਨ ਵਾਲਾ (ਨਹੀਂ ਹੈ) ।੬।

(ਹੇ ਸੁਆਮੀ!) ਜਿਸ ਉਤੇ ਤੂੰ ਤੁਠਾ ਹੈਂ ਉਹ ਹੀ ਤੈਨੂੰ ਧਿਆਉਂਦਾ ਹੈ। (ਉਹ ਹੀ) ਸਾਧੂ ਜਨਾਂ (ਭਾਵ ਗੁਰੂ ਅਥਵਾ ਗੁਰਮੁਖਾ) ਦਾ ਉਪਦੇਸ਼ ਕਮਾਉਂਦਾ ਹੈ। (ਉਹ) ਆਪ (ਸੰਸਾਰ ਤੋਂ) ਤਰਦਾ ਹੈ (ਅਤੇ) ਸਾਰੇ ਕੁਲ ਤਾਰ ਲੈਂਦਾ ਹੈ, ਉਸ ਨੂੰ (ਰੱਬੀ) ਦਰਗਾਹ ਵਿਚ ਕੋਈ ਰੋਕ ਪਾਉਣ ਵਾਲਾ ਨਹੀਂ (ਹੁੰਦਾ) ।੭।

(ਹੇ ਸੁਆਮੀ!) ਤੂੰ ਵੱਡਾ ਹੈਂ, ਤੂੰ ਉਚਿਆਂ ਤੋਂ ਉਚਾ ਹੈਂ। ਤੂੰ ਬੇਅੰਤ ਹੈਂ (ਅਤੇ) ਬਹੁਤ ਹੀ ਵੱਡਿਆਂ ਤੋਂ ਵੱਡਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਮੈਂ ਤੇਰੇ ਤੋਂ ਕੁਰਬਾਨ ਜਾਵਾਂ (ਅਤੇ ਤੇਰੇ) ਦਾਸਾਂ ਦਾ ਦਾਸ (ਕਹਾਉਣ ਵਾਲਾ ਬਣਿਆ ਰਹਾਂ) ।੮।੧।੩੫।

## ਅਰਥ ਭੇਦ ਅਤੇ ਨਿਰਣੈ

### ੧) ਹਉ ਵਾਰੀ ਜੀਉ ਵਾਰੀ, ਕਲਿ ਮਹਿ ਨਾਮੁ ਸੁਣਾਵਣਿਆ ॥

ਪ੍ਰੋਫੈਸਰ ਸਾਹਿਬ ਸਿੰਘ ਨੇ ਇਸ ਪੰਗਤੀ ਵਿਚ 'ਕਲਿ' ਦੇ ਅਰਥ 'ਮਨੁੱਖਾ ਜਨਮ' ਕੀਤੇ ਹਨ:-

"ਮੈਂ ਉਨ੍ਹਾਂ ਮਨੁੱਖਾਂ ਤੋਂ ਸਦਾ ਸਦਕੇ ਕੁਰਬਾਨ ਹਾਂ, ਜਿਹੜੇ ਮਨੁੱਖਾ ਜਨਮ ਵਿਚ (ਆ ਕੇ ਪਰਮਾਤਮਾ ਦਾ ਨਾਮ ਸੁਣਦੇ ਹਨ ਅਤੇ ਹੋਰਨਾਂ ਨੂੰ ਸੁਣਾਂਦੇ ਹਨ)।" 'ਕਲਿ ਮਹਿ' ਨੂੰ ਪਦ ਛੇਦ ਕਰਦੇ ਹੋਏ ਹੇਠ ਲਿਖਿਆ ਨੋਟ ਵੀ ਦਿੱਤਾ ਹੈ:-

'ਕਲਿ ਮਹਿ' ਜਗਤ ਵਿਚ, ਮਨੁੱਖੀ ਜੀਵਨ ਵਿਚ (ਨੋਟ- ਇਥੇ ਕਿਸੇ ਖਾਸ ਜੁਗ ਦਾ ਵਧੀਆ ਘਟੀਆ ਹੋਣ ਦਾ ਜ਼ਿਕਰ ਨਹੀਂ ਚਲ ਰਿਹਾ। ਜਿਸ ਸਮੇਂ ਸਤਿਗੁਰੂ ਜੀ ਜਗਤ ਵਿਚ ਸਰੀਰਕ ਤੌਰ ਤੇ ਆਏ ਉਸ ਸਮੇਂ ਨੂੰ ਕਲਯੁਗ ਕਿਹਾ ਜਾ ਰਿਹਾ ਹੈ। ਸੋ, ਸਾਧਾਰਨ ਤੌਰ ਤੇ ਹੀ

ਸਮੇਂ ਦਾ ਜ਼ਿਕਰ ਹੈ)।

**ਨਿਰਣੈ:** ਹੋਰ ਟੀਕਾਕਾਰਾਂ ਨੇ ਕਲਿ ਮਹਿ ਦੇ 'ਕਲਜੁਗ' ਵਿਚ ਹੀ ਅਰਥ ਕੀਤੇ ਹਨ। ਜਿਵੇਂ ਕਿ:-

੧- ਮੈਂ ਵਾਰੀ ਹਾਂ ਉਨ੍ਹਾਂ ਤੋਂ ਵਾਰੀ ਹਾਂ ਜੀ (ਜੋ) ਕਲਿਯੁਗ ਵਿਚ ਨਾਮ ਸੁਣਾਵਣਹਾਰ ਹਨ। [ਸੰ.ਪੋ.

੨- ਜਿਸ ਨਾਮ ਦਾ ਮਹਾਤਮ ਕਲਜੁਗ ਵਿਚ ਗੁਰਾਂ ਨੇ ਸੁਨਾਵਣਾ ਕੀਤਾ ਹੈ ਉਸ ਪ੍ਰਭੂ ਤੋਂ ਮੈਂ ਤਨ ਕਰਕੇ ਵਾਰਨੇ ਮਨ ਕਰਕੇ ਵੀ ਬਲਿਹਾਰ ਜਾਂਦਾ ਹੈ। [ਸੰ.ਸ.

ਜੇ ਆਪੋ ਆਪਣੇ ਜੁਗਾਂ ਵਿਚ ਕੀਤੇ ਕਰਮਾਂ ਦੇ ਮਹੱਤਵ ਨੂੰ ਮੁਖ ਰਖੀਏ ਤਾਂ ਗੁਰਬਾਣੀ ਵਿਚ ਇਸ ਪਖੋਂ ਇਕ ਸਪਸ਼ਟੀਕਰਣ ਕੀਤਾ ਹੋਇਆ ਮਿਲਦਾ ਹੈ:-

ੳ) **ਕਲਿ ਮਹਿ ਰਾਮਨਾਮੁ ਸਾਰੁ....** [ਪੰਨਾ ੬੬੨

ਅ) **ਸਤਿਜੁਗਿ ਸਤੁ, ਤੇਤਾ ਜਗੀ, ਦੁਆਪਰਿ ਪੂਜਾ ਚਾਰ॥**
**ਤੀਨੌ ਜੁਗ ਤੀਨੌ ਦਿੜੇ, ਕਲਿ ਕੇਵਲ ਨਾਮ ਅਧਾਰ ॥** [ਪੰਨਾ ੩੪੬

ੲ) **ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ, ਭਗਤਜਨਾ ਉਧਰੇ ॥** [ਪੰਨਾ ੯੯੫

ਸੋ 'ਕਲਿ' ਦਾ ਅਰਥ 'ਮਨੁਖਾ ਜਨਮ' ਕਰਨੇ ਜਚਦੇ ਨਹੀਂ ਅਤੇ ਇਸ ਨਾਲ ਗੁਰਮਤਿ ਪਾਠਕਾਂ ਦੀ ਸੰਮਤੀ ਹੋਣੀ ਵੀ ਸੰਭਵ ਨਹੀਂ ਕਿਉਂਕਿ ਜੁਗਾਂ ਦੀ ਵੰਡ ਸਾਰੇ ਧਰਮਾਂ ਨੇ ਮੰਨੀ ਹੈ ਅਤੇ ਗੁਰਬਾਣੀ ਵਿਚ ਲੋੜ ਅਨੁਸਾਰ ਇਸ ਦੀ ਵਰਤੋਂ ਕੀਤੀ ਗਈ ਹੈ।

## ੨) ਸੰਤ ਪਿਆਰੇ ਸਚੈ ਧਾਰੇ, ਵਡਭਾਗੀ ਦਰਸਨੁ ਪਾਵਣਿਆ ॥

ਟੀਕਾਕਾਰਾਂ ਨੇ ਇਸ ਪੰਗਤੀ ਦੇ ਅਰਥ ਇਉਂ ਕੀਤੇ ਹਨ:-

੧- ਹੇ ਸੱਚੇ ਅਪਨੇ ਪਿਆਰੇ ਸੰਤ ਤੈਂ ਆਪਨੇ (ਧਾਰੇ) ਆਸਰੇ ਰਖੇਂ ਹੈਂ ਔਰ ਤਿਨ ਸੰਤੋਂ ਕਾ ਦਰਸ਼ਨ ਵਡੇ ਪੁੰਨਵਾਨ ਪਾਵਤੇ ਹੈਂ। [ਫ.ਸ.

੨- ਸਦਾ ਥਿਰ ਪਰਮਾਤਮਾ ਨੇ ਜਿਨ੍ਹਾਂ ਨੂੰ (ਆਪਣੇ ਨਾਮ ਦਾ) ਸਹਾਰਾ ਦਿਤਾ ਹੈ, ਉਹ ਸੰਤ ਬਣ ਗਏ, ਉਹ ਉਸ ਨੂੰ ਪਿਆਰੇ ਹੋ ਗਏ, ਉਨ੍ਹਾਂ ਵਡਭਾਗੀਆਂ ਨੇ ਪਰਮਾਤਮਾ ਦਾ ਦਰਸ਼ਨ ਪਾ ਲਿਆ ਹੈ। [ਦਰਪਣ

੩- (ਉਹ ਹਨ) ਪਿਆਰੇ ਸੰਤ (ਉਹ) ਸੱਚੇ (ਹਰੀ) ਦੇ ਆਧਾਰ ਤੇ (ਟਿਕੇ ਹੋਏ) ਹਨ (ਉਨ੍ਹਾਂ ਦੇ) ਦਰਸ਼ਨ ਪਾਉਣਹਾਰ ਵਡੇ ਭਾਗਾਂ ਨਾਲ ਹੋਈਦਾ ਹੈ। [ਸੰ.ਪੋ.

**ਨਿਰਣੈ:** ਇਸ ਪੰਗਤੀ ਵਿਚ 'ਸਚੈ' ਦੇ ਅਰਥ 'ਸਚ ਦੇ' ਤਾਂ ਹੋ ਸਕਦੇ ਸਨ ਜੋ ਸ਼ਬਦ ਦਾ ਸਰੂਪ 'ਸਚੇ' ਹੁੰਦਾ। ਦੁਲਾਵਾਂ ਚੋਂ ਆਮ ਤੌਰ ਤੇ 'ਨੂੰ' ਜਾਂ 'ਨੇ' ਦੇ ਅਰਥ ਨਿਕਲਦੇ ਹਨ, 'ਦੇ' ਦੇ ਨਹੀਂ। ਸੋ ਇਥੇ 'ਸਚੇ ਪ੍ਰਭੂ ਨੇ' ਅਰਥ ਕਰਨੇ ਹੀ ਗੁਰਬਾਣੀ ਵਿਆਕਰਣ ਦੇ ਅਨਕੂਲ ਕਹੇ ਜਾ ਸਕਦੇ ਹਨ।

ਉਪ੍ਰੋਕਤ ਤਿੰਨਾਂ ਟੀਕਾਕਾਰਾਂ ਨੇ 'ਵਡਭਾਗੀ' ਪਦ ਨੂੰ ਆਪੋ ਆਪਣੀ ਬੁਧੀ ਅਨੁਸਾਰ

ਅਰਥਾਇਆ ਹੈ। ਆਮ ਤੌਰ ਤੇ ਨਵੇਂ ਟੀਕਾਕਾਰ ਪਿਛੇ ਪਏ ਪੂਰਨਿਆਂ ਤੇ ਹੀ ਟੁਰਨ ਦਾ ਜਤਨ ਕਰਦੇ ਹਨ, ਸਿਵਾਏ ਕੁਝ ਵਿਸ਼ੇਸ਼ ਪੰਗਤੀਆਂ ਦੇ ਅਰਥਾਂ ਦੇ ਜਿਥੇ ਕਿ ਮਤ-ਭੇਦ ਚਲੇ ਆ ਰਹੇ ਹੋਣ। ਇਸੇ ਤਰ੍ਹਾਂ ਉਪ੍ਰੋਕਤ ਪੰਗਤੀ ਵਿਚ 'ਵਡਭਾਗੀ' ਪਦ ਸੰਗਤਾਂ ਦੇ ਦਰਸ਼ਨ ਪਾਉਣ ਵਾਲਿਆਂ ਲਈ ਨਹੀਂ, ਸਗੋਂ ਉਨ੍ਹਾਂ ਪਿਆਰੇ ਸੰਤਾਂ ਲਈ ਹੈ ਜੋ ਪਰਮਾਤਮਾ ਦਾ ਦਰਸ਼ਨ ਪਾਉਣ ਵਾਲੇ ਬਣੇ ਹਨ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਦੁਨਿਆਵੀ ਧਨ ਪਦਾਰਥ ਭਾਵੇਂ ਨਾਸ਼ਵੰਤ ਹੈ, ਪਰ ਉਸ ਨੂੰ ਨੰਗਾ ਨਹੀਂ ਸਗੋਂ ਸਾਂਭ ਸਾਂਭ ਕੇ ਅਲਮਾਰੀਆਂ, ਲਾਕਰਾਂ ਅਤੇ ਧਰਤੀ ਹੇਠਾਂ ਲੁਕਾ ਕੇ ਰਖਿਆ ਜਾਂਦਾ ਹੈ ਤਿਵੇਂ ਪਰਮੇਸ਼ਰ ਨੇ ਆਪਣਾ ਨਾਮ ਰੂਪੀ ਰਤਨ ਗੁਝਾ ਰਖਿਆ ਹੋਇਆ ਹੈ। ਉਸ ਨਾਮ ਦਾ ਟਿਕਾਣਾ ਕਿਥੇ ਹੈ? ਪੰਚਮ ਗੁਰਦੇਵ ਜੀ ਫੁਰਮਾਉਂਦੇ ਹਨ 'ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥' ਪਰ ਇਸ ਟਿਕਾਣੇ ਵਿਚ ਪਿਆ ਹੋਇਆ ਨਾਮ ਹਰੇਕ ਨੂੰ ਨਹੀਂ ਦਿਸਦਾ, ਇਸ ਦੀ ਲਖਤਾ ਗੁਰੂ ਦੇ ਸ਼ਬਦ ਦੁਆਰਾ ਹੀ ਹੁੰਦੀ ਹੈ।

ਪਰਮੇਸ਼ਰ ਦਾ ਨਾਮ ਲਾਲ ਰਤਨਾਂ ਨਾਲੋਂ ਵੀ ਕੀਮਤੀ ਹੈ। ਲਾਲ ਰਤਨ ਮੁੱਲ ਦੇ ਕੇ ਖ਼ਰੀਦੇ ਜਾ ਸਕਦੇ ਹਨ ਅਤੇ ਸਰਾਫ਼ ਲੋਕ ਉਨ੍ਹਾਂ ਨੂੰ ਆਪਣੀਆਂ ਦੁਕਾਨਾਂ ਵਿਚ ਚੰਗੀ ਤਰ੍ਹਾਂ ਸਜਾ ਕੇ ਰਖਦੇ ਹਨ। ਵੇਖਣ ਵਾਲਾ ਮਨੁੱਖ ਜਦੋਂ ਲਾਲ ਦੀ ਚਮਕ ਦਮਕ ਵੇਖ ਕੇ ਮੋਹਿਆ ਜਾਂਦਾ ਹੈ ਤਾਂ ਉਹ ਖ਼ਰੀਦ ਲੈਂਦਾ ਹੈ।ਪਰ ਨਾਮ ਰਤਨ ਤਾਂ ਪਰਮੇਸ਼ਰ ਨੇ ਲੁਕਾ ਕੇ ਰਖਿਆ ਹੋਇਆ ਹੈ ਜੋ ਸਿਵਾਏ ਸਤਿਗੁਰੂ ਦੀ ਇਛਾ ਦੇ ਕਿਸੇ ਨੂੰ ਨਹੀਂ ਮਿਲਦਾ। ਜਿਵੇਂ 'ਮਤਿ ਵਿਚਿ ਰਤਨ ਜਵਾਹਰ ਮਾਣਿਕ' ਪਏ ਹਨ ਪਰ ਸਤਿਗੁਰੂ ਦਾ ਸਿਖ ਸੇਵਕ ਬਣੇ ਬਿਨਾ ਇਹਨਾਂ 'ਗੁਹਝ ਰਤਨਾਂ' ਦੇ ਦਰਸ਼ਨ ਹੋਣੇ ਸੰਭਵ ਨਹੀਂ ਹਨ। ਗੁਰਵਾਕ ਹਨ:-

**੧- ਇਹ ਸਰੀਰ ਸਭੁ ਧਰਮੁ ਹੈ ਜਿਸ ਅੰਦਰਿ ਸਚੇ ਕੀ ਵਿਚਿ ਜੋਤਿ ॥**
**ਗੁਹਜ ਰਤਨ ਵਿਚਿ ਲੁਕਿ ਰਹੇ,**
**ਕੋਈ ਗੁਰਮੁਖਿ ਸੇਵਕ ਕਢੈ ਖੋਤਿ ॥** [ਪੰਨਾ ੩੦੮

**੨- ਗੁਝੜਾ ਲਧਮੁ ਲਾਲ ਮਥੈ ਹੀ ਪਰਗਟ ਥਿਆ ॥**
**ਸੋਈ ਸੁਹਾਵਾ ਥਾਨੁ, ਜਿਥੈ ਪਿਰੀਏ ਨਾਨਕ ਜੀ ਤੂੰ ਵੁਠਿਆ॥** [ਪੰਨਾ ੧੦੯੬

ਸੋ ਸਿਧਾਂਤ ਇਹ ਹੈ ਕਿ ਜਿਹੜੇ ਜਗਿਆਸੂ ਨਾਮ ਦੀ ਕਮਾਈ ਕਰਕੇ ਸਿਮਰਨ ਦੇ ਧਾਰਨੀ ਬਣਦੇ ਹਨ, ਸਿਮਰਨ ਤੇ ਸੇਵਾ ਵਿਚ ਜੁੱਟੇ ਰਹਿੰਦੇ ਹਨ, ਉਨ੍ਹਾਂ ਤੇ ਗੁਰੂ ਪਾਤਿਸ਼ਾਹ ਦੀ ਕਿਰਪਾ ਹੁੰਦੀ ਹੈ ਅਤੇ ਉਹ ਗੁਝੇ ਨਾਮ-ਰਤਨ ਨੂੰ ਪ੍ਰਾਪਤ ਕਰ ਲੈਂਦੇ ਹਨ।

ਪ੍ਰਭੂ ਦੇ ਉਹੀ ਸੰਤ ਹਨ, ਜੋ ਸਾਸ ਸਾਸ ਨਾਮ ਸਿਮਰਦੇ ਹਨ। ਜਿਨ੍ਹਾਂ ਉਤੇ ਅਨਭਉ ਪ੍ਰਕਾਸ਼ ਵਾਲੇ ਨਾਮ ਦਾ ਰੰਗ ਚੜ੍ਹ ਗਿਆ ਹੁੰਦਾ ਹੈ, ਉਨ੍ਹਾਂ ਦੀ ਸੰਗਤ ਕੀਤਿਆਂ ਨਾਮ ਦੀ ਸ੍ਰੋਤ ਪਲੇ ਪੈਂਦੀ ਹੈ। ਫਿਰ ਧਰਤੀ, ਪਵਣ, ਪਾਣੀ ਸਾਰੇ ਹੀ ਸਾਈਂ ਦਾ ਜਾਪ ਕਰਦੇ ਦਿਸਦੇ ਹਨ।

ਜਦੋਂ ਗੁਰੂ ਦੇ ਚਰਨਾਂ ਵਿਚ ਮਨ ਜੁੜਦਾ ਹੈ ਤਾਂ ਸਤਿ-ਸੰਗਤ ਵਿਚੋਂ ਇਹੋ ਨਿਸਚਾ ਬਝ ਜਾਂਦਾ ਹੈ ਕਿ ਪ੍ਰਭੂ ਨੇ ਪਹਿਲਾਂ ਜੀਵ ਪੈਦਾ ਨਹੀਂ ਕੀਤੇ ਸਗੋਂ ਪਹਿਲਾਂ ਜੀਆਂ ਦੇ ਖਾਣ ਲਈ ਰਿਜ਼ਕ ਪੈਦਾ ਕੀਤਾ ਹੈ ਫਿਰ ਜੀਵਾਂ ਨੂੰ ਦੁਨੀਆਂ ਵਿਚ ਭੇਜਿਆ ਹੈ। ਜਿਵੇਂ ਫ਼ੌਜ ਨੂੰ ਬਾਹਰ ਭੇਜਣ ਤੋਂ ਪਹਿਲਾਂ ਰਾਸ਼ਨ ਤੇ ਵਰਦੀ ਆਦਿ ਵਸਤਾਂ ਸਉਂਪ ਦਿੱਤੀਆਂ ਜ਼ਾਂਦੀਆਂ ਹਨ ਇਸੇ ਤਰ੍ਹਾਂ ਬੱਚਾ ਪਿਛੋਂ ਜਨਮ ਲੈਂਦਾ ਹੈ ਪਰ ਉਸ ਦੇ ਪਾਲਣ ਹਿਤ, ਮਾਂ ਦੇ ਥਣਾਂ ਵਿਚ ਦੁੱਧ ਪਹਿਲਾਂ ਹੀ ਆ ਜਾਂਦਾ ਹੈ। ਸੋ ਸੰਤ-ਸਿਪਾਹੀ ਨਿਰਾਸ਼ ਨਹੀਂ ਹੁੰਦੇ, ਸਗੋਂ ਨਾਮ ਦੀ ਦਾਤਿ ਲੈ ਕੇ ਉਸ ਦੇ ਗੁਣ ਗਾਉਂਦੇ ਰਹਿੰਦੇ ਹਨ:-

ੳ) ਦਦਾ ਦਾਤਾ ਏਕੁ ਹੈ, ਸਭ ਕਉ ਦੇਵਨਹਾਰ॥
ਦੇਂਦੇ ਤੋਟਿ ਨ ਆਵਈ, ਅਗਨਤ ਭਰੇ ਭੰਡਾਰ ॥ [ਪੰਨਾ ੨੫੭

ਅ) ਸਭ ਕੋ ਮਾਤ ਪਿਤਾ ਪ੍ਰਤਿਪਾਲਕ, ਜੀਅ ਪ੍ਰਾਨ ਸੁਖ ਸਾਗਰ ਰੇ ॥
ਦੇਂਦੇ ਤੋਟਿ ਨਾਹੀ ਤਿਸੁ ਕਰਤੇ, ਪੂਰਿ ਰਹਿਓ ਰਤਨਾਗਰੁ ਰੇ ॥ [ਪੰਨਾ ੨੦੮

ਮਾਝ ਮਹਲਾ ੫ ॥ ਕਉਣੁ ਸੁ ਮੁਕਤਾ, ਕਉਣੁ ਸੁ ਜੁਗਤਾ ॥ ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ॥ ਕਉਣੁ ਸੁ ਗਿਰਹੀ, ਕਉਣੁ ਉਦਾਸੀ, ਕਉਣੁ ਸੁ ਕੀਮਤਿ ਪਾਏ ਜੀਉ ॥ ੧ ॥ ਕਿਨਿ ਬਿਧਿ ਬਾਧਾ, ਕਿਨਿ ਬਿਧਿ ਛੂਟਾ ॥ ਕਿਨਿ ਬਿਧਿ, ਆਵਣੁ ਜਾਵਣੁ ਤੂਟਾ ॥ ਕਉਣ ਕਰਮ, ਕਉਣ ਨਿਹਕਰਮਾ, ਕਉਣੁ ਸੁ ਕਹੈ ਕਹਾਏ ਜੀਉ ॥ ੨ ॥ ਕਉਣੁ ਸੁ ਸੁਖੀਆ, ਕਉਣੁ ਸੁ ਦੁਖੀਆ ॥ ਕਉਣੁ ਸੁ ਸਨਮੁਖੁ, ਕਉਣੁ ਵੇਮੁਖੀਆ ॥ ਕਿਨਿ ਬਿਧਿ ਮਿਲੀਐ, ਕਿਨਿ ਬਿਧਿ ਬਿਛੁਰੈ, ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥ ੩ ॥ ਕਉਣੁ ਸੁ ਅਖਰੁ, ਜਿਤੁ ਧਾਵਤੁ ਰਹਤਾ ॥ ਕਉਣੁ ਉਪਦੇਸੁ, ਜਿਤੁ ਦੁਖੁ ਸੁਖੁ ਸਮ ਸਹਤਾ ॥ ਕਉਣੁ ਸੁ ਚਾਲ, ਜਿਤੁ ਪਾਰਬ੍ਰਹਮੁ ਧਿਆਏ, ਕਿਨਿ ਬਿਧਿ ਕੀਰਤਨੁ ਗਾਏ ਜੀਉ ॥ ੪ ॥

ਗੁਰਮੁਖਿ ਮੁਕਤਾ, ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ, ਗੁਰਮੁਖਿ ਬਕਤਾ ॥ ਧੰਨੁ ਗਿਰਹੀ ਉਦਾਸੀ ਗੁਰਮੁਖਿ, ਗੁਰਮੁਖਿ ਕੀਮਤਿ ਪਾਏ ਜੀਉ ॥ ੫ ॥ ਹਉਮੈ ਬਾਧਾ, ਗੁਰਮੁਖਿ ਛੂਟਾ ॥ ਗੁਰਮੁਖਿ, ਆਵਣੁ ਜਾਵਣੁ ਤੂਟਾ ॥ ਗੁਰਮੁਖਿ ਕਰਮ, ਗੁਰਮੁਖਿ ਨਿਹਕਰਮਾ, ਗੁਰਮੁਖਿ ਕਰੇ, ਸੁ ਸੁਭਾਏ ਜੀਉ ॥ ੬ ॥ ਗੁਰਮੁਖਿ ਸੁਖੀਆ, ਮਨਮੁਖਿ ਦੁਖੀਆ ॥

**ਗੁਰਮੁਖਿ ਸਨਮੁਖੁ, ਮਨਮੁਖਿ ਵੇਮੁਖੀਆ ॥ ਗੁਰਮੁਖਿ ਮਿਲੀਐ, ਮਨਮੁਖਿ ਵਿਛੁੜੈ, ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥ ੭ ॥ ਗੁਰਮੁਖਿ ਅਖਰੁ, ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ, ਦੁਖੁ ਸੁਖੁ ਸਮ ਸਹਤਾ ॥ ਗੁਰਮੁਖਿ ਚਾਲ, ਜਿਤੁ ਪਾਰਬ੍ਰਹਮ ਧਿਆਏ, ਗੁਰਮੁਖਿ ਕੀਰਤਨੁ ਗਾਏ ਜੀਉ ॥ ੮ ॥ ਸਗਲੀ ਬਣਤ, ਬਣਾਈ ਆਪੇ ॥ ਆਪੇ ਕਰੇ, ਕਰਾਏ ਥਾਪੇ ॥ ਇਕਸੁ ਤੇ ਹੋਇਓ ਅਨੰਤਾ, ਨਾਨਕ, ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਿਹਕਰਮਾਂ, ਬਾਂਧਾ।

**ਪਦ ਅਰਥ:** ਮੁਕਤਾ-ਮਾਇਕ (ਬੰਧਨਾਂ ਤੋਂ) ਮੁਕਤ। ਜੁਗਤਾ-ਜੁੜਿਆ ਹੋਇਆ। ਗਿਆਨੀ-ਗਿਆਨਵਾਨ, ਚੇਤੰਨ (ਪੁਰਸ਼)। ਬਕਤਾ-ਵਖਿਆਨਕਾਰ, ਉਪਦੇਸ਼ਕ। ਗਿਰਹੀ-ਗ੍ਰਿਹਸਤੀ। ਉਦਾਸੀ-ਮੋਹ ਮਾਇਆ ਤੋਂ ਰਹਿਤ, ਨਿਰਲੇਪ। ਕਿਨਿ ਬਿਧਿ-ਕਿਸ ਤਰ੍ਹਾਂ ਕਿਸ ਤਰੀਕੇ ਨਾਲ?। ਆਵਣੁ ਜਾਵਣੁ-ਜਨਮ ਮਰਨ। ਸਨਮੁਖੁ-ਸਾਹਮਣੇ, ਹਜ਼ੂਰੀ ਵਿਚ ਰਹਿਣ ਵਾਲਾ। ਵੇਮੁਖੀਆ-ਬੇਮੁਖ, ਹਜ਼ੂਰੀ ਤੋਂ ਦੂਰ ਰਹਿਣ ਵਾਲਾ। ਵਿਛੁੜੈ-ਵਿਛੜਦਾ ਹੈ। ਅਖਰੁ-(ਵਿਸ਼ੇਸ਼) ਉਪਦੇਸ਼। ਜਿਤੁ-ਜਿਸ। ਧਾਵਤੁ-ਦੌੜਦਾ, ਚੰਚਲ (ਮਨ)। ਸਮ-ਇਕੋ ਜਿਹਾ। ਸਹਤਾ-ਸਹਾਰਦਾ ਹੈ। ਚਾਲ-(ਜੀਵਨ ਕਿਰਿਆ ਦੀ) ਚਾਲ, ਰਹਿਣੀ ਬਹਿਣੀ, ਸਹਿਣੀ। ਕੀਰਤਨੁ-ਪ੍ਰਭੂ ਦੀ ਸਿਫਤਿ ਸਾਲਾਹ। ਸੁਭਾਏ-ਸੁਭਾਵਕ ਹੀ। ਬਣਤ-ਰਚਨਾ। ਅਨੰਤਾ-ਵਿਸਥਾਰ ਵਾਲਾ।

**ਅਰਥ:** (ਪ੍ਰਸ਼ਨ)- ਉਹ ਕੌਣ ਹੈ (ਜੋ ਮਾਇਕ ਬੰਧਨਾਂ ਤੋਂ) ਮੁਕਤ ਹੈ? ਉਹ ਕੌਣ ਹੈ (ਜੋ ਪ੍ਰਭੂ ਨਾਲ) ਜੁੜਿਆ ਹੋਇਆ ਹੈ। ਉਹ ਕੌਣ ਹੈ (ਜੋ) ਗਿਆਨਵਾਨ ਹੈ? ਉਹ ਕੌਣ ਹੈ (ਜੋ) ਵਖਿਆਨਕਾਰ ਹੈ?।ਉਹ ਕੌਣ ਹੈ (ਜੋ) ਗ੍ਰਿਹਸਤੀ ਹੈ? (ਅਤੇ) ਉਦਾਸੀ ਕੌਣ ਹੈ? ਉਹ ਕੌਣ ਹੈ (ਜੋ ਪ੍ਰਭੂ ਦੀ) ਕੀਮਤ ਪਾਉਣ ਵਾਲਾ ਹੈ ਜੀ? ।੧।

(ਜੀਵ) ਕਿਸ ਤਰ੍ਹਾਂ (ਸੰਸਾਰੀ ਬੰਧਨਾਂ ਵਿਚ) ਬੱਧਾ ਜਾਂਦਾ ਹੈ? (ਜੀਵ) ਕਿਸ ਤਰ੍ਹਾਂ (ਬੰਧਨਾਂ ਤੋਂ) ਛੁਟਕਾਰਾ ਪਾਉਂਦਾ ਹੈ? (ਜੀਵ ਦਾ) ਕਿਸ ਤਰ੍ਹਾਂ ਜੰਮਣ ਮਰਣ ਦਾ (ਜਾਲ) ਤੁਟਦਾ ਹੈ? ਕੌਣ ਹੈ (ਜੋ) ਕਰਮ (ਕਰਨ ਵਾਲਾ) ਹੈ? ਕੌਣ ਹੈ (ਜੋ) ਕਰਮਾਂ ਤੋਂ ਨਿਰਲੇਪ ਹੈ? ਉਹ ਕੌਣ ਹੈ (ਜੋ ਇਸ ਬਾਰੇ ਕੁਝ) ਕਹਿੰਦਾ ਹੈ ਅਤੇ ਉਹ ਕੌਣ ਹੈ (ਜੋ ਕਰਮ) ਕਰਾਉਣ ਵਾਲਾ ਹੈ ਜੀ? ।੨।

ਉਹ ਕੌਣ ਹੈ (ਜੋ) ਸੁਖੀ ਹੈ? ਉਹ ਕੌਣ ਹੈ (ਜੋ) ਦੁਖੀ ਹੈ? ਉਹ ਕੌਣ ਹੈ (ਜੋ ਵਾਹਿਗੁਰੂ ਦੀ) ਹਜ਼ੂਰੀ ਵਿਚ ਰਹਿਣ ਵਾਲਾ ਹੈ? ਉਹ ਕੌਣ ਹੈ (ਜੋ) ਹਜ਼ੂਰੀ ਤੋਂ ਦੂਰ ਰਹਿਣ ਵਾਲਾ ਹੈ?

(ਜੀਵ) ਕਿਸ ਤਰ੍ਹਾਂ (ਪ੍ਰਭੂ ਨੂੰ) ਮਿਲਦਾ ਹੈ? (ਜੀਵ) ਕਿਸ ਤਰ੍ਹਾਂ (ਪ੍ਰਭੂ ਨਾਲੋਂ) ਵਿਛੜਦਾ ਹੈ? ਇਹ ਜੁਗਤੀ ਕੌਣ ਪ੍ਰਗਟ ਕਰਕੇ (ਦਸ ਸਕਦਾ ਹੈ) ਜੀ? ।੩।

ਉਹ (ਉਪਦੇਸ਼ ਰੂਪੀ) ਅਖਰ ਕਿਹੜਾ ਹੈ ਜਿਸ ਦੇ (ਅਭਿਆਸ) ਨਾਲ ਚੰਚਲ (ਮਨ) ਟਿਕਦਾ ਹੈ? ਉਹ ਉਪਦੇਸ਼ ਕਿਹੜਾ ਹੈ ਜਿਸ ਨੂੰ (ਕਮਾਉਣ ਕਰਕੇ ਜੀਵ) ਦੁਖ (ਅਤੇ) ਸੁਖ ਨੂੰ ਇਕੋ ਜਿਹਾ (ਸਮਝ ਕੇ) ਸਹਾਰਦਾ ਹੈ? ਉਹ ਚਾਲ ਕਿਹੜੀ ਹੈ ਜਿਸ ਨਾਲ (ਜੀਵ) ਪਾਰਬ੍ਰਹਮ ਨੂੰ ਧਿਆਉਂਦਾ ਹੈ (ਅਤੇ) ਕਿਸ ਤਰੀਕੇ ਨਾਲ ਕੀਰਤਨ ਨੂੰ ਗਾਉਂਦਾ ਹੈ ਜੀ? ।੪।

(ਉਤਰ)- ਗੁਰਮੁਖਿ (ਮਾਇਕ ਬੰਧਨਾਂ ਤੋਂ) ਮੁਕਤ ਹੈ। ਗੁਰਮੁਖਿ (ਪ੍ਰਭੂ ਨਾਲ) ਜੁੜਿਆ ਹੋਇਆ ਹੈ। ਗੁਰਮੁਖਿ ਗਿਆਨੀ ਹੈ। ਗੁਰਮੁਖਿ ਵਖਿਆਨਕਾਰ ਹੈ। ਗੁਰਮੁਖਿ ਗ੍ਰਿਹਸਤੀ ਅਤੇ ਉਦਾਸੀ ਧੰਨਤਾ ਯੋਗ ਹੈ। ਗੁਰਮੁਖ (ਪ੍ਰਭੂ ਦੀ) ਕੀਮਤ ਪਾਉਣ ਵਾਲਾ ਹੈ ਜੀ (ਭਾਵ ਰਬੀ ਕਦਰਾਂ ਕੀਮਤਾਂ ਦਾ ਜਾਣੀ ਜਾਣ ਹੈ)।੫।

(ਜੀਵ) ਹਉਮੈ ਕਰਕੇ ਹੀ (ਮਾਇਕ ਬੰਧਨਾਂ ਵਿਚ) ਬੱਧਾ ਜਾਂਦਾ ਹੈ (ਅਤੇ) ਗੁਰਮੁਖ (ਹੋ ਕੇ) ਛੁਟਕਾਰਾ ਪਾਉਂਦਾ ਹੈ। ਗੁਰਮੁਖ ਦਾ ਜਨਮ ਮਰਣ (ਵਾਲਾ ਜਾਲ) ਟੁੱਟ ਜਾਂਦਾ ਹੈ। ਗੁਰਮੁਖ ਹੀ ਕਰਮ ਕਰਨ ਵਾਲਾ ਹੈ (ਅਤੇ) ਗੁਰਮੁਖਿ ਹੀ ਕਰਮਾਂ ਤੋਂ ਨਿਰਲੇਪ ਹੈ (ਕਿਉਂਕਿ) ਗੁਰਮੁਖਿ (ਜੋ ਵੀ) ਕਰੇ ਉਹ ਸਹਜ ਸੁਭਾਵਕ ਹੀ (ਕਰਦਾ ਹੈ) ਜੀ।੬।

ਗੁਰਮੁਖਿ ਸੁਖੀ ਹੈ, ਮਨਮੁਖ ਦੁਖੀ ਹੈ। ਗੁਰਮੁਖ (ਪ੍ਰਭੂ ਦੀ) ਹਜ਼ੂਰੀ ਵਿਚ ਰਹਿਣ ਵਾਲਾ ਹੈ (ਅਤੇ) ਮਨਮੁਖ (ਪ੍ਰਭੂ ਦੀ) ਹਜ਼ੂਰੀ ਤੋਂ ਦੂਰ ਰਹਿਣ ਵਾਲਾ ਹੈ (ਇਸ ਲਈ ਬੇਮੁਖ ਹੈ)। ਗੁਰਮੁਖ ਹੋ ਕੇ (ਪ੍ਰਭੂ ਨਾਲ) ਮਿਲੀਦਾ ਹੈ ਮਨਮੁਖ ਹੋ ਕੇ ਪ੍ਰਭੂ ਨਾਲੋਂ ਵਿਛੜ ਜਾਈਦਾ ਹੈ, ਗੁਰਮੁਖ ਇਸ ਜੁਗਤੀ ਨੂੰ ਪ੍ਰਗਟ ਕਰਕੇ ਦਸਦਾ ਹੈ ਜੀ।੭।

(ਗੁਰਮੁਖ ਪਾਸ ਗੁਰੂ ਦਾ ਬਖਸ਼ਿਆ ਹੋਇਆ ਉਪਦੇਸ਼ ਰੂਪੀ ਇਕ) ਅੱਖਰ (ਹੁੰਦਾ ਹੈ) ਜਿਸ ਨਾਲ ਚੰਚਲ ਮਨ ਟਿਕਦਾ ਹੈ। ਗੁਰਮੁਖ (ਪਾਸ) ਗੁਰੂ ਦਾ ਉਪਦੇਸ਼ (ਹੁੰਦਾ ਹੈ, ਜਿਸ ਨਾਲ ਉਹ) ਦੁਖ ਸੁਖ ਨੂੰ ਇਕੋ ਜਿਹਾ (ਸਮਝ ਕੇ) ਸਹਾਰਦਾ ਹੈ। ਗੁਰਮੁਖ (ਦੇ ਪਾਸ ਗੁਰੂ ਦੀ ਦਸੀ ਹੋਈ) ਜੀਵਨ-ਚਾਲ ਹੈ ਜਿਸ ਨਾਲ (ਜੀਵ) ਪਾਰਬ੍ਰਹਮ (ਪਰਮੇਸ਼ਰ) ਨੂੰ ਧਿਆਉਂਦਾ ਰਹਿੰਦਾ ਹੈ ਅਤੇ ਗੁਰਮੁਖ (ਪ੍ਰਭੂ ਦੀ ਸਿਫਤਿ-ਸਾਲਾਹ ਦਾ) ਕੀਰਤਨ ਗਾਉਂਦਾ ਰਹਿੰਦਾ ਹੈ ਜੀ।੮।

(ਜਗਤ ਦੀ) ਸਾਰੀ ਰਚਨਾ (ਪ੍ਰਭੂ ਨੇ) ਆਪ ਹੀ ਬਣਾਈ ਹੈ। (ਉਹ) ਆਪ ਹੀ (ਸਭ ਕੁਝ) ਕਰ ਰਿਹਾ ਹੈ, (ਅਤੇ ਜੀਆਂ ਤੋਂ) ਕਰਵਾ ਰਿਹਾ ਹੈ (ਭਾਵ ਉਹ) ਸਭ ਨੂੰ ਸਥਾਪਤ ਕਰ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਆਪ ਹੀ) ਏਕ ਤੋਂ ਅਨੇਕ (ਭਾਵ ਵਿਸਥਾਰ ਵਾਲਾ ਬਣਿਆ) ਹੋਇਆ ਹੈ (ਅਤੇ ਅੰਤ ਨੂੰ) ਇਕ (ਭਾਵ ਆਪਣੇ ਆਪ) ਵਿਚ ਹੀ ਸਮਾਅ ਜਾਂਦਾ ਹੈ ਜੀ।੯।੨।੩੬।

## ਸਾਰੰਸ਼ ਅਤੇ ਸਿਧਾਂਤ

ਇਹ ਸ਼ਬਦ ਅਠ ਪਦਿਆਂ ਵਿਚ ਨਹੀਂ, ਨੌ ਪਦਿਆਂ ਵਿਚ ਹੈ। ਪਹਿਲੇ ਚਾਰ ਪਦਿਆਂ

ਵਿਚ 24 ਪ੍ਰਸ਼ਨ ਹਨ ਅਤੇ ਪਿਛਲੇ ਚਾਰ ਪਦਿਆਂ ਵਿਚ ਪ੍ਰਸ਼ਨਾਂ ਦੇ ਉਤਰ ਹਨ। ਨੌਵੇਂ ਪਦੇ ਵਿਚ ਸਾਰੇ ਸ਼ਬਦ ਦਾ ਨਿਚੋੜ ਦੇ ਦਿਤਾ ਹੈ ਕਿ ਸਾਰੀ ਰਚਨਾ ਨੂੰ ਬਣਾਉਣ ਵਾਲਾ ਮਾਲਕ ਆਪ ਹੈ। ਕਰਨ ਕਰਾਉਣ ਵਾਲਾ ਬਣਾਉਣ ਤੇ ਢਾਹੁਣ ਵਾਲਾ ਆਪ ਹੈ। ਸਾਰੀ ਸ੍ਰਿਸ਼ਟੀ ਦਾ ਵਿਸਥਾਰ ਇਕੋ ਤੋਂ ਹੋਇਆ ਹੈ ਤੇ ਅੰਤ ਨੂੰ ਸਾਰਾ ਦਿਸਦਾ ਬ੍ਰਹਮੰਡ ਵੀ ਇਕ ਵਿਚ ਹੀ ਸਮਾਅ ਜਾਂਦਾ ਹੈ। ਗੁਰਵਾਕ ਹਨ:-

**੧- ਬਟਕ ਬੀਜ ਮਹਿ ਰਵਿ ਰਹਿਓ**
**ਜਾ ਕੋ ਤੀਨਿ ਲੋਕ ਬਿਸਥਾਰ ॥ ੩ ॥** [ਪੰਨਾ ੩੪੦

**੨- ਏਕੋ ਏਕੁ, ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**
**ਅਨਿਕ ਬਿਸਥਾਰ ਏਕ ਤੇ ਭਏ ॥**
**ਏਕੁ ਅਰਾਧਿ ਪਰਾਛਤ ਗਏ ॥** [ਪੰਨਾ ੨੮੯

ਇਸ ਸ਼ਬਦ ਵਿਚ ਦਿਤੇ ਪ੍ਰਸ਼ਨ ਹਰੇਕ ਜਗਿਆਸੂ ਦੀਆਂ ਪੁੱਛਾਂ ਨਾਲ ਸੰਬੰਧਤ ਹਨ। ਇਸ ਲਈ ਹਰੇਕ ਜਗਿਆਸੂ ਨੂੰ ਇਹਨਾਂ ਪ੍ਰਸ਼ਨਾਂ ਦੇ ਉਤਰ ਕੰਠਾਗਰ ਹੋਣੇ ਚਾਹੀਦੇ ਹਨ।

ਜੇ ਇਨ੍ਹਾਂ ਦੇ ਉਤਰ, (ਜੋ) ਗੁਰੂ ਪਾਤਿਸ਼ਾਹ ਨੇ ਦਿਤੇ ਹਨ, ਜਗਿਆਸੂ ਦੇ ਹਿਰਦੇ ਵਿਚ ਵਸ ਜਾਣ ਤਾਂ ਗੁਰਮਤ ਵਾਲੀ ਸਾਰੀ ਜੀਵਨ-ਜੁਗਤੀ ਉਸ ਦੇ ਪਲੇ ਪੈ ਜਾਂਦੀ ਹੈ।

ਭਾ.ਸ. ਗੁਰਦਾਸ ਜੀ ਨੇ ਗੁਰਮੁਖ ਤੇ ਮਨਮੁਖ ਦੀ ਧਾਰਨਾ ਨੂੰ ੧੫ਵੀਂ ਪਉੜੀ ਵਿੱਚ ਇਉਂ ਨਿਰੂਪਣ ਕੀਤਾ ਹੈ:-

**ਗੁਰਮੁਖਿ ਪੰਥੁ ਸੁਹੇਲੜਾ ਮਨਮੁਖ ਬਾਰਹ ਵਾਟ ਫਿਰੰਦੇ ।**
**ਗੁਰਮੁਖਿ ਪਾਰਿ ਲੰਘਾਇਦਾ ਮਨਮੁਖ ਭਵਜਲ ਵਿਚਿ ਡੁਬੰਦੇ।**
**ਗੁਰਮੁਖਿ ਜੀਵਨ ਮੁਕਤਿ ਕਰਿ ਮਨਮੁਖ ਫਿਰਿ ਫਿਰਿ ਜਨਮ ਮਰੰਦੇ ।**
**ਗੁਰਮੁਖਿ ਦਰਗਹ ਸੁਰਖ਼ਰੂ ਮਨਮੁਖਿ ਜਮਪੁਰਿ ਡੰਡੁ ਸਹੰਦੇ ।**
**ਗੁਰਮੁਖਿ ਆਪੁ ਗਵਾਇਆ ਮਨਮੁਖਿ ਹਉਮੈ ਅਗਨਿ ਜਲੰਦੇ।**
**ਬੰਦੀ ਅੰਦਰਿ ਵਿਰਲੇ ਬੰਦੇ ॥ ੧੫ ॥**

ਗੁਰਦੇਵ ਪਿਤਾ ਜੀ ਨੇ ਇਸ ਅਸ਼ਟਪਦੀ ਵਿਚ 'ਕਿਨਿ ਬਿਧਿ ਕੀਰਤਨੁ ਗਾਏ ਜੀਉ' ਵਾਲੀ ਪੁੱਛ ਦਾ ਉਤਰ 'ਗੁਰਮੁਖਿ ਕੀਰਤਨੁ ਗਾਏ ਜੀਉ' ਵਾਲੀ ਪੰਕਤੀ ਰਾਹੀਂ ਦਿੱਤਾ ਹੈ।

ਇਸ ਉਤਰ ਵਿਚੋਂ ਇਹ ਸੇਧ ਮਿਲਦੀ ਹੈ ਕਿ ਕੀਰਤਨ ਗੁਰਮੁਖ ਬਣ ਕੇ ਹੀ ਗਾਇਨ ਕੀਤਾ ਜਾ ਸਕਦਾ ਹੈ। ਅਜਕਲ 'ਕੀਰਤਨ' ਨੂੰ ਨਿਰਾ ਸੰਗੀਤ-ਕਲਾ ਦਾ ਇਕ ਅੰਗ ਸਮਝ ਕੇ ਗਾਇਆ ਜਾਂਦਾ ਇਸ ਕਰਕੇ ਭਾਵੇਂ ਕੋਈ ਰਬਾਬੀ ਹੋਵੇ ਭਾਵੇਂ ਕੋਈ ਸ਼ਰਾਬੀ-ਕਬਾਬੀ ਹੋਵੇ ਆਪਣੇ ਅਗੇ ਵਾਜਾ (ਹਰਮੋਨੀਅਮ) ਜਾਂ ਹੋਰ ਸਾਜ਼ ਰਖ ਕੇ ਕੀਰਤਨੀਆ ਬਣ ਬੈਠਦਾ ਹੈ।

ਜਿਸ ਕੀਰਤਨ ਦੇ ਕਰਨ ਨਾਲ ਜਮ ਕਾਲ ਨਹੀਂ ਪੋਹ ਸਕਦਾ, ਉਹ ਕੀਰਤਨ ਕਲਿਆਣਕਾਰੀ ਹੈ ਪਰ ਉਸ ਕੀਰਤਨ ਦੀ ਬਿਧੀ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ ਤੇ ਕੀਰਤਨ ਕਰਨ

ਵਾਲਿਆਂ ਨੂੰ ਸਤਿਗੁਰਾਂ ਪਾਸੋਂ ਪ੍ਰਾਪਤ ਕਰਕੇ ਹੀ ਫਿਰ ਕੀਰਤਨ ਅਭਿਲਾਸ਼ੀਆਂ ਵਿਚ ਵੰਡਣੀ ਚਾਹੀਦੀ ਹੈ। ਕੀਰਤਨੀਏ ਦੀ ਰਹਿਣੀ ਰਹਿਤ ਵਿਲਖਣ ਹੈ:-

**ਭਲੋ ਭਲੋ ਰੇ ਕੀਰਤਨੀਆ, ਰਾਮ ਰਮਾ ਰਾਮਾ ਗੁਨ ਗਾਉ ॥**
**ਛੋਡਿ ਮਾਇਆ ਕੇ ਧੰਧ ਸੁਆਉ ॥** [ਪੰਨਾ ੮੮੫

ਅਨੰਦ ਕਾਰਜਾਂ ਤੇ ਵੇਲਾਂ ਵਾਂਗ ਜਦ ਤੋਂ ਕੀਰਤਨ ਭੇਟਾ ਦੇਣ ਦਾ ਰਿਵਾਜ ਚਲ ਪਿਆ ਹੈ, ਓਦੋਂ ਤੋਂ ਕੀਰਤਨ ਵਿਚ ਰੱਸ ਦੀ ਅਣਹੋਂਦ ਜਿਹੀ ਮਹਿਸੂਸ ਹੋਣ ਲਗ ਪਈ ਹੈ। ਸਤਿਗੁਰ ਮਿਹਰ ਕਰਨ ਸਾਡੇ ਅੰਦਰ ਰਬੀ ਕੀਰਤਨ ਲਈ ਚਾਅ ਤੇ ਹੁਲਾਰਾ ਆਵੇ ਅਸੀਂ ਕੀਰਤਨ ਦਾ ਅੰਮ੍ਰਿਤ-ਰਸ ਚਖ ਕੇ ਆਤਮਿਕ ਤੌਰ ਤੇ ਨਿਹਾਲ ਹੋਈਏ।

**ਮਾਝ ਮਹਲਾ ੫ ॥ ਪ੍ਰਭੁ ਅਬਿਨਾਸੀ, ਤਾ ਕਿਆ ਕਾੜਾ ॥ ਹਰਿ ਭਗਵੰਤਾ, ਤਾ ਜਨੁ ਖਰਾ ਸੁਖਾਲਾ ॥ ਜੀਅ ਪ੍ਰਾਨ ਮਾਨ ਸੁਖਦਾਤਾ, ਤੂੰ ਕਰਹਿ ਸੋਈ ਸੁਖੁ ਪਾਵਣਿਆ ॥ ੧ ॥ ਹਉ ਵਾਰੀ ਜੀਉ ਵਾਰੀ, ਗੁਰਮੁਖਿ ਮਨਿ ਤਨਿ ਭਾਵਣਿਆ ॥ ਤੂੰ ਮੇਰਾ ਪਰਬਤੁ, ਤੂੰ ਮੇਰਾ ਓਲਾ, ਤੁਮ ਸੰਗਿ ਲਵੈ ਨ ਲਾਵਣਿਆ ॥ ੧ ॥ ਰਹਾਉ ॥ ਤੇਰਾ ਕੀਤਾ, ਜਿਸੁ ਲਾਗੈ ਮੀਠਾ ॥ ਘਟਿ ਘਟਿ ਪਾਰਬ੍ਰਹਮੁ, ਤਿਨਿ ਜਨਿ ਡੀਠਾ ॥ ਥਾਨਿ ਥਨੰਤਰਿ ਤੂੰ ਹੈ ਤੂੰ ਹੈ, ਇਕੋ ਇਕੁ ਵਰਤਾਵਣਿਆ ॥ ੨ ॥ ਸਗਲ ਮਨੋਰਥ, ਤੂੰ ਦੇਵਣਹਾਰਾ ॥ ਭਗਤੀ ਭਾਇ, ਭਰੇ ਭੰਡਾਰਾ ॥ ਦਇਆ ਧਾਰਿ ਰਾਖੇ ਤੁਧੁ ਸੇਈ, ਪੂਰੈ ਕਰਮਿ ਸਮਾਵਣਿਆ ॥ ੩ ॥ ਅੰਧ ਕੂਪ ਤੇ, ਕੰਢੈ ਚਾੜੇ ॥ ਕਰਿ ਕਿਰਪਾ, ਦਾਸ ਨਦਰਿ ਨਿਹਾਲੇ ॥ ਗੁਣ ਗਾਵਹਿ ਪੂਰਨ ਅਬਿਨਾਸੀ, ਕਹਿ ਸੁਣਿ ਤੋਟਿ ਨ ਆਵਣਿਆ ॥ ੪ ॥**

**ਐਥੈ ਓਥੈ, ਤੂੰਹੈ ਰਖਵਾਲਾ ॥ ਮਾਤ ਗਰਭ ਮਹਿ, ਤੁਮ ਹੀ ਪਾਲਾ ॥ ਮਾਇਆ ਅਗਨਿ ਨ ਪੋਹੈ ਤਿਨ ਕਉ, ਰੰਗਿ ਰਤੇ ਗੁਣ ਗਾਵਣਿਆ ॥ ੫ ॥ ਕਿਆ ਗੁਣ ਤੇਰੇ ਆਖਿ ਸਮਾਲੀ ॥ ਮਨ ਤਨ ਅੰਤਰਿ, ਤੁਧੁ ਨਦਰਿ ਨਿਹਾਲੀ ॥ ਤੂੰ ਮੇਰਾ ਮੀਤੁ, ਸਾਜਨੁ, ਮੇਰਾ ਸੁਆਮੀ, ਤੁਧੁ ਬਿਨੁ ਅਵਰੁ ਨ ਜਾਨਣਿਆ ॥ ੬ ॥ ਜਿਸ ਕਉ, ਤੂੰ ਪ੍ਰਭ ਭਇਆ ਸਹਾਈ ॥ ਤਿਸੁ, ਤਤੀ ਵਾਉ ਨ ਲਗੈ ਕਾਈ ॥ ਤੂੰ ਸਾਹਿਬੁ ਸਰਣਿ ਸੁਖਦਾਤਾ, ਸਤ ਸੰਗਤਿ ਜਪਿ**

**ਪ੍ਰਗਟਾਵਣਿਆ ॥ ੭ ॥ ਤੂੰ ਊਚ ਅਥਾਹੁ, ਅਪਾਰੁ ਅਮੋਲਾ ॥ ਤੂੰ ਸਾਚਾ ਸਾਹਿਬੁ, ਦਾਸੁ ਤੇਰਾ ਗੋਲਾ ॥ ਤੂੰ ਮੀਰਾ, ਸਾਚੀ ਠਕੁਰਾਈ, ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਾਂ, ਕਰਹਿਂ, ਤੂੰ ਹੈਂ, ਗਾਵਹਿਂ, ਸਮਾਲ੍ਹੀਂ, ਨਿਹਾਲੀਂ।

**ਪਦ ਅਰਥ:** ਕਾੜਾ-ਚਿੰਤਾ, ਫ਼ਿਕਰ। ਭਗਵੰਤਾ-ਸੁੱਖਾਂ ਦਾ ਮਾਲਕ ਹਰੀ। ਖਰਾ ਸੁਖਾਲਾ-ਬਹੁਤ ਸੌਖਾ (ਸੁਖ ਵਾਲਾ)। ਮਾਨ-ਮਨ ਨੂੰ (ਸੰਪ੍ਰਦਾਨ ਕਾਰਕ) ।੧।

ਮਨਿ-ਮਨ ਵਿਚ। ਤਨਿ-ਸਰੀਰ ਭਾਵ ਹਿਰਦੇ ਵਿਚ। ਪਰਬਤੁ-ਉਚਾ ਪਹਾੜ (ਭਾਵ ਆਸਰਾ)। ਓਲਾ-ਪੜ੍ਹਦਾ। ਲਵੈ ਨ ਲਾਵਣਿਆ-ਨੇੜੇ ਤੇੜੇ ਦਾ ਬਰਾਬਰੀ ਕਰਨ ਵਾਲਾ ਕੋਈ ਨਹੀਂ ।੧ ।ਰਹਾਉ।

ਘਟਿ ਘਟਿ-ਹਰੇਕ ਸਰੀਰ ਵਿਚ। ਮੀਠਾ-ਮਿੱਠਾ ਚੰਗਾ। ਤਿਨਿ ਜਨਿ-ਉਸ ਜਨ ਨੇ। ਥਾਨਿ ਥਨੰਤਰਿ-ਥਾਵਾਂ ਦੇ ਅੰਦਰ। ਵਰਤਾਵਣਿਆ-ਵਰਤਣ, ਵਸਣ ਵਾਲਾ ਹੈ ।੨।

ਅੰਧ ਕੂਪ ਤੇ-(ਮਾਇਆ ਮੋਹ ਦੇ) ਅੰਨ੍ਹੇ ਖੂਹ ਤੋਂ ਭਾਵ ਸੰਸਾਰ ਤੋਂ। ਕੰਢੈ ਚਾੜੇ-ਕੰਢੇ (ਕਿਨਾਰੇ) ਤੇ ਪਹੁੰਚਾ ਦਿੱਤੇ। ਨਦਰਿ ਨਿਹਾਲੇ-ਮਿਹਰ ਦੀ ਨਦਰ ਨਾਲ ਵੇਖਦਾ ਹੈ ।੪।

ਐਥੈ-(ਇਸ ਲੋਕ ਵਿਚ)। ਓਥੈ-ਪਰਲੋਕ ਵਿਚ। ਪਾਲਾ-ਪਾਲਿਆ ਸੀ ।੫।

ਨ ਮੋਹੈ-ਨਹੀਂ ਮੋਹਦੀ, ਨੇੜੇ ਨਹੀਂ ਲਗਦੀ। ਸਮਾਲੀ-ਯਾਦ ਕਰਾਂ, ਸਿਮਰਾਂ। ਨਦਰਿ ਨਿਹਾਲੀ-ਨਜ਼ਰ ਨਾਲ ਵੇਖਦਾ ਹਾਂ ।੬।

ਸਹਾਈ-ਮਦਦਗਾਰ। ਕਾਈ-ਕੋਈ ।੭। ਗੋਲਾ-ਗੁਲਾਮ। ਮੀਰਾ-ਮਾਲਕ, ਸਰਦਾਰ। ਠਕੁਰਾਈ-ਸਰਦਾਰੀ, ਮਾਲਕੀ ।੮।

**ਅਰਥ:** (ਜਿਸ ਨੂੰ ਇਹ ਭਰੋਸਾ ਹੈ ਕਿ ਉਸ ਦੇ ਸਿਰ ਉਤੇ) ਪ੍ਰਭੂ ਅਬਿਨਾਸ਼ੀ (ਦਾ ਹੱਥ ਹੈ) ਤਾਂ (ਉਸ ਨੂੰ) ਕਾਹਦੀ ਚਿੰਤਾ ਹੈ? (ਜਿਸ ਦੇ ਸਿਰ ਉਤੇ) ਹਰੀ ਭਗਵੰਤ (ਦਾ ਹੱਥ ਹੈ) ਤਾਂ (ਉਹ) ਜਨ ਬਹੁਤ ਸੌਖਾ ਹੈ। (ਉਹ ਇਉਂ ਕਹਿੰਦਾ ਹੈ ਕਿ ਹੇ ਪ੍ਰਭੂ! ਤੂੰ) ਪ੍ਰਾਣ ਤੇ ਮਨ ਨੂੰ ਸੁਖ ਦੇਣ ਵਾਲਾ ਹੈਂ। (ਜੋ) ਤੂੰ ਕਰੇਂਗਾ (ਅਸੀਂ) ਉਹੀ ਸੁਖ ਪਾਉਣ ਵਾਲੇ (ਹੋਵਾਂਗੇ) ।੧।

(ਹੇ ਪ੍ਰਭੂ!) ਮੈਂ ਵਾਰਨੇ ਹਾਂ ਜੀ ਵਾਰਨੇ (ਹਾਂ ਉਸ ਤੋਂ, ਜੋ) ਗੁਰੂ ਦੁਆਰਾ ਮਨ ਤਨ ਕਰਕੇ (ਤੈਨੂੰ) ਚੰਗਾ ਲਗਣ ਵਾਲਾ (ਬਣਿਆ ਹੈ)। ਹੇ ਪ੍ਰਭੂ! ਤੂੰ ਮੇਰਾ ਆਸਰਾ ਹੈਂ, ਤੂੰ ਮੇਰਾ ਪੜਦਾ (ਢੱਕਣ ਵਾਲਾ ਹੈਂ ਅਤੇ ਮੈਂ) ਤੇਰੀ ਬਰਾਬਰੀ ਤੇ ਕਿਸੇ ਨੂੰ ਨਹੀਂ ਲਿਆਉਂਦਾ ।੧ ।ਰਹਾਉ।

(ਹੇ ਪ੍ਰਭੂ!) ਤੇਰਾ ਕੀਤਾ (ਕੰਮ) ਜਿਸ (ਮਨੁੱਖ) ਨੂੰ ਮਿੱਠਾ ਲਗਦਾ ਹੈ ਉਸ ਜਨ ਨੇ ਹੀ ਘਟ ਘਟ ਵਿਚ (ਤੈਂ) ਪਾਰਬ੍ਰਹਮ ਨੂੰ ਵੇਖਿਆ ਹੈ। ਥਾਵਾਂ ਦੇ ਬਾਹਰ ਤੇ ਅੰਦਰ ਤੂੰ ਹੀ ਹੈਂ (ਅਤੇ) ਇਕੋ ਇਕ (ਆਪ ਹੀ) ਵਰਤਣ ਵਾਲਾ ਹੈਂ ।੨।

(ਹੇ ਪ੍ਰਭੂ!) ਤੂੰ ਸਾਰੇ ਮਨੋਰਥ ਦੇਣ ਵਾਲਾ ਹੈਂ। ਪ੍ਰੇਮਾ ਭਗਤੀ ਨਾਲ (ਤੇਰੇ) ਭੰਡਾਰ ਭਰੇ ਪਏ ਹਨ। (ਪ੍ਰਭੂ ਤੂੰ) ਦਇਆ ਕਰ ਕੇ ਓਹੀ (ਮਨੁੱਖ ਬਚਾਅ ਕੇ) ਰਖੇ ਹਨ (ਜੋ) ਪੂਰੇ ਭਾਗਾਂ ਨਾਲ ਤੇਰੇ ਵਿਚ ਸਮਾਉਣ ਵਾਲੇ (ਹੋਏ ਹਨ)।੩।

(ਹੇ ਪ੍ਰਭੂ! ਤੂੰ ਸੰਸਾਰ ਰੂਪੀ) ਹਨੇਰੇ ਖੂਹ ਚੋਂ (ਜੀਵ ਕਢ ਕੇ) ਕੰਢੇ ਚਾੜ੍ਹੇ (ਭਾਵ ਪਾਰ ਕੀਤੇ ਹਨ)। (ਜਿਹੜੇ) ਦਾਸ ਤੂੰ ਕਿਰਪਾ ਕਰਕੇ (ਮਿਹਰ ਦੀ) ਦ੍ਰਿਸ਼ਟੀ ਨਾਲ ਵੇਖੇ ਹਨ (ਉਹ ਤੈਂ) ਪੂਰਨ ਅਬਿਨਾਸੀ ਦੇ ਗੁਣ ਗਾਉਂਦੇ ਹਨ (ਅਤੇ ਤੇਰੇ ਗੁਣ) ਆਖ ਕੇ ਸੁਣ ਕੇ ਤੋਟ ਆਉਣ ਵਾਲੇ ਨਹੀਂ ਹਨ (ਭਾਵ ਬੇਅੰਤ ਹਨ)।੪।

(ਹੇ ਪ੍ਰਭੂ! ਅਜਿਹੇ ਦਾਸਾਂ ਦਾ) ਇਥੇ (ਇਸ ਲੋਕ ਅਤੇ) ਓਥੇ (ਪਰਲੋਕ ਵਿਚ) ਤੂੰ ਹੀ ਰਖਿਆ ਕਰਨ ਵਾਲਾ ਹੈਂ। ਮਾਤਾ ਦੇ ਪੇਟ ਵਿਚ ਤੂੰ ਹੀ ਪਾਲਿਆ ਹੈ। ਮਾਇਆ ਦੀ ਅੱਗ ਉਨ੍ਹਾਂ ਨੂੰ ਨਹੀਂ ਪੋਹ ਸਕਦੀ (ਕਿਉਂਕਿ ਉਹ) ਰੰਗ ਵਿਚ ਰਤੇ ਹੋਏ ਗੁਣ ਗਾਉਣ ਵਾਲੇ (ਹਨ)।੫।

(ਹੇ ਪ੍ਰਭੂ! ਮੈਂ) ਤੇਰੇ ਕਿਹੜੇ ਗੁਣ ਆਖ ਕੇ (ਤੈਨੂੰ) ਯਾਦ ਕਰਾਂ। (ਮੈਂ ਤਾਂ) ਮਨ ਤੇ ਸਰੀਰ ਦੇ ਅੰਦਰ ਤੈਨੂੰ ਹੀ ਨਜ਼ਰ ਨਾਲ ਵੇਖਦਾ ਹਾਂ (ਭਾਵ ਤੇਰਾ ਦਰਸ਼ਨ ਕਰਦਾ ਹਾਂ)। ਤੂੰ ਮੇਰਾ ਮਿੱਤਰ ਹੈਂ, (ਮੇਰਾ) ਸੱਜਣ (ਹੈਂ, ਤੂੰ) ਮੇਰਾ ਮਾਲਕ ਹੈਂ (ਅਤੇ ਮੈਂ) ਤੇਰੇ ਤੋਂ ਬਿਨਾ ਹੋਰ (ਕਿਸੇ ਨੂੰ) ਨਹੀਂ ਜਾਣਦਾ ਹਾਂ।੬।

ਹੇ ਪ੍ਰਭੂ! ਜਿਸ ਨੂੰ ਤੂੰ ਸਹਾਇਕ ਹੋਇਆ ਹੈਂ (ਉਸ ਨੂੰ) ਕੋਈ ਤੱਤੀ ਵਾ (ਤਕ ਵੀ) ਨਹੀਂ ਲਗ ਸਕਦੀ। ਤੂੰ ਸਾਹਿਬ (ਮਾਲਕ) ਹੈਂ, (ਅਤੇ) ਸ਼ਰਣ ਵਿਚ (ਆਏ ਹਰੇਕ ਨੂੰ) ਸੁਖ ਦੇਣ ਵਾਲਾ ਹੈਂ, ਸਤ ਸੰਗਤ ਵਿਚ ਜਪਿਆਂ (ਤੂੰ ਪ੍ਰਗਟ ਹੋ ਆਉਂਦਾ ਹੈਂ)।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ!) ਤੂੰ ਉਚਾ, ਅਥਾਹ, ਪਾਰ ਤੋਂ ਰਹਿਤ ਅਤੇ ਮੁਲ ਤੋਂ ਰਹਿਤ ਹੈਂ, (ਪਰ) ਤੂੰ ਸੱਚਾ (ਮੇਰਾ) ਮਾਲਕ ਹੈਂ, ਦਾਸ ਤੇਰਾ (ਮੁਲ ਖਰੀਦੀ ਲਾਲਾ) ਗੋਲਾ ਹੈ। ਤੂੰ ਸਰਦਾਰ ਹੈਂ, ਤੇਰੀ ਸਰਦਾਰੀ ਸੱਚੀ ਹੈ, ਇਸ ਲਈ ਮੈਂ ਤੈਥੋਂ ਬਲਿਹਾਰੇ ਜਾਣ ਵਾਲਾ (ਅਦਨਾ ਜਿਹਾ ਸੇਵਕ ਹਾਂ)।੮।੩।੩੭।

## ਸਾਰੰਸ਼ ਅਤੇ ਸਿਧਾਂਤ

ਜਿਸ ਦੇ ਸਿਰ ਉਤੇ ਪ੍ਰਭੂ ਦਾ ਹੱਥ ਹੋਵੇ, ਉਸ ਨੂੰ ਕਿਸੇ ਕਿਸਮ ਦਾ ਫ਼ਿਕਰ ਨਹੀਂ ਹੁੰਦਾ। ਉਸ ਦੇ ਹਿਰਦੇ ਵਿਚ ਸਾਹਿਬ ਦਾ ਸਿਦਕ ਤੇ ਭਰੋਸਾ ਉਸ ਨੂੰ ਸਦਾ ਸੁਖਾਲਾ ਰਖਦਾ ਹੈ। ਪੰਜਾਬੀ ਦੀ ਆਮ ਕਹਾਵਤ ਹੈ 'ਸਿਦਕ ਦੇ ਬੇੜੇ ਪਾਰ'। ਫਿਰ ਮਨੁੱਖ ਤਾਂ ਕੀ, ਮਾਇਆ ਦੀ ਅੱਗ ਵੀ ਉਸ ਨੂੰ ਨਹੀਂ ਪੋਹ ਸਕਦੀ। ਅਰਦਾਸਿ ਕਰਨ ਵੇਲੇ ਇਤਨੀ ਅਧੀਨਗੀ ਹੋਣੀ ਚਾਹਦੀ ਹੈ ਜਿਵੇਂ ਸਤਿਗੁਰੂ ਜੀ ਸਾਨੂੰ ਜਾਚ ਸਿਖਾ ਰਹੇ ਹਨ:-

**ਤੂੰ ਊਚ ਅਥਾਹੁ ਅਪਾਰੁ ਅਮੋਲਾ॥ ਤੂੰ ਸਾਚਾ ਸਾਹਿਬੁ, ਦਾਸੁ ਤੇਰਾ ਗੋਲਾ॥**

ਬਸ, ਪ੍ਰਭੂ ਦੇ ਗੁਣਾਂ ਵਿਚ ਗੜੂੰਦ ਹੋ ਕੇ ਜਗਿਆਸੂ ਇਹ ਹੀ ਆਖੀ ਜਾਏ:-

**ਕਿਆ ਗੁਣ ਤੇਰੇ ਆਖਿ ਸਮਾਲੀ ॥**

**ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥**
**ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ,**
**ਤੁਧੁ ਬਿਨੁ ਅਵਰੁ ਨ ਜਾਨਣਿਆ ॥** [ਪੰਨਾ ੩੨

ਇਸ ਤਰ੍ਹਾਂ ਦੀ ਸਿਫਤਿ ਸਲਾਹ ਕੀਤਿਆਂ ਹੀ ਸੇਵਕ ਪ੍ਰਭੂ ਨਾਲ ਓਤਿ ਪੋਤਿ ਹੁੰਦਾ ਹੈ।

ਇਸ ਅਸ਼ਟਪਦੀ ਵਿਚ ਭਰੋਸੇ ਵਾਲਾ ਬਹੁਤ ਤਕੜਾ ਪਖ ਉਜਾਗਰ ਕੀਤਾ ਗਿਆ ਹੈ। ਸਚੇ ਸਾਹਿਬ ਦੇ ਸਾਮਰਤਖ ਰੂਪ ਵਿਚ ਦਰਸ਼ਨ ਕਰਨੇ ਅਤੇ ਆਪਣੇ ਹਿਰਦੇ ਦੀ ਭਾਵਨਾ ਨੂੰ ਪ੍ਰਗਟਾਉਂਦੇ ਹੋਏ ਆਖਣਾ:-

**ਐਥੈ ਓਥੈ ਤੂੰ ਹੈ ਰਖਵਾਲਾ ॥ ਮਾਤ ਗਰਭ ਮਹਿ ਤੁਮੀ ਪਾਲਾ ॥**
**ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ ਤਿਸੁ ਤਤੀ ਵਾਉ ਨ ਲਗੈ ਕਾਈ ॥**

ਇਹ ਸਚੇ ਸਾਹਿਬ ਦੀ 'ਸਿਫਤਿ ਸੁਆਲਿਓ' ਹੈ। ਇਹ ਸੰਸਾਰ ਸਾਗਰ, ਪਰਮੇਸ਼ਰ ਦੀਆਂ ਸਿਫਤਾਂ ਹਰੀ ਦੇ ਅਮੋਲਕ ਗੁਣ ਆਖ ਕੇ ਹੀ ਤਰਿਆ ਜਾਣਾ ਹੈ। ਸਾਹਿਬ ਦਾ ਗੋਲਾ (ਗੁਲਾਮ) ਬਣ ਕੇ ਅਰਜ਼ੋਈ ਕਰਨੀ ਹੈ:-

**ਕਹਿ ਕਬੀਰ ਗੁਲਾਮ ਘਰ ਕਾ, ਜੀਆਇ ਭਾਵੈ ਮਾਰਿ ॥** [ਪੰਨਾ ੩੩੮

ਸਿਧਾਂਤ ਇਹ ਹੈ ਕਿ 'ਦਾਸਤ ਭਾਇ' ਨਾਲ ਹੀ ਜੀਵਨ-ਬੇੜਾ ਪਾਰ ਲਗਣਾ ਹੈ। ਜਿਥੇ ਉਸ ਪ੍ਰਭੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣਾ ਹੈ ਉਥੇ ਨਾਲ ਹੀ ਉਸ ਤੋਂ ਵਾਰਨੇ ਤੇ ਬਲਿਹਾਰਨੇ ਵੀ ਜਾਣਾ ਹੈ।

**ਮਾਝ ਮਹਲਾ ੫ ਘਰੁ ੨ ॥ ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥ ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥ ਤੋਸਾ ਹਰਿ ਕਾ ਨਾਮੁ ਲੈ, ਤੇਰੈ ਕੁਲਹਿ ਨ ਲਾਗੈ ਗਾਲਿ ਜੀਉ ॥ ੧ ॥ ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥ ਤਤੀ ਵਾਉ ਨ ਲਗਈ, ਜਿਨ ਮਨਿ ਵੁਠਾ ਆਇ ਜੀਉ ॥ ੨ ॥ ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥ ਹਰਿ ਧਨੁ ਜਿਨੀ ਸੰਜਿਆ, ਸੇਈ ਗੰਭੀਰ ਅਪਾਰ ਜੀਉ ॥ ੩ ॥ ਹਰਿ ਅਮਿਉ ਰਸਾਇਣੁ, ਪੀਵੀਐ ॥ ਮੁਹਿ ਡਿਠੈ ਜਨ ਕੈ ਜੀਵੀਐ ॥ ਕਾਰਜ ਸਭਿ ਸਵਾਰਿ ਲੈ, ਨਿਤ ਪੂਜਹੁ ਗੁਰ ਕੇ ਪਾਵ ਜੀਉ ॥ ੪ ॥**

**ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥ ਸੋ ਸੂਰਾ ਪਰਧਾਨੁ ਸੋ, ਮਸਤਕਿ ਜਿਸ ਦੈ ਭਾਗੁ ਜੀਉ ॥ ੫ ॥ ਮਨ ਮੰਧੇ ਪ੍ਰਭੁ**

**ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥ ਮੰਦਾ ਮੂਲਿ ਨ ਉਪਜਿਓ, ਤਰੇ ਸਚੀ ਕਾਰੈ ਲਾਗਿ ਜੀਉ ॥ ੬ ॥ ਕਰਤਾ, ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥ ਮਨਿ ਭਾਵੰਦਾ ਕੰਤੁ ਹਰਿ, ਤੇਰਾ ਥਿਰੁ ਹੋਆ ਸੋਹਾਗੁ ਜੀਉ ॥ ੭ ॥ ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥ ਲਾਇ ਅੰਚਲਿ ਨਾਨਕ ਤਾਰਿਅਨੁ, ਜਿਤਾ ਜਨਮੁ ਅਪਾਰੁ ਜੀਉ ॥੮॥੪॥੩੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਨਹੁਂ, ਸੰਤਾਂ, ਸਾਂਈਐ, ਪਾਈਐਂ, ਗੁਸਾਈਂ, ਪਾਤਿਸ਼ਾਹੀਆਂ।

**ਫੁਟਕਲ:** 'ਦਯੁ' ਦਾ ਉਚਾਰਨ 'ਦਈਉ' ਕਰਨਾ ਠੀਕ ਨਹੀਂ ਜਾਪਦਾ ਕਿਉਂਕਿ 'ਯ' ਨੂੰ ਲਗਾ ਔਂਕੜ ਲਗ ਮਾਤਰੀ ਨੇਮਾਂ ਅਨੁਸਾਰ ਇਕ ਵਚਨ ਪੁਲਿੰਗ ਨਾਵ ਦਾ ਲਖਾਇਕ ਹੈ।

**ਪਦ ਅਰਥ:** ਦਯੁ-ਪਰਮੇਸ਼ਰ। ਮੂਲਿ ਨ-ਕਦੇ ਵੀ ਨਹੀਂ।ਰਹਾਉ। ਜਿਤੁ-ਜਿਸ ਕਰਕੇ। ਪੰਥਿ-ਰਸਤੇ ਉਤੇ। ਤੋਸਾ-ਰਸਤੇ ਦਾ ਖਰਚ। ਕੁਲਹਿ-ਕੁਲ, ਖ਼ਾਨਦਾਨ ਨੂੰ। ਗਾਲਿ-ਗਾਲ੍ਹ, ਕਲੰਕ।੧।

ਸਾਂਈਐ-ਮਾਲਕ ਨੂੰ। ਨਰਕਿ-ਨਰਕ ਵਿਚ। ਵੂਠਾ-ਵਸਿਆ।੨।

ਬੈਹਣੇ-ਬੈਠਣਾ। ਸੰਜਿਆ-ਇਕੱਠਾ ਕੀਤਾ। ਗੰਭੀਰ-ਡੂੰਘੇ ਜਿਗਰੇ ਵਾਲਾ, ਸੰਜੀਦਾ। ਅਪਾਰ-ਪਾਰ ਤੋਂ ਰਹਿਤ।੩।

ਅਮਿਉ-ਅੰਮ੍ਰਿਤ (ਨਾਮ)। ਰਸਾਇਣੁ-ਆਤਮਿਕ ਰਸਾਂ ਦਾ ਘਰ। ਮੁਹਿ ਡਿਠੈ-ਮੂੰਹ ਵੇਖਣ ਨਾਲ, ਦਰਸ਼ਨ ਕਰਨ ਨਾਲ। ਪਾਵ-ਪੈਰ।੪।

ਤਿਨਹਿ-ਉਸ ਨੇ ਹੀ। ਗੁਸਾਈ-ਮਾਲਕ। ਸੂਰਾ-ਸੂਰਮਾ, ਬਹਾਦਰ। ਪਰਧਾਨੁ-ਵੱਡਾ, ਸ਼੍ਰੋਮਣੀ।੫। ਮਨ ਮੰਧੇ-ਮਨ ਵਿਚ। ਅਵਗਾਹੀਆ-ਖੋਜ ਕੇ ਵੀਚਾਰ ਕੀਤੀ।੬।

ਮੰਨਿ-ਮਨ ਵਿਚ। ਭਾਵੰਦਾ-ਪਸੰਦ। ਥਿਰੁ-ਪੱਕਾ, ਕਾਇਮ।੭।

ਅਟਲ-ਪੱਕਾ। ਅੰਚਲਿ-ਪਲੇ ਨਾਲ ਲਾ ਕੇ। ਤਾਰਿਅਨੁ-ਉਸ ਨੇ ਤਾਰ ਦਿੱਤੇ ਹਨ।੮।

**ਅਰਥ:** (ਹੇ ਭਾਈ!) ਨਿਤ ਨਿਤ (ਹਰ ਰੋਜ਼) ਪਰਮੇਸ਼ਰ ਨੂੰ ਯਾਦ ਕਰਨਾ ਚਾਹੀਦਾ ਹੈ। (ਉਸ ਪ੍ਰਭੂ ਨੂੰ) ਆਪਣੇ ਮਨ ਤੋਂ ਬਿਲਕੁਲ ਵਿਸਾਰਨਾ ਨਹੀਂ ਚਾਹੀਦਾ।ਰਹਾਉ।

(ਹੇ ਭਾਈ!) ਸੰਤ ਜਨਾਂ ਦੀ ਸੰਗਤ ਵਿੱਚ ਉਸ ਪਰਮੇਸ਼ਰ ਦਾ ਨਾਮ ਪ੍ਰਾਪਤ ਹੁੰਦਾ ਹੈ, ਜਿਸ ਕਰਕੇ (ਮਨੁੱਖ ਨੂੰ) ਜਮ ਦੇ ਰਸਤੇ ਤੇ ਨਹੀਂ ਪਾਇਆ ਜਾਂਦਾ। (ਇਸ ਲਈ, ਹੇ ਭਾਈ! ਰਬੀ ਦਰਬਾਰ ਚ' ਪਹੁੰਚਣ ਲਈ ਤੂੰ) ਹਰੀ ਦਾ ਨਾਮ ਰਸਤੇ ਦਾ ਖਰਚ (ਆਪਣੇ ਪਲੇ) ਨਾਲ (ਬੰਨ੍ਹ) ਲੈ (ਇਸ ਤਰ੍ਹਾਂ) ਤੇਰੇ ਕੁਲ ਨੂੰ ਕਲੰਕ ਨਹੀਂ ਲਗੇਗਾ (ਭਾਵ ਬਦਨਾਮੀ ਨਹੀਂ ਹੋਵੇਗੀ)।੧।

(ਹੇ ਭਾਈ!) ਜੋ (ਜੀਵ ਸੱਚੇ) ਸਾਈਂ ਨੂੰ ਸਿਮਰਦੇ ਹਨ, ਉਹ (ਮਨੁੱਖ) ਨਰਕ ਵਿਚ ਨਹੀਂ ਪਾਏ ਜਾਂਦੇ। ਜਿਨ੍ਹਾਂ ਦੇ ਮਨ ਵਿਚ (ਉਹ ਪਰਮੇਸ਼ਰ ਆਪ) ਆ ਕੇ ਵਸਦਾ ਹੈ ਜੀ, (ਉਨ੍ਹਾਂ ਨੂੰ) ਤੱਤੀ ਵਾ (ਤੱਕ ਵੀ) ਨਹੀਂ ਲਗ ਸਕਦੀ।੨।

ਉਹ (ਮਨੁੱਖ) ਸੁੰਦਰ ਹਨ (ਬਹੁਤ ਹੀ) ਸੋਹਣੇ ਹਨ, ਜਿਨ੍ਹਾਂ ਦਾ ਬੈਠਣਾ ਸਾਧ ਸੰਗਤ ਵਿਚ ਹੈ। ਹਰੀ ਦਾ (ਨਾਮ) ਧਨ ਜਿਨ੍ਹਾਂ ਨੇ ਇਕੱਠਾ ਕੀਤਾ ਹੈ, ਉਹੋ ਹੀ ਡੂੰਘੇ (ਸੰਜੀਦਾ) ਪੁਰਸ਼ ਹਨ (ਹਰੀ ਨਾਲ ਮਿਲ ਕੇ ਓਹ ਵੀ) ਪਾਰ ਤੋਂ ਰਹਿਤ (ਪ੍ਰਭੂ ਦਾ ਰੂਪ ਹੋ ਗਏ ਹਨ ਜੀ)।੩।

(ਆਪਣਾ ਜੀਵਨ ਸਫਲ ਕਰਨ ਲਈ ਹਰੀ ਦਾ ਨਾਮ) ਜੋ ਅੰਮ੍ਰਿਤ ਹੈ (ਸਾਰੇ) ਰੱਸਾਂ ਦਾ ਸੋਮਾ ਹੈ (ਤੈਨੂੰ ਉਹ) ਪੀਣਾ ਚਾਹੀਦਾ ਹੈ। ਹੇ ਭਾਈ! (ਹਰੀ) ਜਨਾਂ ਦਾ ਮੂੰਹ ਵੇਖਣ ਨਾਲ ਆਤਮਿਕ ਜੀਵਨ ਪ੍ਰਾਪਤ ਹੁੰਦਾ ਹੈ। (ਇਸ ਲਈ ਹੇ ਭਾਈ! ਤੂੰ) ਹਰ ਰੋਜ਼ ਆਪਣੇ ਗੁਰੂ ਦੇ ਚਰਨ ਪੂਜਦਾ ਰਹੁ (ਅਤੇ) ਆਪਣੇ ਸਾਰੇ ਕੰਮ ਸਵਾਰ ਲੈ।੪।

ਹਰੀ ਨੇ ਜਿਸ (ਮਨੁੱਖ) ਨੂੰ ਆਪਣਾ (ਸੇਵਕ) ਬਣਾ ਲਿਆ ਹੈ ਉਸ ਨੇ ਸਿਮਰਨ ਕੀਤਾ ਹੈ। ਉਹੋ ਹੀ ਸੂਰਮਾ ਹੈ ਉਹੋ ਹੀ ਪਰਧਾਨ ਹੈ ਜਿਸ ਦੇ ਮੱਥੇ ਉਤੇ (ਧੁਰੋਂ) ਭਾਗ (ਲਿਖਿਆ ਹੋਇਆ ਹੈ) ਜੀ।੫।

(ਹੇ ਭਾਈ! ਜਿਨ੍ਹਾਂ ਨੇ ਆਪਣੇ) ਮਨ ਵਿਚ ਪ੍ਰਭੂ ਨੂੰ ਖੋਜ ਕੇ ਵਿਚਾਰ ਕੀਤੀ ਹੈ (ਉਨ੍ਹਾਂ ਲਈ ਮਾਨੋ) ਇਹ ਰਸ ਭੋਗਣ ਵਾਲੀਆਂ ਪਾਤਿਸ਼ਾਹੀਆਂ ਹਨ। (ਉਨ੍ਹਾਂ ਦੇ ਮਨ ਵਿਚ) ਮੂਲੋਂ ਹੀ ਮੰਦਾ (ਵੀਚਾਰ) ਨਹੀਂ ਪੈਦਾ ਹੁੰਦਾ (ਅਤੇ ਉਹ) ਸਚੀ ਕਾਰ ਵਿਚ ਲਗ ਕੇ (ਸੰਸਾਰ ਸਾਗਰ ਤੋਂ) ਤਰ ਗਏ ਹਨ ਜੀ।੬।

(ਜਿਨ੍ਹਾਂ ਮਨੁੱਖਾਂ ਨੇ) ਕਰਤਾ ਨੂੰ (ਪੁਰਖ ਆਪਣੇ) ਮਨ ਵਿਚ ਵਸਾ ਲਿਆ ਹੈ। (ਉਨ੍ਹਾਂ ਨੇ ਇਸ) ਜਨਮ ਦਾ ਫਲ ਪਾ ਲਿਆ ਹੈ। (ਇਸੇ ਤਰ੍ਹਾਂ ਹੇ ਭਾਈ! ਜਦ ਤੇਰੇ) ਮਨ ਵਿਚ ਹਰੀ ਕੰਤ ਚੰਗਾ ਲਗ ਗਿਆ (ਤਾਂ ਤੂੰ ਸਮਝ ਲੈ ਕਿ ਹੁਣ) ਤੇਰਾ ਜੀਵਨ ਸੁਹਾਗ ਸਦਾ ਲਈ ਪੱਕਾ ਹੋ ਗਿਆ ਹੈ ਜੀ।੭।

(ਜਿਹੜਾ ਮਨੁੱਖ) ਭੈ-ਭੰਜਨ (ਪ੍ਰਭੂ ਦੀ) ਸ਼ਰਣ ਆ ਗਿਆ (ਮਾਨੋ ਉਸ ਨੇ ਸਦਾ ਥਿਰ ਰਹਿਣ ਵਾਲਾ) ਹਰੀ ਦਾ (ਨਾਮ ਪਦਾਰਥ) ਪਾ ਲਿਆ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਸ (ਪ੍ਰਭੂ ਨੇ ਆਪਣੇ) ਲੜ ਲਾ ਕੇ (ਉਨ੍ਹਾਂ ਨੂੰ ਸਿਮਰਨ ਸੰਸਾਰ ਸਮੁੰਦਰ ਤੋਂ) ਤਾਰ ਦਿਤਾ ਹੈ, (ਅਤੇ ਇਸ ਤਰ੍ਹਾਂ ਉਨ੍ਹਾਂ ਨੇ ਆਪਣਾ) ਬੇਅੰਤ (ਕੀਮਤੀ ਮਨੁੱਖਾ) ਜਨਮ ਜਿਤ ਲਿਆ ਹੈ ਜੀ।੮।੪।੩੮।

## ਸਾਰੰਸ਼ ਅਤੇ ਸਿਧਾਂਤ

ਨਿਤ ਨਿਤ ਜਾਗਰਣ ਤੇ ਨਿਤ ਨਿਤ ਸਿਮਰਨ ਦੀ ਸੇਧ ਜਗਿਆਸੂ ਨੂੰ ਪ੍ਰਭੂ ਨਾਲ ਜੋੜਨ ਵਾਲੀ ਹੈ। ਇਹ ਸੋਝੀ ਸਤਿਸੰਗਤ ਵਿਚੋਂ ਹੀ ਪ੍ਰਾਪਤ ਹੁੰਦੀ ਹੈ ਕਿ ਨਾਮ ਸਿਮਰਨ ਪ੍ਰਭੂ ਦੇ ਦਰਬਾਰ ਤਕ ਅਪੜਨ ਲਈ, ਰਸਤੇ ਵਿਚ ਖਰਚ ਕਰਨ ਲਈ, ਇਕ ਤੋਸੇ ਦੀ ਨਿਆਈਂ ਹੈ। ਜੇ

ਇਹ ਕਹਿ ਦੇਈਏ ਕਿ ਇਹ ਪ੍ਰਭੂ ਦੇ ਦਰ ਉਤੇ ਪਹੁੰਚਣ ਲਈ ਰਾਹਦਾਰੀ ਹੈ, ਤਾਂ ਇਹ ਵਿਚਾਰ ਹੋਰ ਵੀ ਢੁਕਵਾਂ ਹੋਵੇਗਾ। ਜੇ ਸਿਮਰਨ ਦੀ ਰਾਹਦਾਰੀ ਕੋਲ ਹੋਵੇ ਤਾਂ ਜੀਵ ਨੂੰ 'ਜਮ ਕੈ ਪੰਥ ਨਾ ਪਾਈਐ' ਵਾਲੀ ਪਰਵਾਨਗੀ ਮਿਲ ਗਈ ਸਮਝੋ- 'ਨਾਮ ਤੇਰੇ ਕੀ ਮੁਕਤੇ ਬੀਥੀ, ਜਮ ਕਾ ਮਾਰਗੁ ਦੂਰਿ ਰਹਿਆ॥' (ਪੰਨਾ ੩੯੩)। ਪਰ ਇਹ ਰਾਹਦਾਰੀ ਅਥਵਾ ਅਜਿਹਾ ਪਰਮਾਣ-ਪੱਤਰ ਇਤਨਾ ਛੇਤੀ ਨਹੀਂ ਮਿਲਦਾ। ਤਨ ਮਨ ਧਨ ਸੇਵਾ ਵਜੋਂ ਗੁਰੂ ਦੇ ਹਵਾਲੇ ਕਰਨਾ ਪੈਂਦਾ ਹੈ। 'ਨਿਤ ਪੂਜਹੁ ਗੁਰ ਕੇ ਪਾਵ ਜੀਉ' ਵਾਲਾ ਪ੍ਰੇਮੀ ਬਣਨ ਤੇ ਹੀ ਇਹ ਦਾਤਿ ਪ੍ਰਾਪਤ ਹੁੰਦੀ ਹੈ।

ਹਰੀ ਦਾ ਨਾਮ ਰੱਸ 'ਹਰਿ ਕਾ ਬਿਲੋਵਨਾ ਬਿਲੋਵਹੁ, ਮੇਰੇ ਭਾਈ' (ਪੰਨਾ ੬੭੮) ਤੇ ਅਮਲ ਕੀਤਿਆਂ ਹੀ ਮਿਲਦਾ ਹੈ। ਜਦੋਂ ਕੇਵਲ ਨਾਮ ਹਿਰਦੇ ਵਿਚ ਵਸ ਜਾਂਦਾ ਹੈ, ਫਿਰ ਜਿਤਨੇ ਪਦਾਰਥ ਅਤੇ ਰਾਜ-ਸੁਖ ਭੋਗ ਹਨ, ਸਾਰੇ ਹੀ ਛਿਨ ਭੰਗਰ ਜਾਪਣ ਲਗ ਪੈਂਦੇ ਹਨ। ਮਨੁੱਖਾ ਜਨਮ ਦਾ ਇਹੋ ਉਤਮ ਫਲ ਸਮਝਣਾ ਚਾਹੀਦਾ ਹੈ ਕਿ ਕਰਤਾ ਪੁਰਖ ਮਨ ਵਿਚ ਵਸ ਜਾਵੇ। ਜਦੋਂ ਮਨ ਵਿਚ ਵਸ ਗਿਆ ਤਾਂ 'ਅਚਲ ਰਾਜੇ ॥ ਅਟਲ ਸਾਜੇ' ਦਾ ਤਤ-ਗਿਆਨ ਪ੍ਰਾਪਤ ਹੋ ਗਿਆ। ਜਾਣੋ, ਆਤਮ ਜਿੱਤ ਲਿਆ ਅਤੇ ਅਬਿਨਾਸ਼ੀ ਵਾਹਿਗੁਰੂ ਪਾ ਲਿਆ:-

ਆਤਮ ਜਿਤਾ ਗੁਰਮਤੀ, ਅਗੰਜਤ ਪਾਗਾ ॥ [ਪੰਨਾ ੯੬੪

'ਅਮਿਓ ਰਸਾਇਣ' ਪੀਣਾ ਕੋਈ ਸੌਖੀ ਜਿਹੀ ਗਲ ਨਹੀਂ, ਅਣਥੱਕ ਘਾਲਣਾ ਦੇ ਫਲ ਸਰੂਪ ਹੀ ਇਹ ਦਾਤਿ ਮਿਲਦੀ ਹੈ। ਘਾਲਣਾ ਵੀ ਅਜਿਹੀ ਜਿਸ ਵਿਚ ਹਉਂ ਦੀ ਅੰਸ਼ ਉਕੀ ਨਾ ਹੋਵੇ ਗਲ ਵਿਚ ਪਲਾ ਪਾ ਕੇ ਨਿਮਾਣਾ ਹੋ ਕੇ ਗੁਰੂ ਚਰਨਾਂ ਵਿਚ ਅਰਦਾਸਿ ਕਰੇ:-

(੧) ਜਾਪ ਤਾਪ ਕਛੁ ਉਕਤਿ ਨ ਮੋਰੀ ॥
ਗੁਰ ਨਾਨਕ ਸਰਣਾਗਤਿ ਤੋਰੀ ॥ [ਪੰਨਾ ੩੭੭

(੨) ਘਾਲ ਸਿਆਣਪ ਉਕਤਿ ਨ ਮੇਰੀ, ਪੂਰੈ ਗੁਰੂ ਕਮਾਈ ॥ [ਪੰਨਾ ੬੧੫

(੩) ਤੇਰੀਆ ਸਦਾ ਸਦਾ ਚੰਗਿਆਈਆ ॥
ਮੈ ਰਾਤਿ ਦਿਹੈ ਵਡਿਆਈਆਂ ॥
ਅਣ ਮੰਗਿਆ ਦਾਨੁ ਦੇਵਣਾ, ਕਹੁ ਨਾਨਕ ਸਚੁ ਸਮਾਲਿ ਜੀਉ॥[ਪੰਨਾ ੭੩

**੧ਓ ਸਤਿਗੁਰੂ ਪ੍ਰਸਾਦਿ ॥ ਮਾਝ ਮਹਲਾ ੫ ਘਰੁ ੩ ॥ ਹਰਿ ਜਪਿ ਜਪੇ, ਮਨੁ ਧੀਰੇ ॥ ੧ ॥ ਰਹਾਉ ॥ ਸਿਮਰਿ ਸਿਮਰਿ ਗੁਰਦੇਉ, ਮਿਟਿ ਗਏ ਭੈ ਦੂਰੇ ॥ ੧ ॥ ਸਰਨਿ ਆਵੈ ਪਾਰਬ੍ਰਹਮ ਕੀ, ਤਾਂ ਫਿਰਿ ਕਾਹੇ ਝੂਰੇ ॥ ੨ ॥ ਚਰਨ ਸੇਵ ਸੰਤ ਸਾਧ ਕੇ, ਸਗਲ ਮਨੋਰਥ ਪੂਰੇ ॥ ੩ ॥ ਘਟਿ ਘਟਿ ਏਕੁ ਵਰਤਦਾ, ਜਲਿ ਥਲਿ ਮਹੀਅਲਿ ਪੂਰੇ ॥ ੪ ॥ ਪਾਪ ਬਿਨਾਸਨੁ ਸੇਵਿਆ, ਪਵਿਤ੍ਰ ਸੰਤਨ ਕੀ ਧੂਰੇ ॥ ੫ ॥ ਸਭ ਛਡਾਈ ਖਸਮਿ ਆਪਿ,**

**ਹਰਿ ਜਪਿ ਭਈ ਠਰੂਰੇ ॥ ੬ ॥ ਕਰਤੇ ਕੀਆ ਤਪਾਵਸੋ, ਦੂਸਟ ਮੁਏ,ਹੋਇ ਮੂਰੇ ॥ ੭ ॥ ਨਾਨਕ, ਰਤਾ ਸਚਿ ਨਾਇ, ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥**

## ਉਚਾਰਨ ਸੇਧ

**ਬਿੰਦੀ ਸਹਿਤ**: ਤਾਂ, ਨਾਇਂ।

**ਪਦ ਅਰਥ**: ਜਪਿ ਜਪੇ-ਜਪ ਜਪ ਕੇ। ਮਨਿ-ਮਨ ਕਰਕੇ। ਧੀਰੇ-ਧੀਰਜ ਆਉਂਦਾ ਹੈ।ਰਹਾਉ। ਸਿਮਰਿ-ਸਿਮਰ ਕੇ। ਮਿਟ ਗਏ-ਖ਼ਤਮ ਹੋ ਗਏ। ਭੈ ਦੂਰ-ਡਰ ਦੂਰ ਹੋ ਗਏ।੧। ਕਾਹੇ-ਕਿਸ ਗਲ ਦਾ?। ਝੂਰੇ-ਝੋਰਾ।੨। ਮਹੀ-ਧਰਤੀ ਵਿੱਚ। ਅਲਿ-ਆਕਾਸ਼ ਵਿੱਚ, ਧਰਤੀ ਤੇ ਆਕਾਸ਼ ਦੇ ਵਿਚਕਾਰ, ਪੁਲਾੜ। ਪੂਰੇ-ਪਰੀਪੂਰਨ ਹੈ।੪। ਧੂਰੇ-ਚਰਨ ਧੂੜ। ਖਸਮਿ-ਮਾਲਕ ਨੇ। ਠਰੂਰੇ-ਠੰਡੀ ਠਾਰ।੬। ਕਰਤੈ-ਕਰਤਾ (ਪੁਰਖ) ਨੇ। ਤਪਾਵਸੋ-ਨਿਆਉ। ਦੂਸਟ-ਵਿਕਾਰੀ, ਪਾਪੀ ਪੁਰਸ਼। ਹੋਇ ਮੂਰੇ-ਨਿਰਜਿੰਦ ਹੋ ਕੇ (ਮੋਏ ਹੋਏ ਕੱਟੇ ਦੀ ਖਲ ਵਿਚ ਤੂੜੀ ਭਰ ਕੇ, ਮਝ ਚੋਣ ਵਾਸਤੇ ਬਨਾਉਟੀ ਬੱਚਾ ਬਣਾਉਂਦੇ ਹਨ ਉਸ ਨੂੰ ਮੂਰਾ ਆਖਦੇ ਹਨ)।੭। ਰਤਾ-ਰੰਗਿਆ ਗਿਆ ਹੈ। ਸਚਿ ਨਾਇ-ਸਦਾ ਥਿਰ ਪ੍ਰਭੂ ਦੇ ਨਾਮ ਵਿਚ। ਹਜੂਰੇ-ਅੰਗ ਸੰਗ।੮।

**ਅਰਥ**: ਹਰੀ ਨੂੰ ਜਪ ਜਪ ਕੇ ਮਨ ਕਰਕੇ (ਮਨੁੱਖ ਨੂੰ) ਧੀਰਜ ਆਉਂਦਾ ਹੈ (ਭਾਵ ਫਿਰ ਦੁਖ ਸੁਖ ਵਿੱਚ ਡੋਲਦਾ ਨਹੀਂ)। ਗੁਰਦੇਵ ਨੂੰ ਸਿਮਰ ਸਿਮਰ ਕੇ (ਹਰ ਪ੍ਰਕਾਰ ਦੇ ਡਰ) ਮਿਟ ਗਏ (ਭਾਵ) ਦੂਰ ਹੋ ਗਏ ਹਨ।੧।

(ਜਿਹੜਾ ਮਨੁੱਖ) ਪਰਮੇਸ਼ਰ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ ਫਿਰ (ਉਸ ਨੂੰ) ਕਾਹਦਾ ਝੋਰਾ ਰਹਿੰਦਾ ਹੈ? (ਭਾਵ ਉਸ ਦਾ ਝੂਰਨ ਮਿਟ ਜਾਂਦਾ ਹੈ)।੨।

(ਅਠੇ ਪਹਿਰ ਨਾਮ ਜਪਣ ਵਾਲੇ) ਸੰਤ ਸਾਧ (ਭਾਵ ਸੰਤ ਗੁਰੂ) ਦੇ ਚਰਨ ਸੇਵਦਿਆਂ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।੩।

(ਫਿਰ) ਹਰੇਕ ਹਿਰਦੇ ਵਿਚ ਇਕੋ ਵਾਹਿਗੁਰੂ ਹੀ ਵਸਦਾ (ਦਿਸਦਾ ਹੈ ਜੋ) ਪਾਣੀ ਵਿਚ, ਧਰਤੀ ਉਤੇ, ਧਰਤੀ ਤੇ ਆਕਾਸ਼ ਦੇ ਵਿਚਕਾਰ ਪਰੀ-ਪੂਰਨ ਹੈ।੪।

(ਜਿਸ ਨੇ) ਪਾਪਾਂ ਦੇ ਨਾਸ਼ ਕਰਨ ਵਾਲੇ (ਪ੍ਰਭੂ) ਨੂੰ ਸੇਵਿਆ ਹੈ (ਉਹ ਮਾਨੋ) ਸੰਤਾਂ ਦੀ ਧੂੜੀ ਲੈ ਕੇ (ਹੀ) ਪਵਿੱਤਰ (ਹੋ ਗਿਆ ਹੈ)।੫।

ਮਾਲਕ ਨੇ ਆਪ ਸਾਰੀ (ਸ੍ਰਿਸ਼ਟੀ ਪਾਪਾਂ ਤੋਂ) ਛਡਾ ਲਈ ਹੈ (ਅਤੇ ਸਾਰੀ ਲੁਕਾਈ) ਹਰੀ ਦਾ (ਨਾਮ) ਜਪ ਕੇ ਠੰਢੀ ਠਾਰ ਹੋ ਗਈ ਹੈ।੬।

ਕਰਤਾ (ਪੁਰਖ) ਨੇ ਨਿਆਂ ਕੀਤਾ ਹੈ (ਅਤੇ) ਪਾਪੀ ਪੁਰਸ਼ ਨਿਰਜਿੰਦ ਹੋ ਕੇ ਮਰ ਗਏ ਹਨ।੭।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ) ਸੱਚੇ ਨਾਮ ਵਿਚ ਲੀਨ ਹੋ

ਗਿਆ ਹੈ (ਉਹ) ਹਰੀ ਨੂੰ ਸਦਾ ਹਾਜ਼ਰ-ਹਜ਼ੂਰ ਵੇਖਦਾ ਹੈ।੮।੫।੩੯।੧।੩੨।੧।੫।੩੯।

## ਅਰਥ ਭੇਦ ਅਤੇ ਨਿਰਣੈ

**ਕਰਤੈ ਕੀਆ ਤਪਾਵਸੋ, ਦੂਸਟ ਮੁਏ ਹੋਏ ਮੂਰੇ ॥**

ਇਸ ਪੰਗਤੀ ਵਿਚ 'ਮੂਰੇ' ਸ਼ਬਦ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਪਰਸਪਰ ਮਤ ਭੇਦ ਹੈ। ਅਰਥਾਂ ਦੀ ਵੰਨਗੀ ਇਉਂ ਉਪਲਬਧ ਹੈ:-

੧- ਜਬ ਕਰਤੇ ਵਾਹਗੁਰੂ ਨੇ (ਤਪਾਵਸੋ) ਨਿਆਉਂ ਕੀਆ ਤਬ ਦੁਸ਼ਟ (ਮੂਰੇ) ਜੜ ਹੋਕਰ ਮੁਏ।੭। ਬਨਾਵਟੀ ਕਟੇ ਕਾ ਨਾਮ ਮੂਰਾ ਹੈ। ਜੋ ਮਰੇ ਹੂਏ ਕਟੇ ਕੇ ਖੱਲੜ ਕੋ ਭੂਸ ਕੇ ਸਾਥ ਭਰ ਕੇ ਭੈਂਸ ਕੋ ਦਿਖਾ ਕਰ ਚੋਈਏ ਸੋ ਮੂਰਾ ਕਹਾਵਤਾ ਹੈ। ਤਪਾਵਸ ਜੈਪੁਰ ਦੀ ਬੋਲੀ ਹੈ। [ਫ.ਸ.

੨- ਨਿਰੁਕਤ ੩॥ ਮੂਰੇ-ਮੁਹਾਵਰੇ ਵਿਚ ਅੰਨ੍ਹਾਂ ਮੂਰਾ ਉਸ ਨੂੰ ਆਖਦੇ ਹਨ ਜੋ ਨਾ ਦੇਖੇ, ਨਾ ਬੋਲੇ, ਨਾ ਸੁਣੇ। ਮੋਏ ਵੱਛੇ ਕੱਟੇ ਦੀ ਖੱਲ ਵਿਚ ਤੂੜੀ ਭਰਕੇ ਮਹਿੰ ਗਾਂ ਅਗੇ ਖੜਾ ਕਰ ਦਿੰਦੇ ਹਨ। ਇਸ ਮੁਰਦਿਹਾਨ ਤੋਂ ਮੁਹਾਵਰਾ ਬਣਿਆ ਹੈ ਮੁਰਦਾ ਤੁਲ ਹੋਏ ਨੂੰ ਮੂਰੇ ਕਹਿਣ ਦਾ।

ਦੁਸਟ ਮੁਏ ਹੋਏ ਮੂਰੇ-ਦੁਸਟ ਅੰਨ੍ਹੇ ਬੋਲੇ ਗੂੰਗੇ ਅਰਥਾਤ ਬੁੱਟ ਦੇ ਬੁੱਟ ਹੋ ਕੇ ਮਰ ਗਏ।

(ਅ) ਕਈ ਥਾਂ ਮੂਰਾ ਪਦ ਮੂੜਾ ਦੀ ਥਾਂ ਆਇਆ ਹੈ, ਓਥੇ ਅਰਥ ਹੈ ਮੂਰਖ। [ਸੰ.ਪੋ.

੩- ਕਰਤਾਰ ਨੇ ਇਹ (ਚੰਗਾ) ਨਿਆ ਕੀਤਾ ਹੈ ਕਿ ਵਿਕਾਰੀ ਮਨੁੱਖ ਵੇਖਣ ਨੂੰ ਹੀ ਜੀਉਂਦੇ ਦਿਸਦੇ ਆਤਮਿਕ ਮੋਤੇ ਮਰ ਜਾਂਦੇ ਹਨ। [ਦਰਪਣ

੪- ਮੂੜ ਹੋਕੇ ਬੁਧੂ ਬਣਕੇ। [ਗੁਰਬਾਣੀ ਪਾਠ ਦਰਸ਼ਨ

੫- ਜੱੜ, ਗੂੰਗੇ, ਬੁੱਟ। [ਸ਼ਬਦਾਰਥ

**ਨਿਰਣੈ**: ਪੰਚਮ ਗੁਰਦੇਵ ਜੀ ਨੇ 'ਮੂਰਾ' ਸ਼ਬਦ ਗਉੜੀ ਰਾਗ ਵਿਚ 'ਮੂਰਖ' ਦੇ ਅਰਥਾਂ ਵਿਚ ਵਰਤਿਆ ਹੈ:-

**ਕੋਊ ਊਨ ਨ ਕੋਊ ਪੂਰਾ ॥ ਕੋਊ ਸੁਘਰੁ ਨ ਕੋਊ ਮੂਰਾ ॥**

ਗੁਰਬਾਣੀ ਵਿਚ 'ਮੂਰੇ' ਸ਼ਬਦ ਹੋਰ ਕਿਤੇ ਵਰਤਿਆ ਨਜ਼ਰੀਂ ਨਹੀਂ ਪਿਆ। ਹੋ ਸਕਦਾ ਹੈ ਕਿ ਸੰਪ੍ਰਦਾਈਆਂ ਨੇ 'ਮੂਰੇ' ਸ਼ਬਦ ਨੂੰ ਅਲੰਕਾਰਕ ਰੂਪ ਵਿਚ ਵਰਤ ਕੇ ਅਰਥ ਕੀਤੇ ਹੋਣ।

ਗੁਰਬਾਣੀ ਦੀ ਸ਼ਬਦਾਵਲੀ ਵਿਚ ਭਾਵੇਂ ਕਈ ਥਾਂਵਾਂ ਤੇ 'ਮ' ਅਤੇ 'ਨ' ਦੇ ਮਗਰੋਂ 'ਹ' ਅੱਧਾ ਲੁਪਤ ਹੁੰਦਾ ਹੈ ਜਿਵੇਂ ਸਮ੍ਹਾਲੇ, ਨ੍ਹਾਇ ਆਦਿ। ਇਸ ਤਰ੍ਹਾਂ ਇਹ ਪਦ 'ਮੂਹਰੇ' ਦਾ ਸੂਚਕ ਵੀ ਕਲਪਿਆ ਜਾ ਸਕਦਾ ਹੈ। ਜਿਹੜੇ ਦੁਸ਼ਟ ਮੂਹਰੇ (ਸਾਹਮਣੇ) ਹੋਏ, ਉਹ ਮਰ ਗਏ। 'ਅੜੇ ਸੋ ਝੜੇ'। ਪਰ ਚੰਗੀ ਗਲ ਇਹੋ ਹੈ ਕਿ ਸੀਨਾ ਬਸੀਨਾ ਆ ਰਹੇ ਅਰਥ ਜਿਹੜੇ ਵਿਸ਼ੇ ਦੇ ਪਖੋਂ ਢੁਕਦੇ ਹੋਣ, ਉਨ੍ਹਾਂ ਨੂੰ ਅਪਨਾਉਣਾ ਹੀ ਯੋਗ ਹੈ। ਇਥੇ 'ਮੁਏ ਹੋਏ ਮੂਰੇ' ਦੇ ਅਰਥ 'ਨਿਰਜਿੰਦ ਹੋ ਕੇ ਮਰ ਗਏ' ਕਰਨੇ ਹੀ ਠੀਕ ਲਗਦੇ ਹਨ। 'ਮੂੜ ਜਾਂ ਬੁਧੂ ਬਣ ਕੇ' ਇਹ ਅਰਥ

ਟੀਕਾਕਾਰੀ ਦੇ ਖੇਤਰ ਵਿਚ ਪ੍ਰਮਾਣੀਕ ਨਹੀਂ ਮੰਨੇ ਗਏ।

## ਸਾਰੰਸ਼ ਅਤੇ ਸਿਧਾਂਤ

ਮਨ ਕਿਸੇ ਉਕਤੀ ਜੁਕਤੀ ਨਾਲ ਧੀਰਜ ਨਹੀਂ ਫੜਦਾ। ਇਸ ਨੂੰ ਸਹਿਜ ਦੇ ਘਰ ਵਿਚ ਲਿਆਉਣ ਦਾ ਇਕੋ ਇਕ ਰਾਹ ਹੈ-'ਜਾਪੁ ਸੁ ਅਜਪਾ ਜਾਪੈ'। ਨਾਮ ਦਾ ਜਾਪ ਹਰ ਪ੍ਰਕਾਰ ਦੇ ਪਾਪ ਅਤੇ ਭੈ ਨੂੰ ਦੂਰ ਕਰ ਦੇਂਦਾ ਹੈ। ਰਾਮ-ਨਾਮ ਦਾ ਬਿਉਹਾਰ ਕਰਨ ਨਾਲ ਮਨ ਦੇ ਤੌਖਲੇ ਤੇ ਝੂਰਨ ਆਦਿ ਸਭ ਮਿਟ ਜਾਂਦੇ ਹਨ। ਗੁਰਵਾਕ ਹਨ:-

**ਝਝਾ, ਝੂਰਨ ਮਿਟੈ ਤੁਹਾਰੋ,**
**ਰਾਮਨਾਮ ਸੰਗਿ ਕਰਿ ਬਿਉਹਾਰੋ ॥** [ਪੰਨਾ ੨੫੫

ਸਤਿਗੁਰੂ ਦੀ ਸੇਵਾ ਤੇ ਸਿਮਰਨ ਨਾਲ ਸਾਰੇ ਸਰੀਰਕ ਰੋਗ ਤੇ ਵਿਸੂਰੇ ਦੂਰ ਹੋ ਜਾਂਦੇ ਹਨ। ਜਿਹੜਾ ਸੇਵਕ ਸਤਿਗੁਰੂ ਦੇ ਸ਼ਬਦ ਦੀ ਵਿਚਾਰ ਵਿਚ ਟਿੱਕ ਜਾਂਦਾ ਹੈ ਉਹ ਸਤਿਗੁਰੂ ਦੇ ਪਰਤੱਖ ਦੀਦਾਰੇ ਕਰ ਲੈਂਦਾ ਹੈ।

ਸਿਧਾਂਤ ਇਹ ਹੈ ਕਿ ਗੁਰ-ਪਰਮੇਸ਼ਰ ਦੀ ਸ਼ਰਨ ਨਾਲ ਧੀਰਜ ਦਾ ਅਜਿਹਾ ਧਾਮ ਉਸਰ ਜਾਂਦਾ ਹੈ ਜਿਸ ਵਿਚ ਬੈਠਕੇ ਸਦੀਵੀ ਸੀਤਲਤਾ ਦਾ ਆਨੰਦ ਮਾਣ ਸਕੀਦਾ ਹੈ। ਫਿਰ, ਮਹਾਂ ਬਿਖਾਦੀ, ਦੁਸ਼ਟ ਅਪਵਾਦੀ ਸਾਰੇ ਹੀ ਮਰ ਜਾਂਦੇ ਹਨ। 'ਹਰਿ ਜਪਿ ਜਪੇ, ਮਨਿ ਧੀਰੇ' ਦੀ ਸੇਧ ਵਾਲੇ ਅਭਿਲਾਸ਼ੀ ਦੀ ਅੰਤਮ ਸਥਿਤੀ ਇਹ ਬਣ ਜਾਂਦੀ ਹੈ:-

**ਨਾ ਕੋ ਦੁਸਮਨੁ ਦੋਖੀਆ, ਨਾਹੀ ਕੋ ਮੰਦਾ॥**
**ਗੁਰ ਕੀ ਸੇਵਾ ਸੇਵਕੋ, ਨਾਨਕ ਖਸਮੈ ਬੰਦਾ॥** [ਪੰਨਾ ੪੦੦

ਸਾਰੀ ਗੁਰਬਾਣੀ ਵਿਚ ਜਾਪ ਤੇ ਬਹੁਤ ਜ਼ੋਰ ਦਿੱਤਾ ਹੈ:-

੧) **ਹਰਿ ਹਰਿ ਜਾਪੁ ਜਪਲਾ ॥ ਗੁਰ ਕਿਰਪਾ ਤੇ ਹਿਰਦੈ ਵਾਸੈ,**
**ਭਉਜਲ ਪਾਰਿ ਪਰਲਾ ॥** [ਪੰਨਾ ੮੦੧

੨) **ਹਰਿ ਪੜੁ ਹਰਿ ਲਿਖੁ, ਹਰਿ ਜਪਿ ਹਰਿ ਗਾਉ,**
**ਹਰਿ ਭਉਜਲੁ ਪਾਰਿ ਉਤਾਰੀ ॥**
**ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ,**
**ਇਵ ਭਣੁ ਹਰਿ ਨਾਮੁ ਮੁਰਾਰੀ ॥**
**ਮਨਿ ਜਪੀਐ ਹਰਿ ਜਗਦੀਸ ॥**
**ਮਿਲਿ ਸੰਗਤਿ ਸਾਧੂ ਮੀਤ ॥**
**ਸਦਾ ਅਨੰਦੁ ਹੋਵੈ ਦਿਨੁ ਰਾਤੀ,**
**ਹਰਿ ਕੀਰਤਿ ਕਰਿ ਬਨਵਾਰੀ ॥** [ਪੰਨਾ ੬੬੯

'ਜਪੁ' ਦਾ ਭਾਵ ਨਿਰਾ ਮੂੰਹ ਨਾਲ ਰਟਨ ਕਰਨਾ ਨਹੀਂ ਜਿਵੇਂ ਕਿ ਮਸ਼ੀਨ ਦੀ ਆਵਾਜ਼ ਲਗਾਤਾਰ ਨਿਕਲਦੀ ਰਹਿੰਦੀ ਹੈ। ਮਸ਼ੀਨ ਨਿਰਜਿੰਦ ਵਸਤੂ ਹੈ ਜਦੋਂ ਕਿ ਨਾਮ ਜਪਣ ਵਾਲਾ

ਮਨੁੱਖ ਸਜਿੰਦ ਹੈ। ਜਪਣ ਵਾਲੇ ਦਾ ਧਿਆਨ ਉਸ ਨਾਲ ਜੁੜਨਾ ਚਾਹੀਦਾ ਹੈ, ਜਿਸ ਦੇ ਗੁਣਾਂ ਦਾ ਜਾਪ ਚਲ ਰਿਹਾ ਹੋਵੇ। ਜਾਪ ਕਰਨ ਸਮੇਂ ਮਨੁੱਖ ਦਾ ਮਨ ਮੁੜ ਮੁੜ ਜਪ ਵਲ ਜਾਵੇ, ਇਧਰ ਉਧਰ ਦੌੜੇ ਨਾ, ਭਾਵ ਉਖੜੇ ਨਾ। ਰਸਨਾ ਨਾਲ ਕੀਤਾ ਜਾਪ ਹੀ ਸੁਆਸਾਂ ਵਾਲਾ ਲਗਾਤਾਰੀ ਸਿਮਰਨ ਬਣ ਜਾਂਦਾ ਹੈ। ਪਰ ਅਭਿਆਸ ਪਕਾਉਣ ਦੀ ਡਾਢੀ ਲੋੜ ਹੈ। ਸੰਤ ਜਨ ਅਤੇ ਧਾਰਮਿਕ ਗ੍ਰੰਥ ਇਹੀ ਕਹਿੰਦੇ ਹਨ ਕਿ ਸੰਸਾਰ ਵਿਚ ਮੋਹ-ਮਾਇਆ ਤੇ ਹੰਕਾਰ ਵਾਲਾ ਰਸਤਾ ਬੜਾ ਦੁਖਦਾਈ ਹੈ। ਇਸ ਤੋਂ ਖਹਿੜਾ ਛਡਾਉਣ ਲਈ ਗੁਰਬਾਣੀ ਵਿਚ ਨਾਮ ਜਪਣ ਦੀ ਪਰਬਲ ਪ੍ਰੇਰਨਾ ਦਿਤੀ ਗਈ ਹੈ:-

ਤਾਂ ਤੇ ਜਾਪਿ ਮਨਾ ਹਰਿ ਜਾਪਿ ॥<br>
ਜੋ ਸੰਤ ਬੇਦ ਕਹਤ ਪੰਥੁ ਗਾਖਰੋ,<br>
ਮੋਹ ਮਗਨ ਅਹੰ ਤਾਪ ॥ ਰਹਾਉ ॥<br>
ਜੋ ਰਾਤੇ ਮਾਤੇ ਸੰਗਿ ਬਪੁਰੀ ਮਾਇਆ ਮੋਹ ਸੰਤਾਪ ॥ ੧ ॥<br>
ਨਾਮੁ ਜਪਤ ਸੋਊ ਜਨੁ ਉਧਰੈ, ਜਿਸਹਿ ਉਧਾਰਹੁ ਆਪ ॥<br>
ਬਿਨਸਿ ਜਾਇ ਮੋਹ ਭੈ ਭਰਮਾ, ਨਾਨਕ ਸੰਤ ਪ੍ਰਤਾਪ ॥੨॥੫॥੪੪॥

[ਪੰਨਾ ੧੩੦੭



# ਬਾਰਹ ਮਾਹਾ

ਭਾਰਤੀ ਲੋਕ ਸਾਹਿਤ ਵਿਚ 'ਬਾਰਹ ਮਾਹਾ' ਦਾ ਕਾਵਿ ਇਕ ਵਿਸ਼ੇਸ਼ ਥਾਂ ਰਖਦਾ ਹੈ। ਇਸ ਦਾ ਵਿਸ਼ਾ ਵਿਜੋਗ ਭਰਪੂਰ ਬ੍ਰਿਹੋਂ ਦੇ ਵੈਣ ਛੇੜ ਕੇ ਸੰਜੋਗਾਤਮਿਕ ਮਿਲਾਪ ਤੇ ਜਾ ਸਮਾਪਤ ਹੁੰਦਾ ਹੈ। ਪਹਿਲਾਂ ਇਸ ਕਾਵਿ ਦੀ ਵੰਨਗੀ ਰੁੱਤਾਂ ਤੇ ਵਾਰਾਂ ਤੋਂ ਸ਼ੁਰੂ ਹੋਈ ਅਤੇ ਸਹਿਜੇ ਸਹਿਜੇ 'ਦਿਨ ਰੈਣਿ' ਤੋਂ ਮਹੀਨਿਆਂ ਵਿਚ ਰੂਪਮਾਨ ਹੋਈ। ਅਜਿਹੀਆਂ ਰਚਨਾਵਾਂ ਦੇ ਆਰੰਭ ਵਿਚ ਪਹਿਲਾਂ ਵਿਜੋਗ ਭਰਪੂਰ ਮੰਗਲ, ਫਿਰ ੧੧ ਮਹੀਨਿਆਂ ਵਿਚ ਕਾਮਣਿ ਵਾਂਗ ਔਸੀਆਂ ਅਤੇ ਵਿਛੋੜੇ ਦਾ ਵਰਣਨ, ੧੨ਵੇਂ ਮਹੀਨੇ ਵਿਚ ਪ੍ਰੀਤਮ ਦਾ ਮਿਲਾਪ ਅਤੇ ਅੰਤ ਵਿਚ ਮਿਲਾਪ ਦਾ ਫਲ ਦਰਸਾ ਕੇ ਪਾਠਕਾਂ ਦੀ ਰੁਚੀ ਨੂੰ ਪ੍ਰੇਰਤ ਕਰਨ ਲਈ ਚੰਗਾ ਠਾਠ ਬੰਨ੍ਹਿਆ ਜਾਂਦਾ ਹੈ।

ਪੰਜਾਬੀ ਸਾਹਿਤ ਅੰਦਰ ਲਿਖਤੀ ਰੂਪ ਵਿਚ ਸਭ ਤੋਂ ਪੁਰਾਣਾ 'ਬਾਰਹ ਮਾਹਾ' ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰਚਿਤ ਮੰਨਿਆ ਜਾਂਦਾ ਹੈ ਜੋ ਕਿ ਤੁਖਾਰੀ ਰਾਗ ਵਿਚ ਅੰਕਿਤ ਹੈ। ਇਸੇ ਤਰ੍ਹਾਂ 'ਸ੍ਰੀ ਦਸਮ ਗ੍ਰੰਥ' ਦੇ ਪੰਨਾ ੩੫੭ ਉਤੇ 'ਕ੍ਰਿਸ਼ਨਾਵਤਾਰ' ਵਿਚ ਦਰਜ 'ਬਾਰਹ ਮਾਹਾ' ਤੋਂ ਵੀ ਇਹ ਪੁਸ਼ਟੀ ਹੋ ਜਾਂਦੀ ਹੈ ਕਿ 'ਬਾਰਹ ਮਾਹਾ' ਕਾਵਿ-ਪਰੰਪਰਾ ਦਾ ਇਕ ਪ੍ਰਾਚੀਨ ਅੰਗ ਹੈ। ਪੰਜਾਬੀ ਸਾਹਿਤ ਵਿਚ ਜਿਥੇ ਸਿਹਰਫੀਆਂ, ਸਤ ਵਾਰੇ, ਅਤੇ ਹੋਰ ਕਈ ਵੰਨਗੀਆਂ ਵਾਲੇ ਕਾਵਿ ਉਪਲਬਧ ਹਨ, ਉਥੇ 'ਬਾਰਹ ਮਾਹਾ' ਪੜ੍ਹਨ ਤੇ ਸੁਣਨ ਦੀ ਪਿਰਤ ਵੀ ਪੁਰਾਣੀ ਚਲੀ ਆਉਂਦੀ ਹੈ।

ਭਾਵੇਂ ਵਰਤਮਾਨ ਸਮੇਂ ਵਿਚ ਏਦਾਂ ਦੇ ਕਾਵਿ ਤੇ ਰਚਨਾਵਾਂ ਲਿਖਤ ਤੇ ਪੜ੍ਹਨ ਦੀ ਲੋਕ ਰੁਚੀ ਨਹੀਂ ਰਹੀ, ਪਰ ਅਜ ਤੋਂ ਅੱਧੀ ਸਦੀ ਪਹਿਲਾਂ ਹੀਰ-ਰਾਂਝੇ ਦੇ ਕਿੱਸਿਆਂ ਵਾਂਗ ਏਦਾਂ ਦੇ ਕਾਵਿ ਬੜੀਆਂ ਹੇਕਾਂ ਲਾ ਲਾ ਕੇ ਗਾਏ ਤੇ ਸੁਣੇ ਜਾਂਦੇ ਸਨ। 'ਬਾਰਹ ਮਾਹਾ' ਵਿਚ ਵਿਜੋਗਣ ਦੀ ਬ੍ਰਿਹੋ ਨੂੰ ਅਜਿਹੀ ਵੈਰਾਗਮਈ ਸ਼ਬਦਾਵਲੀ ਵਿਚ ਨਿਰੂਪਣ ਕੀਤਾ ਜਾਂਦਾ ਸੀ ਕਿ ਪਾਠਕਾਂ ਤੇ ਸਰੋਤਿਆਂ ਦੀ ਰੁਚੀਆਂ ਆਪ-ਮੁਹਾਰੇ ਟੁੰਬੀਆਂ ਜਾਂਦੀਆਂ ਸਨ। ਸੰਮਤ ੧੯੭੭ ਬਿਕਰਮੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਤਿ ਪ੍ਰੇਮ ਤੇ ਬੈਰਾਗ ਨੂੰ ਮੁਖ ਰਖਦੇ ਹੋਏ ਇਕ ਪ੍ਰੇਮੀ ਸਿੱਖ ਵੀਰ ਸਿੰਘ ਨੇ ਜੋ 'ਬਾਰਹ ਮਾਹਾ' ਰਚਿਆ ਸੀ, ਉਸ ਦਾ ਨਮੂਨਾ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਪੰਜਾਬੀ ਮਹਾਨ ਕੋਸ਼ ਵਿਚ ਇਉਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕੀਤਾ ਹੈ:-

> ਚੜ੍ਹੇ ਵਿਸਾਖ, ਵਰਮ ਨਹ ਜਾਂਦਾ, ਦਹ ਦਿਸ ਵੇਖਾਂ ਪੰਥ ਗੁਰਾਂ ਦਾ,
> ਕੂੰਜਾਂ ਵਾਂਙ ਫਿਰਾਂ ਕੁਰਲਾਂਦਾ, ਮੇਲੀਂ ਮਹਿਰਮ ਯਾਰ ਦਿਲਾਂ ਦਾ,
> ਪਲ ਪਲ ਬੀਤੇ ਸੈ ਵਰ੍ਹਿਆਂ ਦੇ,
> ਬਿਨ ਗੋਬਿੰਦ ਸਿੰਘ ਮੈਂ ਮਰ ਜਾਦਾ, ਘੜੀ ਨ ਜੀਂਵਦਾ।

ਗੁਰ ਤੋਂ ਵੀਰ ਸਿੰਘ ਬਲਿਹਾਰੀ, ਗੁਰੂ ਗੋਬਿੰਦ ਸਿੰਘ ਹਰਿ ਔਤਾਰੀ,
ਸਤਿਗੁਰੂ ਮਾਨ ਮੁਕੰਦ ਮੁਰਾਰੀ, ਸਾਨੂੰ ਦਰਸ ਦੇ ਇਕ ਵਾਰੀ,
ਜੁਗ ਜੁਗ ਜੀਵਨ ਕੇਸਾਂ ਧਾਰੀ,
ਮੇਰੇ ਬਖਸ਼ੀਂ ਔਗੁਣ ਭਾਰੀ, ਤਾਣ ਰਖੀਂਵਦਾ।....

ਉਪਰੋਕਤ ਪ੍ਰਮਾਣ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਲੋਕ-ਰੁਚੀਆਂ ਵਿਚ ਗੁਰਮਤਿ ਦਾ ਪ੍ਰਵੇਸ਼ ਕਰਨ ਕਰਾਉਣ ਲਈ ਹੀ ਸਤਿਗੁਰਾਂ ਨੇ 'ਬਾਰਹ ਮਾਹਾ' ਦੀ ਅਮੋਲਕ ਰਚਨਾ ਕੀਤੀ ਹੋਵੇਗੀ।

ਸੰਪ੍ਰਦਾਈ ਵਿਦਵਾਨ 'ਬਾਰਹ ਮਾਹਾ ਮਾਝ ਮਹਲਾ ੫, ਘਰੁ ੪' ਦੀ ਰਚਨਾ ਬਾਰੇ ਪ੍ਰਚਲਤ ਉਥਾਨਕਾ ਦਾ ਇਉਂ ਵਰਣਨ ਕਰਦੇ ਹਨ-

"ਇਕ ਦਿਨ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ, ਵਿਖੇ ਬੇਅੰਤ ਸਿੱਖ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਈਆਂ। ਉਨ੍ਹਾਂ ਵਿਚੋਂ ਇਕ ਪਰਉਪਕਾਰੀ ਸਿੱਖ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਨਮੁਖ ਹੋ ਕੇ ਬੇਨਤੀ ਕੀਤੀ ਕਿ 'ਮਹਾਰਾਜ! ਹਿੰਦੂ ਤਾਂ ਬ੍ਰਾਹਮਣਾਂ ਪਾਸੋਂ ਮਹੀਨੇ ਦਾ ਨਾਂ ਸੁਣ ਲੈਂਦੇ ਹਨ ਅਤੇ ਕਈ ਪੱਤਰੀ ਦੁਆਰਾ ਮਹੀਨੇ ਦਾ ਨਾਂ ਪੜ੍ਹ ਸੁਣ ਲੈਂਦੇ ਹਨ। ਨਾਲੇ ਵੱਡੇ ਵਡੇਰੇ ਵੀ ਇਹ ਗੱਲ ਆਖਦੇ ਹਨ ਕਿ ਮਹੀਨੇ ਦਾ ਨਾਂ ਕਿਸੇ ਭਲੇ ਪੁਰਸ਼, ਸੰਤ-ਆਤਮਾ ਦੀ ਰਸਨਾ ਤੋਂ ਸੁਣਨਾ ਹੀ ਯੋਗ ਹੈ ਕਿਉਂਕਿ ਉਨ੍ਹਾਂ ਤੋਂ ਸੁਣਨ ਨਾਲ ਸਾਰਾ ਮਹੀਨਾ ਸੁਖਾਂ ਤੇ ਖੁਸ਼ੀਆਂ ਨਾਲ ਭਰਿਆ ਹੋਇਆ ਲੰਘਦਾ ਹੈ। ਸੋ ਗੁਰਸਿਖਾਂ ਦੀ ਇਹ ਲੋਚ ਹੈ ਕਿ ਉਹ ਵੀ ਮਹੀਨੇ ਦਾ ਨਾਂ ਆਪ ਜੀ ਦੇ ਪਵਿਤਰ ਮੁਖਾਰਬਿੰਦ ਤੋਂ ਸੁਣਨ। ਜੋ ਸਿੱਖ ਹਜ਼ੂਰ ਤੋਂ ਦੂਰ ਬੈਠੇ ਹਨ, ਉਹ ਫਿਰ ਮਹੀਨੇ ਦਾ ਨਾਂ ਆਪ ਜੀ ਦੀ ਰਸਨਾ ਤੋਂ ਨਹੀਂ ਸੁਣ ਸਕਣਗੇ। ਸੋ ਆਪ ਕਿਰਪਾ ਕਰਕੇ ਚਾਨਣ ਪਾਉ ਜੀ।' ਸਤਿਗੁਰਾਂ ਨੇ ਉਸ ਸਿਖ ਅਤੇ ਸੰਗਤਾਂ ਨੂੰ ਸੰਬੋਧਨ ਕਰਦੇ ਹੋਏ ਇਉਂ ਆਖਿਆ 'ਸਾਧ ਸੰਗਤ ਜੀ! ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅੰਮ੍ਰਿਤ ਰਸਨਾ ਤੋਂ ਉਚਾਰਨ ਕੀਤਾ ਹੋਇਆ 'ਬਾਰਹ ਮਾਹਾ' ਤੁਖਾਰੀ ਰਾਗ ਵਿਚ ਅੰਕਿਤ ਹੈ, ਆਪ ਉਹ ਪੜ੍ਹ ਕੇ ਆਪਣਾ ਜਨਮ ਸਫਲ ਕਰ ਲਿਆ ਕਰੋ।' ਤਾਂ ਸਿੱਖ ਸੰਗਤਾਂ ਨੇ ਫਿਰ ਬੇਨਤੀ ਕੀਤੀ 'ਮਹਾਰਾਜ! ਉਹ ਬਾਰਹ ਮਾਹਾ ਬਹੁਤ ਔਖਾ ਹੈ, ਆਪ ਕਿਰਪਾ ਕਰਕੇ ਸੌਖੀ ਬੋਲੀ ਵਿਚ ਸਾਨੂੰ ਲੋੜੀਂਦੇ ਉਪਦੇਸ਼ ਦੇਣ ਦੀ ਕਿਰਪਾਲਤਾ ਕਰੋ ਜੀ। ਸੋ ਸਿੱਖ ਸੰਗਤਾਂ ਦੀ ਇਹ ਬੇਨਤੀ ਸੁਣ ਕੇ ਪੰਚਮ ਗੁਰਦੇਵ ਜੀ ਨੇ ਤੁਖਾਰੀ ਰਾਗ ਵਾਲੇ 'ਬਾਰਹ ਮਾਹਾ' ਨੂੰ ਸਾਹਮਣੇ ਰਖ ਕੇ ਓਹੀ ਉਪਦੇਸ਼ ਮਾਝ ਰਾਗ ਵਾਲੇ 'ਬਾਰਹ ਮਾਹਾ' ਵਿਚ ਸੌਖੀ ਸ਼ਬਦਾਵਲੀ ਰਾਹੀਂ ਦਿੱਤਾ।"

ਇਸ ਸਾਖੀ ਦੀ ਓਟ ਲੈ ਕੇ ਪਰੰਪਰਾਵਾਦੀ ਕਥਾਵਾਚਕ ਸਿਖ ਸੰਗਤਾਂ ਨੂੰ ਸੰਗਰਾਂਦ ਦਾ ਦਿਨ ਮਨਾਉਣ ਲਈ ਬੜੀ ਨਿਘੀ ਪ੍ਰੇਰਨਾ ਦੇਂਦੇ ਹਨ ਪ੍ਰੰਤੂ ਸੰਗਰਾਂਦ ਦੇ ਸੰਕਲਪ ਬਾਰੇ ਕਿਸੇ ਪ੍ਰਕਾਰ ਦਾ ਚਾਨਣ ਨਹੀਂ ਪਾਉਂਦੇ। ਜਿਥੋਂ ਤੱਕ ਉਪ੍ਰੋਕਤ ਸਾਖੀ ਦਾ 'ਬਾਰਹ ਮਾਹਾ' ਦੀ ਰਚਨਾ ਨਾਲ ਜੋੜਨ ਦਾ ਸੰਬੰਧ ਹੈ, ਮਨੋਕਲਪਿਤ ਜਾਪਦੀ ਹੈ। ਜੇ ਇਹ ਸਾਖੀ ਸਹੀ ਹੁੰਦੀ ਤਾਂ ਭਾਈ ਸਾਹਿਬ ਗੁਰਦਾਸ ਜੀ ਆਪਣੀਆਂ ਰਚਿਤ ਵਾਰਾਂ ਜਾਂ ਕਥਿਤ ਸਵੱਈਆਂ ਵਿਚ ਕਿਤੇ ਨਾ ਕਿਤੇ

ਕੋਈ ਸੰਕੇਤ ਜ਼ਰੂਰ ਦੇਂਦੇ। ਫਿਰ ਭਾਈ ਸਾਹਿਬ ਮਨੀ ਸਿੰਘ ਜੀ ਸ਼ਹੀਦ ਦੀ ਕ੍ਰਿਤ, 'ਸਿਖਾਂ ਦੀ ਭਗਤ ਮਾਲ' ਜਿਸ ਨੂੰ ਭਾਈ ਗੁਰਦਾਸ ਜੀ ਦੀ ੧੧ਵੀਂ ਵਾਰ ਦਾ ਟੀਕਾ ਆਖਿਆ ਜਾਂਦਾ ਹੈ, ਉਸ ਵਿਚ ਗੁਰੂ ਸਾਹਿਬਾਨ ਦੀ ਸਿਖਾਂ ਨਾਲ ਹੋਈ ਵਾਰਤਾਲਾਪ, ਸਾਖੀਆਂ ਦੇ ਰੂਪ ਵਿਚ ਦਰਜ ਹੈ, ਪਰ ਉਪ੍ਰੋਕਤ ਸਾਖੀ ਦਾ ਕੋਈ ਜ਼ਿਕਰ ਤੱਕ ਨਹੀਂ ਆਇਆ। ਗੁਰਬਾਣੀ ਵਿਚ ਕਿਸੇ ਦਿਨ ਜਾਂ ਤਿਉਹਾਰ ਦਾ ਨਾਉਂ ਵਰਤਿਆ ਜਾਣਾ ਉਸ ਨੂੰ ਮੰਨਣ ਦਾ ਸੂਚਕ ਨਹੀਂ ਹੁੰਦਾ, ਜਦੋਂ ਤੱਕ ਕਿ ਉਸ ਦਿਨ ਜਾਂ ਤਿਉਹਾਰ ਨੂੰ ਮੰਨਣ ਬਾਰੇ ਕੋਈ ਆਦੇਸ਼ ਨਾ ਦਿਤਾ ਗਿਆ ਹੋਵੇ। ਦਿਨ ਰੈਣਿ, ਵਾਰ, ਪੂਰਨਮਾਸ਼ੀ, ਮਸਿਆ, ਪੰਚਮੀ ਆਦਿ ਸਾਰੇ ਸ਼ਬਦ ਜੋ ਗੁਰਬਾਣੀ ਵਿਚ ਵਰਤੇ ਗਏ ਹਨ, ਉਨ੍ਹਾਂ ਦੀ ਅਜਿਹੀ ਹੀ ਸਥਿਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੧੪੩੦ ਪੰਨਿਆਂ ਵਿਚ ਸੰਗਰਾਂਦ ਸ਼ਬਦ ਦਾ ਕਿਤੇ ਵੀ ਪ੍ਰਯੋਗ ਹੋਇਆ ਨਹੀਂ ਮਿਲਦਾ। ਇਸ ਸ਼ਬਦ ਦੀ ਹੋਂਦ ਜਾਂ ਅਣਹੋਂਦ ਸਾਨੂੰ ਸੰਗਰਾਂਦ ਮਨਾਉਣ ਜਾਂ ਨਾ ਮਨਾਉਣ ਵਿਚ ਸਹਾਇਕ ਨਹੀਂ ਹੋ ਸਕਦੀ। ਸੋ, ਸਾਨੂੰ ਯਥਾਰਥ ਗਿਆਨ ਦੀ ਪ੍ਰਾਪਤੀ ਲਈ ਨਿਰਮਲ ਉਦਮ ਅਤੇ ਉਪਰਾਲਾ ਕਰਨਾ ਚਾਹੀਦਾ ਹੈ।

ਜੇ ਸੰਗਰਾਂਦ ਵਾਲਾ ਦਿਨ ਕਿਸੇ ਮਹਾਂ ਪੁਰਖ ਦੀ ਰਸਨਾ ਤੋਂ ਸੁਣ ਲਈਏ ਤਾਂ ਕੀ ਸਾਰਾ ਮਹੀਨਾ ਕੋਈ ਦੁਖ ਕਲੇਸ਼ ਨਹੀਂ ਵਾਪਰਦਾ? ਜੇ ਕੋਈ ਦੁਖ ਕਲੇਸ਼ ਵਾਪਰ ਜਾਏ ਤਾਂ ਕੀ ਉਹ ਮਹਾਂ ਪੁਰਖ, ਮਹਾਂ ਪੁਰਖ ਨਹੀਂ ਰਹੇਗਾ? ਜੇ ਮਹੀਨੇ ਦਾ ਨਾਂ ਕਿਸੇ ਸੰਤ ਤੋਂ ਸੁਣਨਾ ਲਾਭਦਾਇਕ ਹੈ ਤਾਂ ਹਰੇਕ ਵਾਰ ਦਾ ਨਾਮ ਵੀ ਨਿਤ ਚੜ੍ਹੇ ਸੂਰਜ ਕਿਸੇ ਸੰਤ ਤੋਂ ਹੀ ਕਿਉਂ ਨਹੀਂ ਸੁਣਿਆ ਜਾਂਦਾ? ਫਿਰ ਕਈ ਹੋਰ ਭਰਮ-'ਜੀ ! ਸੰਗਰਾਂਦ ਕਿਸੀ ਜਨਾਨੀ ਦੇ ਮੂੰਹੋਂ ਨਹੀਂ ਸੁਣਨੀ ਚਾਹੀਦੀ। ਗਲ ਕੀ? ਅਖੇ ਜ਼ਨਾਨੀ ਅਪਵਿੱਤਰ ਹੁੰਦੀ ਹੈ। ਭੈਣੇ! ਅਜ ਸੰਗਰਾਂਦ ਹੈ ਕਿਸੇ ਨੂੰ ਪੈਸੇ ਨਹੀਂ ਦੇਣੇ। ਕਿਉਂ? ਜੇ ਅਜ ਦੇ ਦਿਨ ਪੈਸੇ ਦੇਵੇਂਗੀ ਤਾਂ ਸਾਰਾ ਮਹੀਨਾ ਤੈਨੂੰ ਪੈਸੇ ਦੇਣੇ ਪੈਣਗੇ। ਹੋਰ, ਜੀ! ਅਜ ਸੰਗਰਾਂਦ ਵਾਲੇ ਦਿਨ ਰਾਹ ਪੈਂਡੇ ਨਹੀਂ ਪੈਣਾ। ਕਿਉ? ਜੀ! ਫਿਰ ਸਾਰਾ ਮਹੀਨਾ ਸਫਰ ਕਰਨਾ ਪਵੇਗਾ।

ਅਜਿਹੀਆਂ ਭਰਮ-ਭਰੀਆਂ ਬੀਬੀਆਂ ਕੋਲੋਂ ਕੋਈ ਪੁਛੇ ਕਿ ਇਕ ਪਾਸੇ ਤਾਂ ਤੁਸੀਂ ਹਰ ਰੋਜ਼ ਕੀਰਤਨ ਕਰਦੀਆਂ ਤੇ ਸੁਣਦੀਆਂ ਹੋ ਕਿ 'ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ' ਫਿਰ ਇਸਤਰੀ ਜਾਤੀ ਨੂੰ ਆਪ ਹੀ ਮੰਦਾ ਆਖਣ ਤੇ ਸਮਝਣ ਵਿਚ ਤੁਹਾਨੂੰ ਲੱਜਿਆ ਆਉਣੀ ਚਾਹੀਦੀ ਹੈ। ਜਿਹੜੇ ਸੰਗਰਾਂਦ ਵਾਲੇ ਦਿਨ ਪੈਸਾ ਦੇਣ ਵਿਚ ਭਰਮ ਕਰਦੇ ਹਨ, ਉਨ੍ਹਾਂ ਕੋਲੋਂ ਕੋਈ ਪੁਛੇ ਕਿ ਚਾਹ ਤੇ ਖੀਰ ਬਣਾਉਣ ਲਈ, ਦੁੱਧ, ਪੂੜੀਆਂ ਤੱਲਣ ਲਈ ਘਿਉ ਅਤੇ ਮੈਦਾ ਆਦਿ ਤੁਸੀਂ ਪੈਸੇ ਦੇ ਕੇ ਨਹੀਂ ਖਰੀਦਦੇ? ਸ਼ੁਭ ਤੇ ਅਸ਼ੁਭ ਦਿਨ ਕਲਪ ਕੇ ਸਫਰ ਕਰਨ ਵਾਲੇ, ਨਾ ਕਰਨ ਵਾਲੇ ਭਰਮੀ ਮਨੁੱਖਾਂ ਤੋਂ ਪੁਛੋ ਕਿ ਕੀ ਉਹ ਸੰਗਰਾਂਦ ਵਾਲੇ ਦਿਨ ਦਫ਼ਤਰ ਨਹੀਂ ਜਾਂਦੇ? ਜੇ ਦੁਕਾਨਦਾਰ ਹੋਣ ਤਾਂ ਉਹ ਦੁਕਾਨ ਨਹੀਂ ਖੋਲ੍ਹਦੇ? ਜਾਂ ਹੋਰ ਕੋਈ ਕੰਮ ਕਰਨ ਲਈ ਇਕ ਤੋਂ ਦੂਜੀ ਥਾਂ ਸਫ਼ਰ ਨਹੀਂ ਕਰਦੇ? ਅਸਲ ਵਿਚ ਜਿਨ੍ਹਾਂ ਮਨੁੱਖਾਂ ਦੇ ਅਜਿਹੇ ਨਿਸਚੇ ਹਨ ਉਹ

ਜੀਵਨ ਭਰ ਭੰਭਲ-ਭੂਸੇ ਖਾਂਦੇ ਹੋਏ ਭਰਮ ਜਾਲ ਵਿਚ ਫਸੇ ਹੀ ਰਹਿੰਦੇ ਹਨ। ਇਥੋਂ ਤੱਕ ਕਿ ਉਹ ਗ਼ਲਤ ਨਿਸ਼ਚਿਆਂ ਕਾਰਨ ਆਪਣੀ ਉਤਮ ਭਾਵਨਾ ਨੂੰ ਵੀ ਨਸ਼ਟ ਕਰ ਬੈਠਦੇ ਹਨ।

ਪ੍ਰਸ਼ਨ- ਸੰਗਰਾਂਦ ਕਿਸ ਨੂੰ ਆਖਦੇ ਹਨ?

ਉਤਰ- ਸੂਰਜ ਬਾਰਾਂ ਰਾਸਾਂ ਵਿਚ ਫਿਰਦਾ ਹੈ, ਜਿਸ ਦਿਨ ਇਕ ਰਾਸ ਤੋਂ ਦੂਜੀ ਰਾਸ ਵਿਚ ਬਦਲਦਾ ਹੈ, ਉਸ ਦਿਨ ਨੂੰ ਸੰਗਰਾਂਦ ਕਿਹਾ ਜਾਂਦਾ ਹੈ।

ਸੰਗਰਾਂਦ-ਪੱਖੀ ਪ੍ਰਚਾਰ ਨੇ ਇਹੋ ਜਿਹੀ ਹਾਲਤ ਪੈਦਾ ਕੀਤੀ ਹੋਈ ਹੈ ਕਿ ਕਈ ਪਿੰਡਾਂ ਵਿਚ ਲੋਕੀ ਕੇਵਲ ਸੰਗਰਾਂਦ ਵਾਲੇ ਦਿਨ ਹੀ ਗੁਰਦੁਆਰੇ ਮੱਥਾ ਟੇਕਣ ਜਾਂਦੇ ਹਨ, ਅਗੇ ਪਿਛੇ ਉਹ ਨਾ ਤਾਂ ਬਾਣੀ ਪੜ੍ਹਦੇ ਸੁਣਦੇ ਹਨ ਅਤੇ ਨਾ ਹੀ ਗੁਰਦੁਆਰੇ ਜਾਣ ਦੀ ਚਾਹਨਾ ਕਰਦੇ ਹਨ। ਪਰ ਉਨ੍ਹਾਂ ਨੂੰ ਸੰਗਰਾਂਦ ਦਾ ਨਾਮ ਲੈ ਕੇ ਜਿਤਨਾ ਸੁਆਦ ਆਉਂਦਾ ਹੈ ਸ਼ਾਇਦ 'ਸਤਿਨਾਮੁ' ਲੈ ਕੇ ਨਾ ਆਉਂਦਾ ਹੋਵੇ। ਸੋ, ਸੰਗਰਾਂਦ, ਪੂਰਨਮਾਸੀ, ਮਸਿਆ, ਪੰਚਮੀ ਵਾਲੇ ਦਿਨ ਹੀ ਗੁਰਦੁਆਰੇ ਜਾਣਾ, ਕੜਾਹ ਪ੍ਰਸ਼ਾਦ ਕਰਾਉਣਾ ਜਾਂ ਹੋਰ ਪੁੰਨ ਦਾਨ ਵਾਲੀ ਕਿਰਿਆ ਆਦਿ ਕਰਨੀ ਕਰਮ-ਕਾਂਡੀ ਬਣਨ ਤੋਂ ਸਿਵਾਏ ਹੋਰ ਕੁਝ ਨਹੀਂ। ਇਸ ਬਾਰੇ ਗੁਰੂ ਸਾਹਿਬ ਨੇ ਬਿਲਕੁਲ ਸਪਸ਼ਟ ਕਰ ਦਿੱਤਾ ਹੈ ਕਿ 'ਸਤਿਗੁਰ ਬਾਝਹੁ ਅੰਧੁ ਗੁਬਾਰੁ॥ ਥਿਤੀ ਵਾਰ ਸੇਵਹਿ ਮੁਗਧ ਗਵਾਰ॥' (ਪੰਨਾ ੮੪੩)। ਗੁਰਬਾਣੀ ਦੇ ਚਾਨਣ ਵਿਚ ਕਿਸੇ ਦਿਨ ਨੂੰ ਚੰਗਾ ਜਾਂ ਮੰਦਾ ਆਖਣਾ, ਅਗਿਆਨਪੁਣਾ ਹੈ। ਗੁਰੂ ਘਰ ਵਿਚ ਇਸ ਬਾਰੇ ਇਹ ਸਿਧਾਂਤ ਹੈ:-

੧- **ਨਾਨਕ, ਸੋਈ ਦਿਨਸੁ ਸੁਹਾਵੜਾ ਜਿਤੁ ਪ੍ਰਭੁ ਆਵੈ ਚਿਤਿ॥**
**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ, ਫਿਟੁ ਭਲੇਰੀ ਰੁਤਿ ॥** [ਪੰਨਾ ੩੧੮

੨- **ਸੋਈ ਦਿਵਸੁ ਭਲਾ, ਮੇਰੇ ਭਾਈ ॥**
**ਹਰਿ ਗੁਨ ਗਾਇ ਪਰਮਗਤਿ ਪਾਈ ॥** [ਪੰਨਾ ੩੯੫

ਥਿੱਤਾਂ ਤੇ ਵਾਰਾਂ ਨੂੰ ਮੰਨਣ ਵਾਲਿਆਂ ਦਾ ਭਰਮ ਕੱਟਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਨੇ ਹੇਠ ਲਿਖੀ ਇਕ ਅਤਿ ਸੁੰਦਰ ਸੇਧ ਦਿੱਤੀ ਹੈ:-

**ਥਿਤੀ ਵਾਰ ਸਭਿ ਸਬਦਿ ਸੁਹਾਏ ॥**
**ਸਤਿਗੁਰੁ ਸੇਵੇ ਤਾ ਫਲੁ ਪਾਏ ॥**
**ਥਿਤੀ ਵਾਰ ਸਭਿ ਆਵਹਿ ਜਾਹਿ ॥**
**ਗੁਰ ਸਬਦ ਨਿਹਚਲੁ, ਸਦਾ ਸਚਿ ਸਮਾਹਿ॥**
**ਥਿਤੀ ਵਾਰ ਤਾ, ਜਾ ਸਚਿ ਰਾਤੇ ॥**
**ਬਿਨੁ ਨਾਵੈ, ਸਭਿ ਭਰਮਹਿ ਕਾਚੇ ॥** [ਪੰਨਾ ੮੪੨

ਆਓ, ਹੁਣ 'ਬਾਰਹ ਮਾਹਾ' ਬਾਣੀ ਦੇ ਪਠਨ ਪਾਠਨ ਬਾਰੇ ਕੁਝ ਵੀਚਾਰ ਕਰੀਏ। ਇਸ ਬਾਣੀ ਦੀ ਸ਼ਬਦਾਵਲੀ ਬੜੀ ਸਰਲ ਤੇ ਸਪਸ਼ਟ ਹੈ, ਪਰ ਸਮੇਂ ਦੀ ਤਬਦੀਲੀ ਨਾਲ ਕਈ ਸ਼ਬਦ-ਸਰੂਪਾਂ ਦੇ ਜੋੜਾਂ ਅਤੇ ਉਚਾਰਨਾਂ ਵਿਚ ਫ਼ਰਕ ਪੈ ਗਏ ਹਨ ਜਿਨ੍ਹਾਂ ਨੂੰ ਸਮਝਣ ਦੀ ਅਵੱਸ਼

ਲੋੜ ਹੈ। ਆਮ ਤੌਰ ਤੇ 'ਬਾਰਹ ਮਾਹਾ' ਦਾ ਉਚਾਰਨ 'ਬਾਰਾਂ ਮਾਹ' ਕੀਤਾ ਜਾਂਦਾ ਹੈ ਜੋ ਕਿ ਅਸ਼ੁੱਧ ਹੈ। 'ਬਾਰਾ ਮਾਹ' ਅਤੇ 'ਬਾਰਹ ਮਾਹਾ' ਦੇ ਅਰਥ ਭੇਦ ਨੂੰ ਸਮਝਣ ਲਈ ਜੇ 'ਮਹਾਨ ਕੋਸ਼' ਵੇਖੀਏ ਤਾਂ ਉਸ ਚੋਂ ਹੇਠ ਲਿਖੇ ਸੰਕੇਤ ਮਿਲਦੇ ਹਨ:-

੧) ਬਾਰਹ ਮਾਹ-ਬਾਰਾਂ ਮਹੀਨੇ....
ਬਾਰਹ ਮਾਹਾ-ਵਿ. ਬਾਰਾਂ ਮਹੀਨਿਆਂ ਵਿੱਚ ਹੋਣ ਵਾਲਾ।

੨) ਸੰਗਯਾ- ਉਹ ਕਾਵ੍ਯ ਜਿਸ ਵਿੱਚ ਬਾਰਾਂ ਮਹੀਨਿਆਂ ਦਾ ਵਰਣਨ ਹੋਵੇ। [ਪੰਨਾ ੬੪੦]

ਜੇ ਨਿਰਣਾਤਮਿਕ ਦ੍ਰਿਸ਼ਟੀ ਤੋਂ ਵੇਖੀਏ ਤਾਂ 'ਬਾਰਹ ਮਾਹਾ' ਇਕ ਸੰਗਿਆ ਹੈ ਜਿਸ ਵਿਚ ਬਾਰਾਂ ਮਹੀਨਿਆਂ ਦਾ ਵਰਣਨ ਹੈ।

'ਬਾਰਹ ਮਾਹਾ' ਬਾਣੀ ਵਿੱਚ ਅੰਕਿਤ ਭਾਵਾਂ ਨੂੰ ਚਾਰ ਹਿੱਸਿਆਂ ਵਿੱਚ ਵੰਡਿਆ ਜਾ ਸਕਦਾ ਹੈ:-

੧- ਉਪਦੇਸ਼ਾਤਮਿਕ - ਚੇਤਿ, ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ॥
੨- ਪ੍ਰੇਮਾਤਮਿਕ - ਅਸੁਨਿ, ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ॥
੩- ਵਿਜੋਗਾਤਮਿਕ - ਵੇਮੁਖ ਹੋਇ ਰਾਮ ਤੇ, ਲਗਨਿ ਜਨਮ ਵਿਜੋਗ ॥
੪- ਸੰਜੋਗਾਤਮਿਕ - ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ ॥

ਤੁਖਾਰੀ ਅਤੇ ਮਾਝ ਰਾਗ ਦੇ 'ਬਾਰਹ ਮਾਹਾ' ਦੀ ਸ਼ਬਦਾਵਲੀ ਤੇ ਅਲੰਕਾਰਕ ਰੂਪਾਵਲੀ ਵਿਚ ਪੀਡੀ ਸਾਂਝ ਹੈ, ਪਰ ਇਸ ਬਾਰੇ ਇਹ ਕਥਨੀ ਨਿਰਮੂਲ ਹੈ ਕਿ ਪੰਚਮ ਗੁਰਦੇਵ ਜੀ ਨੇ ਆਦਿ ਗੁਰੂ ਨਾਨਕ ਦੇਵ ਜੀ ਦੇ ਰਚਿਤ 'ਬਾਰਹ ਮਾਹਾ' ਨੂੰ ਸਾਹਮਣੇ ਰੱਖ ਕੇ ਰਾਗੁ ਮਾਝ ਵਾਲਾ 'ਬਾਰਹ ਮਾਹਾ' ਉਚਾਰਨ ਕੀਤਾ ਹੈ। ਇਸ ਤਰ੍ਹਾਂ 'ਧੁਰਿ ਕੀ ਬਾਣੀ ਆਈ' ਵਾਲੇ ਸਿਧਾਂਤ ਦੀ ਵਿਰੋਧਤਾ ਹੋ ਜਾਵੇਗੀ। ਜਦੋਂ ਗੁਰਮਤਿ ਵਿਚ ਇਕ ਜੋਤਿ ਇਕੋ ਜੁਗਤੀ ਦਾ ਸਿਧਾਂਤ ਪ੍ਰਮਾਣੀਕ ਹੈ, ਤਾਂ ਇਕ ਗੁਰੂ ਦੀ ਬਾਣੀ, ਦੂਜੇ ਗੁਰੂ ਦੇ ਸਾਹਮਣੇ ਰੱਖ ਕੇ ਉਚਾਰਨ ਵਾਲੀ ਗੱਲ ਕਿਉਂ ਕੀਤੀ ਜਾਂਦੀ ਹੈ। ਅਜਿਹੀ ਗਲ ਕੇਵਲ ਭਰਮ-ਭੇਦ ਦੀ ਪ੍ਰਤੀਕ ਹੈ।

ਗੁਰਬਾਣੀ ਵਿੱਚ 'ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥' (ਪੰਨਾ ੯੪੨) ਵਾਲੀ ਜੀਵਨ ਸੇਧ ਸਾਡੇ ਸਾਹਮਣੇ ਹੈ। ਕੇਵਲ ਸੰਗਰਾਂਦ ਵਾਲੇ ਦਿਨ ਹੀ ਸੰਬੰਧਤ ਮਹੀਨੇ ਦਾ ਪਾਠ ਕਰਨ, ਸੁਣਨ ਤੇ ਸੀਮਤ ਨਹੀਂ ਹੋਣਾ ਚਾਹੀਦਾ; ਸਗੋਂ ਇਸ ਬਾਣੀ ਦਾ ਅਰਥ ਬੋਧ ਤੇ ਉਪਦੇਸ਼ ਇਤਨਾ ਦ੍ਰਿੜ ਹੋ ਜਾਵੇ ਕਿ ਹਰ ਵੇਲੇ ਜਗਿਆਸੂ ਦੇ ਕੰਨਾਂ ਵਿਚ ਗੂੰਜਦਾ ਰਹੇ। ਇਹ ਕੀਰਨਿਆਂ ਭਰੀ ਜੋਦੜੀ ਸਦਾ ਰਸਨਾ ਤੇ ਰਹੇ:-

**ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥**
**ਚਾਰਿ ਕੁੰਟ ਦਹ ਦਿਸਿ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ ॥** [ਪੰਨਾ ੧੩੩

# ਕਥਾ ਵਾਚਕਾਂ ਤੇ ਪ੍ਰਬੰਧਕਾਂ ਲਈ ਕੁਝ ਸੁਝਾਓ

(ੳ) ਕਿਤਨਾ ਚੰਗਾ ਹੋਵੇ ਜੇ ਵਰਤਮਾਨ ਕਥਾਕਾਰ 'ਬਾਰਹ ਮਾਹਾ ਮਾਝ ਮਹਲਾ ੫, ਘਰੁ ੪' ਤੋਂ ਪਹਿਲਾਂ ਤੁਖਾਰੀ ਰਾਗ ਵਾਲੇ ਬਾਰਹ ਮਾਹਾ ਚੋਂ ਸੰਬੰਧਤ ਮਹੀਨੇ ਦਾ ਪਾਠ ਤੇ ਵੀਚਾਰ ਵੀ ਸੰਗਤਾਂ ਦੇ ਸਾਹਮਣੇ ਰਖਿਆ ਕਰਨ। ਜੇ ਇਸ ਤਰ੍ਹਾਂ ਦੀ ਰਵਾਇਤ ਚਾਲੂ ਹੋ ਜਾਵੇ ਤਾਂ ਸੰਗਤਾਂ ਵਿਚ ਹੋਰ ਵੀ ਉਤਸ਼ਾਹ ਪੈਦਾ ਹੋਵੇਗਾ ਅਤੇ ਉਹ ਚਾਉ ਨਾਲ ਪੜ੍ਹਨਗੇ "ਤੂ ਸੁਣਿ ਕਿਰਤ ਕਰੰਮਾਂ, ਪੁਰਬਿ ਕਮਾਇਆ॥" (ਪੰਨਾ ੧੧੦੭) ਸੁਣ ਕੇ ਮਨ ਨੂੰ ਧੀਰਜ ਵਿਚ ਰਹਿਣ ਦੀ ਪ੍ਰੇਰਨਾ ਮਿਲੇਗੀ।

(ਅ) ਗੁਰਬਾਣੀ ਦਾ ਜਿਤਨਾ ਪਠਨ-ਪਾਠਨ ਕੀਤਾ ਜਾਵੇ, ਉਤਨਾ ਹੀ ਲਾਹੇਵੰਦਾ ਹੈ, ਪਰ ਸੰਗਰਾਂਦ ਵਾਲੇ ਦਿਨ 'ਬਾਰਹ ਮਾਹਾ' ਬਾਣੀ ਦਾ ਪੂਰਾ ਪਾਠ ਕਰਨਾ ਜ਼ਰੂਰੀ ਨਹੀਂ, ਕਿਉਕਿ ਵਿਸ਼ੇਸ਼ ਕਰਕੇ ਜਿਸ ਮਹੀਨੇ ਚੋਂ ਅਸੀਂ ਲੰਘ ਰਹੇ ਹੁੰਦੇ ਹਾਂ ਉਸ ਬਾਰੇ ਦਿੱਤਾ ਜੀਵਨ ਸੰਦੇਸ਼ ਦੁਹਰਾਉਣਾ ਜ਼ਰੂਰੀ ਹੁੰਦਾ ਹੈ। ਹਾਂ, ਆਦਿਲਾ ਮੰਗਲ 'ਕਿਰਤਿ ਕਰਮ ਕੇ ਵੀਛੁੜੇ' ਵਾਲਾ ਅਤੇ ਅੰਤਲਾ 'ਜਿਨਿ ਜਿਨਿ ਨਾਮੁ ਧਿਆਇਆ . . .' ਪੜ੍ਹ ਕੇ ਸਮਾਪਤੀ ਕੀਤੀ ਜਾਵੇ ਤਾਂ ਥੋੜੇ ਸਮੇਂ ਵਿੱਚ ਇਕਾਗਰ ਹੋਇਆ ਮਨ ਕੇਵਲ ਵਕਤੀ-ਰਸ ਹੀ ਨਹੀਂ ਸਗੋਂ "ਸਰਬ ਸੁਖਾ ਨਿਧਿ ਚਰਣ ਹਰਿ, ਭਉਜਲੁ ਬਿਖਮੁ ਤਰੇ" ਵਾਲੇ ਸੰਕਲਪ ਨੂੰ ਆਪਨੇ ਹਿਰਦੇ ਵਿਚ ਸਮੋਅ ਲਵੇਗਾ। ਇਸ ਤਰ੍ਹਾਂ ਇਹ ਉਪਦੇਸ਼ ਕੰਠਾਗਰ ਹੋ ਕੇ ਨਿਤਨੇਮ ਬਾਣੀ ਦਾ ਇਕ ਪੱਕਾ ਅੰਗ ਬਣ ਕੇ ਹਰੇਕ ਹਿਰਦੇ ਵਿਚ ਸਮੋਇਆ ਜਾ ਸਕਦਾ ਹੈ।

(ੲ) ਆਮ ਤੌਰ ਤੇ ਕਥਾਵਾਚਕ ਸੰਗਤਾਂ ਨੂੰ ਸ਼ਬਦ ਵਿਆਖਿਆ ਨਾਲੋਂ ਸੁਆਦਲੀਆਂ ਸਾਖੀਆਂ ਸੁਣਾ ਕੇ ਪ੍ਰਸੰਨ ਕਰਨ ਦਾ ਜਤਨ ਬਹੁਤ ਕਰਦੇ ਹਨ। ਚਾਹੀਦਾ ਇਹ ਹੈ ਕਿ ਪਹਿਲਾਂ ਉਚਾਰਨ ਸੇਧ, ਔਖੇ ਸ਼ਬਦਾਂ ਦੇ ਅਰਥ, ਫਿਰ ਅਰਥ ਵਿਆਖਿਆ ਹੋਵੇ। ਸਿਧਾਂਤ ਨਾਲ ਜੋੜਨ ਵਾਲੀ ਕੋਈ ਸਾਖੀ ਜੇ ਮਗਰੋਂ ਸੁਣਾਉਣੀ ਚਾਹੁਣ ਤਾਂ ਬੇਸ਼ਕ ਸੁਣਾਉਣ, ਪਰ ਹੋਵੇ ਉਹ ਗੁਰਮਤਿ ਆਸ਼ੇ ਅਨੁਸਾਰ।

(ਸ) ਗੁਰ-ਅਸਥਾਨਾਂ ਵਿਖੇ ਉਚੇਚੇ ਤੌਰ ਤੇ ਸੰਗਰਾਂਦ, ਪੂਰਨਮਾਸ਼ੀ, ਮਸਿਆ, ਪੰਚਮੀ ਦੇ ਦਿਨ ਦਿਹਾੜੇ ਬੋਰਡ ਤੇ ਲਿਖਣੇ ਬੰਦ ਹੋਣੇ ਚਾਹੀਦੇ ਹਨ, ਤਾਂ ਜੋ ਸੰਗਤਾਂ ਦਾ ਝੁਕਾਅ ਇਨ੍ਹਾਂ ਫੋਕਟ ਕਰਮਾਂ ਵਲੋਂ ਮੁੜੇ। ਏਦਾਂ ਦੀਆਂ ਸਹੂਲਤਾਂ ਕਰਮਕਾਂਡੀ ਜਗਿਆਸੂ ਬਣਨ ਵਿਚ ਮਦਦਗਾਰ ਹੁੰਦੀਆਂ ਹਨ ਅਤੇ ਲਗਾਤਾਰ ਆਪਣਾ ਪ੍ਰਭਾਵ ਪਾਉਂਦੀਆਂ ਰਹਿੰਦੀਆਂ ਹਨ।

(ਹ) ਗ੍ਰੰਥੀ ਸਿੰਘਾਂ ਨੂੰ ਗੁਰਬਾਣੀ ਦੇ ਅਰਥ ਜ਼ਰੂਰ ਆਉਣੇ ਚਾਹੀਦੇ ਹਨ। ਮਹੀਨੇ ਵਾਲੇ ਦਿਨ ਉਚੇਚੇ ਤੌਰ ਤੇ ਕਿਸੇ ਸੰਤ ਜਾਂ ਕਥਾਕਾਰ ਨੂੰ ਬੁਲਾਉਣ ਦੀ ਥਾਂ ਜੇ ਗ੍ਰੰਥੀ ਸਿੰਘ ਆਪ ਹੀ ਸੰਬੰਧਤ ਮਹੀਨੇ ਦੀ ਅਰਥ ਵਿਆਖਿਆ ਕਰਨ ਤਾਂ ਇਸ ਨਾਲ ਉਨ੍ਹਾਂ ਦੀ ਯੋਗਤਾ ਵਿਚ ਹੋਰ ਵਾਧਾ ਹੋ ਸਕਦਾ ਹੈ ਅਤੇ ਉਹ ਸੰਗਤਾਂ ਵਿਚ ਨਿਤ ਗੁਰਬਾਣੀ ਦੀ ਲਗਨ ਪੈਦਾ ਕਰਕੇ ਸੁਜੱਸ ਖੱਟ ਸਕਦੇ ਹਨ।

(ਕ) ਸਚਾਈ ਤਾਂ ਇਹ ਹੈ ਕਿ ਪ੍ਰਬੰਧਕ, ਗ੍ਰੰਥੀ, ਰਾਗੀ, ਕਥਾਵਾਚਕ ਅਤੇ ਸੰਤ ਲੋਕ ਸੰਗਰਾਂਦ, ਪੂਰਨਮਾਸ਼ੀ, ਮਸਿਆ ਪੰਚਮੀ ਵਾਲੇ ਦਿਨ ਮਾਇਆ ਦੀ ਆਮਦਨ ਦਾ ਸਾਧਨ ਸਮਝ ਕੇ ਇਨ੍ਹਾਂ ਵਿਚ ਆਪ ਫਸੇ ਹੋਏ ਹਨ ਤੇ ਸੰਗਤਾਂ ਨੂੰ ਫਸਾ ਰਹੇ ਹਨ। ਇਹ ਜੀਵਨ ਸੁਧਾਰਨ ਤੇ ਪ੍ਰਚਾਰਨ ਵਾਲੀ ਬ੍ਰਿਤੀ ਨਹੀਂ, ਚੇਤੰਨ ਹੋਣ ਦੀ ਲੋੜ ਹੈ।



## ਬਾਰਹ ਮਾਹਾ, ਮਾਂਝ ਮਹਲਾ ੫, ਘਰੁ ੪

**੧ੴ ਸਤਿਗੁਰ ਪ੍ਰਸਾਦਿ ॥ ਕਿਰਤਿ ਕਰਮ ਕੇ ਵੀਛੁੜੇ, ਕਰਿ ਕਿਰਪਾ ਮੇਲਹੁ ਰਾਮ ॥ ਚਾਰਿ ਕੁੰਟ ਦਹ ਦਿਸਿ ਭ੍ਰਮੇ, ਥਕਿ ਆਏ ਪ੍ਰਭ ਕੀ ਸਾਮ ॥ ਧੇਨੁ ਦੁਧੈ ਤੇ ਬਾਹਰੀ, ਕਿਤੈ ਨ ਆਵੈ ਕਾਮ ॥ ਜਲ ਬਿਨੁ, ਸਾਖ ਕੁਮਲਾਵਤੀ, ਉਪਜਹਿ ਨਾਹੀ ਦਾਮ ॥ ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ ॥ ਜਿਤੁ ਘਰਿ, ਹਰਿ ਕੰਤੁ ਨ ਪ੍ਰਗਟਈ, ਭਠਿ ਨਗਰ ਸੇ ਗ੍ਰਾਮ ॥ ਸ੍ਰਬ ਸੀਗਾਰ, ਤੰਬੋਲ ਰਸ, ਸਣੁ ਦੇਹੀ ਸਭ ਖਾਮ ॥ ਪ੍ਰਭ ਸੁਆਮੀ ਕੰਤ ਵਿਹੂਣੀਆ, ਮੀਤ ਸਜਣ ਸਭਿ ਜਾਮ ॥ ਨਾਨਕ ਕੀ ਬੇਨੰਤੀਆ, ਕਰਿ ਕਿਰਪਾ ਦੀਜੈ ਨਾਮੁ ॥ ਹਰਿ ਮੇਲਹੁ ਸੁਆਮੀ ਸੰਗਿ ਪ੍ਰਭ, ਜਿਸ ਕਾ ਨਿਹਚਲੁ ਧਾਮ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ:** ਉਪਜਹਿਂ, ਸੀਂਗਾਰ।

**ਬਿੰਦੀ ਰਹਿਤ:** ਬੇਨੰਤੀਆ, ਵਿਹੂਣੀਆ।

**ਨੋਟ-** ਬਹੁਤੇ ਪ੍ਰੇਮੀ 'ਬੇਨੰਤੀਆਂ' ਪਾਠ ਕਰਦੇ ਹਨ ਜੋ ਕਿ ਠੀਕ ਨਹੀਂ। 'ਆ' ਜਿਥੇ ਉਪਸਰਗ ਰੂਪ ਵਿਚ ਵਰਤਿਆ ਜਾਂਦਾ ਹੈ ਉਥੇ ਕਾਵਿ ਦੇ ਤੋਲ ਅਤੇ ਪਦਪੂਰਤੀ ਲਈ ਹੁੰਦਾ ਹੈ। ਅਨੇਕ ਥਾਵਾਂ ਤੇ ਹੋਰ ਸ਼ਬਦਾਂ ਵਿਚ ਵੀ ਵਰਤਿਆ ਹੋਇਆ ਮਿਲਦਾ ਹੈ। ਸੋ ਪਾਠ ਸਮੇਂ ਜੇ ਹਿਰਦੇ ਵਿਚ ਅਰਥ-ਬੋਧ ਟਿਕਿਆ ਹੋਵੇ ਤਾਂ ਉਚਾਰਨ ਆਪ ਮੁਹਾਰੇ ਹੀ ਸ਼ੁੱਧ ਨਿਕਲਦਾ ਹੈ।

**ਮਹਲਾ ੫-** (ਇਸ ਬਾਣੀ ਦਾ ਰਚਣਹਾਰ ਗੁਰੂ ਨਾਨਕ ਦੇਵ ਜੀ ਦਾ) ਪੰਜਵਾਂ ਸਰੂਪ (ਸ੍ਰੀ ਗੁਰੂ ਅਰਜਨ ਦੇਵ ਜੀ)।

**ਘਰੁ ੪-** (ਸੰਗੀਤਕ ਸੂਚਨਾ ਲਈ) ਚੋਥਾ ਘਰ (ਨਿਸ਼ਚਿਤ ਕੀਤਾ ਗਿਆ ਹੈ)।

**ਪਦ ਅਰਥ:** ਕਿਰਤਿ-ਕੰਮ। ਚਾਰਿ ਕੁੰਟ-ਚੌਹਾਂ ਪਾਸੇ (ਉਤਰ, ਪੱਛਮ, ਦੱਖਣ, ਪੂਰਬ)। ਦਹਦਿਸਿ-ਦਸ ਪਾਸੇ (ਚਾਰ ਦਿਸ਼ਾਵਾਂ, ਚਾਰ ਦਿਸ਼ਾਵਾਂ ਦੀਆਂ ਨੁੱਕਰਾਂ, ਉਪਰਲਾ ਅਸਮਾਨ ਵਾਲਾ ਪਾਸਾ, ਹੇਠਲਾ ਧਰਤੀ ਵਾਲਾ) ਭਾਵ ਹਰ ਪਾਸੇ। ਸਾਮ-ਸ਼ਰਨ। ਧੇਨੁ-ਗਾਂ। ਸਾਖ-ਸ਼ਾਖ, ਟਾਹਣੀ ਸਬਜ਼ੀ, ਖੇਤੀ ਆਦਿ। ਕੁਮਲਾਵਤੀ-ਮੁਰਝਾ ਜਾਂਦੀ ਹੈ। ਉਪਜਹਿ ਨਾਹੀ ਦਾਮ-ਦਮੜੇ (ਪੈਸੇ) ਪੈਦਾ ਨਹੀਂ ਹੁੰਦੇ (ਭਾਵ ਮੁਲ ਨਹੀਂ ਵੱਟਿਆ ਜਾਂਦਾ)। ਨਾਹ-ਪਤੀ (ਪਰਮੇਸ਼ਰ)। ਕਤ-ਕਿਵੇਂ। ਬਿਸਰਾਮ-ਆਰਾਮ। ਕੰਤੁ-ਪਤੀ। ਭਠਿ-ਭਠ ਵਿੱਚ। ਗ੍ਰਾਮ-ਪਿੰਡ, ਗਿਰਾਂ। ਤੰਬੋਲ ਰਸ-ਪਾਨ ਦਾ ਰੱਸ। ਸਣੁ ਦੇਹੀ-ਸਰੀਰ ਸਮੇਤ। ਖਾਮ-ਕੱਚੇ। ਜਾਮ-ਜਮ। ਨਿਹਚਲੁ-ਸਦਾ ਥਿਰ

ਰਹਿਣ ਵਾਲਾ। ਧਾਮ-ਘਰ ਟਿਕਾਣਾ।

**ਅਰਥ**: ਇਕ ਓਅੰਕਾਰ (ਇਕ ਰਸ ਵਿਆਪਕ ਅਕਾਲ ਪੁਰਖ) ਸਤਿਗੁਰੂ ਜੀ ਦੀ ਕਿਰਪਾ ਨਾਲ (ਮਿਲਦਾ ਹੈ)।

(ਹੇ ਅਕਾਲ ਪੁਰਖ ਜੀ! ਅਸੀਂ) ਕੀਤੇ ਕੰਮਾਂ ਕਾਰਨ ਆਪ ਜੀ ਤੋਂ ਵਿਛੜੇ ਹਾਂ, ਹੇ ਰਾਮ! ਕਿਰਪਾ ਕਰਕੇ (ਅੱਸਾਂ ਪਾਪੀਆਂ ਨੂੰ ਆਪਣੇ ਨਾਲ) ਮਿਲਾ ਲਵੋ ਜੀ। (ਅਸੀਂ ਆਪ ਤੋਂ ਬੇਮੁਖ ਹੋ ਕੇ) ਦਸਾਂ ਪਾਸੇ (ਭਾਵ ਸਾਰੀ ਧਰਤੀ ਤੇ) ਭਟਕਦੇ ਫਿਰਦੇ ਰਹੇ, (ਹੁਣ) ਥੱਕ ਕੇ (ਆਪ) ਪ੍ਰਭੂ ਦੀ ਸ਼ਰਨ ਵਿਚ ਆਏ ਹਾਂ। (ਜਿਵੇਂ) ਦੁੱਧ ਤੋਂ ਬਿਨਾ ਗਊ (ਕਿਸੇ ਕੰਮ ਦੀ ਨਹੀਂ, ਜਿਵੇਂ) ਪਾਣੀ ਤੋਂ ਬਿਨਾ ਖੇਤੀ (ਬਨਸਪਤੀ, ਆਦਿ) ਮੁਰਝਾਅ ਜਾਂਦੀ ਹੈ (ਅਤੇ) ਪੈਸੇ ਪੈਦਾ ਨਹੀਂ ਹੁੰਦੇ (ਭਾਵ ਪੂਰਾ ਮੁੱਲ ਨਹੀਂ ਵੱਟਿਆ ਜਾਂਦਾ ਇਸੇ ਤਰ੍ਹਾਂ ਜੇ) ਪਤੀ (ਵਾਹਿਗੁਰੂ) ਸੱਜਣ ਨੂੰ ਨਾ ਮਿਲੀਏ (ਤਾਂ ਅਸੀਂ) ਕਿਵੇਂ ਆਰਾਮ ਪ੍ਰਾਪਤ ਕਰ ਸਕਦੇ ਹਾਂ?। ਜਿਸ ਘਰ (ਅੰਤਸ਼ਕਰਣ, ਹਿਰਦੇ) ਵਿਚ ਹਰੀ (ਅਕਾਲ ਪੁਰਖ) ਰੂਪ ਪਤੀ ਪ੍ਰਗਟ ਨਹੀਂ ਹੁੰਦਾ, ਉਹ ਸ਼ਹਿਰ ਤੇ ਪਿੰਡ (ਭਾਵ ਸਰੀਰ ਤੇ ਸਾਰੇ ਇੰਦਰੇ ਹੀ) ਭੱਠ ਸਮਾਨ (ਦੁਖਮਈ) ਹਨ। ਸਾਰੇ ਸ਼ਿੰਗਾਰ, ਪਾਨਾਂ ਦੇ ਰੱਸ (ਅਤੇ ਹੋਰ ਸਰੀਰਕ ਰੱਸ) ਦੇਹੀ ਸਮੇਤ ਸਾਰੇ ਹੀ ਕੱਚੇ (ਨਾਸ਼ਵੰਤ ਭਾਵ ਵਿਅਰਥ ਦਿਸਦੇ) ਹਨ। ਪ੍ਰਭੂ, ਮਾਲਕ, ਕੰਤ ਤੋਂ ਬਿਨਾ (ਜੀਵ ਇਸਤ੍ਰੀ ਨੂੰ) ਸਾਰੇ ਮਿੱਤਰ ਸੱਜਣ ਜਮਦੂਤ (ਸਮਾਨ ਦਿਸਦੇ ਹਨ)। (ਇਸ ਲਈ) ਨਾਨਕ ਦੀ (ਇਹ) ਬੇਨਤੀ ਹੈ (ਕਿ ਹੇ ਸੁਆਮੀ ਜੀ!) ਕਿਰਪਾ ਕਰਕੇ (ਆਪਣਾ) ਨਾਮ ਰੂਪੀ (ਦਾਨ) ਦਿਓ। ਹੇ ਹਰੀ ਪ੍ਰਭੂ! ਹੇ ਸੁਆਮੀ! (ਆਪਣੇ) ਨਾਲ ਮੇਲ ਲਵੋ, ਜਿਸ (ਤੈਂ ਹਰੀ) ਦਾ ਘਰ ਸਦਾ ਥਿਰ ਰਹਿਣ ਵਾਲਾ ਟਿਕਾਣਾ ਹੈ।੧।

## ਅਰਥ ਭੇਦ ਅਤੇ ਨਿਰਨੈ

**੧- ਹਰਿ ਨਾਹ ਨ ਮਿਲੀਐ ਸਾਜਨੈ, ਕਤ ਪਾਈਐ ਬਿਸਰਾਮ ॥**

ਇਸ ਪੰਗਤੀ ਵਿਚ 'ਨਾਹ ਨ' ਅਤੇ 'ਨਾਹਨ' ਦੋ ਤਰ੍ਹਾਂ ਦਾ ਉਚਾਰਨ ਪ੍ਰਚਲਤ ਹੈ, ਪਰ ਟੀਕਾਕਾਰਾਂ ਨੇ ਵੱਖ ਵੱਖ ਰੂਪਾਂ ਦੀ ਪੁਸ਼ਟੀ ਵਿਚ ਕੋਈ ਪ੍ਰਮਾਣ ਨਹੀਂ ਦਿੱਤਾ, ਜਿਸ ਨਾਲ ਕਿ ਪਾਠਕਾਂ ਦੀ ਤਸਲੀ ਹੋ ਸਕੇ। ਇਸ ਪੰਗਤੀ ਦੇ ਅਰਥ ਇਉਂ ਪ੍ਰਚਲਤ ਹਨ:-

੧) ਤੈਸੇ ਹੀ ਮਨੁੱਖ ਜਨਮ ਕੋ ਪਾਇ ਕਰ ਜਬ ਹਰੀ ਸਾਜਨ ਕੋ ਨਾ ਮਿਲੀਐ ਤਬ (ਬਿਸਰਾਮ) ਇਸਥਿਰਤਾ ਕੋ (ਕਤ) ਕਹਾਂ ਪਾਉਣਾ ਹੈ। [ਫ.ਸ.

੨) ਹਰੀ ਸਜਣ ਦੇ ਨਾ ਮਿਲਣ ਕਰਕੇ ਇਹ ਜੀਵ ਕਤ-ਕਿਸ ਤਰ੍ਹਾਂ ਬਿਸਰਾਮ-ਇਸਥਿਤੀ ਨੂੰ ਪਾ ਸਕਦਾ ਹੈ। ਪਾਠ 'ਨਾਹਨ' ਇਕੱਠਾ ਹੀ ਹੈ। [ਸੰ.ਸ.

੩) ਸੱਜਣ ਖਸਮ-ਪ੍ਰਭੂ ਨੂੰ ਮਿਲਣ ਤੋਂ ਬਿਨਾ ਕਿਸੇ ਹੋਰ ਥਾਂ ਸੁਖ ਭੀ ਨਹੀਂ ਮਿਲਦਾ।[ਦਰਪਣ

੪) ਹਰੀ ਰੂਪ ਸੱਜਣ-ਪਤੀ ਨੂੰ ਨਾ ਮਿਲੀਏ ਤਾਂ ਚੈਨ ਕੀਕੂੰ ਆਵੇ। [ਸੰ.ਪੋ.

**ਨਿਰਣੈ**: ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੩੩, ੨੪੨, ੨੪੭, ੪੦੬, ੪੩੩, ੪੫੫, ੪੬੨, ੪੬੩, ੪੭੩, ੪੮੨, ੫੨੯, ੭੯੩, ੮੪੩, ੧੧੦੯, ੧੧੧੧

ਉਤੇ 'ਨਾਹ' ਪਦ ਹਾਹਾ ਮੁਕਤੇ ਨਾਲ ਵਰਤਿਆ ਗਿਆ ਹੈ ਜਦੋਂ ਕਿ ਕੇਵਲ ਹੇਠ ਲਿਖੀਆਂ ਪੰਗਤੀਆਂ ਵਿਚ 'ਨਾਹੁ' ਹਾਹਾ ਔਂਕੁੜ ਸਹਿਤ ਵਰਤਿਆ ਹੋਇਆ ਮਿਲਦਾ ਹੈ:-

ੳ) **ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨਾ ਪਾਸਿ॥** [ਪੰਨਾ ੧੩੪

ਅ) **ਪੋਖਿ, ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ॥** [ਪੰਨਾ ੧੩੫

ੲ) **ਨਾਵਲ ਨਵਤਨ ਨਾਹੁ ਬਾਲਾ, ਕਵਨ ਰਸਨਾ ਗੁਨ ਭਣਾ ॥** [ਪੰਨਾ ੮੪੭

ਸ) **ਹਰਿ ਜੀਉ ਨਾਹੁ ਮਿਲਿਆ,**
**ਮਉਲਿਆ ਮਨੁ ਤਨੁ ਸਾਸੁ ਜੀਉ ॥** [ਪੰਨਾ ੯੨੭

'ਨਾਹ' 'ਹ' ਮੁਕਤੇ ਸਹਿਤ ਸੰਬੋਧਨ ਰੂਪ ਜਾਂ ਇਸ ਅੱਗੇ ਸੰਬੰਧਕੀ ਪਦ ਦੀ ਵਰਤੋਂ ਹੋਣ ਕਾਰਨ ਇਸ ਰੂਪ ਦਾ ਲਖਾਇਕ ਹੁੰਦਾ ਹੈ। ਜਦੋਂ 'ਨਾਹੁ' ਪਦ 'ਹੁ' ਔਂਕੜ ਸਹਿਤ ਹੋਵੇ ਤਾਂ ਇਕ ਵਚਨ ਪੁਲਿੰਗ ਨਾਮ ਦਾ ਸੂਚਕ ਹੁੰਦਾ ਹੈ।

'ਨਾਹ' ਪਦ ਦੋ ਅਰਥਾਂ ਵਿਚ ਵਰਤਿਆ ਹੋਇਆ ਮਿਲਦਾ ਹੈ:

(੧) ਪਤੀ (੨) ਨਾਹ

'ਪਤੀ' ਵਾਲੇ ਅਰਥ ਤਾਂ ਹੀ ਬਣਦੇ ਹਨ ਜੇ 'ਨਾਹੁ ਔਂਕੁੜ ਸਹਿਤ ਹੋਵੇ। ਮੁਕਤੇ ਅਖਰ ਵਿਚੋਂ ਸਿਵਾਏ ਸੰਪ੍ਰਦਾਨ ਕਾਰਕ ਦੇ 'ਨੂੰ' ਵਾਲੇ ਅਰਥ ਨਹੀਂ ਨਿਕਲਦੇ, ਦਾ, ਦੇ, ਦੀ ਆਦਿ ਹੀ ਨਿਕਲਦੇ ਹਨ।

ਜੇਂ 'ਨਾਹਨ' ਸ਼ਬਦ ਦਾ ਸਰੂਪ ਗੁਰਬਾਣੀ ਵਿਚੋਂ ਵੇਖਣਾ ਹੋਵੇ ਤਾਂ ਇਸ ਦੀ ਵਰਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਰਚਨਾ ਵਿਚੋਂ ਵਧੇਰੇ ਮਿਲੇਗੀ। ਇਸ ਸ਼ਬਦ ਦੇ ਤਿੰਨ ਸਰੂਪ ਪ੍ਰਚਲਤ ਹਨ:-

ਨਾਹਨ, ਨਾਹਿਨ, ਨਾਹਨਿ।

'ਨਾਹਨ' ਪਦ ਦੀ ਵਰਤੋਂ ਕੇਵਲ ਇਕ ਥਾਂ ਤੇ ਹੋਈ ਮਿਲਦੀ ਹੈ:-

**ਨਾਹਨ ਗੁਨੁ ਨਾਹਨਿ ਕਛੁ ਬਿਦਿਆ,**
**ਧਰਮੁ ਕਉਨੁ ਗਜਿ ਕੀਨਾ ॥** [ਪੰਨਾ ੯੦੨

ਉਪਰੋਕਤ ਭਾਵ ਨਾਲ ਮਿਲਦੀ ਜੁਲਦੀ ਇਕ ਹੋਰ ਪੰਗਤੀ ਵਿਚ ਵੀ 'ਨਾਹਨ' ਦਾ ਰੂਪ 'ਹ' ਨੂੰ ਸਿਹਾਰੀ ਸਹਿਤ ਹੈ:-

**ਨਾਹਿਨ ਗੁਨ, ਨਾਹਿਨ ਕਛੁ ਜਪੁ ਤਪੁ, ਕਉਨੁ ਕਰਮੁ ਅਬ ਕੀਜੈ॥** [ਪੰਨਾ ੭੦੩

ਭਾਵੇਂ ਪੰਜਾਬੀ ਮਹਾਨ ਕੋਸ਼ ਵਿਚ 'ਨਾਹਨ' ਸਰੂਪ ਵੀ ਅੰਕਿਤ ਹੈ ਪਰ ਬਾਕੀ ਸ਼ਬਦਾਂ ਵਿਚ 'ਨਾਹਨ' ਸਰੂਪ ਵੇਖ ਕੇ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਅਜਿਹੀਆਂ ਗਲਤੀਆਂ ਉਤਾਰਾ ਕਰਨ ਸਮੇਂ ਲਿਖਾਰੀਆਂ ਪਾਸੋਂ ਹੀ ਹੋਈਆਂ ਹੋਣ। ਗੁਰਬਾਣੀ ਵਿਆਕਰਣ ਦੇ ਆਧਾਰ ਤੇ ਮਹਲਾ ੯ ਦੀ ਬਾਣੀ ਦੇ ਹੋਰ ਕਈ ਸ਼ਬਦ -ਜੋੜ ਠੀਕ ਨਹੀਂ ਜਾਪਦੇ। ਪ੍ਰੰਤੂ ਪੁਰਾਤਨ ਹੱਥ-ਲਿਖਤ ਬੀੜਾਂ ਵਿਚੋਂ ਲੋੜੀਂਦੇ ਸ਼ੁੱਧ ਸਰੂਪ ਲਭੇ ਜਾ ਸਕਦੇ ਹਨ।

'ਬਾਰਹ ਮਾਹਾ' ਬਾਣੀ ਵਿਚ ਦੋ ਥਾਵਾਂ ਤੇ 'ਨਾਹੁ' ਪਦ ਔਕੜ ਸਹਿਤ ਵੇਖ ਕੇ ਪਾਠਕ ਭਰਮ ਭੁਲੇਖੇ ਵਿਚ ਪੈ ਜਾਂਦੇ ਹਨ, ਕਿ ਇਸ ਪੰਗਤੀ ਵਿਚ 'ਨਾਹ' ਦਾ 'ਹ' ਮੁਕਤਾ ਕਿਉਂ ਹੈ? ਫਿਰ ਫਰੀਦਕੋਟੀ ਸਟੀਕ ਦੇ ਵਿਦਵਾਨ ਅਤੇ ਸੰਤ ਕਿਰਪਾਲ ਸਿੰਘ, ਕਰਤਾ ਸੰਪ੍ਰਦਾਈ ਸਟੀਕ, ਨੇ 'ਨਾਹਨ' ਇਕਠਾ ਪਦ ਪੜ੍ਹਨ ਦੀ ਪ੍ਰੇਰਨਾ ਦਿੱਤੀ ਹੈ, ਜਦੋਂ ਕਿ ਗੁਰਬਾਣੀ ਵਿਆਕਰਣ ਦੇ ਆਧਾਰ ਤੇ 'ਨਾਹ ਨ' ਪਦਛੇਦ ਪਾਠ ਸ਼ੁੱਧ ਹੈ। ਇਸ ਪੰਗਤੀ ਵਿਚ 'ਸਾਜਨੈ' ਪਦ ਸੰਪ੍ਰਦਾਨ ਕਾਰਕ ਵਿਚ ਵਰਤਿਆ ਹੋਣ ਕਾਰਨ 'ਨਾਹ' ਪਦ ਸੰਪ੍ਰਦਾਨ ਕਾਰਕ ਨਾਲ ਸੰਬੰਧਤ ਹੈ, ਜਿਸ ਕਰਕੇ ਇਸ ਦਾ ਔਕੁੜ ਉਡ ਗਿਆ ਹੈ। ਉਦਾਹਰਣ ਵਜੋਂ ਵੇਖੋ-

**ਭਗਤਿ ਸਿਰਪਾਉ ਦੀਓ ਜਨ ਅਪੁਨੇ,**
**ਪ੍ਰਤਾਪੁ ਨਾਨਕ ਪ੍ਰਭ ਜਾਤਾ ॥** [ਪੰਨਾ ੬੩੧

'ਜਨ' ਇਕ ਵਚਨ ਦਾ ਸੂਚਕ ਹੈ ਪਰ ਔਕੜ ਨਹੀਂ ਲਗਾ ਹੋਇਆ ਕਿਉਕਿ ਇਹ ਸੰਪ੍ਰਦਾਨ ਕਾਰਕ ਦਾ ਸੂਚਕ ਹੈ। ਇਸੇ ਤਰ੍ਹਾਂ:-

**ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ,**
**ਤਨੁ ਮਨੁ ਧਨੁ ਗੋਬਿੰਦ ਦੀਅਉ ॥** [ਪੰਨਾ ੧੪੦੫

'ਗੋਬਿੰਦ' ਪਦ ਦੇ ਦਦੇ ਨੂੰ ਔਕੜ ਲਗਾ ਹੋਵੇ ਤਾਂ 'ਨੂੰ' ਦੇ ਅਰਥ ਕੀਤੇ ਜਾ ਸਕਦੇ ਸਨ, ਪਰ ਸੰਪ੍ਰਦਾਨ ਕਾਰਕ ਹੋਣ ਕਰਕੇ ਔਕੁੜ ਰਹਿਤ ਹੈ।

**੨- ਹਰਿ ਮੇਲਹੁ ਸੁਆਮੀ ਸੰਗਿ ਪ੍ਰਭ, ਜਿਸ ਕਾ ਨਿਹਚਲੁ ਧਾਮ॥**

ਇਸ ਪੰਗਤੀ ਵਿਚ 'ਹਰਿ' ਦੇ ਅਰਥ ਸੰਬੋਧਨ ਅਤੇ ਅਣ-ਸੰਬੋਧਨ ਦੋਹਾਂ ਰੂਪਾਂ ਵਿਚ ਕੀਤੇ ਹੋਏ ਮਿਲਦੇ ਹਨ:-

੧- ਹਰੀ ਪ੍ਰਭੂ ਸੁਆਮੀ ਦੇ ਨਾਲ ਮੇਲਣਾ ਕਰੋ ਜਿਸ ਦਾ ਸਰੂਪ ਰੂਪੀ ਧਾਮ-(ਘਰ) ਨਿਹਚਲ ਹੈ। [ਸੰ.ਸ.

੨- ਹੇ ਹਰੀ! ਆਪਣੇ ਚਰਨਾਂ ਵਿਚ ਮੈਨੂੰ ਜੋੜੀ ਰਖ (ਹੋਰ ਸਾਰੇ ਆਸਰੇ ਪਰਨੇ ਨਾਸ਼ਵੰਤ ਹਨ) ਇਕ ਤੇਰਾ ਘਰ ਸਦਾ ਅਟੱਲ ਰਹਿਣ ਵਾਲਾ ਹੈ। [ਦਰਪੰਣ

੩- ਹੇ ਸੁਆਮੀ! (ਉਸ) ਪ੍ਰਭੂ ਨਾਲ ਮਿਲਾ ਦਿਓ, ਜਿਸ ਦਾ ਘਰ ਅਚੱਲ ਹੈ। ਜਿਸ ਦਾ ਸਰੂਪ ਸਦਾ ਥਿਰ ਹੈ। [ਸੰਥਯਾ ਪੋਥੀ ਤੇ ਸਿਧਾਂਤਕ ਸਟੀਕ

**ਨਿਰਣੈ:** ਜੇ 'ਹਰਿ' ਪਦ ਨੂੰ ਸੰਬੋਧਨ ਰੂਪ ਮੰਨੀਏ ਤਾਂ ਅਗੇ 'ਪ੍ਰਭ' ਪਦ ਵੀ ਸੰਬੋਧਨ ਰੂਪ ਹੈ ਕਿਉਂਕਿ ਇਸ ਦਾ ਭਭਾ ਅੱਖਰ ਮੁਕਤਾ ਹੈ। ਫਿਰ ਸੁਆਮੀ ਪਦ ਵੀ ਇਸੇ ਕਿਸਮ ਦਾ ਹੈ। ਇਸ ਤਰ੍ਹਾਂ ਅਰਥ ਬਣਨਗੇ ਕਿ 'ਹੇ ਹਰੀ!, ਹੇ ਪ੍ਰਭੂ!, ਹੇ ਸੁਆਮੀ!, (ਤੁਸੀਂ ਆਪਣੇ) ਨਾਲ ਮੇਲੋ, ਜਿਸ ਦਾ ਪੱਕਾ ਟਿਕਾਣਾ ਹੈ।' ਇਹ ਅਰਥ ਸ਼ਬਦਾਵਲੀ ਦੇ ਅਨੁਸਾਰ ਓਪਰੇ ਓਪਰੇ ਜਿਹੇ ਲਗਦੇ ਹਨ। ਜੇ ਗੁਰੂ ਅਗੇ ਬੇਨਤੀ ਕਰੀਏ ਕਿ 'ਹੇ ਸਤਿਗੁਰੂ! ਜਿਸ (ਪ੍ਰਭੂ) ਦਾ ਪੱਕਾ ਟਿਕਾਣਾ ਹੈ, ਉਸ ਹਰੀ ਸੁਆਮੀ ਪ੍ਰਭੂ ਦੇ ਨਾਲ ਮੇਲ ਲਵੋ।' ਇਹ ਅਰਥ ਵਧੇਰੇ ਚੰਗੇ ਲਗਦੇ ਹਨ।

ਕਿਉਂਕਿ ਪਹਿਲੀਆਂ ੪ ਪੰਗਤੀਆਂ ਤਾਂ ਸੰਬੋਧਨ ਰੂਪ ਵਿਚ ਮੰਨਣ ਯੋਗ ਹਨ, ਪਰ 'ਧੇਨੁ ਦੁਧੈ ਤੇ ਬਾਹਰੀ' ਆਦਿ ਪੰਗਤੀਆਂ ਪ੍ਰਮਾਣ ਰੂਪ ਵਿਚ ਜੀਵ ਤਾਈਂ ਸਿਖਿਆ ਸਿਖਾਉਣ ਲਈ ਹਨ। ਇਸ ਲਈ ਅੰਤ ਵਿਚ ਸਤਿਗੁਰੂ ਅਗੇ ਬੇਨਤੀ ਕਰਨੀ ਹੀ ਬਣਦੀ ਹੈ ਕਿਉਂਕਿ ਕੇਵਲ ਸਤਿਗੁਰੂ ਜੀ ਹੀ ਪਰਮੇਸ਼ਰ ਦਾ ਮਿਲਾਪ ਕਰਾਉਣ ਦੇ ਸਮਰਥ ਹਨ।

## ਸਾਰੰਸ਼ ਅਤੇ ਸਿਧਾਂਤ

*ਮੰਗਲ ਵਿਆਖਿਆ*

'ਬਾਰਹ ਮਾਹਾ' ਬਾਣੀ ਦਾ ਪਹਿਲਾ ਅੰਕ, ਵਸਤੂ ਨਿਰਦੇਸ਼ ਮੰਗਲ ਦਾ ਸੂਚਕ ਹੈ, ਕਿਉਂਕਿ ਇਸ ਵਿਚ ਅਕਾਲ ਪੁਰਖ ਜੀ ਦੇ ਸਨਮੁਖ ਬੇਨਤੀ ਦਰਜ ਹੈ, ਜੋ ਬ੍ਰਿਹੋਂ, ਤਰਲੇ ਤੇ ਕੀਰਨਿਆਂ ਨਾਲ ਭਰਪੂਰ ਹੈ। ਇਸ ਵਿਚ ਜੀਵ ਦੇ ਵਿਛੋੜੇ ਦਾ ਮੂਲ ਕਾਰਨ ਇਸ ਦੇ ਆਪਣੇ ਕਰਮ ਦਸੇ ਹਨ। ਆਪਣਾ ਕਸੂਰ ਮੰਨਣਾ, ਇਕ ਪ੍ਰਕਾਰ ਕੀਤੇ ਹੋਏ ਪਾਪ ਕਰਮਾਂ ਦਾ ਪ੍ਰਾਸਚਿਤ ਕਰਨਾ ਹੁੰਦਾ ਹੈ। ਪਰ ਇਹ ਤੱਥ ਨਿਸਚੇ ਕਰਕੇ ਸਹੀ ਜਾਣੋ ਕਿ ਪ੍ਰਭੂ ਨੇ ਜੀਵ-ਪੁੱਤਰ ਨੂੰ ਆਪਣੇ ਨਾਲੋਂ ਨਹੀਂ ਵਿਛੋੜਿਆ, ਕਿਉਂਕਿ ਪਿਤਾ ਕਦੇ ਵੀ ਆਪਣੇ ਪ੍ਰਾਣ-ਪਿਆਰੇ ਪੁੱਤਰ ਨੂੰ ਆਪਣੇ ਨਾਲੋਂ ਵੱਖ ਕਰਨ ਲਈ ਤਿਆਰ ਨਹੀਂ ਹੁੰਦਾ, ਸਗੋਂ ਆਪਣੇ ਸਨਮੁਖ ਬਿਠਾ ਕੇ ਉਸ ਨੂੰ ਆਪਣੀ ਆਗਿਆ ਵਿਚ ਕੰਮ ਕਰਦਾ ਵੇਖ ਕੇ ਪ੍ਰਸੰਨ ਹੁੰਦਾ ਹੈ। ਜਦੋਂ ਪੁੱਤਰ ਕਪੁੱਤਰਾਂ ਵਾਲੇ ਕੰਮ ਕਰਨ ਲਗ ਪਵੇ, ਪਿਉ ਦੇ ਆਖੇ ਹੀ ਨਾ ਲਗੇ, ਕੁਬੋਲ ਬੋਲੇ, ਕਿੰਤੂ ਪ੍ਰੰਤੂ ਕਰੇ ਤਾਂ ਅਜਿਹੀ ਹਾਲਤ ਵਿਚ ਉਹ ਆਪਣੇ ਆਪ ਹੀ ਪਿਤਾ ਤੋਂ ਪਾਰਖਤੀ ਲੈਣ ਦਾ ਭਾਗੀ ਬਣ ਜਾਂਦਾ ਹੈ। ਇਸੇ ਤਰ੍ਹਾਂ ਅਸੀਂ ਪਰਮਾਤਮਾ ਤੋਂ ਆਪ ਵਿਛੁੜੇ ਹਾਂ, ਇਸ ਵਿਚ ਕਿਸੇ ਹੋਰ ਦਾ ਦੋਸ਼ ਨਹੀਂ। ਗੁਰਬਾਣੀ ਵਿਚ ਅਜਿਹੀ ਭਾਵਨਾ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

੧. **ਆਪ ਕਮਾਣੈ ਵਿਛੁੜੀ, ਦੋਸ ਨ ਕਾਹੂ ਦੇਣ ॥** [ਪੰਨਾ ੧੩੬

੨. **ਪਿਰ ਦੋਸੁ ਨਾਹੀ ਸੁਖਹ ਦਾਤੇ, ਹਉ ਵਿਛੁੜੀ ਬੁਰਿਆਰੇ॥** [ਪੰਨਾ ੨੪੭

ਜਦ ਅਸੀਂ ਮੰਨਦੇ ਹਾਂ ਕਿ ਸਾਡੇ ਕਰਮ ਹੀ ਪ੍ਰਭੂ ਨਾਲੋਂ ਵਿਛੋੜੇ ਦਾ ਕਾਰਨ ਬਣਦੇ ਹਨ ਤਾਂ ਇਸ ਵਿਸ਼ੇ ਤੇ ਗੁਰਮਤਿ ਮੰਡਲ ਵਿਚੋਂ ਸਾਨੂੰ ਲੋੜੀਂਦੇ ਵਿਚਾਰਾਂ ਦਾ ਅਧਿਐਨ ਕਰਨਾ ਚਾਹੀਦਾ ਹੈ।

'ਕਰਮ' ਸ਼ਬਦ ਦਾ ਧਾਤੂ 'ਕਰ' ਹੈ ਜਿਸ ਦੇ ਅਰਥ ਹਨ 'ਕੰਮ ਕਰਨਾ'। ਸੰਸਾਰ ਦੇ ਹਰੇਕ ਧਰਮ ਦੇ ਕਰਮਾਂ ਦੀ ਰੂਪ ਰੇਖਾ ਆਪੋ ਆਪਣੇ ਮਤ ਅਨੁਸਾਰ ਹੈ, ਪਰ ਸਿੱਖ ਧਰਮ ਵਿਚ ਕਰਮਾਂ ਦੀ ਆਧਾਰਸ਼ਿਲਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿਤਰ ਬਾਣੀ ਹੈ। ਜਿਹੜਾ ਕਰਮ ਗੁਰਮਤਿ ਦੀ ਇਕਾਈ ਨਾਲ ਮੇਲ ਨਹੀਂ ਖਾਂਦਾ, ਉਹ 'ਕਰਮ' ਸਿਖ ਧਰਮ ਵਿਚ ਪ੍ਰਮਾਣੀਕ ਨਹੀਂ ਮੰਨਿਆ ਜਾਂਦਾ। ਕਰਮ ਅਤੇ ਅਕਰਮ ਦੀ ਵਿਚਾਰ ਤੋਂ ਆਪ ਜਾਣੂੰ ਹੋਣਾ ਤੇ ਦੂਜਿਆਂ ਨੂੰ ਜਾਣੂੰ ਕਰਾਉਣਾ ਹਰੇਕ ਗੁਰਮਤਿ ਪ੍ਰੇਮੀ ਦਾ ਫਰਜ਼ ਹੈ।

ਵਿਦਵਾਨਾਂ ਨੇ ਕਰਮਾਂ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਹੈ:-

੧. ਉਹ ਕਰਮ ਜਿਨ੍ਹਾਂ ਦੇ ਫਲ ਸਰੂਪ ਮਨੁੱਖਾ ਦੇਹੀ ਪ੍ਰਾਪਤ ਹੋਈ ਹੈ।

੨. ਵਰਤਮਾਨ ਸਮੇਂ ਵਿਚ ਕੀਤੇ ਜਾ ਰਹੇ ਕਰਮ।

੩. ਪਿਛਲੇ ਜਨਮਾਂ ਦੇ ਸੰਚਿਤ ਕਰਮਾਂ ਦੀ ਬਾਕੀ ਜਿਸ ਦੇ ਹਿਸਾਬ ਨਾਲ ਚੰਗਾ ਮੰਦਾ ਫਲ ਭੋਗਿਆ ਜਾ ਰਿਹਾ ਹੈ ਜਾਂ ਅਜੇ ਭੋਗਿਆ ਜਾਣਾ ਹੈ।

ਕਈ ਸਜਣ ਬਿਨਾ ਸੋਚੇ ਸਮਝੇ ਹੀ ਬ੍ਰਹਮ ਗਿਆਨ ਦੀ ਅਵਸਥਾ ਦੇ ਬਚਨ ਜਿਥੋਂ ਤੱਕ ਉਨ੍ਹਾਂ ਦੀ ਆਪਣੀ ਰਸਾਈ ਨਹੀਂ ਹੁੰਦੀ, ਕਰਨੇ ਆਰੰਭ ਕਰ ਦਿੰਦੇ ਹਨ। ਉਹ ਆਖਦੇ ਹਨ ਕਿ 'ਸਾਰੇ ਚੰਗੇ ਮੰਦੇ ਕੰਮ ਵਾਹਿਗੁਰੂ ਆਪ* ਹੀ ਕਰਦਾ ਕਰਾਉਂਦਾ ਹੈ, ਮਨੁੱਖ ਵਿਚਾਰੇ ਦੇ ਹੱਥ ਵਿਚ ਕੁਝ ਨਹੀਂ।' ਜੇ ਇਸ ਵਿਚਾਰ ਨੂੰ ਸਹੀ ਮੰਨ ਲਈਏ ਤਾਂ ਪਾਪ-ਪੁੰਨ ਅਤੇ ਨਰਕ-ਸੁਰਗ ਦੀ ਕੋਈ ਗਲ ਕਰਨੀ ਵਿਅਰਥ ਹੋਵੇਗੀ। ਹਰੇਕ ਜਗਿਆਸੂ ਆਪਣੇ ਵਿਚਾਰਾਂ ਦੀ ਪੁਸ਼ਟੀ ਗੁਰਬਾਣੀ ਵਿਚੋਂ ਲੋੜੀਂਦੇ ਪ੍ਰਮਾਣਾਂ ਰਾਹੀਂ ਕਰਨ ਦਾ ਯਤਨ ਕਰਦਾ ਹੈ, ਪਰ ਉਹ ਗੁਰਮਤਿ ਦੀ ਇਕਾਈ ਨਾਲ ਜੋੜਨ ਤੋਂ ਅਸਮਰਥ ਹੁੰਦਾ ਹੈ, ਕਿਉਂਕਿ ਉਸ ਨੇ ਗੁਰ-ਸਾਗਰ (ਜੋ ਗੁਰੂ ਰੂਪੀ ਰਤਨਾਂ ਨਾਲ ਭਰਪੂਰ ਹੈ) ਦਾ ਚੰਗੀ ਤਰ੍ਹਾਂ ਅਵਗਾਹਨ ਨਹੀਂ ਕੀਤਾ ਹੁੰਦਾ।

ਗੁਰੂ ਸਾਹਿਬ ਨੇ ਸਰੀਰ ਨੂੰ ਇਕ ਖੇਤ ਦੀ ਨਿਆਈਂ ਦਸਿਆ ਹੈ। ਖੇਤ ਵਿਚ ਜਿਹੋ-ਜਿਹਾ ਬੀਜ ਬੀਜੀਏ, ਉਸ ਨੂੰ ਉਹੋ ਜਿਹਾ ਫਲ ਲਗਦਾ ਹੈ। ਕੋਈ ਮਨੁੱਖ ਕੰਡੇ ਬੀਜ ਕੇ ਫੁੱਲਾਂ ਦੀ ਆਸ ਕਰੇ, ਜਾਂ ਜ਼ਹਿਰ ਬੀਜ ਕੇ ਅੰਮ੍ਰਿਤ ਦਾ ਇਛਾਵਾਨ ਹੋਵੇ; ਕਿਕਰ ਬੀਜ ਕੇ ਬਿਜੌਰ ਦੇਸ ਦੀਆਂ ਦਾਖਾਂ ਦਾ ਸੁਆਦ ਮਾਨਣਾ ਚਾਹੇ, ਤਾਂ ਇਹ ਇਕ ਅਣਹੋਣੀ ਗਲ ਤੋਂ ਸਿਵਾਏ ਕੁਝ ਨਹੀਂ। ਇਸ ਲਈ ਗੁਰੂ ਸਾਹਿਬਾਨ ਨੇ ਇਸ ਬਾਰੇ ਸਪਸ਼ਟ ਨਿਰਣਾ ਕਰ ਦਿੱਤਾ ਹੈ:-

੧- ਆਪੇ ਬੀਜਿ, ਆਪੇ ਹੀ ਖਾਹੁ ॥ [ਪੰਨਾ ੪

੨- ਖੇਤਿ ਸਰੀਰਿ ਜੋ ਬੀਜੀਐ, ਸੋ ਅੰਤਿ ਖਲੋਆ ਆਇ ॥ [ਪੰਨਾ ੧੩੧੭

੩- ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥ [ਪੰਨਾ ੧੩੪

੪- ਕਰਮ ਧਰਤੀ ਸਰੀਰੁ, ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥ [ਪੰਨਾ ੭੮

੫- ਕਰਮ ਧਰਤੀ ਸਰੀਰੁ.

---

*ਸਲੋਕ - ਕਿਰਤ ਕਮਾਵਨ ਸੁਭ ਅਸੁਭ, ਕੀਨੇ ਤਿਨਿ ਪ੍ਰਭਿ ਆਪਿ ॥
ਪਸੁ ਆਪਨ ਹਉ ਹਉ ਕਰੈ, ਨਾਨਕ, ਬਿਨੁ ਹਰਿ ਕਹਾ ਕਮਾਤਿ ॥

ਪਉੜੀ - ਏਕਹਿ ਆਪਿ ਕਰਾਵਨਹਾਰਾ॥ ਆਪਹਿ ਪਾਪ ਪੁੰਨ ਬਿਸਥਾਰਾ ॥
ਇਆ ਜੁਗ ਜਿਤੁ ਜਿਤੁ ਆਪਹਿ ਲਾਇਓ॥ ਸੋ ਸੋ ਪਾਇਓ ਜੁ ਆਪਿ ਦਿਵਾਇਓ ॥
ਉਆ ਕਾ ਅੰਤੁ ਨ ਜਾਨੈ ਕੋਊ॥ ਜੋ ਜੋ ਕਰੈ ਸੋਊ ਫੁਨਿ ਹੋਊ ॥
ਏਕਹਿ ਤੇ ਸਗਲਾ ਬਿਸਥਾਰਾ ॥ ਨਾਨਕ, ਆਪਿ ਸਵਾਰਨਹਾਰਾ ॥ [ਪੰਨਾ ੨੫੧

**ਕੰਮ ਕਰਦੇ ਕਰਦੇ ਜੋ ਸੰਸਕਾਰ ਪੱਕ ਜਾਂਦੇ ਹਨ ਉਹ ਮਨੁੱਖੀ ਸੁਭਾਵ ਦਾ ਹਿੱਸਾ ਬਣ ਜਾਂਦੇ ਹਨ। ਗੁਰਬਾਣੀ ਅਜਿਹੇ ਕੰਮਾਂ ਨੂੰ ਹੀ 'ਕਿਰਤ ਕਰਮ' ਦਾ ਨਾਂ ਦੇਂਦੀ ਹੈ:-

ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ ॥
ਕਿਰਤ ਕੇ ਬਾਧੇ ਪਾਪ ਕਮਾਵਹਿ ॥ [ਪੰਨਾ ੧੦੨੯

ਕਲਿਜੁਗ ਵਿਚਿ ਜੇਹਾ ਕੋ ਬੀਜੈ, ਤੇਹਾ ਕੋ ਖਾਏ ॥ [ਪੰਨਾ ੩੦੮

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਗੁਰੂ ਸਾਹਿਬ ਦੇ ਕੀਤੇ ਨਿਰਣੈ ਨੂੰ ਹੋਰ ਪ੍ਰਮਾਣਾਂ ਰਾਹੀਂ ਇਉਂ ਵਿਅਕਤ ਕੀਤਾ ਹੈ:-

ਸਤਿਗੁਰ ਪੁਰਖ ਅਗੰਮ ਹੈ, ਨਿਰਵੈਰ ਨਿਰਾਲਾ ॥
ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ ॥
ਜੇਹਾ ਬੀਜੈ ਸੋ ਲੁਣੈ, ਫਲ ਕਰਮ ਸਮਾਲਾ ॥.... [ਵਾਰ ੩੪-੧

ਲੋਹੇ ਦੇ ਸੰਗਲ ਤੇ ਬੇੜੀਆਂ ਰਬ ਨੇ ਨਹੀਂ ਬਣਾਈਆਂ, ਜੀਵ ਨੇ ਆਪ ਹੀ ਬਣਾਈਆਂ ਹਨ ਅਤੇ ਆਪਣੇ ਕੀਤੇ ਕਰਮਾਂ ਅਨੁਸਾਰ ਹੀ ਇਸ ਦੇ ਹੱਥਾਂ ਪੈਰਾਂ ਵਿਚ ਪਾਈਆਂ ਜਾਂਦੀਆਂ ਹਨ। ਗੁਰੂ ਸਾਹਿਬ ਦੇ ਪਵਿੱਤਰ ਵਾਕ ਹਨ:-

ਜੇਵੇਹੇ ਕਰਮ ਕਮਾਵਦਾ, ਤੇਵੇਹੇ ਫਲਤੇ ॥
ਚਬੈ ਤਤਾ ਲੋਹ ਸਾਰੁ, ਵਿਚਿ ਸੰਘੈ ਪਲਤੇ ॥ [ਪੰਨਾ ੩੧੭

ਗੁਰੂ ਸਾਹਿਬਾਨ ਨੇ ਸੰਗਤਾਂ ਪਾਸੋਂ ਕਿਸੇ ਗਲ ਦਾ ਲੁਕਾਅ ਨਹੀਂ ਰਖਿਆ। ਮਨੁੱਖ ਨੂੰ ਕਰਮ ਖੇਤਰ ਵਿਚ ਚੇਤੰਨ ਰਹਿਣ ਲਈ ਹੇਠ ਲਿਖੇ ਸਿਧਾਂਤਾਂ ਤੋਂ ਜਾਣੂੰ ਕਰਾਇਆ ਹੈ, ਤਾਂ ਜੋ ਇਹ ਮੰਦ ਕਰਮੀ ਨਾ ਬਣ ਸਕੇ:-

੧- ਆਪਨ ਕਰਮ ਆਪੇ ਹੀ ਬੰਧ ॥ [ਪੰਨਾ ੮੨੪

੨- ਅਹਿਕਰੁ ਕਰੇ, ਸੁ ਅਹਿਕਰੁ ਪਾਇ,
ਕੋਈ ਨ ਪਕੜੀਐ ਕਿਸੈ ਥਾਇ ॥ [ਪੰਨਾ ੪੦੬

੩- ਅਹਿਕਰੁ ਕਰੇ, ਸੁ ਅਹਿਕਰੁ ਪਾਏ,
ਇਕ ਘੜੀ ਮੁਹਤੁ ਨ ਲਗੈ ॥ [ਪੰਨਾ ੧੦੯੮

੪- ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ ॥ [ਪੰਨਾ ੩੭੦

੫- ਬੀਜੁ ਬੋਵਸਿ, ਭੋਗ ਭੋਗਹਿ, ਕੀਆ ਅਪਣਾ ਪਾਵਏ ॥ [ਪੰਨਾ ੭੦੫

੬- ਸੁਖੁ ਦੁਖੁ ਪੁਰਬ ਜਨਮ ਕੇ ਕੀਏ ॥
ਸੋ ਜਾਣੈ ਜਿਨਿ ਦਾਤੈ ਦੀਏ ॥
ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ,
ਸਹੁ ਆਪਣਾ ਕੀਆ ਕਰਾਰਾ ਹੇ ॥ [ਪੰਨਾ ੧੦੩੦

ਮਨੋ ਵਿਗਿਆਨੀਆਂ ਨੇ ਕਰਮਾਂ ਬਾਰੇ ਇਕ ਇਹ ਤੱਤ ਕੱਢਿਆ ਹੈ ਕਿ ਸਾਰੇ ਕੰਮ ਜੀਵ ਆਪਣੀ ਅਕਲ ਦੇ ਆਸਰੇ ਨਹੀਂ ਕਰਦਾ ਸਗੋਂ ਬਹੁਤੇ ਕਰਮ ਆਪਣੇ ਪੱਕੇ ਹੋਏ ਸੁਭਾਵ ਅਨੁਸਾਰ ਹੀ ਕਰਦਾ ਹੈ। ਸੁਭਾਵ ਅਨੁਸਾਰ ਕਰਮ ਕਰਨ ਵਾਲੀ ਗੱਲ ਪਰਖ ਕਸਵੱਟੀ ਤੇ ਵੀ ਠੀਕ ਉਤਰਦੀ ਹੈ ਕਿਉਂਕਿ ਮਨੁੱਖ ਮੰਦੇ ਕੰਮ ਦਾ ਫਲ ਭੋਗਣ ਸਮੇਂ ਬੜਾ ਰੋਂਦਾ ਤੇ ਕੁਰਲਾਉਂਦਾ ਹੈ ਪਰ ਸਜ਼ਾ ਭੁਗਤਣ ਪਿਛੋਂ ਫਿਰ ਆਪਣੇ ਸੁਭਾਅ ਅਧੀਨ ਪਹਿਲੇ ਵਰਗੇ ਮੰਦੇ ਕਰਮਾਂ ਵਿਚ ਹੀ

ਪਰਿਵਰਤ ਹੋ ਜਾਂਦਾ ਹੈ। ਬਸ ਕਰਮਾਂ ਦਾ ਇਹ ਅਭਿਆਸ ਹੀ ਕਿਰਤ ਦੀ ਰੂਪ ਰੇਖਾ ਦਾ ਧਾਰਨ ਕਰਦਾ ਹੈ। ਸੋ.ਕਰਮ ਕਿਰਤ ਦੀ ਰੇਖਾ ਹੀ ਮਨੁੱਖ ਨੂੰ ਕਰਮ-ਜਾਲ ਵਿਚ ਫਸਾਉਂਦੀ ਹੈ।

ਕਈ ਜਗਿਆਸੂ ਇਹ ਪੁੱਛ ਕਰਦੇ ਹਨ ਕਿ ਕੀਤੇ ਕਰਮਾਂ ਦੀ ਨਵਿਰਤੀ ਦਾ ਵੀ ਕੋਈ ਸਾਧਨ ਜਾਂ ਉਪਾਉ ਹੈ? ਕੀ ਉਹ ਕਰਮ ਮੇਟੇ ਜਾ ਸਕਦੇ ਹਨ ਜਾਂ ਉਨ੍ਹਾਂ ਦਾ ਫਲ ਅਵੱਸ਼ ਹੀ ਭੋਗਣਾ ਪੈਂਦਾ ਹੈ? ਇਸ ਬਾਰੇ ਗੁਰਬਾਣੀ ਵਿਚ ਪਾਵਨ ਉਪਦੇਸ਼ ਇਉਂ ਦਰਜ ਹੈ:-

**੧- ਲੇਖ ਨ ਮਿਟਈ ਹੇ ਸਖੀ! ਜੋ ਲਿਖਿਆ ਕਰਤਾਰਿ ॥** [ਪੰਨਾ ੯੩੭

**੨- ਕਿਰਤ ਕਰਮ ਨ ਮਿਟੈ ਨਾਨਕ, ਹਰਿਨਾਮ ਧਨੁ ਨਹੀ ਖਟਿਆ ॥**

[ਪੰਨਾ ੭੦੫

ਇਕ ਨੰਬਰ ਵਾਲੀ ਪੰਗਤੀ ਨੂੰ ਆਮ ਤੌਰ ਤੇ ਪਾਠਕਾਂ ਸਾਹਮਣੇ ਰਖਿਆ ਜਾਂਦਾ ਹੈ। ਕਵੀ ਤੁਲਸੀ ਦਾਸ ਨੇ ਵੀ ਕਿਹਾ ਹੈ:-

**ਕਰਮ ਪ੍ਰਧਾਨ ਵਿਸਵ ਕਾ ਰਾਖਾ ॥ ਜਸ ਕੀਨੋ ਤੈਸਾ ਫਲ ਚਾਖਾ ॥**

ਭਾਵੇਂ ਕਈ ਜਗਿਆਸੂ ਨਿਰਾਸ਼ਾਵਾਦੀ ਹੋ ਜਾਂਦੇ ਹਨ ਪਰ ਗੁਰਮਤਿ ਵੀਚਾਰਧਾਰਾ ਜਗਿਆਸੂ ਨੂੰ ਨਿਰਾਸ਼ਵਾਦੀ ਨਹੀਂ ਹੋਣ ਦਿੰਦੀ ਕਿਉਂਕਿ ਕਰਮ ਆਪਣੇ ਆਪ ਵਿਚ ਬਲੀ ਨਹੀਂ ਹਨ ਤੇ ਨਾ ਹੀ ਵਿਸ਼ਵ ਦੇ ਰਾਖੇ ਹਨ। ਸ੍ਰਿਸ਼ਟੀ ਦਾ ਹਰੇਕ ਕੰਮ ਹੁਕਮੀ ਦੇ ਹੁਕਮ ਵਿਚ ਚਲ ਰਿਹਾ ਹੈ ਤੇ ਰਬੀ-ਕਲਮ ਨਾਲ ਕਰਮਾਂ ਦਾ ਉਲੇਖ ਲਿਖਿਆ ਜਾ ਰਿਹਾ ਹੈ। ਗੁਰਵਾਕ ਹਨ:-

**ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ ॥** [ਪੰਨਾ ੧੨੪੧

ਆਓ ਇਸ ਬਾਰੇ ਸਾਧਾਰਨ ਜਿਹੀ ਉਦਾਹਰਣ ਆਪਣੇ ਸਾਹਮਣੇ ਰਖੀਏ। ਬੱਚਾ ਸਕੂਲ ਜਾਂਦਾ ਹੈ। ਮਾਸਟਰ ਵਲੋਂ ਦਸੀ ਪਟੀ (ਫਟੀ) ਉਪਰ ਲਿਖਦਾ ਹੈ। ਮਾਸਟਰ ਜਦੋਂ ਵੇਖਦਾ ਹੈ ਤਾਂ ਕਹਿੰਦਾ ਹੈ, ਬੇਟਾ! ਤੂੰ ਪੱਟੀ ਠੀਕ ਨਹੀਂ ਲਿਖੀ, ਇਸ ਨੂੰ ਗਾਚੀ ਨਾਲ ਪੋਚ ਦੇ, ਫਿਰ ਦੁਬਾਰਾ ਲਿਖ ਕੇ ਲੈ ਆ। ਬੱਚਾ ਜਦੋਂ ਦੁਬਾਰਾ ਲਿਖਦਾ ਹੈ ਤਾਂ ਬੜੇ ਧਿਆਨ ਨਾਲ ਸ਼ੁੱਧ ਤੇ ਸਾਫ਼ ਲਿਖਦਾ ਹੈ। ਮਾਸਟਰ ਵੇਖ ਕੇ ਖੁਸ਼ ਹੁੰਦਾ ਹੈ, ਸ਼ਾਬਾਸ਼ ਵੀ ਦਿੰਦਾ ਹੈ। ਸੋ, ਇਹੋ ਜਿਹੀ ਅਵਸਥਾ ਜੀਵ ਦੇ ਕਰਮਾਂ ਦੀ ਹੈ।

ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਵਿਚ ਪੰਚਮ ਪਾਤਸ਼ਾਹ ਦੇ ਸਮੇਂ ਮੰਡੀ ਦੇ ਰਾਜੇ ਵਾਲੇ ਪ੍ਰਸੰਗ ਅਤੇ ਦਸਮ ਪਾਤਿਸ਼ਾਹ ਜੀ ਵੇਲੇ ਚੌਧਰੀ ਸ਼ਮੀਰ ਦੇ ਪ੍ਰਸੰਗਾਂ ਦੁਆਰਾ ਬੜਾ ਸਪਸ਼ਟ ਨਿਰਣਾ ਕਰ ਦਿੱਤਾ ਹੈ ਕਿ ਜੀਵ ਦੇ ਮੱਥੇ ਉਤੇ ਲਿਖੇ ਲੇਖ ਇਕ ਮੋਹਰ ਦੀ ਨਿਆਈਂ ਹਨ। ਜਿਵੇਂ ਪੁਠੇ ਅਖਰ ਕਾਗਜ਼ ਤੇ ਲਾਇਆਂ ਸਿਧੇ ਹੋ ਜਾਂਦੇ ਹਨ ਤਿਵੇਂ ਜਿਹੜੇ ਜਗਿਆਸੂ ਗੁਰੂ ਦਰਬਾਰ ਵਿਚ ਗੁਰੂ ਦੀ ਸ਼ਰਨੀ ਆਉਂਦੇ ਹਨ ਨਿਮਰਤਾ, ਸ਼ਰਧਾ ਤੇ ਭਾਵਨੀ ਸਹਿਤ ਮੱਥਾ ਟੇਕਦੇ ਹਨ, ਸੇਵਾ ਤੇ ਸਿਮਰਨ ਕਰਦੇ ਹਨ, ਓਹ ਗੁਰੂ ਦੀ ਬਖਸ਼ਿਸ਼ ਦੇ ਪਾਤਰ ਬਣ ਜਾਂਦੇ ਹਨ। ਸਾਧ ਸੰਗਤ ਦੇ ਪ੍ਰਤਾਪ ਦਾ ਸਦਕਾ ਉਨ੍ਹਾਂ ਦੇ ਲੇਖ ਬਦਲ ਜਾਂਦੇ ਹਨ। ਜਿਵੇਂ ਸੂਲੀ ਦਾ ਕੰਡਾ ਬਣ ਜਾਂਦਾ ਹੈ। ਵੇਖੋ- ਕੌਡਾ ਰਾਖਸ਼ ਸੱਜਣ ਠੱਗ ਆਦਿ ਜਿਹੜੇ ਪਾਪੀ ਜੀਵ ਗੁਰੂ ਦੀ ਸ਼ਰਨੀ ਪੈ ਗਏ

ਉਨ੍ਹਾਂ ਦੇ ਅਪੁਠੇ ਲੇਖ ਸਿਧੇ ਹੋ ਗਏ। ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਬਚਨ ਹਨ:-

**ਜਿਤੇ ਸਰਨਿ ਜੈ ਹੈ ॥ ਤਿਤਿਓ ਰਾਖ ਲੈਹੈਂ॥** [ਬਚਿਤ੍ਰ ਨਾਟਕ

ਅਜਿਹੇ ਪ੍ਰਚਲਤ ਵਿਚਾਰਾਂ ਉਪਰ ਗੁਰਬਾਣੀ ਇਉਂ ਮੋਹਰ ਲਾਉਂਦੀ ਹੈ:-

੧. **ਜੋ ਜੋ ਸਰਣਿ ਪਰਿਓ ਗੁਰ ਨਾਨਕ, ਅਭੈ ਦਾਨੁ ਸੁਖੁ ਪਾਏ ॥** [ਪੰਨਾ ੮੨੦

੨. **ਜੋ ਸਰਣਿ ਆਵੈ ਤਿਸੁ ਕੰਠਿ ਲਾਵੈ**
**ਇਹੁ ਬਿਰਦੁ ਸੁਆਮੀ ਸੰਦਾ ॥** [ਪੰਨਾ ੫੪੪

ਸੰਸਕ੍ਰਿਤ ਤੇ ਹਿੰਦੀ ਭਾਸ਼ਾ ਵਿਚ 'ਕਰਮ' ਦੇ ਅਰਥ ਹਨ 'ਕੰਮ'। ਪਰ ਫ਼ਾਰਸੀ ਵਿਚ ਅਰਥ ਹੈ 'ਬਖਸ਼ਿਸ਼, ਮਿਹਰ'। ਜਿਹੜੇ ਕਰਮ ਹਉਂ ਦੇ ਆਸਰੇ ਕੀਤੇ ਜਾਂਦੇ ਹਨ ਉਹ ਬੰਧਨ ਰੂਪ ਹੋ ਕੇ ਗਲ ਵਿਚ ਫਾਹੀ ਤੇ ਪੈਰਾਂ ਵਿਚ ਬੇੜੀ ਵਾਂਗ ਪੈਂਦੇ ਹਨ:-

**ਹਉ ਹਉ ਕਰਮ ਕਮਾਣੇ ॥ ਤੇਤੇ ਬੰਧ ਗਲਾਣੇ ॥**
**ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥** [ਪੰਨਾ ੧੦੦੫

ਜਿਹੜੇ ਕਰਮ 'ਜਿਉ ਕਰਾਏ ਤਿਉ ਕਰਣਾ ॥ ਨਾਨਕ ਦਾਸ ਤੇਰੀ ਸਰਣਾ' ਦੇ ਰੂਪ ਵਿਚ ਹੁੰਦੇ ਹਨ ਉਹ ਕਰਮ ਕਰਤਾਰੀ ਬਖਸ਼ਿਸ਼ ਦੇ ਪ੍ਰਤੀਕ ਹੁੰਦੇ ਹਨ। ਇਸ ਲਈ ਸਿਖ ਧਰਮ ਵਿਚ ਕਰਮ ਨਾਲੋਂ ਕਿਰਪਾ ਦਾ ਪਾਤਰ ਬਣਨ ਲਈ ਬਹੁਤੀ ਪ੍ਰੇਰਨਾ ਦਿਤੀ ਗਈ ਹੈ। ਇਕ ਵਾਰੀ ਜਿਨ੍ਹਾਂ ਨੂੰ ਪ੍ਰਭੂ ਆਪਣਾ ਬਣਾ ਲੈਂਦਾ ਹੈ ਫਿਰ ਉਹ ਉਨ੍ਹਾਂ ਦੇ ਚੰਗੇ ਮੰਦੇ ਕਰਮਾਂ ਨੂੰ ਨਹੀਂ ਵਿਚਾਰਦਾ:-

**ਜੋ ਜਨ ਪਾਰਬ੍ਰਹਮਿ ਆਪਨੇ ਕੀਨੇ,**
**ਤਿਨ ਕਾ ਬਹੁਰਿ ਕਛੁ ਨ ਬੀਚਾਰੇ ॥** [ਪੰਨਾ ੭੧੮

ਅਸਲ ਵਿਚ ਜਿਹੜੇ ਮਨੁੱਖ ਪਾਰਬ੍ਰਹਮ ਦੇ ਆਪਣੇ ਬਣ ਜਾਂਦੇ ਹਨ ਉਹ ਮੰਦੇ ਪਾਸੇ ਪੈਰ ਰਖਦੇ ਹੀ ਨਹੀਂ 'ਓਨੀ ਮੰਦੈ ਪੈਰੁ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ॥' ਸੋ ਕਰਮ-ਜੋਗੀ ਬਣਨ ਲਈ ਸਤਿਗੁਰਾਂ ਦੇ ਦਸੇ ਹੋਏ ਗਾਡੀ ਰਾਹ ਤੇ ਤੁਰਨ ਦੀ ਲੋੜ ਹੈ। ਇਸ ਗੁਝੇ ਭੇਦ ਨੂੰ ਗੁਰਬਾਣੀ ਵਿਚ ਇਉਂ ਅੰਕਿਤ ਕੀਤਾ ਹੈ:-

੧. **ਭਾਈ ਰੇ! ਗੁਰਮੁਖਿ ਬੂਝੈ ਕੋਇ ॥**
**ਬਿਨੁ ਬੂਝੇ ਕਰਮ ਕਮਾਵਣੇ, ਜਨਮੁ ਪਦਾਰਥੁ ਖੋਇ ॥** [ਪੰਨਾ ੩੩

੨. **ਖੋਜਿ ਬੂਝਿ ਜਉ ਕਰੈ ਬੀਚਾਰਾ ॥**
**ਤਉ ਭਵਜਲ ਤਰਤ ਨ ਲਾਵੈ ਬਾਰਾ ॥** [ਪੰਨਾ ੩੪੨

ਜਿਸ ਜਗਿਆਸੂ ਦਾ ਪਰਮੇਸ਼ਰ ਨਾਲ ਮਿਲਾਪ ਨਹੀਂ ਹੋਇਆ ਉਸ ਦੀ ਦੇਹੀ ਉਸ ਗਾਂ ਵਰਗੀ ਸਮਝੋ ਜੋ ਦੁੱਧ ਤੋਂ ਸੱਖਣੀ ਹੈ ਜਾਂ ਉਸ ਖੇਤੀ ਦੀ ਤਰ੍ਹਾਂ ਹੈ ਜੋ ਪਾਣੀ ਤੋਂ ਬਿਨਾ ਕੁਮਲਾਈ ਹੋਈ ਹੈ।

ਦਸਮ ਪਾਤਸ਼ਾਹ ਜੀ ਦਾ 'ਕੇਵਲ ਕਰਮ ਭਰਮ ਸੇ ਚੀਨਹੁ ਧਰਮ ਕਰਮ ਅਨੁਰਾਗੋ'

ਵਾਲਾ ਪਾਵਨ ਸੰਦੇਸ਼ ਸਾਡੇ ਲਈ ਮੀਲ-ਪੱਥਰ ਦਾ ਕੰਮ ਕਰਦਾ ਹੈ। ਸਚ ਦਾ ਵਾਪਾਰ ਪ੍ਰੇਮ ਪਿਆਰ ਤੋਂ ਬਿਨਾ ਨਹੀਂ ਹੋ ਸਕਦਾ। ਪਤੀ-ਮਿਲਾਪ ਤੋਂ ਬਿਨਾ ਕਾਮਣਿ ਜਿਤਨਾ ਵੀ ਹਾਰ-ਸ਼ਿੰਗਾਰ ਕਰਦੀ ਹੈ ਸਾਰਾ ਵਿਕਾਰ ਰੂਪ ਬਣ ਕੇ ਵਿਅਰਥ ਹੀ ਜਾਂਦਾ ਹੈ। ਗੁਰੂ ਮਹਾਰਾਜ ਜੀ ਦੇ ਬਚਨ ਹਨ:-

**ਸਭਿ ਰਸ ਭੋਗਣ ਬਾਦਿ ਹਹਿ, ਸਭਿ ਸੀਗਾਰ ਵਿਕਾਰ ॥**
**ਜਬਲਗੁ ਸਬਦਿ ਨ ਭੇਦੀਐ, ਕਿਉ ਸੋਹੈ ਗੁਰਦੁਆਰਿ ॥** [ਪੰਨਾ ੧੯

ਸੋਹਾਗਣਿ ਨੂੰ ਕੰਤ-ਮਿਲਾਪ ਤੋਂ ਬਿਨਾ ਸ਼ਾਂਤੀ ਕਿਥੇ? ਸ਼ਾਂਤੀ ਤਾਂ ਪਿਆਰੇ ਦੇ ਨਾਮ ਵਿਚ ਹੈ ਤੇ ਨਾਮ ਦੁਆਰਾ ਹੀ ਕਰਮਾਂ ਦੇ ਭਾਰ ਤੋਂ ਮੁਕਤ ਹੋਇਆ ਜਾ ਸਕਦਾ ਹੈ। ਸਤਿਗੁਰੂ ਜੀ ਪਰਉਪਕਾਰ ਕਰ ਦੇਣ ਤਾਂ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਸਕਦਾ ਹੈ:-

**ਚੂਕਾ ਭਾਰਾ ਕਰਮ ਕਾ, ਹੋਏ ਨਿਹਕਰਮਾ ॥**
**ਸਾਗਰ ਤੇ ਕੰਢੈ ਚੜੇ, ਗੁਰਿ ਕੀਨੇ ਧਰਮਾ ॥** [ਪੰਨਾ ੧੦੦੨

ਇਕ ਵਿਸ਼ੇਸ਼ ਗੱਲ ਚੇਤੇ ਰਖਣ ਵਾਲੀ ਹੈ ਕਿ ਕਰਮ ਕਿਤਨੇ ਹੀ ਬਲਵਾਨ ਕਿਉਂ ਨਾ ਹੋਣ, ਪ੍ਰਭੂ ਕਿਰਪਾ ਦੇ ਸਾਹਮਣੇ ਤੁੱਛ ਹਨ। ਇਹ ਕਰਮ ਜਿਤਨੇ ਵੀ, ਚਾਹੇ ਚੰਗੇ ਹਨ ਚਾਹੇ ਮੰਦੇ, ਸਾਰੇ ਹੀ ਬੰਧਨ ਰੂਪ ਹਨ। ਮੰਦੇ ਕਰਮ ਲੋਹੇ ਦੇ ਸੰਗਲਾਂ ਸਮਾਨ ਅਤੇ ਚੰਗੇ ਕਰਮ ਸੋਨੇ ਦੇ ਸੰਗਲਾਂ ਸਮਾਨ ਹਨ। ਇਨ੍ਹਾਂ ਤੋਂ ਛੁਟਕਾਰਾ ਪਾਉਣ ਦੀ ਇਕੋ ਜੁਗਤੀ ਹੈ, ਅਰਦਾਸਿ:-

੧. **ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ, ਨਾਨਕ, ਪਾਰਿ ਉਤਾਰ ॥** [ਪੰਨਾ ੨੬੧

੨. **ਲੇਖੈ ਗਣਤ ਨ ਛੂਟੀਐ, ਕਾਚੀ ਭੀਤਿ ਨ ਸੁਧਿ ॥** [ਪੰਨਾ ੨੫੨

੩. **ਆਪਨੀ ਕਰਨੀ ਕਰਿ ਨਰਕ ਹੂੰ ਨ ਪਾਵਉ ਠਉਰਿ**
**ਤੁਮਰੇ ਬਿਰਦ ਕਰਿ ਆਸਰੋ ਸੰਭਾਰ ਹੋ ॥** [ਭਾ. ਗੁਰਦਾਸ ਜੀ

੪. **ਆਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥**
**ਮੈ ਕਿਆ ਜਾਨਉ ਬਾਬਾ ਰੇ ॥** [ਪੰਨਾ ੮੭੦

ਸੰਸਾਰ ਵਿਚ ਬਹੁਤੇ ਕਰਮ ਕਾਮਨਾ ਸਹਿਤ ਹੀ ਹੁੰਦੇ ਹਨ, ਨਿਹਕਾਮਨਾ ਵਾਲੇ ਕਰਮ ਘਟ ਹੀ ਹੁੰਦੇ ਹਨ। ਗੁਰੂ ਸਾਹਿਬ ਨੇ ਅਕਾਲ ਪੁਰਖ ਪਾਸੋਂ ਜੋ ਮਿਹਰ ਮੰਗੀ ਹੈ ਉਸ ਤੋਂ ਵੱਡੀ ਹੋਰ ਕੋਈ ਮਿਹਰ ਨਹੀਂ। ਇਸ ਲਈ ਸਾਨੂੰ ਵੀ ਇਉਂ ਜੋਦੜੀ ਕਰਨੀ ਚਾਹੀਦੀ ਹੈ:-

**ਨਾਨਕ, ਨਾਮੁ ਮਿਲੈ ਵਡਿਆਈ, ਏਦੂ ਉਪਰਿ ਕਰਮੁ ਨਹੀ ॥** [ਪੰਨਾ ੯੦੩

**ਚੇਤਿ, ਗੋਵਿੰਦੁ ਅਰਾਧੀਐ, ਹੋਵੈ ਅਨੰਦੁ ਘਣਾ ॥ ਸੰਤ ਜਨਾ ਮਿਲਿ ਪਾਈਐ, ਰਸਨਾ ਨਾਮੁ ਭਣਾ ॥ ਜਿਨਿ ਪਾਇਆ ਪ੍ਰਭੁ ਆਪਣਾ, ਆਏ ਤਿਸਹਿ ਗਣਾ ॥ ਇਕੁ ਖਿਨੁ ਤਿਸੁ ਬਿਨੁ ਜੀਵਣਾ, ਬਿਰਥਾ ਜਨਮੁ ਜਣਾ ॥**

**ਜਲਿ ਥਲਿ ਮਹੀਅਲਿ ਪੂਰਿਆ, ਰਵਿਆ ਵਿਚ ਵਣਾ ॥ ਸੋ ਪ੍ਰਭੁ ਚਿਤਿ ਨ ਆਵਈ, ਕਿਤੜਾ ਦੁਖੁ ਗਣਾ ॥ ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ ॥ ਹਰਿ ਦਰਸਨ ਕੰਉ ਮਨੁ ਲੋਚਦਾ, ਨਾਨਕ ਪਿਆਸ ਮਨਾ ॥ ਚੇਤਿ ਮਿਲਾਏ ਸੋ ਪ੍ਰਭੂ, ਤਿਸ ਕੈ ਪਾਇ ਲਗਾ ॥ ੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪਾਇੰ, ਲਗਾਂ।

**ਪਦ ਅਰਥ:** ਚੇਤਿ-ਚੇਤ (ਦੇ ਮਹੀਨੇ) ਵਿਚ, ਦੁਆਰਾ। ਭਣਾ-ਉਚਾਰਨ ਕਰੀਏ। ਗਣਾ-ਗਿਣਿਆ ਜਾਂਦਾ ਹੈ। ਜਣਾ-ਜਾਣੋ, ਸਮਝੋ। ਵਣਾ-ਜੰਗਲਾਂ ਵਿਚ। ਰਾਵਿਆ-ਭੋਗਿਆ, ਪਰਸਿਆ, ਮਾਣਿਆ। ਭਾਗ ਮਣਾ-ਬਹੁਤ ਵੱਡਾ ਭਾਗ। ਪਾਇ ਲਗਾ-ਪੈਰਾਂ ਤੇ ਪਵਾਂ, ਚਰਨੀ ਜਾ ਲੱਗਾਂ।

**ਅਰਥ:** ਚੇਤ (ਦੇ ਮਹੀਨੇ) ਵਿਚ ਪ੍ਰਭੂ ਨੂੰ ਸਿਮਰੀਏ, (ਹਿਰਦੇ ਵਿਚ) ਬਹੁਤ ਹੀ ਅਨੰਦ (ਉਤਪੰਨ) ਹੁੰਦਾ ਹੈ। ਸੰਤ ਜਨਾਂ (ਭਾਵ ਪ੍ਰਭੂ ਪਿਆਰਿਆਂ) ਨੂੰ ਮਿਲ ਕੇ (ਉਨ੍ਹਾਂ ਦੀ ਸੰਗਤ ਵਿਚ ਬੈਠ ਕੇ) ਰਸਨਾ ਨਾਲ ਨਾਮ ਉਚਾਰੀਏ (ਅਤੇ ਪ੍ਰਭੂ ਦੀ) ਪ੍ਰਾਪਤੀ ਕਰੀਏ। ਜਿਸ (ਮਨੁੱਖ) ਨੇ ਆਪਣਾ ਪ੍ਰਭੂ ਪਾ ਲਿਆ ਹੈ, (ਸੰਸਾਰ ਵਿਚ) ਉਸ ਦਾ ਆਉਣਾ ਹੀ ਸਫਲ ਗਿਣਿਆ ਗਿਆ ਹੈ। ਉਸ ਪ੍ਰਭੂ ਦੀ ਯਾਦ ਤੋਂ ਬਿਨਾ ਇਕ ਖਿਨ ਮਾਤਰ ਜੀਊਣਾ, ਜਾਣੋ ਜਨਮ ਵਿਅਰਥ ਜਾ ਰਿਹਾ ਹੈ। (ਜਿਹੜਾ ਪ੍ਰਭੂ) ਪਾਣੀ ਵਿਚ, ਧਰਤੀ ਵਿਚ ਪੁਲਾੜ ਵਿਚ (ਭਾਵ ਹਰ ਥਾਂ) ਭਰਪੂਰ ਹੈ, ਜੰਗਲਾਂ-ਬੇਲਿਆਂ ਵਿਚ ਭੀ (ਵਿਆਪਕ ਹੈ), ਜੇ ਉਹ ਹਿਰਦੇ ਵਿਚ ਯਾਦ ਨਹੀਂ ਆਉਂਦਾ (ਤਾਂ ਉਸ ਦੇ ਵਿਸਰਿਆਂ) ਕਿਤਨਾ ਕੁ ਦੁਖ ਗਿਣੀਏ? (ਭਾਵ ਉਹ ਦੁੱਖ ਦਸਿਆ ਨਹੀਂ ਜਾ ਸਕਦਾ)। ਜਿਨ੍ਹਾਂ (ਪੁਰਸ਼ਾਂ) ਨੇ ਉਸ ਪ੍ਰਭੂ ਨੂੰ ਪਰਸਿਆ, (ਅਰਥਾਤ ਉਸ ਦੇ ਮਿਲਾਪ ਦਾ ਰਸ ਮਾਣਿਆ) ਹੈ, ਉਨ੍ਹਾਂ ਦਾ ਬਹੁਤ ਵੱਡਾ ਭਾਗ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਦਰਸ਼ਨ ਨੂੰ (ਸਾਡਾ) ਮਨ ਤਾਂਘ ਰਿਹਾ ਹੈ ਅਤੇ ਮਨ ਅੰਦਰ (ਮਿਲਣ ਦੀ) ਪਿਆਸ ਲੱਗੀ ਹੋਈ ਹੈ। (ਜਿਹੜਾ ਮਨੁੱਖ) ਚੇਤ ਦੇ ਮਹੀਨੇ ਵਿਚ ਉਸ ਪ੍ਰਭੂ ਨੂੰ ਮਿਲਾ ਦੇਵੇ (ਮੈਂ) ਉਸ ਦੇ ਚਰਨੀ ਜਾ ਲੱਗਾਂ।੨।

## ਸਾਰੰਸ਼ ਅਤੇ ਸਿਧਾਂਤ

*ਚੇਤ ਮਹੀਨੇ ਦੀ ਵਿਆਖਿਆ-*

ਉਂਝ ਤਾਂ ਹਰੇਕ ਮਹੀਨੇ ਵਿਚ ਮਨੁੱਖ ਦੇ ਹਿਰਦੇ ਅੰਦਰ ਇਹ ਚਾਉ ਉਠਦਾ ਹੈ ਕਿ ਉਸ ਲਈ ਚੜ੍ਹਿਆ ਮਹੀਨਾ ਸੁਖ ਦਾ ਬਤੀਤ ਹੋਵੇ, ਪਰ ਚੇਤ ਦੇ ਮਹੀਨੇ ਵਿਚ ਨਵਾਂ ਸੰਮਤ ਚੜ੍ਹਦਾ ਹੈ ਜਿਸ ਕਾਰਨ ਵਿਸ਼ੇਸ਼ ਤੌਰ ਤੇ ਬੀਬੀਆਂ ਸ਼ਗਨ ਮਨਾਉਂਦੀਆਂ ਹਨ। ਮਾਈਆਂ ਆਖਦੀਆਂ ਹਨ,

ਭਾਈ! ਅੱਜ ਕੋਈ ਅਜਿਹੀ ਗਲ ਨਾ ਕਰਿਓ ਜਿਸ ਨਾਲ ਘਰ ਵਿਚ ਕੋਈ ਕਲੇਸ਼ ਉਠੇ ਦੁਕਾਨਦਾਰ ਮਾਇਆ ਦੇ ਵਾਧੇ ਲਈ ਅਰਦਾਸਿ ਕਰਦੇ ਹਨ ਕਿ ਉਸ ਦੀ ਆਮਦਨ ਖ਼ਰਚ ਦਾ ਸਾਲਾਨਾ ਚਿੱਠਾ ਲਾਹੇਵੰਦਾ ਨਿਕਲੇ। ਪੰਡਿਤ ਚੰਗੇ ਚੰਗੇ ਭੋਜਨ ਫਲ ਆਦਿ ਪਦਾਰਥ ਛੱਕਣ ਦੀ ਆਸ਼ਾ ਵਿਚ ਖੁੱਸ਼ ਹੁੰਦੇ ਹਨ। ਕਿਰਸਾਨ ਆਪਣੇ ਕੋਠੇ ਦਾਣਿਆਂ ਨਾਲ ਭਰਨ ਦੀ ਆਸ ਵਿਚ ਕਈ ਤਰ੍ਹਾਂ ਨਾਲ ਆਪਣਾ ਚਿਤ ਪਰਚਾਉਂਦੇ ਹਨ। ਸੁਹਾਗਣਾਂ ਵਰ੍ਹੇ ਵਾਲੇ ਦਿਨ ਜੋਤਸ਼ੀਆਂ ਪਾਸੋਂ ਸੁੱਖਾਂ ਦੀਆਂ ਪੁਛਣਾ ਪੁਛਦੀਆਂ ਹਨ। ਚੇਤ ਦੇ ਮਹੀਨੇ ਨਾਲ ਹੀ ਪਾਲਾ ਦੂਰ ਹੋ ਕੇ ਬਸੰਤ ਆਉਂਦੀ ਹੈ, ਪ੍ਰਕ੍ਰਿਤੀ ਫਲਦੀ ਫੁਲਦੀ ਹੈ।

ਚੇਤ ਦਾ ਮਹੀਨਾ ਸਾਲ ਦਾ ਪਹਿਲਾ ਮਹੀਨਾ ਹੋਣ ਕਰਕੇ ਹਰ ਮਨੁੱਖ ਦੇ ਚਿਤ ਵਿਚ ਭਵਿਖ ਦੇ ਸਾਰੇ ਮਹੀਨਿਆਂ ਸੰਬੰਧੀ ਸੁਖੀ ਜੀਵਨ ਬਤੀਤ ਹੋਣ ਹਿਤ ਭਾਰੀ ਉਤਸੁਕਤਾ ਉਠਦੀ ਹੈ। ਇਸ ਲਈ ਗੁਰੂ ਸਾਹਿਬ ਸੁਖ-ਨਿਧਾਨ ਦੀ ਪ੍ਰਾਪਤੀ ਦਾ ਇਹ ਰਸਤਾ ਦਸਦੇ ਹਨ ਕਿ ਚੇਤ ਦੇ ਮਹੀਨੇ ਵਿਚ ਉਸ ਗੋਬਿੰਦ ਦੀ ਅਰਾਧਨਾ ਕਰਨੀ ਚਾਹੀਦੀ ਹੈ ਜਿਸ ਦੇ ਫਲ ਸਰੂਪ ਘਣਾ ਅਨੰਦ ਪ੍ਰਾਪਤ ਹੋ ਸਕਦਾ ਹੈ। ਸਤਿਗੁਰੂ ਦੀ ਅਨਭਵੀ ਆਤਮਾ ਵਿਚੋਂ ਨਿਕਲਿਆਂ ਹੇਠ ਅੰਕਿਤ ਕੀਤਾ ਆਦੇਸ਼ ਚੇਤੇ ਰਖਣ ਦੀ ਲੋੜ ਹੈ:-

**ਜਿਸੁ ਸਰਬ ਸੁਖਾ ਫਲ ਲੋੜੀਅਹਿ, ਸੋ ਸਚੁ ਕਮਾਵਉ॥**
**ਨੇੜੈ ਦੇਖਉ ਪਾਰਬ੍ਰਹਮੁ, ਇਕੁ ਨਾਮੁ ਧਿਆਵਉ ॥** [ਪੰਨਾ ੩੨੨

ਹਰ ਕੋਈ ਗਲਾਂ ਗਲਾਂ ਨਾਲ ਕਹਿ ਦੇਂਦਾ ਹੈ 'ਅਨੰਦ ਹੈ ਜੀ! ਅਨੰਦ'। ਪਰ ਵਾਸਤਵ ਵਿਚ ਅਨੰਦ ਦਾ ਰਹੱਸ ਸਤਿਗੁਰੂ ਤੋਂ ਨਸੀਬ ਹੁੰਦਾ ਹੈ। ਦੁਨਿਆਵੀ ਪਦਾਰਥ ਭੋਗਣ ਵੇਲੇ ਜੋ ਸੁਆਦ ਆਉਂਦਾ ਹੈ ਉਹ ਛਿਨ ਮਾਤਰ ਹੁੰਦਾ ਹੈ। ਬਹੁਤੇ ਸੁਆਦਾਂ ਦਾ ਫਲ ਦੁੱਖਾਂ ਦਾ ਰੂਪ ਧਾਰ ਕੇ ਸਾਹਮਣੇ ਆ ਖੜੋਂਦਾ ਹੈ। ਗੁਰੂ ਸਾਹਿਬ ਨੇ ਇਸ ਬਾਰੇ ਸਿਧਾਂਤਕ ਨਿਰਣਾ ਕਰ ਦਿੱਤਾ ਹੈ:-

੧. **ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥**
**ਹਰਖਹੁ ਸੋਗੁ ਨ ਮਿਟਈ ਕਬਹੂ,**
**ਵਿਣੁ ਭਾਣੇ ਭਰਮਾਇਦਾ॥੭॥** [ਪੰਨਾ ੧੦੩੪

੨. **ਖਸਮੁ ਵਿਸਾਰਿ ਕੀਏ ਰਸ ਭੋਗ ॥**
**ਤਾਂ ਤਨਿ ਉਠਿ ਖਲੋਏ ਰੋਗ ॥** [ਪੰਨਾ ੧੨੫੩

ਅਸਲੀ ਅਨੰਦ ਸੰਤ ਜਨਾਂ ਦੀ ਸੰਗਤ ਵਿਚ ਮਿਲ ਬੈਠ ਕੇ ਨਾਮ ਜਪਣ ਨਾਲ ਹੀ ਲਭਦਾ ਹੈ। ਰਸਨਾ ਦੁਆਰਾ ਇਕ ਮਨ ਹੋ ਕੇ ਨਾਮ ਜਪਣਾ, ਰੱਸਾਂ ਦੇ ਸੋਮੇ ਨਾਲ ਜੁੜਨਾ ਹੈ। ਸਾਰੀ ਬਰਕਤ ਨਾਮ-ਸਿਮਰਨ ਦੀ ਹੈ, ਪਰ ਸਿਮਰਨ ਪ੍ਰੇਮ ਸਹਿਤ ਹੋਵੇ। ਗੁਰੂ ਸਾਹਿਬ ਨੇ ਇਹ ਭੇਦ ਖੋਲ੍ਹ ਦਿੱਤਾ ਹੈ ਕਿ ਆਪਣੇ ਪਿਆਰੇ ਨਾਲ ਦਿਲ ਮਿਲ ਜਾਵੇ ਤਾਂ ਘਣਾ ਰੰਗ ਬਣਦਾ ਹੈ:-

**ਚਿਤਹਿ ਚਿਤੁ ਸਮਾਇ, ਤ ਹੋਵੈ ਰੰਗੁ ਘਨਾ ॥** [ਪੰਨਾ ੧੩੬੨

ਪ੍ਰਭੂ ਦਾ ਨਾਮ ਅਰਾਧਣ ਵਾਲੇ ਜਗਿਆਸੂ ਦਾ ਪਹਿਲਾ ਪੜਾਅ ਹੀ ਆਪਣੇ ਮਨ ਚਿਤ

ਨੂੰ ਇਕਾਗਰ ਕਰਕੇ ਪ੍ਰਭੂ ਦੀ ਸ਼ਰਣੀ ਪੈਣਾ ਹੈ। ਜਦੋਂ ਮਨ, ਸੁਰਤਿ ਅਤੇ ਬੁਧੀ ਦਾ ਸੁਖਦਾਈ ਸੰਗਮ ਹੋ ਜਾਵੇ ਤਾਂ ਸੁਤੇ ਹੀ ਸਿਮਰਨ ਵਿਚ ਰੱਸ ਪੈਦਾ ਹੋ ਜਾਂਦਾ ਹੈ। ਨਾਮ ਤਰੰਗੀ ਲਹਿਰਾਂ ਉਠਦੀਆਂ ਹਨ। ਗੁਰਬਾਣੀ ਵਿਚ ਰਸਨਾ ਦੁਆਰਾ ਨਾਮ ਜਪਣ ਉਤੇ ਬਹੁਤ ਜ਼ੋਰ ਦਿੱਤਾ ਗਿਆ ਹੈ:-

੧. **ਰਸਨਾ ਜਪੀਐ ਏਕੁ ਨਾਮੁ ॥**
**ਈਹਾ ਸੁਖੁ ਆਨੰਦੁ ਘਨਾ, ਆਗੈ ਜੀਅ ਕੈ ਸੰਗਿ ਕਾਮ ॥** [ਪੰਨਾ ੨੧੧

੨. **ਹੇ ਜਿਹਵੇ, ਤੂੰ ਰਾਮ ਗੁਣ ਗਾਉ ॥**
**ਨਿਮਖ ਨਿਮਖ, ਹਰਿ ਹਰਿ ਹਰਿ ਧਿਆਉ ॥** [ਪੰਨਾ ੧੮੦

ਸੰਸਾਰ ਉਤੇ ਉਸੇ ਮਨੁੱਖ ਦਾ ਆਉਣਾ ਸਕਾਰਥਾ ਹੈ ਜਿਹੜਾ ਹਰੀ ਦਾ ਜਸ ਉਚਾਰਦਾ ਹੈ। ਯਥਾ-

**ਆਇਆ ਸਫਲੁ ਤਾਹੂ ਕੋ ਗਨੀਐ ॥**
**ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥** [ਪੰਨਾ ੨੫੨

ਜੇ 'ਰਸਨਾ ਜਪਤੀ ਤੂੰਹੀ ਤੂੰਹੀ' ਵਾਲੀ ਧਾਰਨਾ ਪਕ ਜਾਵੇ, ਤਾਂ ਕਿਤੇ ਸਾਈਂ ਦੇ ਦਰਸ਼ਨ ਨਸੀਬ ਹੁੰਦੇ ਹਨ, ਫਿਰ ਮਨੁੱਖਾ ਜੀਵਨ ਸਫਲ ਹੋ ਕੇ ਲੇਖੇ ਵਿਚ ਪੈਂਦਾ ਹੈ। ਗੁਰਵਾਕ ਹਨ:-

**ਜੀਵਨੁ ਤਉ ਗਨੀਐ, ਹਰਿ ਪੇਖਾ ॥**
**ਕਰਹੁ ਕ੍ਰਿਪਾ ਪ੍ਰੀਤਮ ਮਨਮੋਹਨ, ਫੋਰਿ ਭਰਮ ਕੀ ਰੇਖਾ॥** [ਪੰਨਾ ੧੨੨੧

ਜਗਿਆਸੂ ਨੂੰ ਜਦੋਂ ਤਕ ਹਰੀ ਦੇ ਦੀਦਾਰੇ ਨਹੀਂ ਹੁੰਦੇ ਉਦੋਂ ਤੱਕ ਉਹ ਆਪਣੇ ਜਨਮ ਨੂੰ 'ਬਿਰਥਾ ਜਨਮੁ ਜਣਾ' ਹੀ ਸਮਝਦਾ ਹੈ। ਅਰਥਾਤ:-

**ਬਿਰਥਾ ਜਨਮੁ ਤਿਨਾ, ਜਿਨੀ ਨਾਮੁ ਵਿਸਾਰਿਆ ॥** [ਪੰਨਾ ੩੯੯

ਗਲ ਕੀ, ਜਗਿਆਸੂ ਨੂੰ ਪਰਮਾਤਮਾ ਤੋਂ ਬਿਨਾ ਇਕ ਦਿਨ ਦਾ ਜੀਵਣਾ ਵੀ ਦੁਖਦਾਈ ਲਗਦਾ ਹੈ। ਇਥੋਂ ਤੱਕ ਕਿ ਉਹ ਅਜਿਹੇ ਦੁਖ ਦਾ ਕਿਸੇ ਹੋਰ ਕੋਲ ਵਰਣਨ ਕਰਨਾ ਵੀ ਦੁੱਖ ਮਹਿਸੂਸ ਕਰਦਾ ਹੈ। ਕਿਤਨਾ ਵੱਡਾ ਹਉਕਾ ਹੈ:-

**ਸੇਜੈ ਰਮਤੁ, ਨੈਨ ਨਹੀ ਪੇਖਉ, ਇਹੁ ਦੁਖੁ ਕਾ ਸਉ ਕਹਉ ਰੇ॥**[ਪੰਨਾ ੪੮੨

ਸੱਚ ਜਾਣੋ, ਭਾਗਮਣੀਆਂ ਜੀਵ-ਇਸਤਰੀਆਂ ਓਹੀ ਹਨ, ਜਿਨ੍ਹਾਂ ਦੇ ਮਨ ਵਿਚ ਕੇਵਲ ਇਕ ਪ੍ਰੀਤਮ ਨੂੰ ਮਿਲਣ ਦੀ ਆਸ- ਪਿਆਸਾ ਹੈ। ਗੁਰਬਾਣੀ ਵਿਚ ਜਗਿਆਸੂ ਦੀ ਅਜਿਹੀ ਭਾਵਨਾ ਨੂੰ ਹੇਠ ਲਿਖੇ ਸ਼ਬਦਾਂ ਵਿਚ ਇਉਂ ਉਲੀਕਿਆ ਗਿਆ ਹੈ:-

੧. **ਪਥਿਕ ਪਿਆਸ, ਚਿਤ ਸਰੋਵਰ, ਆਤਮ ਜਲੁ ਲੈਨ ॥**
**ਹਰਿਦਰਸ ਪ੍ਰੇਮ ਜਨ ਨਾਨਕ, ਕਰਿ ਕਿਰਪਾ ਪ੍ਰਭ ਦੈਨ ॥** [ਪੰਨਾ ੧੨੭੩

੨. **ਮੈ ਪ੍ਰਭ ਮਿਲਣ ਪ੍ਰੇਮ ਮਨਿ ਆਸਾ ॥**
**ਗੁਰੁ ਪੂਰਾ ਮੇਲਾਵੈ ਮੇਰਾ ਪ੍ਰੀਤਮੁ,**

ਹਉ ਵਾਰਿ ਵਾਰਿ ਆਪਣੇ ਗੁਰੂ ਕਉ ਜਾਸਾ ॥ [ਪੰਨਾ ੫੬੧

੩. ਸਿਮਰਉ ਚਰਨ ਤੁਹਾਰੇ ਪ੍ਰੀਤਮ, ਰਿਦੈ ਤੁਹਾਰੀ ਆਸਾ ॥
ਸੰਤ ਜਨਾ ਪਹਿ ਕਰਉ ਬੇਨਤੀ,
ਮਨਿ ਦਰਸਨ ਕੀ ਪਿਆਸਾ ॥ [ਪੰਨਾ ੧੨੬੮

ਚੇਤ ਦੇ ਮਹੀਨੇ ਦਾ ਉਪਦੇਸ਼ ਜੇ ਚਿਤ ਵਿਚ ਸਮਾਅ ਜਾਵੇ ਤਾਂ ਬਾਕੀ ਮਹੀਨਿਆਂ ਦਾ ਉਪਦੇਸ਼ ਸੁਭਾਵਕ ਹੀ ਚਿਤ ਵਿਚ ਚੇਤੇ ਰਹੇਗਾ। ਦਾਨਿਆਂ ਦਾ ਕਥਨ ਹੈ, ਕਿ ਜਿਸ ਦਾ ਆਰੰਭ ਚੰਗਾ ਹੋਵੇ ਉਸ ਦਾ ਅੰਤ ਵੀ ਚੰਗਾ ਹੁੰਦਾ ਹੈ। ਇਸ ਲਈ ਚੇਤਨਾ ਵਾਲੇ ਪੁਰਸ਼* ਸ਼ਗਨ ਅਪਸ਼ਗਨ ਵਿਚ ਨਹੀਂ ਪੈਂਦੇ। ਇਸ ਬਾਰੇ ਭਗਤ ਕਬੀਰ ਜੀ ਇਕ ਸੁੰਦਰ ਸੇਧ ਦਿਤੀ ਹੈ:-

ਚੇਤਿ ਸੁਚੇਤ ਚਿਤ ਹੋਇ ਰਹੁ, ਤਉ ਲੈ ਪਰਗਾਸੁ ਉਜਾਰਾ ॥ [ਪੰਨਾ ੩੩੯

ਭਗਤ ਬੇਣੀ ਜੀ ਜਗਿਆਸੂ ਨੂੰ ਚੰਗਾ ਹਲੂਣਾ ਦੇਂਦੇ ਹਨ:-

ਫਿਰਿ ਪਛੁਤਾਵਹਿਗਾ ਮੂੜਿਆ, ਤੂੰ ਕਵਨ ਕੁਮਤਿ ਭ੍ਰਮਿ ਲਾਗਾ॥
ਚੇਤਿ ਰਾਮੁ, ਨਾਹੀ ਜਮਪੁਰਿ ਜਾਹਿਗਾ, ਜਨੁ ਬਿਚਰੈ ਅਨਰਾਧਾ॥ [ਪੰਨਾ ੯੩

ਅੰਤ ਵਿਚ 'ਚੇਤਿ ਮਿਲਾਏ ਸੋ ਪ੍ਰਭੂ ਤਿਸ ਕੇ ਪਾਇ ਲਗਾ', ਉਤੇ ਇਸ ਮਹੀਨੇ ਦਾ ਉਪਦੇਸ਼ ਪੂਰਾ ਹੋ ਜਾਂਦਾ ਹੈ। ਇਹ ਵੀ ਦਰਸ਼ਨ ਜੋਦੜੀ ਹੈ। ਇਸ ਪ੍ਰਕਾਰ ਦੇ ਕਈ ਹੋਰ ਪ੍ਰਮਾਣ ਵੀ ਗੁਰਬਾਣੀ ਵਿਚੋਂ ਪ੍ਰਾਪਤ ਹੁੰਦੇ ਹਨ:-

੧. ਜਿਨੀ ਸਖੀ ਸਹੁ ਰਾਵਿਆ, ਤਿਨ ਪੂਛਉਗੀ ਜਾਏ ॥
ਪਾਇ ਲਗਉ ਬੇਨਤੀ ਕਰਉ, ਲੇਉਗੀ ਪੰਥੁ ਬਤਾਏ॥ [ਪੰਨਾ ੭੨੫

੨. ਅਕਥ ਕਹਾਣੀ ਪ੍ਰੇਮ ਕੀ, ਕੋ ਪ੍ਰੀਤਮੁ ਆਖੈ ਆਇ ॥
ਤਿਸੁ ਦੇਵਾ ਮਨੁ ਆਪਣਾ, ਨਿਵਿ ਨਿਵਿ ਲਾਗਾ ਪਾਇ॥ [ਪੰਨਾ ੭੫੯

੩. ਕੋਈ ਆਵੈ ਸੰਤਹੁ, ਹਰਿ ਕਾ ਜਨੁ ਸੰਤਹੁ,
ਮੇਰਾ ਪ੍ਰੀਤਮ ਜਨੁ ਸੰਤਹੁ ਮੋਹਿ ਮਾਰਗੁ ਦਿਖਲਾਵੈ ॥
ਤਿਸੁ ਜਨ ਕੇ, ਹਉ ਮਲਿ ਮਲਿ ਧੋਵਾ ਪਾਉ ॥ [ਪੰਨਾ ੧੨੦੧

ਬਸ ਅਜਿਹੇ ਪ੍ਰੇਮ ਵਿਚ ਪਰੋਤਾ ਰਹੇ ਤਾਂ 'ਜੋਤਿ ਸਰੂਪ ਜਾ ਕੀ ਸਭ ਵਥੁ॥ ਕਰਣ ਕਾਰਣ ਪੂਰਨ ਸਮਰਥੁ॥' (ਪੰਨਾ ੧੧੫੦) ਦੇ ਸਦੀਵੀ ਦਰਸ਼ਨ ਨਾਲ ਮਨ ਖੀਵਾ ਹੋਇਆ ਰਹਿੰਦਾ ਹੈ ਅਤੇ ਹਿਰਦੇ ਵਿਚੋਂ 'ਪ੍ਰਿਅ ਕੀ ਪ੍ਰੀਤਿ ਪਿਆਰੀ॥ ਮਗਨ ਮਨੈ ਮਹਿ ਚਿਤਵਉ ਆਸਾ, ਨੈਨਹੁ ਤਾਰ ਤੁਹਾਰੀ', ਵਾਲੀ ਗੂੰਜ ਇਲਾਹੀ ਰੰਗਾਂ ਵਿਚ ਉਠਦੀ ਹੋਈ ਸੱਚੇ ਸੁਖ ਦਾ ਸੰਦੇਸ਼ਾ ਦਿੰਦੀ ਹੈ:-

ਜੋ ਸੁਖੁ ਦਰਸਨੁ ਪੇਖਤੇ ਪਿਆਰੇ, ਮੁਖ ਤੇ ਕਹਣੁ ਨ ਜਾਇ॥੫॥
ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ॥੬॥[ਪੰਨਾ ੪੩੧

---

*ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ ॥ [ਪੰਨਾ ੪੦੧

**ਵੈਸਾਖਿ, ਧੀਰਨਿ ਕਿਉ ਵਾਢੀਆ, ਜਿਨਾ ਪ੍ਰੇਮ ਬਿਛੋਹੁ ॥ ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ ॥ ਪੁਤ੍ਰ ਕਲਤ੍ਰ ਨ ਸੰਗਿ ਧਨਾ, ਹਰਿ ਅਵਿਨਾਸੀ ਓਹੁ ॥ ਪਲਚਿ ਪਲਚਿ ਸਗਲੀ ਮੁਈ, ਝੂਠੈ ਧੰਧੈ ਮੋਹੁ ॥ ਇਕਸੁ ਹਰਿ ਕੇ ਨਾਮੁ ਬਿਨੁ, ਅਗੈ ਲਈਅਹਿ ਖੋਹਿ ॥ ਦਯੁ ਵਿਸਾਰਿ ਵਿਗੁਚਣਾ, ਪ੍ਰਭ ਬਿਨੁ ਅਵਰੁ ਨ ਕੋਇ ॥ ਪ੍ਰੀਤਮ ਚਰਣੀ ਜੋ ਲਗੇ, ਤਿਨ ਕੀ ਨਿਰਮਲ ਸੋਇ ॥ ਨਾਨਕ ਕੀ ਪ੍ਰਭ ਬੇਨਤੀ, ਪ੍ਰਭ ਮਿਲਹੁ ਪਰਾਪਤਿ ਹੋਇ ॥ ਵੈਸਾਖੁ ਸੁਹਾਵਾ ਤਾਂ ਲਗੈ, ਜਾਂ ਸੰਤੁ ਭੇਟੈ ਹਰਿ ਸੋਇ ॥ ੩ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਵਾਢੀਆਂ, ਲਈਅਹਿਂ।

**ਫੁਟਕਲ:** 'ਦਯੁ' ਦਾ ਉਚਾਰਨ 'ਦਇਓ' ਕਰਨਾ ਠੀਕ ਨਹੀਂ ਜਾਪਦਾ। 'ਯ' ਨੂੰ ਲੱਗਾ ਔਂਕੜ ਉਸੇ ਤਰ੍ਹਾਂ ਪੁਲਿੰਗ ਨਾਵ ਦਾ ਸੂਚਕ ਹੈ, ਜਿਵੇਂ ਕਿ ਗੁਰਬਾਣੀ ਦੇ ਬਾਕੀ ਸੰਗਿਆ ਵਾਚਕ ਸ਼ਬਦਾਂ ਵਿਚ ਇਕ ਵਚਨ ਨਾਵ ਦਾ ਲਖਾਇਕ ਹੁੰਦਾ ਹੈ। ਮੂਲ ਸ਼ਬਦ ਦਯ (ਦਈ) ਹੈ, ਇਸੇ ਤਰ੍ਹਾਂ ਹੀ ਇਸ ਦਾ ਉਚਾਰਨ ਕਰਨਾ ਉਚਿਤ ਹੋਵੇਗਾ।

**ਪਦ ਅਰਥ:** ਵੈਸਾਖਿ-ਵੈਸਾਖ (ਦੇ ਮਹੀਨੇ) ਵਿਚ। ਧੀਰਨਿ ਕਿਉ-ਕਿਵੇਂ ਧੀਰਜ ਕਰਨ?। ਵਾਢੀਆਂ-ਵਿਛੜੀਆਂ ਹੋਈਆਂ। ਬਿਛੋਹੁ-ਵਿਛੋੜਾ। ਧੋਹੁ-ਧੋਖਾ, ਛਲ। ਧਨਾ-ਧਨ, ਦੌਲਤ। ਪਲਚਿ ਪਲਚਿ-ਉਲਝ ਉਲਝ ਕੇ। ਦਯੁ-ਪਰਮੇਸ਼ਰ। ਵਿਗੁਚਣਾ-ਪਛਤਾਉਣਾ। ਸੋਇ-ਸੁਗੰਧੀ, ਸ਼ੋਭਾ। ਸੋਇ-ਉਹ।

**ਅਰਥ:** (ਵੈਸਾਖ ਦੇ ਮਹੀਨੇ) ਵਿਚ (ਉਹ ਜੀਵ ਰੂਪ ਇਸਤਰੀਆਂ) ਕਿਵੇਂ ਧੀਰਜ ਕਰਨ (ਜੋ ਪ੍ਰਭੂ ਪਤੀ ਤੋਂ) ਵਿਛੜੀਆਂ ਹੋਈਆਂ ਹਨ (ਅਤੇ ਜਿਨ੍ਹਾਂ ਦੇ ਹਿਰਦੇ ਅੰਦਰ) ਪ੍ਰੇਮ ਦਾ ਵਿਛੋੜਾ ਹੈ। ਹਰੀ ਸੱਜਣ ਪੁਰਖ ਵਿਸਾਰ ਕੇ (ਜਿਨ੍ਹਾਂ ਨੂੰ) ਮਾਇਆ ਲਗੀ (ਚੰਬੜੀ) ਹੋਈ ਹੈ (ਉਨ੍ਹਾਂ ਨਾਲ ਮਾਨੋ ਇਹ) ਛਲ (ਹੋ ਰਿਹਾ ਹੈ)। (ਹੇ ਭਾਈ!) ਪੁੱਤਰ, ਇਸਤਰੀ, ਪੈਸਾ (ਕਿਸੇ ਜੀਵ ਦੇ) ਨਾਲ ਨਹੀਂ (ਜਾਂਦੇ, ਕੇਵਲ) ਉਹ ਨਾਸ਼-ਰਹਿਤ (ਪ੍ਰਭੂ ਹੀ ਅੰਗ-ਸੰਗ ਹੁੰਦਾ ਹੈ)। (ਪਦਾਰਥਾਂ ਰੂਪੀ) ਝੂਠੇ ਧੰਧੇ ਅੰਦਰ (ਅਜਿਹਾ) ਮੋਹ ਹੈ ਜਿਸ ਵਿਚ) ਸਾਰੀ (ਲੁਕਾਈ) ਉਲਝ ਉਲਝ ਕੇ ਮਰ ਰਹੀ ਹੈ। ਇਕ ਹਰੀ ਦੇ ਨਾਮ ਤੋਂ ਬਿਨਾ (ਜਿਤਨੇ ਮਾਇਆਵੀ ਕੰਮ ਕਰੀਦੇ ਹਨ, ਓਹ) ਅੱਗੇ (ਭਾਵ ਰਬੀ ਦਰਗਾਹ ਵਿਚ ਜਾਣ ਤੋਂ ਪਹਿਲਾਂ ਇਸ ਸੰਸਾਰ ਵਿਚ ਹੀ) ਖੋਹ ਲਏ ਜਾਂਦੇ ਹਨ। ਪਰਮੇਸ਼ਰ ਨੂੰ ਭੁਲਾ ਕੇ (ਅੰਤ) ਪਛਤਾਉਣਾ ਹੀ ਪੈਂਦਾ ਹੈ (ਕਿਉਂਕਿ) ਪ੍ਰਭੂ ਤੋਂ ਬਿਨਾ (ਅਗੇ ਕੋਈ ਵੀ ਸਹਾਈ) ਨਹੀਂ ਹੁੰਦਾ। ਜਿਹੜੇ (ਮਨੁੱਖ) ਆਪਣੇ ਪਿਆਰੇ ਪ੍ਰਭੂ ਦੀ ਚਰਣੀ ਲੱਗੇ ਹਨ, ਉਨ੍ਹਾਂ ਦੀ

ਸ਼ੋਭਾ (ਇਥੇ ਤੇ ਅਗੇ) ਨਿਰਮਲੀ ਹੈ। ਹੇ ਪ੍ਰਭੂ! ਨਾਨਕ ਦੀ ਇਹ ਬੇਨਤੀ ਹੈ ਕਿ ਤੁਸੀਂ (ਮੈਨੂੰ) ਮਿਲੋ, ਤਾਂ ਜੋ ਮੈਨੂੰ ਵੀ (ਨਿਰਮਲ ਨਾਮ ਦੀ ਸੋਭਾ) ਪ੍ਰਾਪਤ ਹੋ ਜਾਵੇ। ਵੈਸਾਖ (ਦਾ ਮਹੀਨਾ) ਤਾਂ ਹੀ ਸੁਹਾਵਣਾ (ਸ਼ੋਭਨੀਕ) ਲਗਦਾ ਹੈ, ਜਦੋਂ ਉਹ ਹਰੀ-ਸੰਤ ਮਿਲ ਪੈਂਦਾ ਹੈ।੩।

## ਅਰਥ ਭੇਦ ਅਤੇ ਨਿਰਣੈ

**ੳ) ਹਰਿ ਸਾਜਨੁ ਪੁਰਖੁ ਵਿਸਾਰਿ ਕੈ, ਲਗੀ ਮਾਇਆ ਧੋਹੁ ॥**

ਇਸ ਪੰਗਤੀ ਵਿੰਚ 'ਧੋਹੁ' ਪਦ ਦੇ ਅਰਥ 'ਖਿੱਚ' ਜਾਂ 'ਪ੍ਰੀਤ' ਕਰਨੇ ਠੀਕ ਨਹੀਂ। ਜੇ 'ਧੂਹ' ਪਦ ਹੋਵੇ ਤਾਂ ਏਦਾਂ ਦੇ ਅਰਥ ਕੀਤੇ ਜਾ ਸਕਦੇ ਸਨ। ਇਸ ਵਿਚ ਸ਼ੱਕ ਨਹੀਂ ਕਿ ਜਿਵੇਂ ਕਿਸੇ ਪਿਆਰੇ ਤੋਂ ਵਿਛੜ ਕੇ ਕਲੇਜੇ ਵਿਚ ਧੂਹ ਪੈਂਦੀ ਹੈ, ਇਸੇ ਤਰ੍ਹਾਂ ਮਾਇਆ ਦੇ ਵਿਛੋੜੇ ਨਾਲ ਕਲੇਜੇ ਵਿਚ ਖਿੱਚ ਪੈਂਦੀ ਹੈ। ਇਥੋਂ ਤੱਕ ਕਿ-

**ਹਥਹੁ ਛੁੜਕੀ, ਤਨੁ ਸਿਆਹੁ ਹੋਇ,**
**ਬਦਨੁ ਜਾਇ ਕੁਮਲਾਇ ॥** [ਪੰਨਾ ੫੧੦

ਵਾਲੀ ਹਾਲਤ ਹੋ ਜਾਂਦੀ ਹੈ। ਪਰ 'ਧੋਹੁ' ਪਦ ਦੇ ਅਰਥ ਗੁਰਬਾਣੀ ਵਿਚ ਧੋਖਾ, ਛਲ, ਫਰੇਬ ਹੀ ਹਨ। ਜਿਵੇਂ:-

੧. **ਬਾਬਾ ਮਾਇਆ ਰਚਨਾ ਧੋਹੁ ॥** [ਪੰਨਾ ੧੫
੨. **ਧੋਹੁ ਨ ਚਲੀ ਖਸਮ ਨਾਲਿ, ਲਬਿ ਮੋਹਿ ਵਿਗੁਤੇ॥** [ਪੰਨਾ ੩੨੧
੩. **ਕਾਮੁ ਕ੍ਰੋਧੁ ਲੋਭੁ ਮੋਹੁ, ਜਣ ਜਣ ਸਿਉ ਛਾਡ ਧੋਹੁ... ॥** [ਪੰਨਾ ੧੪੦੩
੪. **ਕੂੜੇ ਲੁਭਾਇਆ ਧੋਹੁ ਮਾਇਆ, ਕਰਹਿ ਪਾਪ ਅਮਿਤਿਆ॥** [ਪੰਨਾ ੪੫੯

'ਮਾਇਆ ਧੋਹੁ' ਦੇ ਅਰਥ ਮਾਇਆ ਦੀ ਧੋਹ (ਖਿੱਚ) ਤਾਂ ਕਰਨੇ ਠੀਕ ਸਨ ਜੇ ਧੋਹ ਦਾ ਸਰੂਪ 'ਹ' ਮੁਕਤੇ ਵਾਲਾ ਨਾ ਹੁੰਦਾ ਜਿਵੇਂ ਕਿ ਗੁਰਬਾਣੀ ਵਿਚ ਵਰਤਿਆ ਹੋਇਆ ਹੈ, 'ਤਿਆਗਿ ਮਾਇਆ ਧੋਹੁ' ਭਾਵ ਮਾਇਆ ਦੀ ਠੱਗੀ ਛੱਡ ਦੇ। ਪਰ ਇਹ ਸਰੂਪ ਹਾਹਾ ਔਂਕੜ ਸਹਿਤ 'ਧੋਹੁ' ਹੈ। ਗੁਰਬਾਣੀ ਵਿਚ 'ਲਗੀ ਮਾਇਆ' ਦੀ ਵਰਤੋਂ ਵੀ ਕਈ ਹੋਰ ਸ਼ਬਦਾਂ ਵਿਚ ਕੀਤੀ ਹੋਈ ਮਿਲਦੀ ਹੈ, ਜਿਸ ਤੋਂ ਉਪਰੋਕਤ ਅਰਥਾਂ ਦੀ ਪੁਸ਼ਟੀ ਹੋ ਜਾਂਦੀ ਹੈ ਕਿ ਜੀਵ ਨੂੰ ਮਾਇਆ ਲਗੀ ਹੋਈ ਹੈ:-

**ਮਾਇਆ ਲਾਗੀ ਭਰਮਿ ਭੁਲਾਣੀ ॥** [ਪੰਨਾ ੭੫੦

**ਅ) ਇਕਸੁ ਹਰਿ ਕੈ ਨਾਮ ਬਿਨੁ, ਅਗੈ ਲਈਅਹਿ ਖੋਹਿ ॥**

ਇਸ ਪੰਗਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥ ਸਰਲ ਹਨ, ਪਰ ਪਿਛਲੇ ਭਾਗ ਦੇ ਅਰਥਾਂ ਬਾਰੇ ਟੀਕਾਕਾਰਾਂ ਵਿਚ ਮਤ-ਭੇਦ ਹਨ। ਜਿਵੇਂ:-

੧. ਜਮ ਮਾਰਗ ਮੈ ਖੋਸ ਲਈਤੇ ਹੈ । [ਫ.ਸ.
੨. ਅਗੇ (ਗਈ ਹੋਈ ਰਾਹ ਵਿਚ ਹੀ) ਲੁੱਟੀ ਜਾਂਦੀ ਹੈ। [ਸੰ.ਪੋ.

੩. ਇਕ ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਜਿਤਨੇ ਵੀ ਕਰਮ ਇਥੇ ਕਰੀਦੇ ਹਨ, ਉਹ ਸਾਰੇ ਮਰਨ ਤੋਂ ਪਹਿਲਾਂ ਹੀ ਖੋਹ ਲਏ ਜਾਂਦੇ ਹਨ। [ਦਰਪਣ

੪. ਅਗੈ-ਪਰਲੋਕ ਵਿਚ ਜਮ ਇਸ ਜੀਵ ਪਾਸੋਂ ਖੋਹ ਲੈਂਦੇ ਹਨ। [ਸੰ.ਸ.

**ਨਿਰਣੈ:** ਨੰਬਰ ੩ ਵਾਲੇ ਅਰਥਾਂ ਤੋਂ ਪਾਠਕਾਂ ਦੇ ਮਨ ਵਿਚ ਇਹ ਸ਼ੰਕਾ ਉਠ ਸਕਦੀ ਹੈ ਕਿ 'ਅਗੈ' ਦੇ ਅਰਥ ਮਰਨ ਤੋਂ ਪਹਿਲਾਂ ਕਿਉਂ ਕੀਤੇ ਹਨ?। ਜਦੋਂ ਕਿ 'ਅਗੈ' ਦੇ ਅਰਥ ਪਰਲੋਕ ਦੇ ਸੂਚਕ ਵੀ ਹੁੰਦੇ ਹਨ ਜਿਵੇਂ ਕਿ:-

੧. **ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ॥**[ਪੰ. ੪੬੪

੨. **ਅਗੈ ਗਏ ਸਿੰਞਾਪਸਨਿ, ਚੋਟਾਂ ਖਾਸੀ ਕਉਣੁ ॥** [ਪੰਨਾ ੧੩੮੦

੩. **ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ ॥** [ਪੰਨਾ ੪੬੯

੪. **ਅਗੈ ਜਾਤਿ ਰੂਪ ਨ ਜਾਇ ॥** [ਪੰਨਾ ੩੬੩

ਇਸ ਬਾਰੇ ਇਹ ਵਿਚਾਰ ਹੈ ਕਿ ਮਰਨ ਤੋਂ ਪਹਿਲਾਂ ਅਗੋਂ ਹੋਣ ਵਾਲੀ ਕੋਈ ਗੱਲ ਵੀ ਪਰਖ-ਕਸੌਟੀ ਤੇ ਪੂਰੀ ਨਹੀਂ ਉਤਰਦੀ, ਕਿਉਂਕਿ ਮਰਨ ਤੋਂ ਪਹਿਲਾਂ ਪ੍ਰਾਣੀ ਹਰ ਪ੍ਰਕਾਰ ਦੇ ਕਰਮ, ਧਰਮ, ਜਪ, ਤਪ, ਸੰਜਮ ਆਦਿ ਸੰਸਾਰ ਵਿੱਚ ਹੀ ਕਰਦਾ ਹੈ। ਪ੍ਰੰਤੂ ਦੁਨਿਆਵੀ ਪਦਾਰਥਾਂ ਬਾਰੇ ਸਪਸ਼ਟ ਹੈ ਕਿ ਮਰਨ ਮਗਰੋਂ ਇਹ ਪ੍ਰਾਣੀ ਦੇ ਨਾਲ ਨਹੀਂ ਜਾਂਦੇ। ਇਥੋਂ ਤੱਕ ਕਿ ਇਸ ਦੇ ਪਰਮ-ਸਨੇਹੀ ਸਰੀਰ ਨੂੰ ਵੀ ਇਥੇ ਹੀ ਸਾੜ-ਫੂਕ ਦੇਂਦੇ ਹਨ। 'ਜੋ ਤਨੁ ਉਪਜਿਆ ਸੰਗ ਹੀ, ਸੋ ਭੀ ਸੰਗਿ ਨ ਹੋਇਆ॥' (ਪੰਨਾ ੭੨੬)। ਸੋ ਅੱਗੇ ਜੀਵ ਦੇ ਨਾਲ ਇਸ ਦੇ ਕੀਤੇ ਹੋਏ ਚੰਗੇ ਮੰਦੇ ਕਰਮ ਹੀ ਜਾਂਦੇ ਹਨ। ਵਿਖਾਵੇ ਦੀ ਪ੍ਰਾਪਤੀ ਵਾਲੇ ਕਰਮ ਰੱਬੀ ਦਰਬਾਰ ਤੱਕ ਨਹੀਂ ਪਹੁੰਚਦੇ, ਉਰੇ ਹੀ ਲੁੱਟੇ ਜਾਂਦੇ ਹਨ, ਜਿਵੇਂ ਗੁਰਬਾਣੀ ਵਿਚ ਅੰਕਿਤ ਹੈ:-

੧. **ਹਰਿ ਬਿਨੁ ਅਵਰ ਕ੍ਰਿਆ ਬਿਰਥੈ ॥**
**ਜਪ ਤਪ ਸੰਜਮ ਕਰਮ ਕਮਾਣੇ, ਇਹਿ ਓਰੈ ਮੂਸੇ ॥** [ਪੰਨਾ ੨੧੬

੨. **ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ॥** [ਪੰਨਾ ੭੪੭

੩. **ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥**
**ਨਾਵਹੁ ਭੂਲੇ, ਦੇਇ ਸਜਾਏ ॥**
**ਘੜੀ ਮੁਹਤ ਕਾ ਲੇਖਾ ਲੇਵੈ,**
**ਰਤੀਅਹੁ ਮਾਸਾ ਤੋਲ ਕਢਾਵਣਿਆ ॥** [ਪੰਨਾ ੧੨੭

ਸੋ, ਰਬੀ ਦਰਗਾਹ ਵਿਚ ਕੇਵਲ ਪਰਮੇਸ਼ਰ ਦਾ ਨਾਮ ਜਾਂਦਾ ਹੈ, ਬਾਕੀ ਮਾਇਕ ਪਦਾਰਥ ਮਰਦਿਆਂ ਇਥੇ ਹੀ ਖੋਹ ਲਏ ਜਾਂਦੇ ਹਨ। ਇਸ ਲਈ ਨਾਮ ਜਪਣ ਵਾਲਿਆਂ ਅਤੇ ਫੋਕਟਕਰਮ ਕਮਾਉਣ ਵਾਲਿਆਂ ਦਾ ਅਗੇ ਜਾਣ ਵਾਲਾ ਰਾਹ ਵਖੋ ਵਖਰਾ ਹੈ। ਗੁਰਬਾਣੀ ਵਿਚੋਂ ਪੁਸ਼ਟੀ ਹੁੰਦੀ ਹੈ:-

**ਜਿਹ ਪੈਡੈ, ਲੂਟੀ ਪਨਿਹਾਰੀ ॥**

ਸੋ ਮਾਰਗੁ, ਸੰਤਨ ਦੂਰਾਰੀ ॥ ੧ ॥
ਸਤਿਗੁਰ ਪੂਰੈ ਸਾਚੁ ਕਹਿਆ ॥
ਨਾਮ ਤੇਰੇ ਕੀ ਮੁਕਤੇ ਬੀਥੀ,
ਜਮ ਕਾ ਮਾਰਗੁ ਦੂਰਿ ਰਹਿਆ ॥ ਰਹਾਉ ॥
ਜਹ ਲਾਲਚ ਜਾਗਾਤੀ ਘਾਟ ॥
ਦੂਰਿ ਰਹੀ, ਉਹ ਜਨ ਤੇ ਬਾਟ ॥ ੨ ॥
ਜਹ ਆਵਟੇ, ਬਹੁਤ ਘਨ ਸਾਥ ॥
ਪਾਰਬ੍ਰਹਮ ਕੇ ਸੰਗੀ ਸਾਧ ॥ ੩ ॥
ਚਿਤ੍ਰ ਗੁਪਤੁ, ਸਭ ਲਿਖਤੇ ਲੇਖਾ ॥
ਭਗਤ ਜਨਾ ਕਉ, ਦ੍ਰਿਸਟਿ ਨ ਪੇਖਾ ॥ ੪ ॥
ਕਹੁ ਨਾਨਕ, ਜਿਸੁ ਸਤਿਗੁਰੁ ਪੂਰਾ ॥
ਵਾਜੇ ਤਾ ਕੈ, ਅਨਹਦ ਤੂਰਾ ॥ ੫ ॥ [ਪੰਨਾ ੩੯੩

**ੲ) ਨਾਨਕ ਕੀ ਪ੍ਰਭ ਬੇਨਤੀ, ਪ੍ਰਭ ਮਿਲਹੁ ਪਰਾਪਤਿ ਹੋਇ ॥**

ਇਸ ਪੰਗਤੀ ਦੇ ਬਹੁ-ਰੰਗੇ ਅਰਥ ਇਉਂ ਪ੍ਰਚਲਤ ਹਨ:-

੧- ਸ੍ਰੀ ਗੁਰੂ ਜੀ ਕਹਿਤੇ ਹੈਂ, ਹੇ ਪ੍ਰਭੂ! ਮੇਰੀ ਬੇਨਤੀ ਹੈ ਜੇਕਰ ਮਿਲੋ ਤਾਂ ਮੇਰੀ (ਪਰਾ) ਸਭ ਸੇ ਪਰੇ (ਪਤਿ) ਇਜ਼ਤ ਹੋਵੇ। [ਫ.ਸ.

੨- ਪਰਾਪਤਿ-ਪ੍ਰਤੱਖ ਹੋ ਕੇ। [ਸ਼ਬਦਾਰਥ

੩- ਨਾਨਕ ਦੀ ਪ੍ਰਭੂ ਪਾਸ ਬੇਨਤੀ ਹੈ ਕਿ ਹੇ ਪ੍ਰਭੂ! (ਐਸੀ ਵਿਛੜੀ ਹੋਈ ਨੂੰ) ਮਿਲੋ (ਤੇ ਫੇਰ) ਪ੍ਰਾਪਤ ਹੋਏ ਰਹੋ। [ਸੰ.ਪੋ.

੪- ਹੇ ਪ੍ਰਭੂ! (ਤੇਰੇ ਦਰ ਤੇ) ਮੇਰੀ ਬੇਨਤੀ ਹੈ ਕਿ ਮੈਨੂੰ ਦਿਲ ਰਜਵਾਂ ਮਿਲਾਪ ਨਸੀਬ ਹੋਵੇ। [ਦਰਪਣ

੫- ਗੁਰੂ ਜੀ ਕਥਨ ਕਰਦੇ ਹਨ, ਹੇ ਪ੍ਰਭੂ! ਮੇਰੀ ਦਾਸ ਦੀ ਬੇਨਤੀ ਹੈ ਕਿ ਆਪ ਮੈਨੂੰ ਮਿਲਣਾ ਕਰੋ ਤਾਂ ਕਿ ਮੈਂ ਪਰਾ+ਪੱਤ=ਪਤਿ ਅਪਤ ਤੋਂ ਪਰੇ ਹੋ ਜਾਵਾਂ ਅਥਵਾ ਆਪ ਅੰਤਹਕਰਨ ਵਿਚ ਪ੍ਰਾਪਤ ਹੋਵੋ, ਪਰ ਮੈਨੂੰ ਸਾਖਿਆਤ (ਪ੍ਰਗਟ) ਮਿਲਨਾ ਅਥਵਾ ਹੇ ਪ੍ਰਭੂ! ਆਪ ਮੈਨੂੰ ਮਿਲਣਾ ਕਰੋ ਜਿਸ ਤੇ ਮੇਰੀ ਪਰਾ+ਪਤਿ, ਬੜੀ ਪਤ ਆਬਰੋ ਹੋਏ। [ਸੰ.ਸ.

੬- (ਗੁਰੂ) ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ ਜੀ! ਮਿਲੋ ਤਾਂ ਜੁ ਮੇਰੇ ਪੱਲੇ ਪਵੇ।
[ਬਾਰਹ ਮਾਹਾ ਸਟੀਕ, ਪ੍ਰੋ. ਗੰਗਾ ਸਿੰਘ

**ਨਿਰਣੈ:** ਪਰਾ+ਪਤਿ ਸੰਧੀ ਕਰਕੇ ਜੋ ਅਰਥ ਸੰਪਰਦਾਈ ਵਿਦਵਾਨਾਂ ਨੇ ਕੀਤੇ ਹਨ ਉਹ ਖਿਚਵੇਂ ਅਰਥ ਹਨ। 'ਪਰਾਪਤਿ' ਸ਼ਬਦ ਦੀ ਵਰਤੋਂ ਦੀ ਗੁਰਬਾਣੀ ਵਿਚ ਇਕ ਥਾਂ ਤੇ ਨਹੀਂ ਅਨੇਕ ਥਾਵਾਂ ਤੇ ਕੀਤੀ ਹੋਈ ਮਿਲਦੀ ਹੈ। ਲਗਭਗ ਹਰ ਥਾਂ ਤੇ ਅਰਥ ਪਰਾਪਤਿ ਪਦ ਦੇ

ਅਰਥ —'ਹਾਸਲ ਹੋਏ ਜਾ ਹੁੰਦੇ' ਹੀ ਹਨ।

ਮਹਾਨ ਕੋਸ਼ ਵਿਚ 'ਪਰਾਪਤਿ' ਦੇ ਅਰਥ ਇਸ ਪ੍ਰਕਾਰ ਹਨ:-

"ਦੇਖੋ, ਪ੍ਰਾਪਤਿ—ਵਿ-ਪਰ—ਅਪੌਂਤ ਜੋ ਵਿਪਤਾ ਅਤੇ ਸਭ ਦੁੱਖਾਂ ਤੋਂ ਪਰੇ ਹੈ। ਸੰਗਯਾ—ਕਰਤਾਰ। ਗੁਰਬਾਣੀ ਵਿਚ 'ਪਰਾਪਤਿ' ਪਦ ਦੀ ਟੂਕ ਮਾਤਰ ਵਰਤੋਂ ਪਾਠਕਾਂ ਦੀ ਗਿਆਤ ਲਈ ਦਿੱਤੀ ਜਾਂਦੀ ਹੈ:-

੧. **ਪਤਿ ਪਰਾਪਤਿ ਛਾਵ ਘਣੀ, ਚੂਕਾ ਮਨ ਅਭਿਮਾਨੁ॥** [ਪੰਨਾ ੧੧੬

੨. **ਸਿਮਰਿ ਸਿਮਰਿ ਸਿਮਰਿ ਜਨ ਸੋਇ ॥**
**ਨਾਨਕ ਕਰਮਿ ਪਰਾਪਤਿ ਹੋਇ ॥** [ਪੰਨਾ ੭੨੪

੩. **ਤਿਸਹਿ ਪਰਾਪਤਿ ਨਾਮੁ ਤੇਰਾ, ਕਰਿ ਕ੍ਰਿਪਾ ਜਿਸੁ ਦੀਉ॥** [ਪੰਨਾ ੧੦੦੭

੪. **ਸਭਨਾ ਉਪਾਵਾਂ ਸਿਰਿ ਉਪਾਉ ਹੈ,**
**ਹਰਿਨਾਮੁ ਪਰਾਪਤਿ ਹੋਇ ॥** [ਪੰਨਾ ੫੧੧

ਸੋ ਸੰਬੰਧਤ ਪੰਗਤੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪ੍ਰਭੂ ਅਗੇ ਇਹ ਬੇਨਤੀ ਹੈ ਕਿ ਹੇ ਪ੍ਰਭੂ ਜੀ! (ਜੇ ਤੁਸੀਂ ਮੈਨੂੰ ਮਿਲੋ ਤਾਂ ਮੈਨੂੰ ਨਿਰਮਲ) ਸੋਇ ਪ੍ਰਾਪਤ ਹੋ ਜਾਵੇ। ਜਦ ਪ੍ਰਭੂ ਮਿਲ ਜਾਵੇ ਤਾਂ ਸਾਰੀਆਂ ਵਡਿਆਈਆਂ ਤੇ ਖੁਸ਼ੀਆਂ ਸੁਤੇ ਹੀ ਉਸ ਵਿਚ ਆ ਜਾਂਦੀਆਂ ਹਨ। ਇਥੋਂ ਤੱਕ ਕਿ ਵੇਖਣ ਤੋਂ ਪਹਿਲਾਂ ਜੋ ਮੰਗ ਮਨ ਵਿਚ ਹੋਵੇ ਉਹ ਵੀ ਵੇਖਣ ਤੇ ਭੁੱਲ ਜਾਂਦੀ ਹੈ:-

**ਪ੍ਰਭ ਦੇਖਦਿਆਂ ਦੁਖ ਭੁਖ ਗਈ,**
**ਛਾਡੀ ਕਉ ਮੰਗਣੁ ਚਿਤਿ ਨ ਆਵੈ ॥** [ਪੰਨਾ ੧੦੯੭

ਪਰ ਇਥੇ ਪ੍ਰਕਰਣ ਅਨੁਸਾਰ ਇਕ ਵੱਡੀ ਮੰਗ ਹੈ, 'ਨਿਰਮਲ ਸੋਇ' ਦੀ ਪ੍ਰਾਪਤੀ ਲਈ ਜਾਚਨਾ। 'ਪਰਾਪਤਿ ਹੋਏ' ਦੇ ਅਰਥ 'ਪਰਾਪਤ ਹੋਏ ਰਹੇ' ਕਰਨੇ ਸ਼ਬਦਾਵਲੀ ਅਨੁਸਾਰ ਠੀਕ ਨਹੀਂ ਕਹੇ ਜਾਂਦੇ ਅਤੇ ਨਾ ਹੀ 'ਪ੍ਰਤੱਖ ਹੋ ਕੇ' ਅਰਥ ਕਰਨੇ ਠੀਕ ਹਨ, ਕਿਉਂਕਿ ਜਦੋਂ ਪ੍ਰਭੂ ਨੇ ਮਿਲਣਾ ਹੈ, ਲੁੱਕ ਛਿਪ ਕੇ ਥੋੜਾ ਮਿਲਣਾ ਹੈ। ਇਸੇ ਤਰ੍ਹਾਂ ਪਰਾਪਤਿ ਦੇ ਅਰਥ 'ਸਭ ਸੇ ਪਰੇ ਇਜ਼ਤ' ਕਰਨੇ ਵੀ ਮਨੋਕਲਪਿਤ ਅਰਥ ਹਨ। 'ਪਰਾਪਤਿ ਹੋਏ' ਦੇ ਅਰਥ 'ਹਾਸਲ ਹੋਵੇ' ਹੀ ਹਨ।

**ਸ) ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥**

ਇਸ ਪੰਗਤੀ ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧- ਹੇ ਹਰੀ! ਤੇਰਾ ਜੋ ਸੰਤੁ ਹੈ ਜਬ ਸੇ ਮਿਲੈ ਵੈਸਾਖ ਸ਼ੋਭਨੀਕ ਤੋ ਲਗਤਾ ਹੈ। [ਫ.ਸ.

੨- ਵੈਸਾਖ ਦਾ (ਮਹੀਨਾ) ਤਾਂ ਸੁਖਦਾਈ ਲਗੇ ਜੇ (ਪਹਿਲਾਂ) ਸੰਤ ਮਿਲੇ ਤੇ (ਫੇਰ) ਮਿਲ ਪਵੇ ਉਹ ਹਰੀ ਅਥਵਾ ਉਹ ਹਰੀ ਸੰਤ (ਰੂਪ ਹੋ ਕੇ) ਮਿਲ ਪਵੇ। [ਸੰ.ਪੋ.

੩- ਜਿੰਦ ਨੂੰ ਵੈਸਾਖ ਦਾ ਮਹੀਨਾ ਤਦੋਂ ਹੀ ਸੋਹਣਾ ਲਗਦਾ ਹੈ ਜੇ ਹਰੀ-ਸੰਤ ਪ੍ਰਭੂ ਮਿਲ ਪਏ। [ਦਰਪਣ

**ਨਿਰਣੈ:** ਪਹਿਲੇ ਅੱਧੇ ਹਿੱਸੇ ਦੇ ਅਰਥ ਸਪਸ਼ਟ ਹਨ, ਪਰ ਦੂਜੇ ਅੱਧੇ ਹਿੱਸੇ ਦੇ ਅਰਥ ਦੁਬਿਧਾ ਵਾਲੇ ਹਨ, ਜਿਵੇਂ:-

(ਪਹਿਲਾਂ) ਸੰਤ ਮਿਲੇ ਤੇ (ਫੇਰ) ਮਿਲ ਪਵੇ ਉਹ ਹਰੀ। ਇਸੇ ਤਰ੍ਹਾਂ ਹੀ ਨੰਬਰ 3 ਵਾਲੇ ਅਰਥ 'ਹਰੀ-ਸੰਤ ਪ੍ਰਭੂ ਮਿਲ ਪਏ' ਅਨਵੈ ਰੂਪ ਵਿਚ ਅਰਥ ਕੀਤੇ ਗਏ ਹਨ, ਜਦੋਂ ਕਿ ਇਥੇ ਸ਼ਬਦਾਂ ਦਾ ਅਨਵੈ ਰੂਪ ਬਣਦਾ ਹੀ ਨਹੀਂ। ਸੰਤ ਕਿਥੇ ਹੈ ਤੇ 'ਹਰੀ' ਕਿਥੇ ਹੈ? ਜਦੋਂ ਗੁਰਬਾਣੀ ਵਿਚ ਮੂਲਕ ਸਿਧਾਂਤ ਮੌਜੂਦ ਹੈ:-

**੧. ਰਾਮ ਸੰਤ ਮਹਿ ਭੇਦੁ ਕਿਛੁ ਨਾਹੀ,**
**ਏਕੁ ਜਨੁ ਕਈ ਮਹਿ ਲਾਖ ਕਰੋਰੀ ॥** [ਪੰਨਾ ੨੦੪

**੨. ਨਾਨਕ, ਸੰਤ ਸੰਤ ਹਰਿ ਏਕੋ, ਜਪਿ ਹਰਿ ਹਰਿ ਨਾਮੁ ਸੋਹੰਦੀ ॥** [ਪੰਨਾ ੭੯

ਫਿਰ ਰਾਮ ਤੇ ਸੰਤ ਨੂੰ ਦੋ ਵਖਰੇ ਭਾਵਾਂ ਵਿਚ ਅਰਥਾਉਣਾ ਠੀਕ ਨਹੀਂ ਜਾਪਦਾ। ਗੁਰਬਾਣੀ ਵਿਚ ਸੰਤ ਪਦ (ਸੰਤ) ਲਈ ਵੀ ਅਤੇ 'ਗੁਰੂ' ਦਾ ਪ੍ਰਤੀਕ ਵੀ ਆਇਆ ਹੈ। ਜਿਵੇਂ ਕਿ:-

**ਸਤਿਗੁਰੁ ਸੰਤੁ ਮਿਲੈ ਸਾਤਿ ਪਾਈਐ, ਕਿਲਵਿਖ ਦੁਖ ਕਾਟੇ ਸਭਿ ਦੂਰਿ॥**
**ਆਤਮ ਜੋਤਿ ਭਈ ਪਰਫੂਲਿਤ,**
**ਪੁਰਖੁ ਨਿਰੰਜਨੁ ਦੇਖਿਆ ਹਜੂਰਿ॥** [ਪੰਨਾ ੧੧੯੮

ਸੋ ਸੰਬੰਧਤ ਪੰਗਤੀ ਵਿਚ 'ਸੰਤ ਗੁਰੂ' ਦੇ ਅਰਥ 'ਸੰਤ' ਕਰਨੇ ਹੀ ਢੁਕਵੇਂ ਹਨ।

## ਸਾਰੰਸ਼ ਅਤੇ ਸਿਧਾਂਤ

*ਵੈਸਾਖ ਮਹੀਨੇ ਦੀ ਵਿਆਖਿਆ-*

ਵੈਸਾਖ ਬਸੰਤ ਰੁਤ ਦਾ ਮਹੀਨਾ ਹੈ। ਯਥਾ- ਰੁਤਿ ਸਰਸ ਬਸੰਤ, ਮਾਹ ਚੇਤੁ ਵੈਸਾਖੁ ਸੁਖ ਮਾਸੁ ਜੀਉ॥ (ਰਾਮਕਲੀ ਮ: ੫)। ਠੰਢੀਆਂ ਠੰਢੀਆਂ ਪੌਣਾਂ ਕੁਦਰਤ ਤੋਂ ਵਿਦਾਇਗੀ ਲੈ ਲੈਂਦੀਆਂ ਹਨ। ਫਸਲਾਂ ਪੱਕਣੀਆਂ ਸ਼ੁਰੂ ਹੋ ਜਾਂਦੀਆਂ ਹਨ। ਭਾਵੇਂ ਵੈਸਾਖੀ ਦਾ ਮੇਲ਼ਾ ਲੋਕਾਂ ਵਿਚ ਖੁਸ਼ੀ ਲਿਆਉਂਦਾ ਹੈ, ਪਰ ਪਤੀ-ਪਰਮਾਤਮਾ ਤੋਂ ਵਿਛੁੱੜੀਆਂ ਹੋਈਆਂ ਜੀਵ-ਇਸਤਰੀਆਂ ਨੂੰ ਚੈਨ ਨਹੀਂ ਮਿਲਦਾ। ਪ੍ਰੇਮ-ਵਿਛੋਹ ਵਾਲੀਆਂ ਆਤਮਾਵਾਂ ਨੂੰ ਧੀਰਜ ਕਿਥੋਂ?

**੧. ਮੋਹਨ, ਨੀਂਦ ਨ ਆਵੈ ਹਾਵੈ, ਹਾਰ ਕਜਰ ਬਸਤ੍ਰ ਅਭਰਨ ਕੀਨੇ ॥**
**ਉਡੀਨੀ ਉਡੀਨੀ ਉਡੀਨੀ ॥ ਕਬ ਘਰ ਆਵੈ ਰੀ ॥** [ਪੰਨਾ ੮੩੦

**੨. ਵਿਛੋੜਾ ਸੁਣੇ ਡੁਖ, ਵਿਣੁ ਡਿਠੇ ਮਰਿਓਦਿ ॥**
**ਬਾਝੁ ਪਿਆਰੇ ਆਪਣੇ, ਬਿਰਹੀ ਨ ਧੀਰੋਦਿ ॥** [ਪੰਨਾ ੧੧੦੦

ਧੀਰਜ ਮਿਲਾਪ ਤੋਂ ਬਿਨਾ ਨਹੀਂ ਆਉਂਦਾ। ਵੇਖੋ ਪਾਣੀ ਸਹੁ ਸਾਗਰ ਵਿਚ ਮਿਲਣ ਲਈ ਕਿਤਨੇ ਜਫਰ ਜਾਲਦਾ ਹੈ। ਪੱਥਰਾਂ ਤੇ ਪਹਾੜਾਂ ਨਾਲ ਟਕਰਾਂਦਾ ਹੋਇਆ ਨਦੀਆਂ ਵਿਚ ਜਾ ਪੈਂਦਾ ਹੈ, ਪਰ ਧੀਰਜ ਫਿਰ ਵੀ ਨਹੀਂ ਛੱਡਦਾ। ਫਿਰ ਸਹੁ-ਸਾਗਰ ਵਿਚ ਲੀਨ ਹੋਣ ਲਈ ਕਿਤਨਾ ਸਫ਼ਰ ਕਰਦਾ ਹੈ। ਅੰਤ ਜਦੋਂ ਸ਼ਹੁ-ਸਾਗਰ ਵਿਚ ਜਾ ਰਲਦਾ ਹੈ ਤਾਂ ਸ਼ਾਂਤ ਹੋ ਜਾਂਦਾ ਹੈ।

ਬਸ ਜਦੋਂ ਅਜੇਹੀ ਤੜਫਣੀ ਆਤਮਿਕ ਜਗਿਆਸੂ ਨੂੰ ਲਗਦੀ ਹੈ, ਤਾਂ ਉਸ ਵੇਲੇ ਭਗਤ ਨਾਮ ਦੇਵ ਜੀ ਵਾਲੀ ਤਾਲਾ-ਬੇਲੀ ਹੋ ਨਿਬੜਦੀ ਹੈ:-

**ਮੋਹਿ ਲਾਗਤੀ ਤਾਲਾਬੇਲੀ ॥ ਬਛਰੇ ਬਿਨੁ ਗਾਇ ਅਕੇਲੀ॥੧॥**
**ਪਾਨੀਆ ਬਿਨੁ, ਮੀਨੁ ਤਲਫੈ॥**
**ਐਸੇ ਰਾਮਨਾਮਾ ਬਿਨੁ, ਬਾਪੁਰੋ ਨਾਮਾ ॥** [ਪੰਨਾ ੮੭੪

ਸਚਮੁੱਚ ਰਾਮ ਨਾਮ ਬਿਨਾ ਜਗਿਆਸੂ 'ਬਾਪੁਰੋ' (ਵਿਚਾਰਾ) ਹੀ ਹੈ। ਰਾਮ ਨਾਮ ਦੀ ਪ੍ਰਾਪਤੀ ਦੇ ਰਾਹ ਵਿਚ ਛਲ ਰੂਪ ਮਾਇਆ ਖੜੀ ਹੈ। ਜਦੋਂ ਜੀਵ ਮਾਇਆ ਦੇ ਜਾਲ ਵਿਚ ਫਸਦਾ ਹੈ ਤਾਂ ਇਸ ਦੀ ਅਕਲ ਉਤੇ ਪਰਦਾ ਪੈ ਜਾਂਦਾ ਹੈ, ਜਿਸ ਕਰਕੇ ਇਹ ਪ੍ਰਭੂ ਨੂੰ ਭੁੱਲ ਜਾਂਦਾ ਹੈ। ਇਸ ਮਾਇਆ ਨੇ ਆਪਣਾ ਅਜਿਹਾ ਜਾਲ ਪਸਾਰਿਆ ਹੋਇਆ ਹੈ, ਕਿ ਇਸ ਵਿਚ ਫਸਿਆ ਜੀਵ-ਪੰਛੀ ਇਸ ਤੋਂ ਬਾਹਰ ਹੀ ਨਹੀਂ ਨਿਕਲ ਸਕਦਾ। ਗੁਰਦੇਵ ਫੁਰਮਾਉਂਦੇ ਹਨ:-

**ਮਾਇਆ ਜਾਲ ਪਸਾਰਿਆ, ਭੀਤਰਿ ਚੋਗ ਬਣਾਇ ॥**
**ਤ੍ਰਿਸਨਾ ਪੰਖੀ ਫਾਸਿਆ, ਨਿਕਸੁ ਨ ਪਾਏ ਮਾਇ ॥** [ਪੰਨਾ ੫੦

ਮਨੁੱਖ ਸੁਆਦ ਪਿਛੇ ਫਸਦਾ ਹੈ ਜਿਸ ਕਰਕੇ ਇਸ ਨੂੰ ਪ੍ਰਭੂ ਦੀ ਯਾਦ ਭੁੱਲ ਜਾਂਦੀ ਹੈ। ਮਾਇਆ ਦੇ ਸੁਆਦ ਵਿਚ ਇਕ ਜਾਂ ਦੋ ਜੀਵ ਨਹੀਂ, ਸਾਰੀ ਸ੍ਰਿਸ਼ਟੀ ਹੀ ਇਸ ਮਿੱਠੇ ਸੁਆਦ ਵਿਚ ਲੁੱਟੀ ਜਾ ਰਹੀ ਹੈ:-

**ਇਕਸੁ ਦੁਹੁ ਚਹੁ ਕਿਆ ਗਣੀ, ਸਭ ਇਕਤੁ ਸਾਦਿ ਮੁਠੀ ॥** [ਪੰਨਾ ੨੧੮

ਹਾਂ, ਜਿਹੜਾ ਇਕ-ਅੱਧਾ ਨਾਮ ਰੱਸੀਆ ਹੈ ਉਹ ਇਸ ਦੇ ਰੂਪ ਰੰਗ ਤੋਂ ਨਿਰਲੇਪ ਰਹਿੰਦਾ ਹੈ, ਉਹ 'ਬਲਿਹਾਰੀ ਕੁਦਰਤਿ ਵਸਿਆ' ਦੇ ਰੰਗ ਵਿਚ ਮਾਇਆ ਵਿਚੋਂ ਵੀ ਸਾਈਂ ਦੇ ਹੀ ਦਰਸ਼ਨ ਕਰਦਾ ਹੈ। ਸਾਈਂ ਤੋਂ ਸਦਕੜੇ ਹੋ ਕੇ ਪੜ੍ਹੀ ਜਾਂਦਾ ਹੈ:-

**ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ॥** [ਪੰਨਾ ੯੧੮

ਪਿਉ ਲਈ ਪੁੱਤਰ, ਤੇ ਪੁੱਤਰ ਲਈ ਪਿਉ, ਇਸਤਰੀ ਲਈ ਪਤੀ ਤੇ ਪਤੀ ਲਈ ਇਸਤਰੀ ਦਾ ਦਿਲ-ਪਰਚਾਵਾ, ਇਹ ਸਭ ਮਾਇਆ ਦਾ ਮੀਠਾ ਮੋਹ ਹੀ ਹੈ। ਸਾਰੇ ਸੰਸਾਰ ਦਾ ਤਾਣਾ ਪੇਟਾ ਹੀ ਮੋਹੁ, ਪ੍ਰੀਤ ਤੇ ਸੁਆਦ ਦਾ ਤਣਿਆ ਹੋਇਆ ਹੈ। ਹੈ ਤਾਂ 'ਸਭਾ ਕਾਲਖ, ਦਾਗਾ ਦਾਗ' ਪਰ ਮਨੁੱਖ ਫਿਰ ਵੀ ਇਸ ਦਾ ਖਹਿੜਾ ਨਹੀਂ ਛੱਡਦਾ।

ਗੁਰੂ ਮਹਾਰਾਜ ਨੇ ਜੀਵ ਨੂੰ ਬੜੇ ਪਿਆਰ ਨਾਲ 'ਸਚੁ ਵਾਪਾਰੁ ਕਰਹੁ ਵਾਪਾਰੀ ॥ ਦਰਗਹਿ ਨਿਬਹੈ ਖੇਪ ਤੁਮਾਰੀ॥' ਵਾਲਾ ਯਾਦਗਾਰੀ ਉਪਦੇਸ਼ ਦੇ ਕੇ ਅੰਤ ਸਮੇਂ ਵਾਪਰਨ ਵਾਲੀ ਗੱਲ ਸਮਝਾ ਦਿੱਤੀ ਹੈ:-

**ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥**

ਹੇ ਭਾਈ! ਤੂੰ ਮਾਇਕ ਪਦਾਰਥਾਂ ਤੇ ਝੂਠੇ ਸਾਕ-ਸੰਬੰਧੀਆਂ ਨਾਲ ਕਿਉਂ ਪਿਆਰ ਪਾਈ ਬੈਠਾ ਹੈਂ? ਇਨ੍ਹਾਂ ਨੇ ਅੰਤ ਸਮੇਂ ਤੇਰੇ ਨਾਲ ਨਹੀਂ ਜਾਣਾ, ਕਾਹਦੇ ਲਈ ਝੂਠੀ ਪ੍ਰੀਤ ਵਿਚ ਫੱਸ ਕੇ

ਤੂੰ ਆਪਣਾ ਰਤਨ ਜਨਮ ਬਿਰਥਾ (ਵਿਅਰਥ) ਗੁਆ ਰਿਹਾ ਹੈਂ?

੧. ਹਰਿ ਬਿਨੁ, ਜਨਮੁ ਅਕਾਰਥ ਜਾਤ ॥
ਤਜਿ ਗੋਪਾਲ ਆਨ ਰੰਗਿ ਰਾਚਤ, ਮਿਥਿਆ ਪਹਿਰਤ ਖਾਤ॥ਰਹਾਉ॥
ਧਨ ਜੋਬਨੁ ਸੰਪੈ ਸੁਖ ਭੋਗਵੈ, ਸੰਗਿ ਨ ਨਿਬਹਤ ਮਾਤ ॥
ਮ੍ਰਿਗ ਤ੍ਰਿਸਨਾ ਦੇਖਿ ਰਚਿਓ ਬਾਵਰ,
ਦ੍ਰੁਮ ਛਾਇਆ ਰੰਗਿ ਰਾਤ ॥ [ਪੰਨਾ ੧੧੨੦

੨. ਸੰਗਿ ਨ ਕੋਈ ਭਈਆ ਬੇਬਾ ॥
ਮਾਲੁ ਜੋਬਨੁ ਧਨੁ ਛੋਡਿ ਵਵੇਸਾ ॥
ਕਰਣ ਕਰੀਮ ਨ ਜਾਤੋ ਕਰਤਾ,
ਤਿਲ ਪੀੜੇ ਜਿਉ ਘਾਣੀਆ ॥ [ਪੰਨਾ ੧੦੨੦

੩. ਇਹੁ ਮੋਹੁ ਮਾਇਆ, ਤੇਰੈ ਸੰਗਿ ਨ ਚਾਲੈ,
ਝੂਠੀ ਪ੍ਰੀਤਿ ਲਗਾਈ ॥ [ਪੰਨਾ ੭੭

ਹੇ ਭਾਈ! ਤੂੰ ਪ੍ਰੀਤਮ ਨੂੰ ਮਿਲਣਾ ਚਾਹੁੰਦਾ ਹੈਂ ਕਿ ਪਰਮ ਪਦਵੀ ਪ੍ਰਾਪਤ ਕਰਨ ਦੀ ਇੱਛਾ ਰਖਦਾ ਹੈਂ?, ਸਤਿਗੁਰੂ ਜੀ ਦਾ ਪਾਵਨ ਉਪਦੇਸ਼ ਕੰਨ ਖੋਲ੍ਹ ਕੇ ਸੁਣ:-

ਜੇਤੀ ਸਮਗ੍ਰੀ ਦੇਖਹੁ ਰੇ ਨਰੁ, ਤੇਤੀ ਹੀ ਛਡਿ ਜਾਨੀ ॥
ਰਾਮ ਨਾਮ ਸੰਗਿ ਕਰਿ ਬਿਉਹਾਰਾ, ਪਾਵਹਿ ਪਦੁ ਨਿਰਬਾਨੀ ॥[ਪੰਨਾ ੬੧੪

ਇਸ ਤੋਂ ਇਲਾਵਾ ਫੋਕਟ ਜਪ, ਤਪ, ਸੰਜਮ ਆਦਿ ਕਿਰਿਆ ਇਹ ਸੌਦਾ ਵੀ ਜਮ-ਜਾਗਾਤੀ ਲੁੱਟ ਲੈਂਦੇ ਹਨ। ਇਸ ਲਈ ਅੱਗੇ ਜਾਣ ਲਈ ਕੇਵਲ ਨਾਮ ਹੀ ਸੰਗੀ ਤੇ ਸਹਾਈ ਹੈ:-

੧. ਮਨ ਮੇਰੇ, ਏਕੋ ਨਾਮੁ ਧਿਆਇ ॥
ਸਰਬ ਸੁਖਾ ਸੁਖ ਊਪਜਹਿ, ਦਰਗਹ ਪੈਧਾ ਜਾਇ ॥ [ਪੰਨਾ ੪੫

੨. ਮੇਰੇ ਮਨ, ਹਰਿ ਹਰਿ ਨਾਮੁ ਧਿਆਇ ॥
ਨਾਮੁ ਸਹਾਈ ਸਦਾ ਸੰਗਿ,ਆਗੈ ਲਏ ਛਡਾਇ ॥ [ਪੰਨਾ ੪੫

ਜਿਵੇਂ ਮਛਲੀ ਨੂੰ ਪਾਣੀ ਤੋਂ ਬਿਨਾ, ਪਪੀਹੇ ਨੂੰ ਸਵਾਂਤੀ ਬੂੰਦ ਤੋਂ ਬਿਨਾ ਸ਼ਾਂਤੀ ਨਹੀਂ ਆ ਸਕਦੀ, ਤਿਵੇਂ ਜੀਵ-ਇਸਤਰੀ ਨੂੰ ਪਤੀ-ਪਰਮੇਸ਼ਰ ਦੇ ਸੰਗ ਤੋਂ ਬਿਨਾਂ ਕਦੇ ਵੀ ਧੀਰਜ ਨਹੀਂ ਆ ਸਕਦੀ:-

ਸੁਣਿ ਨਾਹ ਪ੍ਰਭੂ ਜੀਉ, ਏਕਲੜੀ ਬਨ ਮਾਹੇ ॥
ਕਿਉ ਧੀਰੈਗੀ ਨਾਹ ਬਿਨਾ, ਪ੍ਰਭ ਬੇਪਰਵਾਹੇ ॥ [ਪੰਨਾ ੨੪੩

ਅਸਲ ਵਿਚ ਜਿਹੜਾ ਹਰੀ ਦਾ ਜਸ ਗਾਉਂਦਾ ਤੇ ਸੁਣਦਾ ਹੈ, ਧੀਰਜ, ਜੱਸ ਤੇ ਸੋਭਾ ਉਸ ਨੂੰ ਹੀ ਸੁਤੇ ਹੀ ਬਣ ਆਉਂਦੇ ਹਨ।

ਜੇ ਵਿਸਾਖ ਦੇ ਮਹੀਨੇ ਵਿਚ ਵਿਸ਼ੇਸ਼ ਵਿਅਕਤੀਆਂ ਦੇ ਜਨਮ ਬਾਰੇ ਹੀ ਜ਼ਿਕਰ ਕਰਨ ਲਗੀਏ ਤਾਂ ਵਿਆਖਿਆ ਲੰਮੀ ਹੋ ਜਾਵੇਗੀ। 'ਵੈਸਾਖੀ ਦੀ ਸਾਖੀ' ਜਿਸ ਦਾ ਸੰਬੰਧ ਕੇਸਗੜ੍ਹ (ਸ੍ਰੀ ਅਨੰਦਪੁਰ ਸਾਹਿਬ) ਦੀ ਧਰਤੀ ਨਾਲ ਹੈ, ਜੇ ਚੋਜੀ ਪ੍ਰੀਤਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਸਚਰਜ ਕੌਤਕ ਦਾ ਵਰਣਨ ਕੀਤਾ ਜਾਵੇ, ਤਾਂ 'ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ' ਦਾ ਨਜ਼ਾਰਾ 'ਵਿਸਮਾਦੁ ਰੂਪ ਵਿਸਮਾਦੁ ਰੰਗ' ਵਾਲਾ ਅੱਖਾਂ ਸਾਹਮਣੇ ਆ ਜਾਂਦਾ ਹੈ। ਲੱਖਾਂ ਦੀ ਸੰਗਤ ਵਿਚੋਂ ਸਹੀ ਅਰਥਾਂ ਵਿਚ ਸੀਸ ਭੇਟ ਦੇਣ ਵਾਲੇ ਪੰਜ ਪਿਆਰੇ ਹੀ ਨਿਤਰੇ ਸਨ ਜਿਨ੍ਹਾਂ ਦੀ ਸੋਭਾ ਸਾਰੇ ਜਗਤ ਵਿਚ ਪ੍ਰਗਟ ਹੋਈ:-

**ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨੁ ॥** [ਪੰਨਾ ੪੫

ਕਿਉਂ? ਉਨ੍ਹਾਂ ਗੁਰੂ ਪਿਆਰਿਆਂ ਨੇ 'ਲੋਗ ਕੁਟੰਬ ਸਭਹੁ ਤੇ ਤੋਰੇ...' ਵਾਲੀ ਵਿਲੱਖਣ ਗਲ ਕਰਕੇ ਨਿਜੀ ਸਰੀਰ ਦਾ ਮੋਹ ਛੱਡ ਕੇ ਅੰਮ੍ਰਿਤ ਦੀ ਦਾਤਿ ਨੂੰ ਪਿਆਰ ਨਹੀਂ ਸੀ ਕੀਤਾ? ਇਸੇ ਤਰ੍ਹਾਂ ਹੋਰ ਬੇਅੰਤ ਸ਼ਹੀਦ ਸਿੰਘ, ਗੁਰੂ ਕੇ ਲਾਲ ਜੋ ਗੁਰੂ-ਪੰਥ ਤੋਂ ਆਪਾ ਨਿਛਾਵਰ ਕਰ ਗਏ, ਉਨ੍ਹਾਂ ਸਾਰਿਆਂ ਦੀ ਜੀਵਨ-ਮਹਿਕ ਹੁਣ ਤਕ ਪੰਥ ਸੁਗੰਧਤ ਕਰ ਰਹੀ ਹੈ ਤੇ ਜੁਗਾਂ ਜੁਗਾਂ ਤਕ ਕਰਦੀ ਰਹੇਗੀ। ਅਸਲ ਵਿਚ ਅਜਿਹੀ ਅਵਸਥਾ ਹੀ 'ਨਾਨਕ ਵੈਸਾਖੀ ਪ੍ਰਭੁ ਪਾਵੈ, ਸੁਰਤਿ ਸਬਦਿ ਮਨੁ ਮਾਨਾ॥' ਦੀ ਪ੍ਰਤੀਕ ਕਹੀ ਜਾ ਸਕਦੀ ਹੈ।

ਅੰਤ ਵਿਚ ਇਸ ਮਹੀਨੇ ਦਾ ਸਿਧਾਂਤ ਇਉਂ ਕੱਢਿਆ ਗਿਆ ਹੈ ਕਿ ਵੈਸਾਖੁ ਦਾ ਮਹੀਨਾ ਜਗਿਆਸੂ ਲਈ ਤਾਂ ਹੀ ਸੁਹਾਵਣਾ ਹੁੰਦਾ ਹੈ ਜਦ ਉਹ ਹਰੀ ਰੂਪ ਸੰਤ (ਗੁਰੂ) ਖ਼ਾਲਸਾ ਮਿਲ ਪਵੇ, ਜੀਵਨ ਸਫਲ ਹੋ ਜਾਵੇ।

**ਹਰਿ, ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥ ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ ਬੰਨਿ ॥ ਮਾਣਕ ਮੋਤੀ ਨਾਮੁ ਪ੍ਰਭ, ਉਨ ਲਗੈ ਨਾਹੀ ਸੰਨਿ੍ ॥ ਰੰਗ ਸਭੇ ਨਾਰਾਇਣੈ, ਜੇਤੇ ਮਨਿ ਭਾਵੰਨਿ ॥ ਜੋ ਹਰਿ ਲੋੜੇ ਸੋ ਕਰੇ, ਸੋਈ ਜੀਅ ਕਰੰਨਿ ॥ ਜੋ ਪ੍ਰਭਿ ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥ ਆਪਣ ਲੀਆ ਜੇ ਮਿਲੈ, ਵਿਛੁੜਿ ਕਿਉ ਰੋਵੰਨਿ ॥ ਸਾਧੂ ਸੰਗੁ ਪਰਾਪਤੇ, ਨਾਨਕ ਰੰਗ ਮਾਣੰਨਿ ॥ ਹਰਿ, ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥੪॥**

## ਉਚਾਰਨ ਸੇਧ

**ਬਿੰਦੀ ਸਹਿਤ:** ਲਗਿਆਂ, ਨਾਹੀਂ, ਕਹੀਅਹਿੰ, ਕਿਉਂ?।

**ਪਦ ਅਰਥ:** ਜੇਠਿ-ਜੇਠ ਵਿਚ। ਜੁੜੰਦਾ ਲੋੜੀਐ-ਜੁੜਨਾ ਲੋੜੀਂਦਾ, (ਚਾਹੀਦਾ) ਹੈ। ਨਿਵੰਨਿ-ਨਿਉਂਦੇ, ਨਮਸਕਾਰ ਕਰਦੇ ਹਨ। ਦਾਵਣਿ-ਦਾਮਨ (ਪੱਲਾ, ਲੜ) ਨਾਲ। ਬੰਨਿ-ਬੰਨ੍ਹ

ਕੇ। ਸੰਨਿ-ਪਾੜ। ਨਰਾਇਣੈ-ਪ੍ਰਭੂ ਦੇ। ਜੇਤੇ-ਜਿਤਨੇ। ਮਨਿ-ਮਨ ਵਿਚ। ਭਾਵਨਿ-ਚੰਗੇ, ਪਿਆਰੇ ਲਗਦੇ ਹਨ। ਤਿਸੁ-ਉਸ ਮਨੁੱਖ ਨੂੰ। ਕਰੰਨਿ-ਕਰਦੇ ਹਨ। ਪ੍ਰਭਿ-ਪ੍ਰਭੂ ਨੇ। ਕਹੀਅਹਿ-ਕਹੇ ਜਾਂਦੇ ਹਨ। ਵਿਛੁੜਿ-ਵਿਛੜ ਕੇ। ਸਾਧੂ ਸੰਗੁ-ਸਾਧ (ਪ੍ਰਭੂ) ਦਾ ਸੰਗ। ਰੰਗੀਲਾ-ਖੁਸ਼ੀਆਂ ਭਰਿਆ। ਧਣੀ-ਮਾਲਕ, ਪ੍ਰਭੂ। ਮਥੰਨਿ-ਮੱਥੇ ਉਤੇ।

**ਅਰਥ**: ਜੇਠ (ਦੇ ਮਹੀਨੇ) ਵਿਚ (ਉਸ) ਹਰੀ (ਅਕਾਲ ਪੁਰਖ) ਨਾਲ ਜੁੜਨਾ ਚਾਹੀਦਾ ਹੈ ਜਿਸ ਦੇ ਅੱਗੇ ਸਾਰੇ ਜੀਵ ਨਮਸਕਾਰ ਕਰਦੇ ਹਨ। (ਉਸ) ਹਰੀ ਸੱਜਣ ਦੇ ਲੜ ਲੱਗਿਆਂ (ਉਹ ਪ੍ਰਭੂ ਫਿਰ) ਕਿਸੇ ਨੂੰ ਬੰਨ੍ਹ ਕੇ ਨਹੀਂ ਦਿੰਦਾ (ਭਾਵ ਫਿਰ ਕਿਸੇ ਹੋਰ ਦੇ ਹਵਾਲੇ ਨਹੀਂ ਕਰਦਾ, ਸਗੋਂ ਲੜ ਲੱਗੇ ਦੀ ਆਪ ਰਖਿਆ ਕਰਦਾ ਹੈ)। ਪ੍ਰਭੂ ਦਾ ਨਾਮ (ਅਜਿਹੇ) ਲਾਲ, ਮੋਤੀ ਹਨ (ਕਿ) ਉਨ੍ਹਾਂ ਨੂੰ ਸੰਨ੍ਹ ਨਹੀਂ ਲਗਦੀ (ਭਾਵ ਕੋਈ ਜੀਵ ਸੰਨ੍ਹ ਲਾ ਕੇ ਚੁਰਾ ਕੇ ਨਹੀਂ ਲਿਜਾ ਸਕਦਾ)। ਸਾਰੇ ਰੰਗ (ਕੌਤਕ) ਜਿਤਨੇ ਵੀ (ਜਗਿਆਸੂ) ਦੇ ਮਨ ਵਿਚ ਚੰਗੇ ਲਗਦੇ ਹਨ, (ਉਹ) ਨਾਰਾਇਣ ਪ੍ਰਭੂ ਦੇ (ਬਣਾਏ ਹੋਏ) ਹਨ। ਜੋ ਹਰੀ ਪ੍ਰਭੂ ਚਾਹੁੰਦਾ ਹੈ (ਉਸੇ ਤਰ੍ਹਾਂ) ਕਰਦਾ ਹੈ (ਅਗੋਂ) ਜੀਵ ਭੀ (ਉਸ ਪ੍ਰਭੂ ਦੀ ਇਛਾ ਅਨੁਸਾਰ ਹੀ) ਕਰਦੇ ਹਨ। ਜਿਹੜੇ (ਜੀਵ) ਪ੍ਰਭੂ ਨੇ ਆਪਣੇ ਬਣਾ ਲਏ ਹਨ ਉਹ ਧੰਨਤਾ ਯੋਗ ਕਹੇ ਜਾਂਦੇ ਹਨ (ਪਰ ਇਹ ਸਭ ਕੁਝ ਪ੍ਰਭੂ ਦੇ ਵਸ ਵਿਚ ਹੈ)। ਜੇ (ਜੀਆਂ ਨੂੰ) ਆਪਣੀ ਮਰਜ਼ੀ ਨਾਲ (ਕੁਝ) ਮਿਲਦਾ ਹੋਵੇ (ਤਾਂ) ਵਿਛੁੜੇ (ਹੋਏ ਜੀਵ) ਕਿਉਂ ਰੋਣ? ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੂੰ) ਸਾਧੂ (ਗੁਰੂ ਦਾ) ਸੰਗ ਪ੍ਰਾਪਤ ਹੋ ਜਾਂਦਾ ਹੈ, (ਉਹੀ ਪ੍ਰਭੂ ਦੇ ਨਾਮ ਦਾ ਅਸਚਰਜ) ਰੰਗ ਮਾਣਦੇ ਹਨ (ਭਾਵ ਉਹ ਹਰ ਵੇਲੇ ਨਾਮ-ਸਿਮਰਨ ਵਿਚ ਰਤੇ ਰਹਿੰਦੇ ਹਨ)। ਹਰੀ ਨੇ ਜਿਸ ਦੇ ਮੱਥੇ ਉਤੇ (ਧੁਰੋਂ ਹੀ ਪ੍ਰਭੂ ਮਿਲਾਪ ਵਾਲਾ) ਭਾਗ (ਲੇਖ ਲਿਖਿਆ ਹੁੰਦਾ ਹੈ) ਉਸ ਨੂੰ ਹਰੀ ਧਣੀ (ਮਾਲਕ) ਮਿਲ ਪੈਂਦਾ ਹੈ (ਅਤੇ ਉਸ ਦਾ ਮਹੀਨਾ) ਜੇਠ ਖੁੱਸ਼ੀਆਂ ਭਰਿਆ (ਬਤੀਤ ਹੁੰਦਾ ਹੈ)।੪।

## ਅਰਥ ਭੇਦ ਅਤੇ ਨਿਰਣੈ

### ੳ) ਹਰਿ ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥

ਇਸ ਪੰਗਤੀ ਵਿਚ 'ਜੁੜੰਦਾ' ਪਦ ਦੇ ਅਰਥ ਸਮੂਹ ਟੀਕਾਕਾਰਾਂ ਨੇ ਲਗਭਗ ਇਕੋ ਰੂਪ ਵਿਚ ਕੀਤੇ ਹਨ, ਪਰ ਭਾਈ ਕਾਨ੍ਹ ਸਿੰਘ ਜੀ ਨੇ ਮਹਾਨ ਕੋਸ਼ ਵਿਚ ਇਸ ਦੇ ਅਰਥ ਇਉਂ ਕੀਤੇ ਹਨ:-

"ਜਾੜਾ ਦੇਣ ਵਾਲਾ, ਸੀਤਲ ਕਰੰਦਾ, 'ਹਰਿ ਜੇਠਿ ਜੁੜੰਦਾ ਲੋੜੀਐ' ਜੇਠ ਵਿਚ ਠੰਢ ਪਾਉਣ ਵਾਲਾ ਹਰਿ ਲੋੜੀਐ।" [ਮਾਝ ਬਾਰਹਮਾਹਾ

'ਜੁੜੰਦਾ' ਪਦ ਦੇ ਅਰਥ 'ਜੁੜਦਾ' ਜਾਂ ਜੁੜਨ ਵਾਲਾ ਕਰਨੇ ਹੀ ਠੀਕ ਹਨ ਕਿਉਂਕਿ ਕਾਵਿ ਵਿਚ ਚਾਲ ਅਤੇ ਵਜਨ ਦੀ ਪੂਰਤੀ ਲਈ ਵੀ ਟਿੱਪੀ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ਕਿ:-

੧. **ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ ॥** [ਪੰਨਾ ੮੫੩

ਮੂਲ ਰੂਪ ਸ਼ਬਦ 'ਜਲਦਾ' (ਸੜਦਾ) ਹੈ।

੨ **ਭਗਤ ਵਛਲੁ ਤੇਰਾ ਬਿਰਦੁ ਹੈ, ਜੁਗਿ ਜੁਗਿ ਵਰਤੰਦਾ ॥** (ਵਰਤਦਾ ਹੈ)

[ਪੰਨਾ ੩੧੯

ਭਾਈ ਸਾਹਿਬ ਗੁਰਦਾਸ ਜੀ ਨੇ ਵੀ ਆਪਣੀਆਂ ਰਚਿਤ ਵਾਰਾਂ ਵਿਚ ਇਹੋ ਜਿਹੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਹੈ। ਵੇਖੋ ਵਾਰ ੩੬, ਪਉੜੀ-੨੧ ਵਿਚ ਜੋਹੰਦਾ, ਕਰੰਦਾ, ਬਖਸ਼ੰਦਾ ਆਦਿ।

ਗੁਰਬਾਣੀ ਵਿਚ ਜੁੜੰਦਾ ਪਦ ਦੀ ਵਰਤੋਂ ਵੀ ਮਿਲਦੀ ਹੈ:-

**ਜਿਤੁ ਹਰਿ ਪ੍ਰਭੁ ਜਾਪੈ, ਸਾ ਧੰਨੁ ਸਾਬਾਸੈ,**
**ਧੁਰਿ ਪਾਇਆ ਕਿਰਤੁ ਜੁੜੰਦਾ ॥** [ਪੰਨਾ ੫੭੫

ਇਸ ਤੋਂ ਇਲਾਵਾ ਕਰੰਦਾ, ਬਖਸੰਦਾ, ਭਾਵੰਦਾ ਆਦਿ ਸ਼ਬਦਾਂ ਦੀ ਬਣਤਰ ਵਲ ਵੇਖੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਇਹ ਕਾਵਿ ਕਲਾ ਵਿਚ ਤੋਲ ਪੂਰਾ ਕਰਨ ਦਾ ਇਕ ਉਤਮ ਸਾਧਨ ਹੈ। ਸੋ, ਭਾ.ਸ. ਕਾਨ੍ਹ ਸਿੰਘ ਜੀ ਦੇ ਅਰਥ ਠੀਕ ਨਹੀਂ ਜਾਪਦੇ।

## ਅ) ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ ਬੰਨਿ ॥

ਇਸ ਪੰਗਤੀ ਦੇ ਹੇਠ ਲਿਖੇ ਅਰਥ ਪ੍ਰਚਲਤ ਹਨ:-

੧- ਹਰੀ ਰੂਪ ਸਜਣ ਦੇ ਪੱਲੇ ਲਗਿਆਂ (ਭਾਵ ਉਸ ਨਾਲ ਜੁੜਿਆਂ) ਕਿਸੇ (ਹੋਰ) ਨੂੰ ਫੇਰ (ਜਮ ਦੇ ਦੂਤ) ਬੰਨ੍ਹ ਕੇ ਨਹੀਂ ਦੇ ਸਕਦੇ। (ਭਾਵ ਉਹ ਫੇਰ ਧਰਮ ਰਾਜ ਪਾਸ ਬੰਨੇ ਹੋਏ ਨਹੀਂ ਘਲੇ ਜਾ ਸਕਦੇ)। [ਸੰ.ਪੋ.

੨- ਜੇ ਹਰੀ ਸੱਜਣ ਦੇ ਲੜ ਲੱਗੇ ਰਹੀਏ ਤਾਂ ਉਹ ਕਿਸੇ (ਜਮ ਆਦਿਕ) ਨੂੰ ਆਗਿਆ ਨਹੀਂ ਦੇਂਦਾ ਕਿ ਬੰਨ੍ਹ ਕੇ ਅੱਗੇ ਲਾ ਲਏ (ਭਾਵ ਪ੍ਰਭੂ ਦੇ ਲੜ ਲਗਿਆਂ ਜਮਾਂ ਦਾ ਡਰ ਨਹੀਂ ਰਹਿ ਜਾਂਦਾ)। [ਦਰਪਣ

੩- ਹਰੀ ਸੱਜਣ ਦੇ ਨਾਮ ਰੂਪ ਦਾਵਣਿ-ਪਲੇ ਨਾਲ ਜੋ ਲਗਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਬਨਿ-ਬੰਧਨ ਨਹੀਂ ਦੇਂਦਾ। ਅਥਵਾ-ਉਸ ਨੂੰ ਬੰਨ੍ਹ ਕੇ ਹੋਰ ਕਿਸੇ ਦੇ ਹਵਾਲੇ ਨਹੀਂ ਕਰ ਦੇਂਦਾ, ਅਰਥਾਤ ਜਮਾਂ ਦੇ ਹਵਾਲੇ ਨਹੀਂ ਕਰਦਾ। [ਸੰ.ਸ.

**ਨਿਰਣੈ:** 'ਬੰਨਿ' ਪਦ ਦੇ ਅਰਥ 'ਬੰਧਨ' ਕਰਨੇ ਠੀਕ ਨਹੀਂ ਕਿਉਂਕਿ ਨੰਨਾ, ਸਿਹਾਰੀ ਰਹਿਤ ਨਹੀਂ, ਇਥੇ ਸਿਹਾਰੀ ਕਾਰਕ ਰੂਪ ਵਿਚ ਵਰਤੀ ਗਈ ਹੈ ਅਤੇ ਅਰਥ ਹੋਣਗੇ-'ਬੰਨ੍ਹ ਕੇ'।

'ਕਿਸੈ ਨ ਦੇਈ ਬੰਨਿ' ਦੇ ਅਰਥ ਗੁਰਬਾਣੀ ਵਿਚ ਇਉਂ ਸਪਸ਼ਟ ਹੁੰਦੇ ਹਨ:-

੧. **ਬੰਨਿ ਉਠਾਈ ਪੋਟਲੀ, ਕਿਥੈ ਵੰਞਾ ਘਤਿ ॥** [ਪੰਨਾ ੧੩੭੮

੨. **ਗੁਣਾ ਗਵਾਈ ਗੰਠੜੀ, ਅਵਗੁਣ ਚਲੀ ਬੰਨਿ ॥** [ਪੰਨਾ ੨੩

੩. **ਹਉ ਹੋਆ ਮਾਹਰੁ ਪਿੰਡ ਦਾ, ਬੰਨਿ ਆਦੇ ਪੰਜਿ ਸਰੀਕ ਜੀਉ॥** [ਪੰਨਾ ੭੩

੪. **ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ,**

ਅਵਗਣ ਖੜਸਨਿ ਬੰਨਿ ॥ [ਪੰਨਾ ੭੬

੫. ਮੈ ਹਰਿ ਹਰਿ ਖਰਚੁ, ਲਇਆ ਬੰਨਿ ਪਲੈ ॥ [ਪੰਨਾ ੯੪

੬. ਵਿਣੁ ਸਚੇ, ਕੂੜਿਆਰੁ ਬੰਨਿ ਚਲਾਈਐ ॥ [ਪੰਨਾ ੧੪੭

੭. ਆਪੇ ਹੀ ਭਉ ਪਾਇਦਾ ਪਿਆਰਾ,
ਬੰਨਿ ਬਕਰੀ ਸੀਹੁ ਹਢਾਇਆ ॥ [ਪੰਨਾ ੬੦੬

੮. ਹੁਕਮੈ ਬੰਨਿ ਚਲਾਈਐ ਪਿਆਰੇ, ਮਨਮੁਖਿ ਲਹੈ ਸਜਾਇ॥ [ਪੰਨਾ ੬੩੨

੯. ਤਿਨਾ ਪਿਆਰਿਆ ਭਾਈਆ, ਅਗੈ ਦਿਤਾ ਬੰਨਿ ॥ [ਪੰਨਾ ੧੩੮੩

'ਕਿਸੈ' ਪਦ ਦਾ ਭਾਵ ਜਮਦੂਤਾਂ ਅਗੇ ਬੰਨ੍ਹਣ ਦਾ ਨਹੀਂ ਕਿਉਂਕਿ ਪਹਿਲੀ ਪੰਗਤੀ ਵਿਚ ਜਮਦੂਤਾਂ ਦਾ ਕੋਈ ਜ਼ਿਕਰ ਨਹੀਂ। 'ਕਿਸੈ' ਦੇ ਅਰਥ ਕਿਸੇ 'ਹੋਰ ਨੂੰ' ਕਰਨਾ ਹੀ ਠੀਕ ਹਨ। ਜੀਉਂਦੇ ਜੀਅ ਜਮਾਂ ਦੀ ਗਲ ਨਹੀਂ। ਜਿਹੜਾ ਜੀਵ ਸਾਈਂ ਨਾਲ ਜੁੜ ਗਿਆ, ਉਹ ਪ੍ਰਭੂ ਦੇ ਪਲ (ਲੜ) ਲਗ ਗਿਆ, ਉਸ ਦੀ ਸ੍ਰਨ ਪੈ ਗਿਆ, ਉਸ ਨੂੰ ਪ੍ਰਭੂ ਆਪਣੇ ਕੰਠ ਨਾਲ ਲਾ ਕੇ ਰਖਦਾ ਹੈ। ਕਿਉਂਕਿ ਉਹ ਆਪਣੀ ਪ੍ਰੀਤ ਦਾ ਪਿਆਰਾ ਹੈ:-

੧. ਕੰਠਿ ਲਗਾਇ ਅਪੁਨੇ ਜਨ ਰਾਖੇ, ਅਪੁਨੀ ਪ੍ਰੀਤਿ ਪਿਆਰਾ ॥ [ਪੰਨਾ ੬੦੯

੨. ਪ੍ਰਭੁ ਮਾਤਾ ਪਿਤਾ ਕੰਠਿ ਲਾਇਦਾ, ਲਹੁੜੇ ਬਾਲਕ ਪਾਲਿ ॥ [ਪੰਨਾ ੯੫੭

"ਹਰਿ ਸਜਣ ਦਾਵਣਿ ਲਗਿਆ, ਕਿਸੈ ਨ ਦੇਈ ਬੰਨਿ" ਵਾਲੀ ਪੰਕਤੀ ਦੀ ਅਰਥ ਵਿਆਖਿਆ ਕਰਨ ਸਮੇਂ ਜੇ ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਗਵਾਲੀਅਰ ਦੇ ਕਿਲ੍ਹੇ ਵਿਚ ਜਾਣ ਅਤੇ ਰਾਜਿਆਂ ਨੂੰ ਬਾਦਸ਼ਾਹ ਦੀ ਬੰਦੀ ਚੋਂ ਛੁਡਾਉਣ ਦੀ ਸਾਖੀ ਦਾ ਵਰਣਨ ਕੀਤਾ ਜਾਵੇ ਤਾਂ ਇਥੇ ਬਹੁਤ ਢੁਕਵਾਂ ਪੱਖ ਉਜਾਗਰ ਹੋਵੇਗਾ:-

"ਗੁਰੂ ਜੀ ਜਹਾਂਗੀਰ ਬਾਦਸ਼ਾਹ ਦਾ ਸਨੇਹ ਵੇਖਕੇ ਚੰਦੂ ਹਮੇਸ਼ਾਂ ਸੜਦਾ ਸੀ ਤੇ ਡਰਦਾ ਵੀ ਸੀ ਕਿਉਂਕਿ ਉਸ ਨੂੰ ਆਪਣੀਆਂ ਕੀਤੀਆਂ ਕਰਤੂਤਾਂ ਯਾਦ ਸਨ। ਸਤਿਗੁਰੂ ਧੀਰਜਵਾਨ ਤੇ ਮਹਾਂ ਸੰਤੋਖੀ ਸਨ, ਵੈਰਭਾਵਨਾ ਤੋਂ ਉਪਰ ਸਨ। ਪਰ ਚੰਦੂ ਹਮੇਸ਼ਾਂ ਚੁਗਲੀਆਂ ਕਰਕੇ ਬਾਦਸ਼ਾਹ ਦੇ ਕੰਨ ਭਰਨ ਲਈ ਮੌਕਾ ਤਾੜਦਾ ਰਹਿੰਦਾ ਸੀ।

ਇਕ ਦਿਨ ਚੰਦੂ ਨੇ ਇਕ ਨਜੂਮੀਏ ਨੂੰ ਪੰਜ ਸੌ ਰੁਪਇਆ ਦੇ ਕੇ ਸਮਝਾਇਆ ਕਿ ਤੂੰ ਬਾਦਸ਼ਾਹ ਨੂੰ ਦਸ ਤੇਰੇ ਉਤੇ ਸਾੜ-ਸਤੀ ਆਈ ਹੋਈ ਹੈ, ਤੇਰੇ ਰਾਜ ਉਲਟਣ ਦਾ ਭੀ ਖਤਰਾ ਹੈ, ਇਸ ਦਾ ਉਪਾਅ ਜਲਦੀ ਕਰਨਾ ਚਾਹੀਦਾ ਹੈ। ਜਹਾਂਗੀਰ ਅਗੇ ਹੀ ਵਹਿਮੀ ਸੀ ਜਿਸ ਕਰਕੇ ਉਸ ਨੇ ਨਜੂਮੀ ਕੋਲੋਂ ਉਪਾਅ ਪੁਛਿਆ ਤਾਂ ਉਸ ਨੇ ਚੰਦੂ ਦੇ ਸਿਖਲਾਏ ਮੁਤਾਬਿਕ ਦਸਿਆ ਕਿ 'ਸੋਢੀ ਖਤ੍ਰੀ ਜੁਆਨ ਉਮਰ ਜਪੀ ਤਪੀ, ਬਰਕਤ ਵਾਲਾ ਹਰਿਗੋਬਿੰਦ ਨਾਮ ਦਾ ਸੂਰਬੀਰ ਜੇ

---

*ਜੇ 'ਦੇਈ' ਨੂੰ 'ਦੇਈਂ' ਪੜ੍ਹੀਏ ਤਾਂ ਕਰਤਾ-ਕਾਰਕ ਜਮ ਦੇ ਦੂਤ ਹੋਣਗੇ, ਜੇ 'ਦੇਈ' ਪੜ੍ਹੀਏ ਤਾਂ ਹਰੀ ਕਰਤਾ ਕਾਰਕ ਹੋ ਜਾਵੇਗਾ ਕਿ ਉਹ ਫੇਰ ਲੜ ਲਗੇ ਨੂੰ ਕਿਸੇ ਹੋਰ ਨਾਲ ਕਰਮ ਫਾਸ ਵਿਚ ਬੱਧਾ ਨਹੀਂ ਜਾਣ ਦੇਂਦਾ। ਉਹ ਬਖਸ਼ੇ ਗਏ ਹੁੰਦੇ ਹਨ। ਪਰ ਅਗਲੀ ਤੁਕ ਦਸਦੀ ਹੈ ਕਿ ਸੰਨ੍ਹ ਲਾਉਣ ਵਾਲਿਆਂ ਵਲ ਇਸ਼ਾਰਾ ਹੈ।

ਉਹ 40 ਦਿਨ ਜਪ, ਤਪ, ਹਵਨ, ਦਖਨ ਦਿਸ਼ਾ ਵਲ ਕਿਸੇ ਕਿਲ੍ਹੇ ਵਿੱਚ ਜਾ ਕੇ ਕਰੇ ਤਾਂ ਤੇਰੀ ਸਾੜਸਤੀ ਟਲ ਜਾਵੇਗੀ। ਇਸ ਤਰ੍ਹਾਂ ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਬੁਲਾਇਆ। ਆਪ ਦੀ ਚੰਗੀ ਟਹਿਲ ਸੇਵਾ ਕਰਨ ਅਤੇ ਇਕ ਸੌ ਰੁਪਿਆ ਰੋਜ਼ਾਨਾ 'ਹੋਮ' ਕਰਨ ਲਈ ਬੰਨ੍ਹ ਦਿੱਤਾ। ਪਰ ਗੁਰਦੇਵ ਪਿਤਾ ਉਸ ਮਾਇਆ ਦਾ ਪਰਸ਼ਾਦ ਤਿਆਰ ਕਰਵਾ ਕੇ ਕੈਦੀਆਂ ਨੂੰ ਛਕਾਉਂਦੇ ਰਹੇ। ਉਥੋਂ ਦੇ ਉਮਰ-ਕੈਦੀ ਰਾਜੇ, ਸਰਕਾਰੀ ਅਧਿਕਾਰੀ ਸਭ ਮੌਜ ਵਿਚ ਹੋ ਗਏ ਅਤੇ ਗੁਰੂ ਜੀ ਦੇ ਸਿਖ ਬਣ ਗਏ। ਗੁਰੂ ਜੀ ਬਾਦਸ਼ਾਹ ਵਲੋਂ ਬੱਧੇ ਪੈਸਿਆਂ ਦਾ ਪ੍ਰਸ਼ਾਦ ਨਹੀਂ ਸਨ ਛਕਦੇ। ਭਾਈ ਜੇਠਾ, ਬਿਧੀ ਚੰਦ, ਪੈੜਾ ਆਦਿ ਪੰਜ ਸਿੱਖ ਸ਼ਹਿਰ ਵਿਚ ਕਿਰਤ ਕਰਕੇ ਜੋ ਪੈਸੇ ਲਿਆਉਂਦੇ ਸਨ ਉਸ ਦੀ ਰਸਤ ਲਿਆਉਂਦੇ ਸਨ ਤਾਂ ਪ੍ਰਸ਼ਾਦ ਤਿਆਰ ਹੁੰਦਾ ਸੀ ਜੋ ਗੁਰੂ ਜੀ ਛਕਦੇ ਸਨ।"

'ਦਾਬਿਸਤਾਂਨੇ ਮਜ਼ਾਹਬ' ਵਿੱਚ ਦਿੱਤੀ ਦਾਸਤਾਨ ਨੂੰ ਜੇ ਇੱਥੇ ਪੇਸ਼ ਕੀਤਾ ਜਾਏ ਤਾਂ ਵਿਸਥਾਰ ਬਹੁਤ ਵਧ ਜਾਵੇਗਾ। ਚਾਲੀ ਦਿਨ ਤੋਂ ਵੱਧ ਦਿਨ ਲੰਘ ਗਏ ਪਰ ਬਾਦਸ਼ਾਹ ਨੇ ਸਤਿਗੁਰਾਂ ਨੂੰ ਗਵਾਲੀਅਰ ਤੋਂ ਨਾ ਬੁਲਾਇਆ। ਹਜ਼ਾਰਾਂ ਸਿੱਖ ਗੁਰੂ ਜੀ ਦੇ ਦਰਸ਼ਨ ਲਈ ਤੜਪ ਰਹੇ ਸਨ। ਜਿਨ੍ਹਾਂ ਦੀ ਆਹ ਤੇ ਬਦਅਸੀਸ ਨਾਲ ਬਾਦਸ਼ਾਹ ਅਜਿਹਾ ਬੀਮਾਰ ਹੋਇਆ ਕੀ ਠੀਕ ਹੋਣ ਵਿਚ ਹੀ ਨਾ ਹੋਵੇ। ਤਾਂ ਬਾਦਸ਼ਾਹ ਨੇ ਪੀਰ ਜਲਾਲਦੀਨ ਨੂੰ ਬੁਲਵਾਇਆ ਅਤੇ ਆਪਣੀ ਬੀਮਾਰੀ ਠੀਕ ਨਾ ਹੋਣ ਦਾ ਕਾਰਨ ਪੁਛਿਆ। ਉਸ ਨੇ ਕਿਹਾ ਕਿ ਤੂੰ ਰਬ ਦੇ ਸੱਚੇ ਸੰਤ ਨੂੰ ਦੁਖਾਇਆ ਹੈ ਜਿਸ ਦਾ ਫਲ ਤੈਨੂੰ ਭੁਗਤਣਾ ਪੈ ਰਿਹਾ ਹੈ। ਬਾਦਸ਼ਾਹ ਨੇ ਸੱਚੇ ਸੰਤ ਦੇ ਲੱਛਣ ਪੁੱਛੇ ਤਾਂ ਮੀਆਂ ਮੀਰ ਨੇ 'ਬ੍ਰਹਮਗਿਆਨੀ ਸਦਾ ਨਿਰਲੇਪ' ਵਾਲੀ ਅਸ਼ਟਪਦੀ ਸੁਣਾਈ ਅਤੇ ਦਸਿਆ ਕਿ ਬ੍ਰਹਮਗਿਆਨੀ ਰਾਗ, ਦ੍ਵੈਖ, ਅਵਿਦਿਆ, ਅਸਮਤਾ, ਅਭਿਨਵੇਸ਼ ਇਨ੍ਹਾਂ ਪੰਜਾਂ ਕਲੇਸ਼ਾਂ ਤੋਂ ਰਹਿਤ ਕਮਲ ਫੁਲ ਵਾਂਗ ਨਿਰਲੇਪ ਰਹਿੰਦਾ ਹੈ। ਇਹੋ ਜਿਹੇ ਸੰਤ ਸ੍ਰੀ ਗੁਰੂ ਅਰਜਨ ਦੇਵ ਜੀ ਜੋ ਹੋਏ ਹਨ। ਗੁਰੂ ਜੀ ਦੀ ਧਰਤੀ ਵਰਗੇ ਧੀਰਜ ਨਾਲ ਅਡੋਲ ਰਹਿਣ ਦੀ ਵਿਥਿਆ ਸੁਣ ਕੇ ਬਾਦਸ਼ਾਹ ਕੰਬਿਆ। ਮੀਆਂ ਮੀਰ ਨੇ ਕਿਹਾ ਜਿਤਨਾ ਚਿਰ ਤਕ ਤੂੰ ਗੁਰੂ ਹਰਿਗੋਬਿੰਦ ਜੀ ਦੀ ਖੁਸ਼ੀ ਨਹੀਂ ਲੈਂਦਾ, ਤੈਨੂੰ ਆਰਾਮ ਨਹੀਂ ਆਉਣਾ।

ਸਤਿਗੁਰੂ ਜੀ ਨੂੰ ਗਵਾਲੀਅਰ ਤੋਂ ਲੈਣ ਲਈ ਬਾਦਸ਼ਾਹ ਨੇ ਵਜ਼ੀਰ ਖਾਂ ਨਾਇਬ ਵਜ਼ੀਰ ਨੂੰ ਭੇਜ ਦਿੱਤਾ ਪ੍ਰੰਤੂ ਸਤਿਗੁਰੂ ਜੀ ਨੇ ਇਸ ਤਰ੍ਹਾਂ ਆਉਣ ਤੋਂ ਇਨਕਾਰ ਕਰ ਦਿੱਤਾ ਕਿਉਂਕਿ ਆਪ ਉਮਰ ਕੈਦੀਆਂ ਨੂੰ ਛੁਡਾਉਣਾ ਚਾਹੁੰਦੇ ਸਨ। ਆਪ ਜੀ ਨੇ ਕਿਹਾ ਕਿ ਅਸੀਂ ਕਿਲ੍ਹੇ ਵਿਚ ਹੀ ਚੰਗੇ ਹਾਂ। ਹਾਂ, ਜੇ ਸਾਰੇ ਕੈਦੀ ਇਥੋਂ ਚਲਣ ਤਾਂ ਅਸੀਂ ਚਲਾਂਗੇ। ਵਜ਼ੀਰ ਖਾਂ ਨੇ ਸਾਰੀ ਗਲ ਦਿਲੀ ਬਾਦਸ਼ਾਹ ਨੂੰ ਜਾ ਸੁਣਾਈ। ਬਾਦਸ਼ਾਹ ਨੇ ਹੁਕਮ ਦੇ ਦਿੱਤਾ ਕਿ ਸਾਰੇ ਰਾਜੇ ਛੱਡ ਦਿਉ ਪਰ ਨਾਲ ਇਹ ਸ਼ਰਤ ਰੱਖ ਦਿੱਤੀ ਕਿ ਜਿਤਨੇ ਰਾਜੇ ਗੁਰੂ ਜੀ ਦਾ ਲੜ ਫੜ ਕੇ ਬਾਹਰ ਆ ਸਕਣ, ਉਤਨੇ ਛੱਡ ਦਿਉ। ਗੁਰੂ ਜੀ ਦੇ ਗੱਲ ਉਸ ਵੇਲੇ 52 ਕਲੀਆਂ ਵਾਲਾ ਜਾਮਾ ਸੀ। ਪੰਜਾਹ ਰਾਜਿਆਂ ਨੇ ਇਕ ਇਕ ਕਲੀ ਫੜ ਲਈ ਤੇ ਬਾਕੀ ਦੋਨਾਂ ਨੇ ਦੋ ਕਲੀਆਂ ਫੜ ਲਈਆਂ। ਇਸ ਤਰ੍ਹਾਂ 52 ਰਾਜੇ ਬਾਹਰ ਆ ਗਏ। ਇਹਨਾਂ ਕੈਦੀਆਂ ਨੇ ਗੁਰੂ ਸਜਣ ਦਾ ਦਾਮਨ ਭਾਵ (ਪਲਾ)

ਫੜਿਆ, ਬੰਦੀ ਤੋਂ ਛੁਟਕਾਰਾ ਹੋ ਗਿਆ। ਸੋ ਸਤਿਗੁਰਾਂ ਦਾ ਪਾਵਨ ਬਿਰਦ ਹੈ 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ'। ਗੁਰੂ ਬੰਨ੍ਹ ਕੇ ਹੋਰ ਕਿਸੇ ਦੇ ਹਵਾਲੇ ਨਹੀਂ ਕਰਦਾ, ਦੀਨਾਂ ਉਤੇ ਦਇਆ ਕਰਕੇ ਆਪਣੇ ਗਲ ਨਾਲ ਲਾ ਕੇ ਰਖਦਾ ਹੈ।

ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:-

ਮਹਿਪਾਲਕ ਕੈਦੀ ਸਮੁਦਾਇ। ਪਰੇ ਸ਼ਰਨ ਸਤਿਗੁਰ ਕੀ ਧਾਇ ॥
ਅਪਨੋ ਬਿਰਦ ਬਿਚਾਰਨ ਕੀਨ। ਨਹੀ ਦੁਰਗ ਪਗ ਬਾਹਰ ਦੀਨ ॥
ਜੇਕਰ ਇਹ ਸਗਰੇ ਛੁਟ ਜਾਇ। ਤੌ ਹਮਰੋ ਚਲਬੋ ਬਨਿ ਆਇ ॥
ਨਾਹਿ ਤਾ ਬੈਠੇ ਹਮ ਇਸ ਥਾਨ। ਸਿਮਰਹਿ ਸ੍ਰੀ ਨਾਨਕ ਭਗਵਾਨ॥28॥

ਸੋ, ਸਾਰੀ ਸਾਖੀ ਦਾ ਤਾਤਪਰਜ ਇਹ ਹੈ ਕਿ ਜਿਹੜੇ ਜੀਵ ਗੁਰੂ ਪਾਤਿਸ਼ਾਹ ਦੀ ਓਟ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਨੂੰ ਗੁਰਦੇਵ ਆਪਣੇ ਲੜ ਲਾ ਕੇ ਉਧਾਰ ਲੈਂਦੇ ਹਨ:-

**ਲਾਇ ਲਏ ਲੜਿ ਦਾਸ ਜਨ ਅਪੁਨੇ, ਉਧਰੇ ਉਧਰਨਹਾਰੇ ॥**
**ਪ੍ਰਭੁ ਸਿਮਰਿ ਸਿਮਰਿ ਸਿਮਰਿ ਸੁਖੁ ਪਾਇਓ, ਨਾਨਕ ਸਰਣਿ ਦੁਆਰੇ॥**
[ਪੰਨਾ ੭੦੨

## (ੲ) ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥

ਇਸ ਪੰਗਤੀ ਵਿਚ 'ਰੰਗੀਲਾ' ਸ਼ਬਦ ਦੇ ਅਰਥ, ਇਕ ਪ੍ਰਭੂ ਨਾਲ, ਦੂਜੇ ਜੇਠ ਦੇ ਮਹੀਨੇ ਨਾਲ ਲਾਕੇ ਕੀਤੇ ਗਏ ਹਨ। ਜਿਵੇਂ ਕਿ:-

੧- ਰੰਗੀਲਾ- ਖੁਸ਼ੀ ਦੇਣ ਵਾਲਾ। ਧਣੀ-ਮਾਲਕ।
ਪਤੀ ਉਸ ਲਈ ਖੁਸ਼ੀ ਦੇਣ ਵਾਲਾ ਹੈ ਜਿਸ ਦੇ ਮੱਥੇ ਦੇ ਚੰਗੇ ਭਾਗ ਹਨ। [ਸ਼ਬਦਾਰਥ

੨- ਜਿਸ ਮਨੁੱਖ ਦੇ ਮੱਥੇ ਉਤੇ ਭਾਗ ਜਾਗੇ, ਉਸ ਨੂੰ ਜੇਠ ਦਾ ਮਹੀਨਾ ਸੁਹਾਵਣਾ ਲਗਦਾ ਹੈ। ਉਸ ਨੂੰ ਪ੍ਰਭੂ ਮਾਲਕ ਮਿਲਦਾ ਹੈ। [ਦਰਪਣ

੩- ਜਿਸ ਦੇ ਮੱਥੇ ਤੇ ਭਾਗ (ਲਿਖਿਆ) ਹੋਵੇ ਉਸ ਨੂੰ ਹਰੀ ਰੂਪ ਅਨੰਦ ਦਾਇਕ ਮਾਲਕ ਪ੍ਰਾਪਤ ਹੁੰਦਾ ਹੈ ਉਸ ਨੂੰ ਜੇਠ* ਦਾ ਮਹੀਨਾ ਅਨੰਦ ਦਾਇਕ ਹੁੰਦਾ ਹੈ। [ਸੰ.ਪੋ.

**ਨਿਰਣੈ:** ਜਿਵੇਂ 'ਵੈਸਾਖ' ਸੁਹਾਵਾ ਹੈ ਤਿਵੇਂ 'ਰੰਗੀਲਾ' ਪਦ 'ਜੇਠੁ' ਦਾ ਵਿਸ਼ੇਸ਼ਣ ਹੈ ਹਰੀ ਜਾਂ ਧਣੀ ਦਾ ਵਿਸ਼ੇਸ਼ਣ ਨਹੀਂ। 'ਰੰਗੀਲਾ' ਪਦ ਦੀ ਵਰਤੋਂ ਗੁਰਬਾਣੀ ਵਿਚ ਇਸ ਪ੍ਰਕਾਰ ਕੀਤੀ ਗਈ ਹੈ:-

੧- **ਸਦਾ ਰੰਗੀਲਾ ਲਾਲੁ ਪਿਆਰਾ, ਏਹੁ ਮਹਿੰਜਾ ਆਸਰਾ ॥** [ਪੰਨਾ ੭੬੧
੨- **ਕਹਿ ਕਹਿ ਰੋਵਹਿ ਬਾਲੁ ਰੰਗੀਲਾ ॥** [ਪੰਨਾ ੧੦੨੭
੩- **ਜਨ ਨਾਨਕ ਕੰਤੁ ਰੰਗੀਲਾ ਪਾਇਆ,**

---

*ਸਭ ਤੋਂ ਜੇਠ (ਵੱਡਾ) ਹਰੀ ਹੈ ਪਰ ਇਹ ਉਸ ਲਈ ਰੰਗੀਲਾ ਧਣੀ ਹੈ ਜਿਸ ਦੇ ਮੱਥੇ ਉਤੇ ਭਾਗ ਹਨ।

**ਫਿਰਿ ਦੂਖੁ ਨ ਲਾਗੈ ਆਇ ॥** [ਪੰਨਾ ੧੨੬੬

ਇਹ ਜ਼ਰੂਰੀ ਨਹੀਂ ਕਿ ਹਰ ਥਾਂ ਤੇ ਰੰਗੀਲਾ, ਪਦ ਹਰੀ ਲਈ ਹੀ ਮਖ਼ਸੂਸ ਕੀਤਾ ਹੋਇਆ ਹੋਵੇ, ਪ੍ਰਕਰਣ ਅਨੁਸਾਰ ਅਰਥ ਕਰਨੇ ਹੀ ਠੀਕ ਹੁੰਦੇ ਹਨ। ਪਾਠਕਾਂ ਨੂੰ ਸ਼ਬਦ ਸਰੂਪ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ। ਵੇਖੋ ਪਹਿਲੀ ਪੰਗਤੀ ਵਿਚ 'ਜੇਠਿ' ਸਿਹਾਰੀ ਸਹਿਤ ਹੈ, ਪਰ ਅੰਤ ਵਿਚ 'ਜੇਠੁ' ਔਂਕੜ ਸਹਿਤ ਹੈ। ਇਸੇ ਆਧਾਰ ਤੇ ਸਾਰੀ ਵੀਚਾਰ ਕੀਤੀ ਹੈ। ਸੋ, ਪਾਠਕਾਂ ਨੂੰ ਸਹੀ ਅਰਥ-ਭੇਦ ਅਤੇ ਨਿਰਣੈ ਸਮਝਣ ਦੀ ਲੋੜ ਹੈ।

## ਸਾਰੰਸ਼ ਅਤੇ ਸਿਧਾਂਤ

*ਜੇਠ ਮਹੀਨੇ ਦੀ ਵਿਆਖਿਆ-*

ਰੁੱਤਾਂ ਬਦਲਦੀਆਂ ਹਨ, ਮਹੀਨੇ ਬਦਲਦੇ ਹਨ ਅਤੇ ਹਰ ਮਹੀਨੇ ਦਾ ਹਰੇਕ ਦਿਨ ਰੁੱਤੀ ਪ੍ਰਭਾਵ ਨੂੰ ਕਬੂਲਦਾ ਹੈ। ਜੇਠ ਦਾ ਮਹੀਨਾ ਭਾਵੇਂ ਗਰਮੀ ਦੀ ਅਧ-ਖੜ ਰੁੱਤ ਦਾ ਹੁੰਦਾ ਹੈ, ਫਿਰ ਵੀ '**ਗ੍ਰਿਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ**' ਅਨੁਸਾਰ ਚੰਗੀ ਗਰਮੀ ਪੈ ਜਾਂਦੀ ਹੈ।

ਜੇਠ ਸੁਦੀ ਚੌਥ ਨੂੰ ਜਿਸ ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੋਤੀ ਜੋਤਿ ਸਮਾਉਣ ਦਾ ਪਵਿੱਤਰ ਪੁਰਬ ਹੈ, ਆਪ ਜੀ ਦੇ ਪਾਵਨ ਵਾਕ ਹਨ- 'ਮੀਤ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥', 'ਸੇਵਕ ਕੀ ਓੜਕ ਨਿਬਹੀ ਪ੍ਰੀਤਿ' ਆਦਿ ਸ਼ਬਦਾਂ ਦਾ ਕੀਰਤਨ ਕਰਕੇ ਮਨਾਇਆ ਜਾਂਦਾ ਹੈ, ਸਾਈਂ ਨਾਲ ਸੁਰਤਿ ਜੋੜਨ ਲਈ 'ਸੁਖਮਨੀ' ਬਾਣੀ ਦੇ ਪਾਠ ਵੀ ਕੀਤੇ ਜਾਂਦੇ ਹਨ, ਉਸ ਪੰਚਮ ਗੁਰਦੇਵ ਜੀ ਦਾ ਪਾਵਨ ਉਪਦੇਸ਼ ਹੈ:-

**ਹਰਿ ਜੇਠਿ ਜੁੜੰਦਾ ਲੋੜੀਐ, ਜਿਸੁ ਅਗੈ ਸਭਿ ਨਿਵੰਨਿ ॥**

ਜਿਸ ਅਗੇ ਚੰਗੇ ਮੰਦੇ ਜੀਵ, ਦੇਵਤੇ, ਗਰੀਬ, ਅਮੀਰ, ਬਲੀ, ਨਿਰਬਲੀ, ਸੰਤ, ਅਸੰਤ ਸਾਰੇ ਹੀ ਆਪਣਾ ਸੀਸ ਝੁਕਾਉਂਦੇ ਹਨ ਉਹ ਕੇਵਲ ਇਕ ਹਸਤੀ ਹੈ ਜੋ ਸਰਬ ਵਿਆਪਕ ਹੈ:-

**ਜਲੇ ਹਰੀ ਥਲੇ ਹਰੀ ॥**

ਸਤਿਗੁਰਾਂ ਨੇ ਸਭ ਨੂੰ ਹਰੀ ਨਾਲ ਜੁੜਨ ਦੀ ਪ੍ਰਬਲ ਪ੍ਰੇਰਨਾ ਦਿੱਤੀ ਹੈ। ਧਨ ਦਾ ਜੁੜਨਾ, ਜੋੜਨਾ, ਜਮ੍ਹਾਂ ਕਰਨ ਦੀ ਲਾਲਸਾ ਦਾ ਪ੍ਰਤੀਕ ਹੈ। ਕਿਰਸਾਨ ਅੰਨ ਦਾ ਭੰਡਾਰ ਜਮ੍ਹਾਂ ਕਰਨ ਲਈ ਗਰਮ ਲੂ ਦੇ ਵਗਦਿਆਂ ਫਸਲਾਂ ਵੱਢਦਾ ਤੇ ਗਾਹ ਪਾਉਂਦਾ ਹੈ। ਭਾਵੇਂ ਡਾਢੀ ਧੁੱਪ ਗਰਮੀ ਤੇ ਥਕੇਵੇਂ ਨਾਲ ਉਹ ਹਫ਼ ਜਾਂਦਾ ਹੈ, ਆਪਣੇ ਥਕੇਵੇਂ ਨੂੰ ਚਿਤਾਰਦਾ ਵੀ ਹੈ, ਪਰ ਉਸ ਦੇ ਹਿਰਦੇ ਵਿਚ ਇਕ ਲਿਵ ਲਗੀ ਹੁੰਦੀ ਹੈ-'ਜੋੜਨਾ' ਜਮ੍ਹਾਂ ਕਰਨਾ, ਦਾਣਿਆਂ ਨਾਲ ਕੋਠੇ ਭਰਨ ਦੀ। ਪੰਜਾਬੀ ਦਾ ਅਖਾਣ ਵੀ ਹੈ-'ਜਿਸ ਦੇ ਘਰ ਦਾਣੇ, ਉਸ ਦੇ ਕਮਲੇ ਵੀ ਸਿਆਣੇ।' ਇਸੇ ਤਰ੍ਹਾਂ ਅਧਿਆਤਮਿਕ ਖੇਤਰ ਵਿਚ ਜੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੇਠ ਲਿਖਿਆ ਉਪਦੇਸ਼ ਜੀਵਨ ਵਿਚ ਕਮਾਇਆ ਜਾਏ, ਤਾਂ ਨਾਮ-ਧਨ ਜਮ੍ਹਾਂ ਕਰਕੇ ਵੱਡਾ ਸ਼ਾਹੂਕਾਰ ਬਣ ਸਕੀਦਾ ਹੈ।

ਗੁਰੂ ਦੇਵ ਫੁਰਮਾਉਂਦੇ ਹਨ:-

**ਮਨੁ ਹਾਲੀ, ਕਿਰਸਾਣੀ ਕਰਣੀ, ਸਰਮੁ ਪਾਣੀ ਤਨੁ ਖੇਤ ॥**
**ਨਾਮੁ ਬੀਜੁ, ਸੰਤੋਖੁ ਸੁਹਾਗਾ, ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ, ਸੇ ਘਰ ਭਾਗਠ ਦੇਖੁ ॥** [ਪੰਨਾ ੫੯੫

'ਜੁੜਨਾ' ਅੱਖਾਂ ਮੀਟਣ ਦਾ ਨਾਂ ਨਹੀਂ, ਤੇ ਨਾ ਹੀ ਬਗੁਲ-ਸਮਾਧੀ ਹੈ। ਜੁੜਨਾ ਇਕ 'ਸੱਚੀ ਲਿਵ' ਹੈ। ਜਿਸ ਤੋਂ ਬਿਨਾ ਦੇਹ ਹੀ ਨਿਮਾਣੀ ਹੈ। ਸੋਚਣਾ ਇਹ ਹੈ ਕਿ ਸਾਡੀ ਲਿਵ ਕਿਸ ਤਰ੍ਹਾਂ ਲੱਗੇ। ਲਿਵ ਵਿੱਚ ਰੋੜਾ ਅਟਕਾਉਣ ਵਾਲੀ ਸ਼ਕਤੀ ਤੋਂ ਵੀ ਜਾਣੂੰ ਹੋਣਾ ਹੈ। ਗੁਰੂ ਸਾਹਿਬ ਇਸ ਬਾਰੇ ਇਸ ਗੁਹਝ ਭੇਦ ਨੂੰ ਇਉਂ ਖੋਲ੍ਹਦੇ ਹਨ:-

**ਦੂਜਾ ਭਾਉ, ਨ ਦੇਈ ਲਿਵ ਲਾਗਣਿ,**
**ਜਿਨਿ ਹਰਿ ਕੇ ਚਰਣ ਵਿਸਾਰੇ ॥** [ਪੰਨਾ ੭੯੬

ਗੱਲ ਕੀ ਜੀਵਨ ਦੇ ਆਰੰਭ ਤੋਂ ਹੀ ਦੂਜੇ ਭਾਉ ਉਤੇ ਕਾਬੂ ਪਾਉਣ ਦਾ ਅਭਿਆਸ ਪਕਾਉਣਾ ਚਾਹੀਦਾ ਹੈ। ਕਾਮ, ਕ੍ਰੋਧ ਆਦਿਕ ਪੰਜ ਚੋਰਾਂ ਦੇ ਵਸ ਵਿੱਚ ਆਉਣ ਵਾਲਾ ਦੂਜਾ ਭਾਉ ਹੀ ਹੈ, ਹੋਰ ਕੋਈ ਨਹੀਂ। ਨਾਮ ਨਾਲੋਂ ਵਿਛੋੜਨ ਵਾਸਤੇ ਅਤੇ ਮਾਇਆ ਮੋਹ ਦੇ ਬੰਧਨਾਂ ਵਿੱਚ ਜੋੜਨ ਵਾਲਾ 'ਦੂਜਾ ਭਾਉ' ਹੀ ਹੈ। ਇਸ ਲਈ ਗੁਰਬਾਣੀ ਵਿਚ ਜਗਿਆਸੂ ਨੂੰ ਇਸ ਤੋਂ ਬਚਣ ਲਈ ਚੇਤੰਨ ਕੀਤਾ ਹੈ:-

੧. **ਜੋ ਹਰਿ ਛੋਡਿ, ਦੂਜੈ ਭਾਇ ਲਾਗੈ,**
**ਓਹੁ ਜੰਮੈ ਤੈ ਮਰਿ ਜਾਇ ॥** [ਪੰਨਾ ੧੩੩੪

੨. **ਦੂਜੀ ਛੋਡਿ ਕੁਵਾਟੜੀ, ਇਕਸ ਸਉ ਚਿਤੁ ਲਾਇ ॥**
**ਦੂਜੈ ਭਾਵੰ ੀ ਨਾਨਕਾ, ਵਹਣਿ ਲੁੜੰਦੜੀ ਜਾਇ ॥** [ਪੰਨਾ ੧੪੨੫

'ਜੇਠੁ' ਸਲੇਖ ਰੂਪ ਵਿੱਚ ਵੱਡੇ ਦੇ ਅਰਥ ਵੀ ਦੇਂਦਾ ਹੈ। ਵੱਡਾ ਕੌਣ ਹੈ? 'ਸੋ ਵਡਾ ਜਿਨਿ ਹਰਿ ਲਿਵ ਲਾਈ॥' ਹਰੀ ਸਜਣ ਸਭ ਤੋਂ ਵੱਡਾ ਹੈ, ਵਡਿਆਂ ਨੂੰ ਸਾਜਣ ਤੇ ਸਵਾਰਨ ਵਾਲਾ ਹੈ। ਇਸ ਲਈ ਅਜਿਹੇ ਸੱਜਣ ਦੇ ਲੜ ਲਗਿਆਂ ਉਸ ਦਾ ਪੱਲਾ ਪਕੜਿਆਂ ਸਹਜੇ ਹੀ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ। ਹਰੀ ਸਜਣ ਦੀ ਸਰਣਿ ਪਏ ਰਹੀਏ ਤਾਂ ਉਹ 'ਸ਼ਰਣ-ਸੂਰ' ਹੈ, 'ਭਗਤਨ ਕਾ ਰਾਖਾ' ਹੈ। ਜੇ ਕੋਈ ਵਿਵਹਾਰਕ, ਸੰਸਾਰਕ ਜਾਂ ਆਤਮਿਕ ਔਕੜ ਆ ਜਾਵੇ ਤਾਂ ਬੇ-ਵਫਾਈ ਨਹੀਂ ਕਰਦਾ, ਸਾਥ ਨਹੀਂ ਛੱਡਦਾ ਕਿਸੇ ਹੋਰ ਦੇ ਹਵਾਲੇ ਨਹੀਂ ਕਰਦਾ, ਇਹ ਉਸ ਦਾ ਬਿਰਦ ਹੈ। ਭਾਈ ਸਾਹਿਬ ਭਾ. ਗੁਰਦਾਸ ਜੀ ਨੇ ਕਬਿਤ ਨੰਬਰ ੩੮੭ ਰਾਹੀਂ ਵਾਹਿਗੁਰੂ ਜੀ ਦੀ ਵਡਿੱਤਣ ਨੂੰ ਇਉਂ ਉਲੀਕਿਆ ਹੈ:-

**ਨਿਰਧਾਰ ਕੋ ਅਧਾਰ, ਆਸਰੋ ਨਿਰਾਸਨ ਕੋ,**
**ਨਾਥ ਹੈ ਅਨਾਥ ਕੋ, ਦੀਨ ਕੋ ਦਇਆਲੁ ਹੈ।**

**ਅਰਥ:** (ਸਤਿਗੁਰੂ) ਨਿਧਿਰਿਆਂ ਦੀ ਧਿਰ ਹੈ, ਨਿ-ਆਸਰਿਆਂ ਦਾ ਆਸਰਾ ਹੈ,

ਅਨਾਥਾਂ ਦਾ ਨਾਥ ਹੈ ਅਤੇ ਦੀਨਾਂ ਦਾ ਦਿਆਲੂ ਹੈ:-

**ਅਸਰਨਿ ਸਰਨਿ, ਔ ਨਿਰਧਨੁ ਕੋ ਹੈ ਧਨ,**
**ਟੇਕ ਅੰਧਨ ਕੀ, ਅਉ ਕਿਰਪਨ ਕੋ ਕਿਰਪਾਲੁ ਹੈ।**

**ਅਰਥ:** ਅਸਰਨਾਂ ਨੂੰ ਸ਼ਰਨ ਵਿੱਚ (ਰਖਦਾ ਹੈ) ਅਤੇ ਧਨ ਤੋਂ ਹੀਣਿਆਂ ਨੂੰ ਧਨ ਦੇਂਦਾ ਹੈ, ਅੰਨ੍ਹਿਆਂ ਦੀ ਓਟ ਹੈ ਅਤੇ ਕਿਰਪਨਾਂ ਉਤੇ ਵੀ ਕਿਰਪਾਲੂ (ਹੁੰਦਾ) ਹੈ।

**ਅਕ੍ਰਿਤਘਨ ਕੇ ਦਾਤਾਰ, ਪਤਿਤ ਪਾਵਨ ਪ੍ਰਭੁ,**
**ਨਰਕ ਨਿਵਾਰਨ ਪ੍ਰਤੱਗਿਆ ਪ੍ਰਤਿਪਾਲੁ ਹੈ।**

**ਅਰਥ:** ਅਕ੍ਰਿਤਘਣਾਂ ਦਾ ਦਾਤਾ ਹੈ, ਪਤਿਤਾਂ ਨੂੰ ਪਾਵਨ (ਕਰਨ ਵਾਲਾ) ਪ੍ਰਭੂ ਹੈ, ਨਰਕ ਨਿਵਾਰਨ ਵਾਲਾ ਅਤੇ ਪ੍ਰਤਗਯਾ ਦੀ ਪ੍ਰਤਿਪਾਲ ਕਰਨ ਵਾਲਾ ਹੈ।

**ਅਵਗੁਨ ਹਰਨ, ਕਰਨਿ ਕਰਤਗਿਆ, ਸੁਆਮੀ,**
**ਸੰਗੀ ਸਰਬੰਗਿ, ਰਸ ਰਸਿਕਿ ਰਸਾਲ ਹੈ।**

**ਅਰਥ:** ਔਗੁਣਾਂ ਨੂੰ ਨਾਸ਼ ਕਰਨ ਵਾਲਾ ਹੈ, ਕਰਤਗੱਯਤਾ ਪਾਲਨ ਵਾਲਾ (ਅਰਥਾਤ ਲੋੜਵੰਦਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ), ਸਾਰੇ ਸਰੀਰਾਂ ਵਿੱਚ ਸਭਨਾਂ ਦਾ ਸੁਆਮੀ ਤੇ ਸੰਗੀ ਹੈ ਅਤੇ ਰਸ ਲੈਣ ਵਾਲਾ ਰਸਿਕ ਅਤੇ ਰਸ ਭੁਚਾਉਣ ਵਾਲਾ ਰਸਾਲੂ (ਰਸਾਂ ਦਾ ਘਰ ਰੂਪ) ਹੈ।387।

ਅੰਜਿਹੇ ਰਸਿਕ-ਰਸਾਲ ਪ੍ਰਭੂ ਦਾ ਨਾਮ ਜੋ ਮਾਲਕ, ਮੋਤੀਆਂ, ਹੀਰੇ, ਲਾਲ, ਜਵਾਹਰਾਤ ਤੋਂ ਵੀ ਬੇ-ਬਹਾ ਕੀਮਤੀ ਹੈ, ਇਸ ਨਾਮ-ਧਨ ਨੂੰ ਨਾ ਅਗਨੀ ਸਾੜ ਸਕਦੀ ਹੈ, ਨਾ ਹਵਾ ਉਡਾ ਸਕਦੀ ਹੈ ਅਤੇ ਨਾ ਹੀ ਇਸ ਨੂੰ ਕੋਈ ਚੋਰ ਸੰਨ੍ਹ ਮਾਰ ਕੇ ਲੁੱਟ ਸਕਦਾ ਹੈ। ਗੁਰਵਾਕ ਹਨ:

੧. **ਅਗਨਿ ਨ ਦਹੈ, ਪਵਨੁ ਨਹੀ ਮਗਨੈ, ਤਸਕਰੁ ਨੇਰਿ ਨ ਆਵੈ॥**
**ਰਾਮ ਨਾਮ ਧਨੁ, ਕਰਿ ਸੰਚਉਨੀ, ਸੋ ਧਨੁ ਕਤਹੀ ਨ ਜਾਵੈ ॥** [ਪੰਨਾ ੩੩੬

੨. **ਹਰਿ ਧਨੁ ਬਨਜਹੁ, ਹਰਿ ਧਨੁ ਸੰਚਹੁ,**
**ਜਿਸੁ ਲਾਗਤ ਹੈ ਨਹੀ ਚੋਰ ॥** [ਪੰਨਾ ੧੨੬੫

੩. **ਹਰਿ ਧਨ ਕਉ, ਉਚਕਾ ਨੇੜਿ ਨ ਆਵਈ,**
**ਜਮੁ ਜਾਗਾਤੀ ਡੰਡੁ ਨ ਲਗਾਈ ॥** [ਪੰਨਾ ੭੩੪

ਫਿਰ ਸੰਸਾਰ ਵਿਚ ਜਿਤਨੇ ਰੂਪ ਰੰਗ, ਮਨ ਨੂੰ ਭਾਉਂਦੇ ਤੇ ਸੁਖਾਉਂਦੇ ਹਨ, ਸਭ ਹਰੀ ਦੇ ਆਪਣੇ ਹਨ, ਕਿਉਂਕਿ ਉਸ ਤੋਂ ਬਿਨਾਂ ਸੰਸਾਰ ਵਿਚ ਹੋਰ ਕਿਸੇ ਦੀ ਹੋਂਦ ਹੀ ਨਹੀਂ ਹੈ। ਜੇ ਮਨ ਹਰੀ ਦੇ ਨਾਮ ਰੂਪੀ ਹੀਰੇ ਵਿਚ ਜੁੜ ਜਾਵੇ, ਤਾਂ ਸੁਤੇ ਹੀ ਮੂੰਹ ਤੇ ਲਾਲੀ ਚੜ੍ਹ ਜਾਂਦੀ ਹੈ। ਫਿਰ ਰਜੋ, ਤਮੋ ਤੇ ਸਤੋ ਦੀ ਧੁੰਧ ਇਸ ਦੇ ਨੇੜੇ ਨਹੀਂ ਫਟਕਦੀ:-

ੳ) **ਨਾ ਮੈਲਾ ਨਾ ਧੁੰਧਲਾ, ਨਾ ਭਗਵਾ ਨਾ ਕਚੁ ॥**
**ਨਾਨਕ ਲਾਲੋ ਲਾਲੁ ਹੈ, ਸਚੈ ਰਤਾ ਸਚੁ ॥** [ਪੰਨਾ ੧੦੮੯

ਅ) **ਨਾਮ ਰੰਗਿ ਭਗਤ ਭਏ ਲਾਲ ॥**
**ਜਸੁ ਕਰਤੇ ਸੰਤ ਸਦਾ ਨਿਹਾਲ ॥** [ਪੰਨਾ ੮੬੩

ਅਜਿਹੀ ਆਤਮਿਕ ਸਥਿਤੀ ਬਣਿਆਂ ਸੋਝੀ ਆਉਂਦੀ ਹੈ ਕਿ ਜੋ ਕੁਝ ਹਰੀ ਕਰਦਾ ਹੈ ਉਹੀ ਹੁੰਦਾ ਹੈ। ਉਹ ਹਰੀ ਕਿਸੇ ਤੋਂ ਸਲਾਹ ਮਸ਼ਵਰਾ ਲੈ ਕੇ ਕੁਝ ਨਹੀਂ ਕਰਦਾ-'ਜੋ ਕਿਛੁ ਕਰੇ ਸੋ ਆਪੈ ਆਪ॥' ਜਿਤਨੇ ਜੀਵ ਜੰਤੂ ਹਨ ਸਭ ਉਸ ਨਾਥ ਦੀ ਹੁਕਮ ਰੂਪੀ ਨਕੇਲ ਵਿੱਚ ਹੀ ਨੱਥੇ ਹੋਏ ਉਠਦੇ ਬਹਿੰਦੇ, ਖਾਂਦੇ ਪੀਂਦੇ ਅਤੇ ਕੰਮ ਕਾਰ ਕਰਦੇ ਹਨ। ਪਰ ਧੰਨਤਾ ਯੋਗ ਓਹੀ ਹਨ, ਜਿਹੜੇ ਪ੍ਰਭੂ ਨੇ ਆਪਣੇ ਬਣਾ ਲਏ ਹਨ। ਜਿਥੋਂ ਤੱਕ ਆਪਣੇ ਬਲ ਨਾਲ ਪ੍ਰਭੂ ਤੋਂ ਕੁਝ ਪ੍ਰਾਪਤ ਕਰਨ ਦੀ ਗੱਲ ਹੈ, ਉਹ ਫਜ਼ੂਲ ਹੈ, ਕਿਉਂਕਿ ਗੁਰਦੇਵ ਜੀ ਦਾ ਕਥਨ ਹੈ:-

**ਆਪਣ ਲੀਆ ਜੇ ਮਿਲੈ, ਤਾ ਸਭੁ ਕੋ ਭਾਗਠੁ ਹੋਇ ॥**
**ਕਰਮਾ ਉਪਰਿ ਨਿਬੜੈ, ਜੇ ਲੋਚੈ ਸਭੁ ਕੋਇ ॥** [ਪੰਨਾ ੧੫੭

ਜੇ ਆਪਣੀ ਮਰਜ਼ੀ ਨਾਲ ਕੁਝ ਲਿਆ ਜਾ ਸਕਦਾ ਹੋਵੇ, ਤਾਂ ਸੰਸਾਰ ਵਿਚ ਕੋਈ ਗ਼ਰੀਬ ਜੀਵ ਨਜ਼ਰ ਹੀ ਨਾ ਆਵੇ, ਦੁਖੀਆ ਕੋਈ ਦਿਸੇ ਹੀ ਨਾ। ਸੁਖਮਨੀ ਸਾਹਿਬ ਵਿੱਚ ਪੰਚਮ ਗੁਰਦੇਵ ਜੀ ਦੇ ਬਚਨ ਹਨ:-

**ਇਸ ਕੈ ਹਾਥਿ ਹੋਇ, ਤਾ ਸਭੁ ਕਿਛੁ ਲੇਇ ॥** [ਪੰਨਾ ੨੭੭

ਮਾਲਕ ਅਗੇ ਆਪਣੀ ਮਰਜ਼ੀ ਨਹੀਂ ਚਲ ਸਕਦੀ। ਉਸ ਅਗੇ ਤਾਂ ਸਦਾ ਅਰਦਾਸਿ ਹੀ ਕਰਨੀ ਬਣਦੀ ਹੈ। ਜਿਵੇਂ ਪ੍ਰਭੂ ਨੂੰ ਭਾਉਂਦਾ ਹੈ ਉਹ ਉਸੇ ਤਰ੍ਹਾਂ ਹਰੇਕ ਜੀਵ ਦਾ ਚੰਗਾ ਮੰਦਾ ਰੂਪ ਘੜ ਦਿੰਦਾ ਹੈ:-

**ਭਾਵੈ ਚੰਗਾ, ਭਾਵੈ ਮੰਦਾ, ਜੈਸੀ ਨਦਰਿ ਤੁਮਾਰੀ ॥** [ਪੰਨਾ ੧੧੯੧

ਜੇ ਆਪਣੀ ਮਰਜ਼ੀ ਨਾਲ ਜੋੜ-ਮੇਲ ਹੋਂਦਾ ਹੋਵੇ ਤਾਂ ਵਿਛੋੜਾ ਹੀ ਕਿਉਂ ਪਵੇ? ਇਕ ਦੂਜੇ ਤੋਂ ਵਿਛੁੜੇ ਹੋਏ ਜੀਵ ਕਿਉਂ ਰੋਣ ਤੇ ਕੁਰਲਾਉਣ? ਫਿਰ ਮੋਇਆਂ ਨੂੰ ਰੋਣ ਵਾਲੇ, ਰੋਣਾ ਹੀ ਬੰਦ ਕਰ ਦੇਣ। ਹੁਕਮੀ ਬੰਦੇ ਨੂੰ ਬਹੁਤ ਗਰਮੀ ਕਾਰਨ ਜੇਠ ਦਾ ਮਹੀਨਾ ਮਾੜਾ ਨਹੀਂ ਲਗਦਾ, ਉਹ ਤਾਂ ਗੁਰਬਾਣੀ ਨੂੰ ਰੰਗਾਂ ਵਿਚ ਗਾਉਂਦਾ ਹੈ:-

**ਨਦਰਿ ਤੁਧੁ ਅਰਦਾਸਿ ਮੇਰੀ, ਜਿਨਿ ਆਪੁ ਉਪਾਇਆ ॥** [ਪੰਨਾ ੧੧੦੮

ਪ੍ਰਭੂ ਨਾਲੋਂ ਵਿਛੜਨਾ ਆਤਮਿਕ ਮੌਤ ਹੈ ਤੇ ਉਸ ਨਾਲ ਜੁੜਨਾ 'ਅਮਰ-ਜੀਵਨ' ਹੈ:-

**ਬਿਛਰਤੁ ਮਰਨੁ, ਜੀਵਨੁ ਹਰਿ ਮਿਲਤੇ,**
**ਜਨ ਕਉ ਦਰਸਨੁ ਦੀਜੈ ॥** [ਪੰਨਾ ੧੨੬੮

ਸਹੀ ਅਰਥਾਂ ਵਿਚ ਉਹੀ ਸੇਵਕ ਪ੍ਰਭੂ ਦਾ ਨਾਮ ਤੇ ਦਰਸ਼ਨ-ਰੰਗ ਮਾਣਦੇ ਹਨ ਜਿਨ੍ਹਾਂ ਦੇ ਮੱਥੇ ਤੇ ਧੁਰੋਂ ਭਾਗ ਲਿਖੇ ਹੋਏ ਹੁੰਦੇ ਹਨ। ਸੋ, ਜੇਠ ਦੇ ਮਹੀਨੇ ਵਿਚ ਸਾਈਂ ਨਾਲ ਜੁੜਨ ਦਾ ਸਬਕ ਸਿਖਣਾ ਚਾਹੀਦਾ ਹੈ ਅਤੇ ਮਨ ਨੂੰ ਇਹ ਪ੍ਰੇਰਨਾ ਦੇਣੀ ਚਾਹੀਦੀ ਹੈ:-

**ਰੇ ਮਨ ਮੇਰੇ! ਤੂੰ ਹਰਿ ਸਿਉ ਜੋਰੁ॥ ਕਾਜਿ ਤੁਹਾਰੈ, ਨਾਹੀ ਹੋਰੁ॥**[ਪੰਨਾ ੨੩੮

**ਆਸਾੜੁ ਤਪੰਦਾ ਤਿਸੁ ਲਗੈ, ਹਰਿ ਨਾਹੁ ਨ ਜਿੰਨਾ ਪਾਸਿ ॥ ਜਗਜੀਵਨ ਪੁਰਖੁ ਤਿਆਗਿ ਕੈ, ਮਾਣਸ ਸੰਦੀ ਆਸ ॥ ਦੁਯੈ ਭਾਇ ਵਿਗੁਚੀਐ, ਗਲਿ ਪਈਸੁ ਜਮ ਕੀ ਫਾਸ ॥ ਜੇਹਾ ਬੀਜੈ ਸੋ ਲੁਣੈ, ਮਥੈ ਜੋ ਲਿਖਿਆਸੁ ॥ ਰੈਣਿ ਵਿਹਾਣੀ ਪਛੁਤਾਣੀ, ਉਠਿ ਚਲੀ ਗਈ ਨਿਰਾਸ ॥ ਜਿਨ ਕੌ ਸਾਧੂ ਭੇਟੀਐ, ਸੋ ਦਰਗਹ ਹੋਇ ਖਲਾਸੁ ॥ ਕਰਿ ਕਿਰਪਾ ਪ੍ਰਭ ਆਪਣੀ, ਤੇਰੇ ਦਰਸਨ ਹੋਇ ਪਿਆਸ ॥ ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ, ਨਾਨਕ ਕੀ ਅਰਦਾਸਿ ॥ ਆਸਾੜੁ ਸੁਹੰਦਾ ਤਿਸੁ ਲਗੈ, ਜਿਸੁ ਮਨਿ ਹਰਿ ਚਰਣ ਨਿਵਾਸ ॥ ੫ ॥**

## ਉਚਾਰਨ ਸੇਧ

**ਫੁਟਕਲ:** ਦੁਯੈ-ਪਦ ਦਾ ਉਚਾਰਨ 'ਦੁਈਐ' ਕਰਨਾ ਹੈ ਕਿਉਂਕਿ 'ਯੈ' ਦਾ ਰੂਪ 'ਈਐ' ਬਣਦਾ ਹੈ। ਇਸੇ ਤਰ੍ਹਾਂ 'ਪਈਸੁ' ਨੂੰ 'ਪਈ ਸੁ' ਪਦ ਛੇਦ ਕਰਕੇ ਪੜ੍ਹਨਾ ਅਸ਼ੁੱਧ ਹੈ।

**ਪਾਠ ਭੇਦ :** ਫਰੀਦਕੋਟ ਵਾਲੇ ਸਟੀਕ ਵਿਚ ਪਾਠ 'ਪਈਅਸੁ' ਹੈ। ਪੁਰਾਤਨ ਹੱਥ ਲਿਖਤੀ ਸਰੂਪਾਂ ਵਿਚੋਂ ਇਸੇ ਸ਼ਬਦ-ਜੋੜ ਦੀ ਪੁਸ਼ਟੀ ਹੋ ਜਾਂਦੀ ਹੈ। ਗੁਰਬਾਣੀ ਵਿੱਚ ਵਰਤੀ ਹੋਈ ਸ਼ਬਦਾਵਲੀ ਦੇ ਆਧਾਰ ਤੇ ਵੀ 'ਪਈਅਸੁ' ਜੁੜਤਾ ਪਾਠ ਹੀ ਠੀਕ ਜਾਪਦਾ ਹੈ। 'ਗੁਰਬਾਣੀ ਪਾਠ ਦਰਸ਼ਨ' ਵਿੱਚ 'ਪਈ ਸੁ' ਪਾਠ ਪਦ ਛੇਦ ਕੀਤਾ ਗਿਆ ਹੈ ਜੋ ਕਿ ਅਸ਼ੁੱਧ ਹੈ ਸੰਪ੍ਰਦਾਈ ਪਾਠੀ ਆਮ ਕਰਕੇ 'ਸੁ' ਦਾ ਉਚਾਰਨ ਹਰ ਥਾਂ ਵਖਰਾ ਹੀ ਕਰਦੇ ਹਨ ਭਾਵੇਂ ਉਥੇ ਅਰਥ ਦਾ ਅਨ ਅਰਥ ਹੀ ਕਿਉਂ ਨਾ ਹੁੰਦਾ ਹੋਵੇ। ਨੋਟ- ਕਰਤਾਰਪੁਰੀ ਸਰੂਪ ਵਿਚ 'ਪਈਸੁ' ਪਾਠ ਹੈ।

**ਪਦ ਅਰਥ:** ਆਸਾੜੁ-ਹਾੜ੍ਹ (ਦਾ ਮਹੀਨਾ)। ਤਪੰਦਾ-ਤਪਦਾ ਹੋਇਆ। ਨਾਹੁ-ਪਤੀ, ਸੁਆਮੀ ਜਗਤ ਨੂੰ ਜੀਵਨ ਦੇਣ ਵਾਲਾ। ਜਗਜੀਵਨ ਪੁਰਖੁ-ਪਰਮੇਸ਼ਰ। ਮਾਣਸ-ਮਨੁੱਖ। ਸੰਦੀ-ਦੀ। ਦੁਯੈ ਭਾਇ-ਪ੍ਰਭੂ ਤੋਂ ਬਿਨਾ ਕਿਸੇ ਦੂਜੇ ਦੇ ਪਿਆਰ ਵਿਚ। ਵਿਗੁਚੀਐ-ਖ਼ਰਾਬ ਤੇ ਖ਼ੁਆਰ ਹੋਈਦਾ ਹੈ। ਗਲਿ-ਗੱਲ ਵਿਚ। ਪਈਸੁ-ਪੈਂਦੀ ਹੈ। ਫਾਸ-ਫਾਹੀ। ਲੁਣੈ-ਕੱਟਦਾ ਹੈ। ਮਥੈ-ਮੱਥੇ ਉਤੇ। ਲਿਖਿਆਸੁ-ਲਿਖਿਆ ਹੋਇਆ। ਰੈਣਿ-(ਉਮਰ ਰੂਪੀ) ਰਾਤ। ਵਿਹਾਣੀ-ਬੀਤ ਗਈ। ਕੌ-ਨੂੰ। ਸਾਧੂ-ਗੁਰੂ। ਭੇਟੀਐ-ਮਿਲ ਪੈਂਦਾ ਹੈ। ਸੁਹੰਦਾ-ਸੋਭਨੀਕ। ਖਲਾਸੁ-ਮੁਕਤੀ, ਛੁਟਕਾਰਾ।

**ਅਰਥ:** ਹਾੜ ਦਾ ਮਹੀਨਾ ਉਸ ਭਾਵ (ਉਨ੍ਹਾਂ ਜੀਵ ਇਸਤਰੀਆਂ) ਨੂੰ ਤਪਦਾ ਹੋਇਆ ਲਗਦਾ ਹੈ ਜਿਨ੍ਹਾਂ ਕੋਲ ਪ੍ਰਭੂ-ਪਤੀ ਨਹੀਂ (ਟਿਕਿਆ ਹੁੰਦਾ ਅਤੇ ਉਹ) ਜਗਜੀਵਨ (ਪ੍ਰਭੂ) ਪੁਰਖ ਨੂੰ ਛੱਡ ਕੇ ਮਨੁੱਖ ਦੀ ਆਸ (ਰੱਖਦੀਆਂ ਹਨ)। (ਹੇ ਭਾਈ! ਪ੍ਰਭੂ ਤੋਂ ਬਿਨਾ) ਦੂਜੇ ਪਿਆਰ ਵਿਚ (ਲਗ ਕੇ ਹਮੇਸ਼ਾਂ) ਖ਼ੁਆਰ ਹੋਈਦਾ ਹੈ ਤੇ ਮਰਨ ਉਪਰੰਤ ਗਲ ਵਿਚ ਜਮਾਂ ਦੀ ਫਾਹੀ ਪੈਂਦੀ ਹੈ।

(ਇਹ ਇਕ ਅਟੱਲ ਸਚਾਈ ਹੈ ਕਿ) ਜਿਹੋ ਜਿਹਾ (ਕੋਈ) ਬੀਜ ਬੀਜਦਾ ਹੈ, ਉਹੀ ਕੱਟਦਾ ਹੈ (ਭਾਵ ਉਸ ਤਰ੍ਹਾਂ ਦਾ ਹੀ ਫਲ ਪ੍ਰਾਪਤ ਕਰਦਾ ਹੈ)। ਸੋ, ਕਰਮਾਂ ਅਨੁਸਾਰ ਦੁੱਖ-ਸੁੱਖ ਦਾ ਫਲ ਭੋਗਣਾ ਹੀ ਪੈਂਦਾ ਹੈ ਜਿਹੜਾ ਕਿ ਧੁਰੋਂ ਹੀ ਉਸ ਦੇ) ਮੱਥੇ ਤੇ ਲਿਖਿਆ ਹੁੰਦਾ ਹੈ। (ਜਦੋਂ ਨਾਮ ਸਿਮਰਨ ਤੋਂ ਬਿਨਾਂ ਜੀਵ ਰੂਪ ਇਸਤਰੀ ਦੀ ਉਮਰ ਰੂਪੀ) ਰਾਤ ਲੰਘ ਗਈ ਤਾਂ (ਪਿਛੋਂ) ਪਛਤਾਈ, (ਫਿਰ ਕੀ ਬਣਨਾ ਸੀ, ਉਹ) ਨਿਰਾਸ਼ (ਹੋਈ ਦੁਨੀਆ ਤੋਂ) ਉਠ ਕੇ (ਪਰਲੋਕ) ਚਲੀ ਗਈ (ਭਾਵ ਮਰ ਗਈ)। (ਹਾਂ), ਜਿਨ੍ਹਾਂ (ਮਨੁੱਖਾਂ) ਨੂੰ ਸਾਧੂ (ਸਾਈਂ ਨਾਲ ਜੋੜਨ ਵਾਲਾ ਗੁਰੂ) ਮਿਲ ਪੈਂਦਾ ਹੈ, ਉਹ ਰੱਬੀ ਦਰਗਾਹ ਵਿਚ, ਲੇਖੇ ਤੋਂ) ਮੁਕਤ ਹੋ ਜਾਂਦੇ ਹਨ। ਹੇ ਪ੍ਰਭੂ! ਤੇਰੇ ਤੋਂ ਬਿਨਾਂ ਦੂਜਾ ਕੋਈ (ਮੇਰੀ ਅਰਜ਼ੋਈ ਸੁਣਨ ਵਾਲਾ) ਨਹੀਂ, (ਇਸ ਲਈ) ਨਾਨਕ ਦੀ (ਤੇਰੇ ਅੱਗੇ ਹੀ) ਅਰਦਾਸਿ ਹੈ। ਹੇ ਪ੍ਰਭੂ! (ਤੂੰ) ਆਪਣੀ ਕਿਰਪਾ ਕਰ ਕਿ (ਮੈਨੂੰ ਕੇਵਲ) ਤੇਰੇ ਦਰਸ਼ਨ ਦੀ (ਹੀ) ਪਿਆਸ ਹੋਵੇ। (ਤੱਤ ਇਹ ਹੈ ਕਿ) ਉਸ (ਜੀਵ ਇਸਤਰੀ) ਨੂੰ (ਹੀ) ਹਾੜ (ਦਾ ਮਹੀਨਾ) ਸੁਹਾਵਣਾ ਸ਼ੋਭਨੀਕ ਲਗਦਾ ਹੈ ਜਿਸ ਦੇ ਮਨ ਵਿਚ ਹਰੀ ਚਰਨਾਂ (ਭਾਵ ਹਰੀ ਨਾਮ) ਦਾ ਵਾਸਾ (ਹੁੰਦਾ ਹੈ)।੫।

## ਸਾਰੰਸ਼ ਅਤੇ ਸਿਧਾਂਤ

*ਆਸਾੜ ਮਹੀਨੇ ਦੀ ਵਿਆਖਿਆ-*

ਗਰਮੀ ਦੇ ਪਖੋਂ ਹਾੜ ਦਾ ਮਹੀਨਾ ਬਹੁਤ ਤਪਸ਼ ਵਾਲਾ ਗਿਣਿਆ ਜਾਂਦਾ ਹੈ, ਕਿਉਂਕਿ ਇਸ ਮਹੀਨੇ ਵਿਚ ਤੇਜ਼ ਗਰਮ ਲੂਆਂ, ਝਖੜਾਂ ਅਤੇ ਹਨੇਰੀਆਂ ਦਾ ਜ਼ੋਰ ਰਹਿੰਦਾ ਹੈ। ਇਕ ਪਾਸੇ ਧਰਤੀ ਅੱਗ ਵਾਂਗੂ ਭਖਦੀ ਹੈ, ਦੂਜੇ ਪਾਸੇ ਹੁਨਾਲੇ ਦਾ ਹੁਸੜ ਤੇ ਪਸੀਨਾ ਮਨੁੱਖ ਦੀ ਮਤ ਮਾਰ ਦਿੰਦਾ ਹੈ। ਫਿਰ ਪਾਣੀ ਦੀ ਪਿਆਸ ਨਾਲ ਜੀਵ ਜੰਤੂ ਘਬਰਾਏ ਰਹਿੰਦੇ ਹਨ, ਚੈਨ ਨਾਲ ਨਹੀਂ ਬੈਠ ਸਕਦੇ।

ਗਰਮੀ ਦੋ ਪ੍ਰਕਾਰ ਦੀ ਹੈ। ਇਕ ਬਾਹਰ ਦੀ, ਦੂਜੀ ਅੰਦਰ ਦੀ। ਬਾਹਰਲੀ ਗਰਮੀ ਨੂੰ ਦੂਰ ਕਰਨ ਦੇ ਕਈ ਸਾਧਨ ਉਪਲਬਧ ਹਨ ਜਿਵੇਂ ਕਿ ਪੱਖੇ, ਬਰਫ਼, ਕੂਲਰ ਜਾਂ ਪਹਾੜੀ ਸਥਾਨਾਂ ਦੀ ਰਿਹਾਇਸ਼ ਆਦਿ ਪਰ ਹਿਰਦੇ ਦੀ ਤਪਸ਼ ਨੂੰ ਮੇਟਣ ਲਈ ਇਹ ਸਾਧਨ ਸਮਰਥਾ ਨਹੀਂ ਰਖਦੇ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਵਾਕ ਹਨ-

**ਕਲਿ ਤਾਤੀ, ਠਾਢਾ ਹਰਿ ਨਾਉ ॥** [ਪੰਨਾ ੨੮੯

ਕਲਜੁਗੀ ਜੀਵਾਂ ਦਾ ਸੁਭਾਵ ਵੀ ਤੱਤਾ ਹੈ, ਕਿਉਂਕਿ ਇਹ ਜਿਸ ਰਥ ਦੀ ਸਵਾਰੀ ਕਰਦੇ ਹਨ ਉਹ ਅਗਨੀ ਦਾ ਹੈ:-

**ਕਲਜੁਗਿ ਰਥੁ ਅਗਨਿ ਕਾ, ਕੂੜੁ ਅਗੈ ਰਥਵਾਹੁ ॥** [ਪੰਨਾ ੪੭੦

ਜਿਵੇਂ ਸੂਰਜ ਦੀ ਗਰਮੀ ਨਾਲ ਸਾਰੀਆਂ ਚੀਜਾਂ ਤੱਤੀਆਂ ਹੋ ਜਾਂਦੀਆਂ ਹਨ, ਤਿਵੇਂ ਕਾਮ, ਕ੍ਰੋਧ ਦੀ ਅਗਨੀ ਵੀ ਮਨੁੱਖੀ ਹਿਰਦੇ ਅੰਦਰ ਆਪਣਾ ਭਾਂਬੜ ਬਾਲੀ ਰਖਦੀ ਹੈ। ਜਿਸ ਗੁਰਮੁਖ

ਪਿਆਰੇ ਨੇ ਹਰੀ ਦੀ ਸਿਫਤ ਸਲਾਹ ਨੂੰ ਹੀ ਆਪਣਾ ਕਰਮ ਧਰਮ ਪਤਿ ਅਤੇ ਪੂਜਾ ਸਭ ਕੁਝ ਸਮਝਿਆ ਹੈ, ਉਸ ਨੇ ਕਾਮ, ਕ੍ਰੋਧ ਨੂੰ ਗਿਆਨ ਵਿੱਚ ਭੁੰਨ (ਸਾੜ) ਦਿੱਤਾ ਹੈ। ਗੁਰੂ ਫੁਰਮਾਨ ਹੈ:

**ਹਰਿ ਜਸੁ ਕਰਮੁ ਧਰਮੁ ਪਤਿ ਪੂਜਾ ॥**
**ਕਾਮ ਕ੍ਰੋਧ ਅਗਨੀ ਮਹਿ ਭੂੰਜਾ ॥** [ਪੰਨਾ ੧੩੪੫

ਜਦ ਤੱਕ ਜੀਵ ਦੀ ਬਿਰਤੀ ਵਿਚ ਸਤੋ ਗੁਣ ਪ੍ਰਵੇਸ਼ ਨਹੀਂ ਕਰਦਾ, ਤਦ ਤੱਕ ਇਸ ਨੂੰ ਸੰਤੋਖ ਤੇ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ। ਇਹ ਦੁਨੀਆ ਅੱਗ ਹੈ, ਠੰਢਾ ਕਰਨ ਵਾਲਾ ਕੇਵਲ ਖ਼ੁਦਾ ਦਾ ਨਾਮ ਹੀ ਹੈ 'ਆਤਸ ਦੁਨੀਆ, ਖੁਨਕ ਨਾਮੁ ਖੁਦਾਇਆ॥' (ਪੰਨਾ ੧੨੯੧)।

ਨਾਮ ਤੋਂ ਬਿਪ੍ਰੀਤ ਮਨੁੱਖ ਚੰਚਲ ਬਾਲਕ ਵਾਂਗ ਅੱਗ ਤੇ ਸੱਪ ਨਾਲ ਖੇਡਦਾ ਹੈ। ਅੱਗ ਦਾ ਕੰਮ ਸਾੜਨਾ ਤੇ ਜ਼ਹਿਰ ਦਾ ਕੰਮ ਮਾਰਨਾ ਹੈ। ਜੇ ਬਾਲਕ ਇਨ੍ਹਾਂ ਤੋਂ ਪਰੇ ਹੱਟੇ, ਪਰਮੇਸ਼ਰ ਪਰਾਇਣ ਹੋਵੇ ਤਾਂ ਹੀ ਇਹਨਾਂ ਤੋਂ ਬੱਚ ਸਕਦਾ ਹੈ। ਅੱਗ ਤੇ ਸੱਪ ਦੋਹਾਂ ਦਾ ਸਰੂਪ ਬਲਵਾਨ ਮਾਇਆ ਹੀ ਹੈ:-

੧- **ਸਰਪਨੀ ਤੇ ਊਪਰਿ ਨਹੀ ਬਲੀਆ ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥** [ਪੰਨਾ ੪੮੦

੨- **ਮਾਇਆ ਅਗਨਿ ਸਭ ਇਕੋ ਜਿਹੀ ॥**
**ਕਰਤੈ ਖੇਲੁ ਰਚਾਇਆ ॥** [ਪੰਨਾ ੯੨੧

ਹਾੜ ਦਾ ਮਹੀਨਾ ਉਨ੍ਹਾਂ ਜੀਵ ਇਸਤਰੀਆਂ ਨੂੰ ਤਪਸ਼ ਵਾਲਾ ਲਗਦਾ ਹੈ, ਜਿਨ੍ਹਾਂ ਕੋਲ ਹਰੀ ਪਤੀ ਨਹੀਂ ਹੁੰਦਾ। ਉਹ ਜਗਜੀਵਨ ਪੁਰਖ ਦੀ ਟੇਕ ਛੱਡ ਕੇ ਮਨੁੱਖ ਦੀ ਆਸ ਤੇ ਰਹਿੰਦੀਆਂ ਹਨ। ਜੇ ਗਿਆਨ ਰੂਪੀ ਅੱਖਾਂ ਨਾਲ ਵੇਖੀਏ ਤਾਂ ਠਾਕੁਰ ਨੂੰ ਛੋੜ ਕੇ ਦਾਸੀ ਦੀ ਸੇਵਾ ਕਰਨੀ, ਦੂਈ ਦੀ ਦੀਵਾਰ ਖੜੀ ਕਰਨੀ ਹੈ। ਦਵੈਤ ਭਾਵਨਾ ਕਰਕੇ ਹੀ ਮਨੁੱਖ ਨੂੰ ਖਰਾਬ ਹੋਣਾ ਪੈਂਦਾ ਹੈ ਅਤੇ ਸਿੱਟਾ ਇਹ ਨਿਕਲਦਾ ਹੈ ਕਿ ਅੰਤ ਜੀਵ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ। 'ਫੇੜੇ ਕਾ ਦੁਖੁ, ਸਹੈ ਜੀਉ'। (ਪੰਨਾ ੧੧੯੬) ਅਨੁਸਾਰ ਕੀਤੇ ਹੋਏ ਮੰਦੇ ਕਰਮਾਂ ਦਾ ਦੁੱਖ ਭੋਗਣਾ ਹੀ ਪੈਂਦਾ ਹੈ, ਕਿਉਂਕਿ 'ਜੇਹਾ ਬੀਜੈ ਸੁ ਲੁਣੈ, ਮਥੈ ਜੋ ਲਿਖਿਆਸੁ' ਦਾ ਅਟਲ ਨੇਮ ਕਿਸੇ ਦਾ ਲਿਹਾਜ ਨਹੀਂ ਕਰਦਾ। ਮਨੁੱਖੀ ਸਰੀਰ ਇਕ ਤਰ੍ਹਾਂ ਕਰਮਾਂ ਦੀ ਭੂਮੀ ਹੈ। ਇਸ ਵਿੱਚ ਜਿਹੋ ਜਿਹਾ ਕੋਈ ਬੀਜ ਬੀਜਦਾ ਹੈ, ਉਹ ਉਹੋ ਜਿਹਾ ਫਲ ਪ੍ਰਾਪਤ ਕਰ ਲੈਂਦਾ ਹੈ:-

**ਜੈਸਾ ਬੀਜੇ ਸੋ ਲੁਣੈ, ਜੇਹਾ ਪੁਰਬਿ ਕਿਨੈ ਬੋਇਆ ॥** [ਪੰਨਾ ੩੦੯

ਗੁਰਦੇਵ ਜੀ ਦਾ ਹੁਕਮ ਹੈ:-

੧- **ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨੁ ਹੋਇ ਤੁਮਾਰਾ ਕਾਮੁ॥** [ਪੰਨਾ ੧੭੬

੨- **ਕਰਮ ਭੂਮਿ ਹਰਿ ਨਾਮੁ ਬੋਇ, ਅਉਸਰੁ ਦੁਲਭਾਇਆ ॥** [ਪੰਨਾ ੮੧੨

੩- **ਧਰਮੁ ਭੂਮਿ ਸਤੁ ਬੀਜੁ ਕਰਿ, ਐਸੀ ਕਿਰਸ ਕਮਾਵਹੁ ॥**
**ਤਾਂ ਵਾਪਾਰੀ ਜਾਣੀਅਹੁ, ਲਾਹਾ ਲੈ ਜਾਵਹੁ ॥** [ਪੰਨਾ ੪੧੮

ਜੇ 'ਸਭੇ ਰੁਤੀ ਚੰਗੀਆ, ਜਿਤੁ ਸਚੇ ਸਿਉ ਨੇਹੁ' ਵਾਲਾ ਉਪਦੇਸ਼ ਚੇਤੇ ਹੋਵੇ ਤਾਂ, ਗਰਮੀ, ਸਰਦੀ ਜਾਂ ਖੁਲ੍ਹੀ ਬਹਾਰ ਰੁਤਿ ਆਦਿ ਕਿਸੇ ਰੁਤਿ ਨੂੰ ਉਡੀਕਣ ਦੀ ਲੋੜ ਨਹੀਂ ਪੈਂਦੀ। ਪਰ ਜਿਹੜਾ ਮਨੁੱਖ ਕੰਡੇ ਬੀਜ ਕੇ ਫੁਲਾਂ ਦੀ ਆਸ ਰਖੇ, ਬਿਖ ਬੀਜ ਕੇ ਅੰਮ੍ਰਿਤ ਮੰਗੇ, ਕਿਕਰ ਬੀਜ ਕੇ ਬਿਜੌਰੀ-ਦਾਖ ਲੋੜਦਾ ਹੋਵੇ, ਉਸ ਦਾ ਮਨੋਰਥ ਪੂਰਾ ਹੋਣਾ ਸੰਭਵ ਨਹੀਂ। ਇਹੋ ਕਾਰਨ ਹੈ ਕਿ ਉਮਰ ਰੂਪੀ ਰਾਤ ਜਦੋਂ ਅਜਾਈਂ ਗੁਜ਼ਰ ਗਈ, ਤਾਂ ਜੀਵ ਇਸਤਰੀ ਪਸ਼ਚਾਤਾਪ ਕਰਨ ਲਗੀ, ਪਰ ਹੁਣ ਕੀ ਬਣੇ। ਅਖਾਣ ਹੈ 'ਅਬ ਪਛਤਾਏ ਕਿਆ ਹੋਤ, ਜਬ ਚਿੜੀਆਂ ਚੁਗ ਗਈ ਚੇਤ'। ਗੁਰਬਾਣੀ ਵਿੱਚ ਇਹ ਮੁਹਾਵਰਾ ਇਸ ਤਰ੍ਹਾਂ ਵਰਤਿਆ ਹੋਇਆ ਮਿਲਦਾ ਹੈ:-

੧- **ਫਿਰਿ ਫਿਰਿ ਫਾਹੀ ਫਾਸੈ ਕਊਆ ॥**
**ਫਿਰ ਪਛਤਾਨਾ, ਅਬ ਕਿਆ ਹੂਆ ॥** [ਪੰਨਾ ੯੩੫

੨- **ਨਰਪਤਿ ਰਾਜੇ ਰੰਗ ਰਸ ਮਾਣਹਿ,**
**ਬਿਨੁ ਨਾਵੈ ਪਕੜਿ ਖੜੇ ਸਭਿ ਕਲਘਾ ॥**
**ਧਰਮ ਰਾਇ ਸਿਰਿ ਡੰਡੁ ਲਗਾਨਾ,**
**ਫਿਰਿ ਪਛੁਤਾਨੇ ਹਥ ਫਲਘਾ ॥** [ਪੰਨਾ ੭੩੧

ਅਸਲ ਵਿਚ ਜਿਨ੍ਹਾਂ ਨੂੰ ਸਾਈਂ ਨਾਲ ਮਿਲਾਪ ਕਰਾਉਣ ਵਾਲੇ ਮਹਾਂਪੁਰਖ ਦਾ ਮਿਲਾਪ ਹੁੰਦਾ ਹੈ ਉਹ ਸੱਚੀ ਦਰਗਾਹ ਵਿਚ ਖਲਾਸੀ ਪਾਂਦੇ ਹਨ, ਕਿਉਂਕਿ ਨਾਮ ਤੋਂ ਵਿਹੂਣਾ ਜੋ ਜੀਉਣਾ ਹੈ, ਉਹ ਸਾਰਾ ਹੀ ਵਿਅਰਥ ਜਾਂਦਾ ਹੈ। ਇਸ ਲਈ ਗੁਰਬਾਣੀ ਵਿੱਚ ਮੁੜ ਮੁੜ ਇਹੋ ਆਦੇਸ਼ ਦਿੱਤਾ ਗਿਆ ਹੈ ਕਿ ਗੁਰੂ ਦੀ ਓਟ ਪਕੜੋ, ਗੁਰੂ ਦੀ ਦੀਖਿਆ ਮਨ ਵਿਚ ਵਸਾਉ:-

**ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥**
**ਗੁਰ ਦੀਖਿਆ ਜਿਹ ਮਨਿ ਬਸੈ, ਨਾਨਕ, ਮਸਤਕਿ ਭਾਗੁ ॥** [ਪੰਨਾ ੨੯੦

ਅੰਤ ਵਿੱਚ ਗੁਰੂ ਮਹਾਰਾਜ ਨੇ ਪ੍ਰਭੂ ਅਗੇ ਬੇਨਤੀ ਕੀਤੀ ਹੈ ਕਿ ਹੇ ਪ੍ਰਭੂ! ਆਪਣੀ ਕਿਰਪਾ ਕਰੋ ਕਿ ਸਾਡੇ ਹਿਰਦੇ ਵਿੱਚ ਤੇਰੇ ਦਰਸ਼ਨ ਦੀ ਪਿਆਸ ਲਗੀ ਰਹੇ, ਕਿਉਂਕਿ ਦਰਸ਼ਨ ਤੋਂ ਬਿਨਾ ਧੀਰਜ (ਸਬਰ) ਨਹੀਂ ਆਉਂਦਾ। ਵੇਖੋ ਗੁਰੂ ਸਾਹਿਬ ਕਿਤਨੀ ਬ੍ਰਿਹੋ ਵਾਲੀ ਜੋਦੜੀ ਕਰ ਰਹੇ ਹਨ:-

੧- **ਮਿਲੁ ਰਾਮ ਪਿਆਰੇ ਤੁਮ ਬਿਨੁ ਧੀਰਜੁ ਕੋ ਨ ਕਰੈ ॥੧॥ਰਹਾਉ॥**
**ਸਿਮ੍ਰਿਤਿ ਸਾਸਤ੍ਰ ਬਹੁ ਕਰਮ ਕਮਾਏ ॥**
**ਪ੍ਰਭ, ਤੁਮਰੇ ਦਰਸ ਬਿਨੁ, ਸੁਖੁ ਨਾਹੀ ॥੧॥**
**ਵਰਤ ਨੇਮ ਸੰਜਮ ਕਰਿ ਥਾਕੇ ॥**
**ਨਾਨਕ, ਸਾਧ ਸਰਨਿ ਪ੍ਰਭ ਸੰਗਿ ਵਸੈ ॥** [ਪੰਨਾ ੪੦੮

੨- **ਬਿਨੁ ਮਿਲਬੇ ਸਾਂਤਿ ਨ ਊਪਜੈ, ਤਿਲੁ ਪਲੁ ਰਹਣੁ ਨ ਜਾਇ ॥**
**ਹਰਿ ਸਾਧਹ ਸਰਣਾਗਤੀ, ਨਾਨਕ ਆਸ ਪੁਜਾਇ ॥** [ਪੰਨਾ ੯੨੮

**੩- ਬਿਨ ਮਿਲਬੈ ਨਾਹੀ ਸੰਤੋਖਾ, ਪੇਖਿ ਦਰਸਨੁ ਨਾਨਕੁ ਜੀਜੈ॥ [ਪੰਨਾ ੧੩੨੧**

ਜਦੋਂ ਦਰਸ਼ਨ-ਪਿਆਸੀ ਰੂਹ ਦੀ ਅਜਿਹੀ ਆਤਮਿਕ ਸਥਿਤੀ ਹੋ ਜਾਵੇ, ਤਾਂ ਸਹੀ ਅਰਥਾਂ ਵਿੱਚ ਸੋਝੀ ਆਉਂਦੀ ਹੈ। ਇਸ ਤਰ੍ਹਾਂ ਹਾੜ ਦਾ ਮਹੀਨਾ ਉਸੇ ਜੀਵ-ਇਸਤਰੀ ਨੂੰ ਹੀ ਸੋਹਣਾ ਲ਼ਗਦਾ ਹੈ ਜਿਸ ਦੇ ਮਨ ਵਿੱਚ ਹਰੀ ਦੇ ਚਰਨਾਂ ਦਾ ਨਿਵਾਸ ਹੋ ਜਾਂਦਾ ਹੈ।

**ਸਾਵਣਿ, ਸਰਸੀ ਕਾਮਣੀ, ਚਰਣ ਕਮਲ ਸਿਉ ਪਿਆਰੁ ॥ ਮਨੁ ਤਨੁ ਰਤਾ ਸਚ ਰੰਗਿ, ਇਕੋ ਨਾਮੁ ਅਧਾਰੁ ॥ ਬਿਖਿਆ ਰੰਗ ਕੂੜਾਵਿਆ, ਦਿਸਨਿ ਸਭੇ ਛਾਰੁ ॥ ਹਰਿ ਅੰਮ੍ਰਿਤ ਬੂੰਦ ਸੁਹਾਵਣੀ, ਮਿਲਿ ਸਾਧੂ ਪੀਵਣਹਾਰੁ ॥ ਵਣੁ ਤ੍ਰਿਣੁ ਪ੍ਰਭ ਸੰਗਿ ਮਉਲਿਆ, ਸੰਮ੍ਰਥ ਪੁਰਖ ਅਪਾਰੁ ॥ ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ ॥ ਜਿਨੀ ਸਖੀਏ ਪ੍ਰਭੁ ਪਾਇਆ, ਹੰਉ ਤਿਨ ਕੈ ਸਦ ਬਲਿਹਾਰ ॥ ਨਾਨਕ, ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥ ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿ ਹਾਰੁ ॥੬॥**

## ਉਚਾਰਨ ਸੇਧ

**ਬਿੰਦੀ ਸਹਿਤ**: ਸਿਉਂ, ਹਉਂ।

**ਪਦ ਅਰਥ**: ਸਾਵਣਿ-ਸਾਵਣ (ਦੇ ਮਹੀਨੇ) ਵਿੱਚ। ਸਰਸੀ-ਹਰੀ ਭਰੀ, ਪ੍ਰਸੰਨ। ਕਾਮਣੀ-ਜੀਵ ਇਸਤਰੀ। ਰਤਾ-ਰੰਗਿਆ ਗਿਆ। ਸਚ ਰੰਗਿ-ਸਚੇ ਦੇ ਪਿਆਰ ਵਿਚ। ਅਧਾਰੁ-ਆਸਰਾ। ਬਿਖਿਆ ਰੰਗ-ਮਾਇਆ ਦੇ ਰੰਗ ਤਮਾਸ਼ੇ। ਕੂੜਾਵਿਆ-ਕੂੜੇ। ਛਾਰੁ-ਸੁਆਹ। ਵਣੁ ਤ੍ਰਿਣੁ-ਬਨ ਤੇ ਘਾਹ ਭਾਵ ਸਾਰੀ ਬਨਸਪਤੀ। ਮਉਲਿਆ-ਖਿੜਿਆ ਹੋਇਆ। ਪੀਵਣਹਾਰੁ-ਪੀਣ ਵਾਲਾ। ਕਰਮ-ਬਖਸ਼ਿਸ਼ ਨਾਲ। ਮਇਆ-ਦਇਆ, ਕਿਰਪਾ। ਉਰਿ-ਹਿਰਦੇ ਵਿੱਚ।

**ਅਰਥ**: ਸਾਵਣ (ਦੇ ਮਹੀਨੇ ਵਿੱਚ ਉਹ ਜੀਵ ਰੂਪ) ਇਸਤਰੀ ਹਰੀ ਭਰੀ (ਭਾਵ ਖਿੜੀ) ਰਹਿੰਦੀ ਹੈ (ਜਿਸ ਦਾ ਪ੍ਰਭੂ ਪਤੀ ਦੇ) ਚਰਨ ਕਮਲਾਂ ਨਾਲ ਪਿਆਰ (ਹੁੰਦਾ ਹੈ)। (ਉਸ ਦਾ) ਮਨ ਅਤੇ ਤਨ ਸੱਚੇ (ਭਾਵ ਸਦਾ ਥਿਰ ਰਹਿਣ ਵਾਲੇ ਸਾਹਿਬ) ਦੇ ਨਾਮ ਰੰਗ ਵਿਚ ਰੰਗਿਆ ਰਹਿੰਦਾ ਹੈ (ਅਤੇ ਅਕਾਲ ਪੁਰਖ ਦਾ) ਇਕੋ ਨਾਮ ਹੀ (ਉਸ ਦਾ ਜੀਵਨ) ਆਸਰਾ (ਬਣ ਜਾਂਦਾ ਹੈ)। ਮਾਇਆ ਦੇ ਰੰਗ (ਤਮਾਸ਼ੇ) ਕੂੜੇ ਹਨ (ਨਾਮ ਰਸੀਏ ਨੂੰ ਇਹ) ਸਾਰੇ ਸੁਆਹ (ਵਾਂਗ ਭਾਵ ਨਾਸ਼ਵੰਤ) ਦਿਸਦੇ ਹਨ। (ਉਸ) ਪ੍ਰਭੂ ਦੇ ਅੰਮ੍ਰਿਤ-ਨਾਮ ਦੀ ਸੁੰਦਰ ਅਤੇ ਅਨੰਦਮਈ ਧਾਰਾ ਨੂੰ ਸਾਧੂ (ਗੁਰੂ) ਨਾਲ ਮਿਲ ਕੇ ਪੀਣ ਵਾਲਾ (ਬਣ ਸਕੀਦਾ ਹੈ)। (ਉਸ ਪ੍ਰਭੂ ਦਾ) ਸੰਗ ਕਰਕੇ ਹੀ ਸਾਰੀ ਬਨਸਪਤੀ ਖਿੜੀ (ਹੋਈ ਹੈ)। (ਉਹ ਪ੍ਰਭੂ) ਸਰਬ ਸ਼ਕਤੀਵਾਨ ਵਿਆਪਕ ਅਤੇ ਬੇਅੰਤ ਹੈ।

(ਉਸ ਸਮਰਥ) ਪ੍ਰਭੂ ਨੂੰ ਮਿਲਣ ਲਈ (ਹਰੇਕ ਦਾ) ਮਨ ਲੋਚਦਾ ਹੈ (ਪਰ ਉਹ) ਮਿਲਾਉਣ ਵਾਲਾ (ਆਪਣੀ) ਬਖਸ਼ਿਸ਼ ਨਾਲ (ਹੀ ਮਿਲਾਉਂਦਾ ਹੈ)। (ਹੇ ਭਾਈ!) ਜਿਨ੍ਹਾਂ (ਜਗਿਆਸੂ ਰੂਪ) ਸਖੀਆਂ ਨੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ ਮੈਂ ਉਨ੍ਹਾਂ ਤੋਂ ਸਦਾ ਸਦਕੇ ਤੇ ਕੁਰਬਾਨ (ਜਾਂਦਾ ਹਾਂ)। ਨਾਨਕ (ਗੁਰੂ ਜੀ ਪ੍ਰਭੂ ਅਗੇ ਬੇਨਤੀ ਕਰਦੇ ਹਨ ਕਿ) ਹੇ ਪ੍ਰਭੂ ਜੀ! (ਮੇਰੇ ਉਤੇ ਵੀ) ਆਪਣੀ ਮਿਹਰ ਕਰ (ਕਿਉਂਕਿ ਤੂੰ ਆਪ ਹੀ) ਸ਼ਬਦ ਦੁਆਰਾ (ਜਗਿਆਸੂਆਂ ਨੂੰ) ਸਵਾਰਨ ਵਾਲਾ ਹੈਂ। (ਗੁਰਦੇਵ ਫੁਰਮਾਉਂਦੇ ਹਨ ਕਿ) ਸਾਵਣ (ਦਾ ਮਹੀਨਾ) ਉਨ੍ਹਾਂ ਸੁਹਾਗਣਾਂ (ਪਤੀ-ਪ੍ਰੇਮ ਵਾਲੀਆਂ) ਇਸਤਰੀਆਂ ਲਈ (ਅਨੰਦਦਾਇਕ ਹੈ) ਜਿਨ੍ਹਾਂ ਦੇ ਹਿਰਦੇ (ਰੂਪ ਗਲੇ) ਵਿੱਚ ਪ੍ਰਭੂ ਦਾ (ਅੰਮ੍ਰਿਤ ਰੂਪ) ਨਾਮ ਹਾਰ (ਵਾਂਗ ਪਰੋਤਾ ਹੋਇਆ ਹੈ) ।੬।

## ਅਰਥ ਭੇਦ ਅਤੇ ਨਿਰਣੈ

**ਹਰਿ ਮਿਲਣੈ ਨੋ ਮਨੁ ਲੋਚਦਾ. ਕਰਮਿ ਮਿਲਾਵਣਹਾਰੁ ॥**

ਇਸ ਪੰਗਤੀ ਵਿੱਚ 'ਕਰਮਿ' ਪਦ ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ- ਇਕ ਕਰਮ ਦੁਆਰਾ, ਦੂਜਾ ਬਖਸ਼ਿਸ਼ ਦੁਆਰਾ, ਜਿਵੇਂ ਕਿ ਹੇਠ ਲਿਖੇ ਸਟੀਕਾਂ ਵਿਚ ਦਰਜ ਹਨ:-

੧- ਹਰੀ ਕੋ ਮਿਲਣੇ ਕੋ ਬਹੁਤ ਜਨੋਂ ਕਾ ਮਨ ਚਾਹੁਤਾ ਹੈ ਪਰੰਤੂ ਸੁਭ ਕਰਮ ਮੇਲਨੇ ਵਾਲੇ ਹੈਂ। [ਫ.ਸ.

੨- ਉਸ ਹਰੀ ਨੂੰ ਮਿਲਣ ਵਾਸਤੇ ਜਗਿਆਸੂਆਂ ਦਾ ਮਨ ਲੋਚਦਾ ਰਹਿੰਦਾ ਹੈ ਪਰ ਪੂਰਬਲੇ ਕਰਮ ਹੀ ਉਸ ਨਾਲ ਮਿਲਾਵਣ ਵਾਲੇ ਹਨ। [ਸੰ.ਸ.

੩- ਮੇਰਾ ਮਨ ਬੀ ਵਾਹਿਗੁਰੂ ਦੇ ਮਿਲਣ ਨੂੰ ਲੋਚਦਾ ਹੈ (ਪਰ) ਮਿਲਾਵਣਾ (ਉਸ ਪ੍ਰਭੂ ਨੇ ਆਪਣੀ ਹੀ) ਬਖਸ਼ਿਸ਼ ਦੇ ਵਸੀਲੇ ਹੈ। [ਸੰ.ਪੋ.

੪- ਉਸ ਨੂੰ ਮਿਲਣ ਵਾਸਤੇ ਮੇਰਾ ਮਨ ਭੀ ਤਾਂਘਦਾ ਹੈ ਪਰ ਉਹ ਪ੍ਰਭੂ ਹੀ ਆਪਣੀ ਮਿਹਰ ਨਾਲ ਮਿਲਾਣ ਦੇ ਸਮਰਥ ਹੈ। [ਦਰਪਣ

**ਨਿਰਣੈ:** ਇਥੇ 'ਕਰਮ' ਪਦ ਸੰਸਕ੍ਰਿਤ ਭਾਸ਼ਾ ਵਾਲਾ ਨਹੀਂ ਜਿਸ ਦੇ ਅਰਥ 'ਕੰਮ' ਹਨ। ਕਰਮਾਂ ਕਰਕੇ ਤਾਂ ਵਿਛੜੇ ਹਾਂ ਫਿਰ 'ਕਰਮ' ਮਿਲਾਵਣਹਾਰ ਕਿਵੇਂ ਹੋ ਸਕਦੇ ਹਨ? ਗੁਰਮਤਿ ਮੰਡਲ ਵਿੱਚ ਕਰਮ ਨਾਲੋਂ ਵਾਹਿਗੁਰੂ ਜੀ ਦੀ ਕਿਰਪਾ ਪਰਧਾਨ ਹੈ। ਫ਼ਾਰਸੀ ਤੇ ਅਰਬੀ ਭਾਸ਼ਾ ਵਿੱਚ 'ਕਰਮ' ਦੇ ਅਰਥ ਬਖਸ਼ਿਸ਼ ਹਨ। ਜਿਵੇਂ ਗੁਰਵਾਕ ਹੈ 'ਜਿਨ ਕਉ ਨਦਰਿ ਕਰਮੁ ਤਿਨ ਕਾਰ'। ਜੀਵਨ ਵਿਚ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਕਿਸੇ ਪ੍ਰਧਾਨ ਕਰਮ ਦਾ ਫਲ ਹੋ ਜਾਵੇ ਤਾਂ ਕੋਈ ਅਚੰਭੇ ਵਾਲੀ ਗੱਲ ਨਹੀਂ ਪਰ ਰਬੀ ਮਿਲਾਪ ਕਰਮਾਂ ਦੇ ਜ਼ੋਰ ਨਾਲ ਨਹੀਂ ਹੋ ਸਕਦਾ, ਇਹ ਬਖਸ਼ਿਸ਼ ਦਾ ਸੌਦਾ ਹੈ। ਬੇਸ਼ਕ ਕਿਸੇ ਦਾ ਮਨ ਹਰੀ ਮਿਲਣ ਲਈ ਪਿਆ ਤਰਸੇ ਪਰ ਆਪਣੇ ਆਪ ਕੋਈ ਕੀ ਕਰ ਸਕਦਾ ਹੈ? ਕੁਝ ਵੀ ਨਹੀਂ। ਹਾਂ, ਵਾਹਿਗੁਰੂ ਜੀ ਦੀ ਬਖਸ਼ਿਸ਼ ਦਾ ਪਾਤਰ ਬਣਨ ਲਈ ਸ੍ਰੇਸ਼ਟ ਕਰਮ ਕਰਨੇ ਗੁਰੂ ਦੇ ਦਸੇ ਹੋਏ ਸ੍ਰੇਸ਼ਟ ਕਰਮ ਕਮਾਉਣੇ ਜ਼ਰੂਰੀ ਹਨ। ਪਰ ਨਿਰੇ ਫੋਕਟ ਕਰਮ ਰਬੀ ਮਿਲਾਪ ਦਾ ਵਸੀਲਾ ਨਹੀਂ ਬਣ ਸਕਦੇ। ਮਨੁੱਖ ਨੇ ਕਰਮ

ਕਰਨੇ ਹਨ ਪਰ ਉਨ੍ਹਾਂ ਦਾ ਮਾਣ ਨਹੀਂ ਕਰਨਾ, ਉਸ ਪ੍ਰਭੂ ਦੀ ਕਿਰਪਾ ਦਾ ਜਾਚਕ ਬਣਨਾ ਹੈ। ਮਿਲਣ ਵਿਚ ਨਿਰੀ ਆਪਣੀ ਮਰਜ਼ੀ ਨਹੀਂ ਚਲਦੀ, ਮਿਲਾਪ ਮੇਲਣ ਵਾਲੇ ਦੀ ਇੱਛਾ ਤੇ ਨਿਰਭਰ ਕਰਦਾ ਹੈ। ਇਸੇ ਲਈ ਗੁਰਮਤਿ ਵਿਚ ਪ੍ਰਭੂ ਅਗੇ ਬੇਨਤੀ ਕਰਨ ਦੀ ਇਉਂ ਜਾਚ ਸਿਖਾਈ ਹੈ:-

**ਗਣਤੀ ਗਣੀ ਨ ਛੂਟੈ ਕਤਹੂ, ਕਾਚੀ ਦੇਹ ਇਆਣੀ ॥**
**ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ, ਤੇਰੀ ਬਖਸ ਨਿਰਾਲੀ ॥** [ਪੰਨਾ ੭੪੮

# ਸਾਰੰਸ਼ ਅਤੇ ਸਿਧਾਂਤ

*ਸਾਵਣ ਮਹੀਨੇ ਦੀ ਵਿਆਖਿਆ-*

ਜੇਠ ਹਾੜ ਦੀ ਗਰਮੀ ਨਾਲ ਝੁਲਸੇ ਹੋਏ ਸਰੀਰ ਪਾਣੀ ਦੀ ਬੂੰਦ ਬੂੰਦ ਲਈ ਪਿਆਸੇ ਤੇ ਵਿਆਕਲ ਹੋਏ ਰਹਿੰਦੇ ਹਨ। 'ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭੁ ਕੋਇ' ਅਨੁਸਾਰ ਪਾਣੀ ਸਰੀਰਕ ਤ੍ਰਿਪਤੀ ਦਾ ਇਕ ਵਿਸ਼ੇਸ਼ ਅੰਗ ਹੈ ਜਿਸ ਤੋਂ ਬਿਨਾਂ ਮਨੁੱਖ ਦਾ ਜੀਉਣਾ ਮੁਹਾਲ ਹੈ। ਚਲੋ ਮਨੁੱਖ ਨੇ ਤਾਂ ਖੂਹਾਂ ਨਲਕਿਆਂ ਦਰਿਆਵਾਂ ਤੇ ਸਰੋਵਰਾਂ ਤੋਂ ਜਲ ਨਾਲ ਆਪਣੀ ਪਿਆਸ ਬੁਝਾ ਲਈ ਪਰ ਬਬੀਹੇ ਦੀ ਪਿਆਸ ਫਿਰ ਵੀ ਨਾ ਲੱਥੀ। ਉਹ ਅਰਸ਼ਾਂ ਤੇ ਉਡਿਆ। ਸੁਆਂਤੀ ਬੂੰਦ ਦੇ ਪ੍ਰੇਮ ਪਿਆਰ ਵਿਚ 'ਪ੍ਰਿਓ ਪ੍ਰਿਓ' ਕਰਨਾ ਲੱਗਾ। ਬਬੀਹੇ ਦੀ ਕੂਕ ਪੁਕਾਰ ਸੁਣੀ ਗਈ। ਅਰਸ਼ਾਂ ਤੋਂ ਮੂਸਲਾ ਧਾਰ ਮੀਂਹ ਪੈਣਾ ਸ਼ੁਰੂ ਹੋਇਆ। ਟੋਏ ਟਿੱਬੇ ਭਰੇ ਗਏ, ਸਰੋਵਰ ਨੱਕੋ ਨੱਕ ਭਰੇ ਹੋਏ ਵਹਿਣ ਲਗੇ, ਦਰਿਆਵਾਂ ਵਿੱਚ ਹੜ ਆ ਗਏ, ਸਮੂਹ ਪੰਛੀਆਂ ਨੇ ਜਲ ਪੀ ਕੇ ਆਪਣੀ ਪਿਆਸ ਬੁਝਾ ਲਈ, ਪਰ ਬਬੀਹੇ ਦੀ ਪਿਆਸ ਫਿਰ ਵੀ ਦੂਰ ਨਾ ਹੋਈ। ਉਹ ਉਦੋਂ ਤੱਕ 'ਪ੍ਰਿਓ ਪ੍ਰਿਓ' ਕਰਦਾ ਰਿਹਾ ਜਦੋਂ ਤੱਕ ਉਸ ਦੇ ਮੂੰਹ ਵਿੱਚ 'ਸਵਾਂਤੀ ਬੂੰਦ' ਨਹੀਂ ਪਈ।

ਸਿਆਣੇ ਆਖਦੇ ਹਨ, ਬੱਚਾ ਓਦੋਂ ਰੋਂਦਾ ਹੈ ਜਦੋਂ ਉਸ ਨੂੰ ਭੁੱਖ ਲਗਦੀ ਹੈ। ਜਦੋਂ ਬੱਚਾ ਰੋਂਦਾ ਹੈ ਉਦੋਂ ਮਾਂ ਦੇ ਥਣਾਂ ਵਿੱਚ ਆਪ ਮੁਹਾਰੇ ਦੁੱਧ ਆ ਜਾਂਦਾ ਹੈ। ਉਹ ਝੱਟ ਬੱਚੇ ਨੂੰ ਚੁੱਕ ਕੇ ਛਾਤੀ ਨਾਲ ਲਾਉਂਦੀ ਹੈ, ਦੁੱਧ ਦੇਂਦੀ ਹੈ, ਉਹ ਚੁੱਪ ਕਰ ਜਾਂਦਾ ਹੈ। ਗੁਰਬਾਣੀ ਵਿੱਚ ਇਸ ਦਾ ਪ੍ਰਮਾਣ ਦਿੱਤਾ ਹੋਇਆ ਹੈ:-

**ਖੀਰ ਅਧਾਰਿ ਬਾਰਿਕ ਜਬ ਹੋਤਾ, ਬਿਨੁ ਖੀਰੈ, ਰਹਨੁ ਨ ਜਾਈ॥**
**ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ, ਤਬ ਓਹੁ ਤ੍ਰਿਪਤਿ ਅਘਾਈ॥**[ਪੰਨਾ ੧੨੬੬

ਇਸੇ ਤਰ੍ਹਾਂ ਬਬੀਹੇ ਦੀ ਪੁਕਾਰ ਸੁਣ ਕੇ ਬਦਲ ਵਰ੍ਹਦੇ ਹਨ- 'ਚਾਤ੍ਰਿਕ ਚਿਤਵਤ, ਬਰਸਤ ਮੇਂਹ' (ਪੰਨਾ ੭੦੨) ਦੀ ਮਿਸਾਲ ਪਾਠਕਾਂ ਦੇ ਸਾਹਮਣੇ ਹੈ। ਜਿਵੇਂ ਚਾਤ੍ਰਿਕ ਜਲਨਿਧ ਪਿਆਰ ਵਿਚ ਇਕ ਰਸ ਹੋ ਕੇ ਟੇਰਦਾ (ਪੁਕਾਰਦਾ) ਹੈ, ਤਿਵੇਂ ਜੀਵ ਰੂਪ ਵਿਜੋਗਣ ਇਸਤਰੀ ਪ੍ਰੀਤਮ ਮਿਲਾਪ ਲਈ ਕੀਰਨੇ ਪਾਉਂਦੀ ਹੈ। ਇਸ ਦ੍ਰਿਸ਼ ਨੂੰ ਵੀ ਗੁਰਬਾਣੀ ਵਿੱਚ ਵੀ ਅੰਕਿਤ ਕੀਤਾ ਗਿਆ ਹੈ:-

**ਹਰਿ ਕੀ ਪਿਆਸ ਪਿਆਸੀ ਕਾਮਨਿ, ਦੇਖਉ ਰੈਨਿ ਸਬਾਈ ॥**

**ਸ੍ਰੀ ਧਰ ਨਾਥ ਮੇਰਾ ਮਨੁ ਲੀਨਾ, ਪ੍ਰਭੁ ਜਾਨੈ ਪੀਰ ਪਰਾਈ ॥ [ਪੰਨਾ ੧੨੩੨**

ਸਾਵਣ ਦਾ ਮਹੀਨਾ ਸੁਹਾਗਣਾਂ ਭਾਗਣਾਂ ਨੂੰ ਬੜਾ ਸੁਖਦਾਈ ਤੇ ਸੁਆਦਲਾ ਲਗਦਾ ਹੈ ਕਿਉਂਕਿ 'ਘਣ ਵਰਸਹਿ ਰੁਤਿ ਆਏ' ਦਾ ਦ੍ਰਿਸ਼ ਬਹੁਤ ਪ੍ਰਭਾਵਸ਼ਾਲੀ ਹੁੰਦਾ ਹੈ। ਜਿਸ ਜੀਵ ਇਸਤਰੀ ਦਾ ਪਤੀ-ਪਰਮੇਸ਼ਰ ਦੇ ਚਰਨ ਕਮਲਾਂ ਨਾਲ ਪਿਆਰ ਹੋਵੇ, ਉਸ ਨੇ ਤੇ ਹਰਸੀ ਸਰਸੀ ਹੋਣਾ ਹੀ ਹੋਇਆ, ਕਿਉਂਕਿ ਉਸ ਦਾ ਮਨ ਤੇ ਤਨ ਸੱਚੇ ਪ੍ਰੇਮ ਵਿੱਚ ਰੰਗਿਆ ਜਾਂਦਾ ਹੈ। ਉਸ ਨੇ ਕੇਵਲ ਨਾਮ ਨੂੰ ਹੀ ਆਪਣਾ ਜੀਵਨ ਆਧਾਰ ਬਣਾ ਲਿਆ ਹੁੰਦਾ ਹੈ।

ਅਜਿਹਾ ਸੋਹਾਗ ਤੇ ਸੁਹਾਗਣੀ ਦੋਵੇਂ ਹੀ ਨਮਸਕਾਰ ਜੋਗ ਹਨ ਪਰ ਪਹਿਲਾਂ ਇਨ੍ਹਾਂ ਦੋਹਾਂ ਦੀ ਪਛਾਣ ਵੀ ਹੋਣੀ ਚਾਹੀਦੀ ਹੈ। ਸੁਹਾਗਣੀ ਦੀ ਨਿਸ਼ਾਨੀ ਕੀ ਹੈ? ਗੁਰੂ ਮਹਾਰਾਜ ਨੇ ਆਪੇ ਪ੍ਰਸ਼ਨ ਕਰਕੇ ਉਤਰ ਵੀ ਦਿੱਤਾ ਹੈ:-

**ਨਾਨਕ, ਸੋਹਾਗਣਿ ਕਾ ਕਿਆ ਚਿਹਨੁ ਹੈ?**
**ਅੰਦਰਿ ਸਚੁ, ਮੁਖੁ ਉਜਲਾ, ਖਸਮੈ ਮਾਹਿ ਸਮਾਇ ॥ [ਪੰਨਾ ੭੮੫**

'ਠਾਕੁਰੁ ਏਕ ਸਬਾਈ ਨਾਰਿ' ਦੇ ਮੁਤਾਬਿਕ ਸਾਰੇ ਜੀਵ ਇਸਤਰੀਆਂ ਹੀ ਹਨ, ਪਰ ਪਤਾ ਨਹੀਂ ਇਨ੍ਹਾਂ ਇਸਤਰੀਆਂ ਵਿਚੋਂ ਸ਼ਹੁ ਨੂੰ ਕਿਹੜੀ ਇਸਤਰੀ ਪਿਆਰੀ ਲਗਦੀ ਹੈ। ਅਸਲੀ ਜੀਵ ਨਾਰੀ ਉਹੀ ਹੈ ਜੋ ਪਤੀ ਨੂੰ ਪਿਆਰੀ ਹੈ ਅਤੇ ਸੰਸਾਰ ਉਤੇ ਉਸੇ ਦਾ ਆਇਆ ਹੀ ਸਫਲ ਹੈ:-

**ਗੁਰਪ੍ਰਸਾਦਿ ਸਿਮਰਤ ਰਹੈ, ਜਾਹੂ ਮਸਤਕਿ ਭਾਗ ॥**
**ਨਾਨਕ ਆਏ ਸਫਲ ਤੇ, ਜਾ ਕਉ ਪ੍ਰਿਅਹਿ ਸੁਹਾਗ ॥ [ਪੰਨਾ ੨੫੪**

ਅਜਿਹੀ ਜੀਵ ਇਸਤਰੀ ਦੇ ਹਿਰਦੇ ਵਿਚ ਇਹ ਲੋਚਾ ਹੁੰਦੀ ਹੈ, ਜਿਵੇਂ ਕਿ ਭਾ.ਸ. ਗੁਰਦਾਸ ਜੀ ਨੇ ਵੀ ਵਰਣਨ ਕੀਤਾ ਹੈ:-

**ਕਬ ਲਾਗੈ ਮਸਤਕਿ ਚਰਨ ਰਜ, ਦਰਸੁ ਦਇਆ ਦ੍ਰਿਗਨ ਕਬ ਦੇਖਉ ॥**

*ਅਰਥ*- (ਸ੍ਰੀ ਗੁਰੂ ਜੀ) ਚਰਨਾਂ ਦੀ ਧੂੜੀ (ਮੇਰੇ) ਮੱਥੇ ਉਤੇ ਕਦੋਂ ਲਗੇਗੀ? ਅਤੇ ਦਇਆ (ਸਰੂਪ ਸਤਿਗੁਰੂ ਜੀ ਦਾ) ਦਰਸ਼ਨ ਅੱਖਾਂ ਨਾਲ ਕਦੋਂ ਵੇਖਾਂਗੀ?

**ਅੰਮ੍ਰਿਤ ਬਚਨ ਸੁਨਉ ਕਬ ਸ੍ਰਵਨਨ, ਕਬ ਰਸਨਾ ਬੇਨਤੀ ਬਿਸੇਖਉ ॥**

*ਅਰਥ:* (ਸ੍ਰੀ ਗੁਰੂ ਜੀ ਦੇ) ਅੰਮ੍ਰਿਤ ਰੂਪ ਬਚਨ (ਮੈਂ ਆਪਣੇ) ਕੰਨਾਂ ਨਾਲ ਕਦੋਂ ਸੁਣਾਂਗੀ ਅਤੇ (ਬਿਸੇਖਉ) ਵਿਸ਼ੇਸ਼ ਕਰਕੇ, (ਆਪਣੀ) ਜੀਭ (ਨਾਲ ਗੁਰੂ ਜੀ ਦੇ ਅਗੇ) ਕਦੋਂ ਬੇਨਤੀ ਕਰਾਂਗੀ?

**ਕਬ ਕਰ ਕਰਉ ਡੰਡਉਤਿ ਬੰਦਨਾ, ਪਗਨੁ ਪਰਿਕ੍ਰਮਾਦਿ ਪੁਨਿ ਰੇਖਉ॥**

*ਅਰਥ:* (ਸ੍ਰੀ ਗੁਰੂ ਜੀ ਦੇ) ਚਰਨਾਂ ਉਤੇ ਕਦੋਂ ਡੰਡੋਤ ਬੰਦਨਾ ਕਰਾਂਗੀ ਅਤੇ ਪਰਕਰਮਾ ਦੀ ਰੇਖਾ ਤੇ ਕਦੋਂ ਤੁਰਾਂਗੀ (ਅਰਥਾਤ ਪਰਦਖਨਾ ਕਦੋਂ ਕਰਾਂਗੀ)।

**ਪ੍ਰੇਮ ਭਗਤਿ ਪ੍ਰਤੱਛ ਪ੍ਰਾਨਪਤਿ, ਗਿਆਨ ਧਿਆਨ ਜੀਵਨ ਪਦ ਲੇਖਉ॥**

*ਅਰਥ:* (ਜੋ) ਪ੍ਰਾਣ ਪਤੀ ਜੀ ਦੀ ਪ੍ਰੇਮਾ ਭਗਤੀ ਹੈ, (ਉਹ ਮੈਨੂੰ ਕਦੋਂ) ਪ੍ਰਤੱਖ (ਹੋਵੇਗੀ, ਜਿਸ ਕਰਕੇ) ਗਿਆਨ ਧਿਆਨ (ਨੂੰ ਪ੍ਰਾਪਤ ਕਰਕੇ) ਜੀਵਨ ਪਦ ਨੂੰ ਜਾਣ ਸਕਾਂਗੀ?

ਸਾਵਣ ਦੇ ਮਹੀਨੇ ਵਿੱਚ ਮੀਂਹ ਵਸਣ ਨਾਲ ਸੁਖਦਾਈ ਤੇ ਦੁਖਦਾਈ ਅਵਸਥਾ ਕਿੰਨ੍ਹਾਂ ਕਿੰਨ੍ਹਾਂ ਦੀ ਹੁੰਦੀ ਹੈ? ਇਸ ਬਾਰੇ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਲਾਰ ਰਾਗ ਅੰਦਰ ਹੇਠ ਲਿਖੇ ਸਲੋਕਾਂ ਰਾਹੀਂ ਚਾਨਣ ਪਾਇਆ ਹੈ:-

**ਨਾਨਕ, ਸਾਵਣਿ ਜੇ ਵਸੈ, ਚਹੁ ਓਮਾਹਾ ਹੋਇ ॥**
**ਨਾਗਾਂ ਮਿਰਗਾਂ ਮਛੀਆਂ, ਰਸੀਆਂ ਘਰਿ ਧਨੁ ਹੋਇ ॥੧॥**
**ਨਾਨਕ, ਸਾਵਣਿ ਜੇ ਵਸੈ, ਚਹੁ ਵੇਛੋੜਾ ਹੋਇ ॥**
**ਗਾਈ ਪੁਤਾ, ਨਿਰਧਨਾ, ਪੰਥੀ ਚਾਕਰੁ ਹੋਇ ॥੨॥** [ਪੰਨਾ ੧੨੭੯

ਭਾਵ ਸਪ, ਹਿਰਨ, ਪੰਛੀ ਤੇ ਉਹ ਭੋਗੀ ਜਿਨ੍ਹਾਂ ਦੇ ਘਰ ਵਿਚ ਮਾਇਆ ਹੈ, ਸਾਵਣ ਦੇ ਮਹੀਨੇ ਵਿੱਚ ਮੌਜਾਂ ਮਾਣਦੇ ਹਨ, ਪਰ ਗਾਵਾਂ ਦੇ ਪੁੱਤਰਾਂ (ਵੱਛੇ ਅਤੇ ਵੱਛੀਆਂ), ਧਨ ਤੋਂ ਸਖਣਿਆਂ, ਨੌਕਰਾਂ ਅਤੇ ਰਾਹੀਆਂ ਲਈ ਵਿਛੋੜੇ ਕਾਰਨ ਸਾਵਣ ਦੁਖਦਾਈ ਬਣਿਆ ਰਹਿੰਦਾ ਹੈ।

ਜੋ ਸੁਹਾਗਣ ਹੈ, ਉਸ ਦੀ ਆਤਮਾ ਰੂਪ ਚੋਲੀ ਸਦਾ ਪ੍ਰੇਮ ਦੇ ਰੰਗ ਵਿਚ ਭਿੱਜੀ ਰਹਿੰਦੀ ਹੈ। ਉਸ ਨੂੰ ਬਿਖਿਆ ਦੇ ਸਾਰੇ ਰੰਗ ਕੂੜਾਵੇ ਦਿਸਦੇ ਹਨ। ਉਸ ਨੂੰ ਦੁਨੀਆਂ ਦੇ ਚਮਕੀਲੇ ਪਦਾਰਥ, ਭੜਕੀਲੇ ਕਪੜੇ, ਵਿਕਾਰੀ ਹਾਰ-ਸ਼ਿੰਗਾਰ ਅਤੇ ਹੋਰ ਰੱਸ-ਕੱਸ ਸਾਰੇ ਫਿਕੇ ਹੀ ਨਹੀਂ ਲਗ਼ਦੇ ਸਗੋਂ ਨਾਸ਼ਵੰਤ ਦਿਸਦੇ ਹਨ ਕਿਉਂਕਿ ਉਸ ਨੂੰ ਗੁਰੂ ਦੀ ਸਿਖਿਆ ਚੇਤੇ ਹੈ:-

**ਫੀਕੇ ਹਰਿ ਕੇ ਨਾਮ ਬਿਨੁ ਸਾਦ ॥**
**ਅੰਮ੍ਰਿਤ ਰਸੁ ਕੀਰਤਨੁ ਹਰਿ ਗਾਈਐ,**
**ਅਹਿਨਿਸਿ ਪੂਰਨ ਨਾਦ ॥** [ਪੰਨਾ ੧੨੧੯

ਇਸ ਲਈ, ਉਹ ਗੁਰਮੁਖ ਸੁਹਾਗਣਾਂ ਦੀ ਸੰਗਤ ਵਿੱਚ ਬੈਠ ਕੇ ਹਸਮਈ ਅੰਮ੍ਰਿਤ ਨਾਮ ਦੇ ਘੁਟ ਪੀਣ ਦੀ ਚਾਹਕ ਹੁੰਦੀ ਹੈ। ਉਸ ਦੀ ਦ੍ਰਿਸ਼ਟੀ ਵਿਚ ਜੋ ਵਣ ਤ੍ਰਿਣ-ਤ੍ਰਿਭਵਣ ਮੌਲਿਆ ਹੋਇਆ ਹੈ, ਉਹ ਆਪਣੀ ਮਰਜ਼ੀ ਨਾਲ ਜਾਂ ਕਿਸੇ ਮਨੁੱਖੀ ਸ਼ਕਤੀ ਨਾਲ ਨਹੀਂ, ਸਗੋਂ ਸਮਰਥ ਪੁਰਖ ਅਪਾਰ ਦੀ ਸਤਾ ਕਰਕੇ ਖਿੜਿਆ ਦਿਖਾਈ ਦਿੰਦਾ ਹੈ। ਉਸ ਨੂੰ ਕਾਦਰ ਦੀ ਕੁਦਰਤ ਵੇਖ ਕੇ ਅਨੂਠਾ ਚਾਉ ਚੜ੍ਹਦਾ ਹੈ ਉਸ ਵਿਚੋਂ ਉਸ ਨੂੰ ਕਾਦਰ ਚੇਤੇ ਆਉਂਦਾ ਹੈ। ਉਸ ਦੇ ਮਨ ਵਿਚ ਮਿਲਣ ਦੀ ਉਮੰਗ ਉਠਦੀ ਹੈ ਤੇ ਇਉਂ ਬੇਨਤੀ ਕਰਦੀ ਹੈ:-

**ਕਰਉ ਬਿਨਉ ਗੁਰ ਅਪਨੇ ਪ੍ਰੀਤਮ, ਹਰਿ ਵਰੁ ਆਣਿ ਮਿਲਾਵੈ ॥**
**ਸੁਣਿ ਘਨਘੋਰ ਸੀਤਲੁ ਮਨੁ ਮੇਰਾ, ਲਾਲ ਰਤੀ ਗੁਣ ਗਾਵੈ ॥੧॥**
**ਬਰਸੁ ਘਨਾ ਮੇਰਾ ਮਨੁ ਭੀਨਾ ॥**
**ਅੰਮ੍ਰਿਤੁ ਬੂੰਦ ਸੁਹਾਨੀ ਹੀਅਰੈ,**

**ਗੁਰਿ ਮੋਹੀ ਮਨ ਹਰਿ ਰਸਿ ਲੀਨਾ ॥** [ਪੰਨਾ ੧੨੫੪

ਇਹ ਅੰਮ੍ਰਿਤ ਬੂੰਦ ਸੁਹਾਵਣੀ ਤਾਂ ਹੀ ਲਗਦੀ ਹੈ ਜੇ ਪ੍ਰਭੂ ਦੀ ਨਦਰ ਹੋ ਜਾਵੇ, ਉਹ ਮਿਹਰਵਾਨ ਹੋ ਜਾਵੇ, ਤੁੱਠ ਪਵੇ, ਕਿਉਂਕਿ ਉਸ ਦੀ ਬਖਸ਼ਿਸ਼ ਹੀ ਉਸ ਨਾਲ ਮੇਲਣ ਵਾਲੀ ਹੈ, ਨਿਰੇ ਕਰਮਾਂ ਨਾਲ ਕੁਝ ਨਹੀਂ ਬਣਦਾ। ਇਹ ਨਹੀਂ ਕਿ ਜੀਵ ਕਰਮ ਕਰੇ ਹੀ ਨਾ। ਕਰਮ ਤਾਂ ਕਰਨੇ ਹਨ, ਪਰ ਟੇਕ 'ਨਦਰੀ ਨਦਰਿ ਨਿਹਾਲ' ਦੀ ਰਖਣੀ ਹੈ, ਕਰਮਾਂ ਤੇ ਮਾਣ ਨਹੀਂ ਕਰਨਾ। ਪ੍ਰਭੂ ਮਿਲਾਪ ਲਈ 'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲ ਭੁਅੰਗਮ ਸਾਧੇ' ਵਾਲੇ ਸ਼ਬਦ ਵਿਚ ਕਰਮਾਂ ਦੀ ਸੂਚੀ ਪੜ੍ਹ ਲਉ, ਗੁਰੂ ਜੀ ਨੇ ਰਹਾਉ ਵਾਲੀ ਪੰਗਤੀ ਵਿਚ ਤੱਤ ਕੱਢ ਦਿੱਤਾ ਹੈ:-

**ਪਿਆਰੇ ਇਨਿ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥** [ਪੰਨਾ ੬੪੧

ਜਿਹੜੀਆਂ ਜੀਵ ਇਸਤਰੀਆਂ ਪਰਵਾਨ ਹੋ ਗਈਆਂ ਹਨ, ਉਨ੍ਹਾਂ ਨੂੰ ਇਹ ਸੋਝੀ ਆ ਗਈ ਹੈ ਕਿ:-

**ਚੰਦਨ ਚੋਆ ਰਸ ਭੋਗ ਕਰਤ ਅਨੇਕੈ,**
**ਬਿਖਿਆ ਬਿਕਾਰ ਦੇਖੁ ਸਗਲ ਹੈ ਫੀਕੇ,**
**ਏਕੈ ਗੋਬਿਦ ਕੋ ਨਾਮੁ ਨੀਕੋ, ਕਹਤ ਹੈ ਸਾਧ ਜਨ ॥** [ਪੰਨਾ ੬੭੮

ਅਤੇ ਉਹ ਨਿਰੋਲ ਨਾਮ ਵਿਚ 'ਓਤਿ ਪੋਤਿ ਜਨ ਹਰਿ ਰਸ ਮਾਤੇ' ਵਾਲੀ ਕਿਰਿਆ ਵਿਚ ਮਸਤ ਰਹਿੰਦੀਆਂ ਹਨ। ਸਾਵਣ ਦਾ ਸੁਹਾਵਣਾ ਵਾਤਾਵਰਨ ਨਾਮ ਜਪਣ ਵਾਲੀਆਂ ਜਿੰਦਾਂ ਲਈ ਸੁਤੇ ਹੀ ਨਾਮ ਜਪਣ ਤੇ ਜਪਾਉਣ ਦੀ ਸੱਧਰ ਪੈਦਾ ਕਰਦਾ ਹੈ। ਉਨ੍ਹਾਂ ਦੇ ਰੋਮ ਰੋਮ ਵਿੱਚ ਨਾਮ ਦਾ ਨਿਵਾਸ, ਉਨ੍ਹਾਂ ਦੇ ਮੁਖੜਿਆਂ ਤੇ ਨਾਮ ਦੇ ਖੇੜੇ 'ਨਾਮ ਜਪੰਦੜੀ ਲਾਲੀ' ਦੀ ਝਲਕ ਡਲਕਾਂ ਮਾਰਦੀ ਹੈ। ਸਖੀਆਂ ਸਹੇਲੀਆਂ ਇਕ ਦੂਜੇ ਨਾਲ ਮਿਲ ਕੇ ਸੱਚੇ ਨਾਮ ਦਾ ਵਪਾਰ ਕਰਦੀਆਂ ਹਨ। ਬਲਿਹਾਰ ਜਾਈਏ ਅਜਿਹੀਆਂ ਸਖੀਆਂ ਤੋਂ ਜਿਨਾਂ ਨੇ ਕੰਤ ਨੂੰ ਰੀਝਾਇਆ ਹੈ। 'ਜਿਨੀ ਮੈਡਾ ਲਾਲੁ ਰੀਝਾਇਆ, ਹਉ ਤਿਸੁ ਆਗੈ ਮਨੁ ਡੇਹੀਆ' (ਪੰਨਾ ੭੦੩) ਉਨ੍ਹਾਂ ਸਖੀਆਂ ਦੇ ਚਰਨ ਚੁੰਮੀਏ। ਉਨ੍ਹਾਂ ਦੇ ਮੁੱਖ ਵਿੱਚ ਅੰਮ੍ਰਿਤ ਨਾਮ ਦੀ ਬੂੰਦ ਪੈ ਗਈ ਹੈ, ਜੋ ਨਾਮ ਦੀ ਮਸਤੀ ਵਿਚ ਝੂਮ ਉਠੀਆਂ ਹਨ। ਉਨ੍ਹਾਂ ਦੀਆਂ ਰਸਨਾਂ ਉਤੇ ਇਹ ਬੇਨਤੀ ਹੁੰਦੀ ਹੈ:-

**ਨਾਨਕ, ਹਰਿ ਜੀ ਮਇਆ ਕਰਿ, ਸਬਦਿ ਸਵਾਰਣਹਾਰੁ ॥**

ਹੇ ਪ੍ਰਭੂ ਜੀ! ਤੁਸੀਂ ਸ਼ਬਦ ਨਾਲ ਜੋੜ ਕੇ ਸਭ ਨੂੰ ਸਵਾਰਨ ਵਾਲੇ ਹੋ, ਇਸ ਲਈ ਕਿਰਪਾ ਕਰੋ:-

**ਦਇਆ ਮਇਆ ਕਰਿ ਪ੍ਰਾਨਪਤਿ ਮੋਰੇ, ਮੋਹਿ ਅਨਾਥ ਸਰਣਿ ਪ੍ਰਭ ਤੋਰੀ॥**
**ਅੰਧ ਕੂਪ ਮਹਿ ਹਾਥ ਦੇ ਰਾਖਹੁ, ਕਛੂ ਸਿਆਨਪ ਉਕਤਿ ਨ ਮੋਰੀ ॥**[ਪੰਨਾ ੨੦੮

ਸਾਵਣ ਦੇ ਮਹੀਨੇ ਵਿਚ ਦਿਤੇ ਉਪਦੇਸ਼ ਦਾ ਸਿਧਾਂਤ ਇਹ ਹੈ ਕਿ ਸਾਵਣ ਦਾ ਮਹੀਨਾ

ਉਨ੍ਹਾਂ ਸੁਹਾਗਣਾਂ ਲਈ ਸੁਖਾਂ ਭਰਿਆ ਅਥਵਾ ਅਨੰਦਮਈ ਹੈ ਜਿਨ੍ਹਾਂ ਦੇ ਗਲੇ ਵਿਚ 'ਰਾਮ ਨਾਮ' ਰੂਪ ਹਾਰ ਪੈ ਗਿਆ ਹੈ। ਫਿਰ ਉਨ੍ਹਾਂ ਨੂੰ ਸਾਵਣ ਦੇ ਮਹੀਨੇ ਵਿਚ ਚਮਕਦੀਆਂ ਬਿਜਲੀਆਂ, ਕਾਲੀਆਂ ਘਟਾਂ ਡਰਾਉਣੀਆਂ ਨਹੀਂ ਲਗਦੀਆਂ, ਜੋ ਆਪਣੇ ਪਤੀ ਦਾ ਸੰਜੋਗ ਮਾਣਦੀਆਂ ਹਨ:-

੧- **ਨਾਨਕ ਬਿਜੁਲੀਆ ਚਮਕੰਨਿ, ਘੁਰਨਿ੍ ਘਟਾ ਅਤਿ ਕਾਲੀਆ ॥**
**ਬਰਸਨਿ ਮੇਘ ਅਪਾਰ, ਨਾਨਕ ਸੰਗਮਿ ਪਿਰੀ ਸੁਹੰਦੀਆ ॥**[ਪੰਨਾ ੧੧੦੨

੨- **ਨਾਦ ਬਿਨੋਦ ਅਨੰਦ ਕੋਡ, ਪ੍ਰਿਅ ਪ੍ਰੀਤਮ ਸੰਗਿ ਬਨੇ ॥**
**ਮਨ ਬਾਂਛਤ ਫਲ ਪਾਇਆ, ਨਾਨਕ, ਨਾਮ ਭਨੇ ॥** [ਪੰਨਾ ੯੨੯

ਜੇ ਪਤੀ ਦਾ ਸੰਜੋਗ ਪ੍ਰਾਪਤ ਨਾ ਹੋਵੇ ਤਾਂ ਸਾਰੇ ਹਾਰ-ਸ਼ਿੰਗਾਰ ਅਤੇ ਸਾਵਣ ਮਹੀਨੇ ਦੇ ਕੁਦਰਤੀ ਦ੍ਰਿਸ਼ ਇਸ ਤਰ੍ਹਾਂ ਵਿਖਾਈ ਦਿੰਦੇ ਹਨ:-

**ਜਲ ਥਲ ਨੀਰਿ ਭਰੇ, ਸੀਤਲ ਪਵਣ ਝੁਲਾਰਦੇ ॥**
**ਸੇਜੜੀਆ ਸੋਇੰਨ ਹੀਰੈ ਲਾਲ ਜੜੰਦੀਆ ॥**
**ਸੁਭਰ ਕਪੜ ਭੋਗ, ਨਾਨਕ, ਪਿਰੀ ਵਿਹੂਣੀ ਤਤੀਆ ॥੩॥** [ਪੰਨਾ ੧੧੦੨

ਸੋ, ਗੁਰੂ ਮਹਾਰਾਜ ਨੇ ਸੰਜੋਗ ਤੇ ਵਿਜੋਗ ਦੇ ਦੋਵੇਂ ਪੱਖ ਸੰਗਤਾਂ ਦੇ ਸਾਹਮਣੇ ਰੂਪਮਾਨ ਕਰ ਦਿੱਤੇ ਹਨ। ਜਗਿਆਸੂ ਗੁਰ-ਉਪਦੇਸ਼ ਨੂੰ ਛਿੱਕੇ ਤੇ ਨਹੀਂ ਟੰਗਦੇ, ਸਗੋਂ 'ਨਉ ਨਿਧਿ ਨਾਮੁ ਨਿਧਾਨ ਹਰਿ, ਮੈ ਪਲੈ ਬਧਾ ਛਿਕਿ ਜੀਉ' ਵਾਲੀ ਸਾਧਨਾ ਤੇ ਅਮਲ ਕਰਦੇ ਹਨ, ਜਿਸ ਕਾਰਨ ਉਨ੍ਹਾਂ ਦਾ ਸਾਈਂ ਨਾਲ ਸਦੀਵੀ ਸੰਗ ਬਣਿਆ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜੀਵਨ ਨੂੰ ਸਵਾਰਨ ਵਾਲੀ ਸਭ ਤੋਂ ਵੱਧੀਆ ਜੁਗਤੀ ਦਾ ਵਰਣਨ ਕੀਤਾ ਹੈ:-

**ਬਿਖੈ ਬਿਕਾਰ ਦੁਸਟ ਕ੍ਰਿਖਾ ਕਰੇ, ਇਨਿ ਤਜਿ, ਆਤਮੈ ਹੋਇ ਧਿਆਈ॥**
**ਜਪੁ ਤਪੁ ਸੰਜਮੁ ਹੋਹਿ ਜਬ ਰਾਖੇ,**
**ਕਮਲੁ ਬਿਗਸੈ, ਮਧੁ ਆਸ੍ਰਮਾਈ ॥** [ਪੰਨਾ ੨੩

ਇਸ ਜੁਗਤੀ ਤੇ ਅਮਲ ਕਰਨ ਦੇ ਨਾਲ ਇਹ ਬੇਨਤੀ ਵੀ ਜਾਰੀ ਰਖਣੀ ਚਾਹੀਦੀ ਹੈ:-

**ਕਹੁ ਕਬੀਰ, ਪ੍ਰਭ ਕਿਰਪਾ ਕੀਜੈ ॥**
**ਹਾਰਿ ਪਰੇ ਅਬ, ਪੂਰਾ ਦੀਜੈ ॥** [ਪੰਨਾ ੩੨੬

ਫਿਰ ਸੁਤੇ ਹੀ ਸਾਵਣ ਦਾ ਮਹੀਨਾ ਸੁਖਦਾਈ ਪ੍ਰਤੀਤ ਹੋਵੇਗਾ।

**ਭਾਦੁਇ, ਭਰਮਿ ਭੁਲਾਣੀਆ, ਦੂਜੈ ਲਗਾ ਹੇਤੁ ॥ ਲਖ ਸੀਗਾਰ ਬਣਾਇਆ, ਕਾਰਜਿ ਨਾਹੀ ਕੇਤੁ ॥ ਜਿਤੁ ਦਿਨਿ ਦੇਹ ਬਿਨਸਸੀ, ਤਿਤੁ ਵੇਲੈ ਕਹਸਨਿ ਪ੍ਰੇਤੁ ॥ ਪਕੜਿ ਚਲਾਇਨਿ ਦੂਤ ਜਮ, ਕਿਸੈ ਨ ਦੇਨੀ ਭੇਤੁ ॥ ਛਡਿ ਖੜੋਤੇ ਖਿਨੈ ਮਾਹਿ, ਜਿਨ ਸਿਉ ਲਗਾ ਹੇਤੁ ॥ ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ ॥ ਜੇਹਾ ਬੀਜੈ ਸੋ ਲੁਣੈ, ਕਰਮਾ ਸੰਦੜਾ ਖੇਤੁ ॥**

**ਨਾਨਕ, ਪ੍ਰਭ ਸਰਣਾਗਤੀ, ਚਰਣ ਬੋਹਿਥ ਪ੍ਰਭ ਦੇਤੁ ॥ ਸੇ, ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥ ੭ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਸੀਂਗਾਰ, ਨਾਹਿੰ, ਸਿਆਹਹੁੰ, ਕਰਮਾਂ, ਪਾਈਅਹਿੰ।

**ਫੁਟਕਲ:** 'ਭਾਦੁਇ' ਦਾ ਉਚਾਰਨ 'ਭਾਦੋਂ' ਕਰਨਾ ਅਸ਼ੁੱਧ ਹੈ, ਸ਼ਬਦ ਸਰੂਪ ਅਨੁਸਾਰ ਹੀ ਉਚਾਰਨ ਕਰਨਾ ਉਚਿਤ ਹੈ। **ਬਿੰਦੀ ਰਹਿਤ :** ਭੁਲਾਣੀਆ।

**ਪਦ ਅਰਥ:** ਭਾਦੁਇ-ਭਾਦਰੋ ਦੇ (ਮਹੀਨੇ) ਵਿਚ। ਦੂਜੈ-ਵਾਹਿਗੁਰੂ ਨੂੰ ਛੱਡ ਕੇ ਕਿਸੇ ਹੋਰ ਨਾਲ। ਹੇਤੁ-ਹਿਤ, ਪਿਆਰ। ਕਾਰਜਿ ਕੇਤ-ਕਿਸ ਕੰਮ?। ਜਿਤੁ-ਜਿਸ। ਦੇਹ-ਸਰੀਰ। ਕਹਸਨਿ-ਕਹਿਣਗੇ। ਬਿਨਸਸੀ-ਨਾਸ਼ ਹੋਵੇਗੀ। ਪ੍ਰੇਤ-ਭੂਤ। ਪਕੜਿ ਚਲਾਇਨਿ-ਫੜ ਕੇ ਲੈ ਚਲਦੇ ਹਨ। ਭੇਤੁ-ਭੇਦ, ਪਤਾ। ਹਥ ਮਰੋੜੈ-ਹੱਥ ਮਰੋੜਦਾ ਹੈ। ਤਨ ਕਪੈ-ਤਨ ਕਪਦਾ (ਭਾਵ ਤੜਫਦਾ) ਹੈ। ਸਿਆਹਹੁ-ਕਾਲੇ (ਰੰਗ) ਤੋਂ। ਸੇਤੁ-ਚਿੱਟਾ। ਸੰਦੜਾ-ਦਾ। ਬੋਹਿਥ-ਜਹਾਜ਼। ਨਰਕਿ-ਨਰਕ ਵਿੱਚ।

**ਅਰਥ:** ਭਾਦੋਂ (ਦੇ ਮਹੀਨੇ) ਵਿਚ (ਜੀਵ ਰੂਪ ਇਸਤਰੀ) ਭਰਮ ਕਰਕੇ ਭੁੱਲੀ (ਰਹਿੰਦੀ) ਹੈ (ਕਿਉਂਕਿ ਪ੍ਰਭੂ ਪਤੀ ਨੂੰ ਛੱਡ ਕੇ) ਦੂਜੇ (ਪਾਸੇ ਭਾਵ ਮਾਇਆ ਨਾਲ ਇਸ ਦਾ) ਪਿਆਰ ਲੱਗਾ ਰਹਿੰਦਾ ਹੈ। (ਅਜਿਹੀ ਹਾਲਤ ਵਿਚ ਜੇ) ਲੱਖ (ਕਿਸਮ ਦਾ) ਹਾਰ-ਸ਼ਿੰਗਾਰ ਬਣਾਇਆ ਹੋਵੇ (ਉਹ) ਕਿਸੇ ਕੰਮ ਨਹੀਂ ਆਉਂਦਾ (ਭਾਵ ਵਿਅਰਥ ਹੈ)। ਜਿਸ ਦਿਹਾੜੇ (ਇਸ ਦਾ) ਸਰੀਰ ਨਾਸ਼ ਹੋ ਜਾਵੇਗਾ ਉਸ ਵੇਲੇ (ਸਾਰੇ ਜੀਵ ਇਸ ਨੂੰ) ਪ੍ਰੇਤ (ਪ੍ਰੇਤ) ਕਹਿਣਗੇ। (ਉਸ ਵੇਲੇ ਇਸ ਦੀ ਜਿੰਦ ਨੂੰ ਧਰਮਰਾਜ ਦੇ) ਜਮਦੂਤ ਫੜ ਕੇ ਲੈ ਚਲਣਗੇ (ਅਤੇ ਉਹ) ਕਿਸੇ (ਹਿਤੂ ਨੂੰ ਇਸ ਗਲ ਦਾ) ਭੇਦ ਨਹੀਂ ਦੇਣਗੇ (ਕਿ ਉਹ ਕਿਥੇ ਲੈ ਚਲੇ ਹਨ)। ਜਿਨ੍ਹਾਂ (ਸੰਬੰਧੀਆਂ ਅਤੇ ਮਿੱਤਰਾਂ) ਨਾਲ (ਇਸੇ ਜੀਵ ਦਾ) ਪਿਆਰ ਲੱਗਾ (ਹੋਇਆ ਸੀ ਉਹ ਸਾਰੇ ਹੀ ਇਸ ਨੂੰ) ਖਿਨ ਮਾਤਰ ਵਿਚ ਹੀ ਛੱਡ ਗਏ (ਭਾਵ ਨਾਲ ਨਹੀਂ ਗਏ)। (ਜਦੋਂ ਜਮ ਮੌਤ ਵੇਖ ਕੇ ਮਨੁੱਖ ਦਾ ਰੰਗ) ਕਾਲੇ ਤੋਂ ਚਿੱਟਾ ਹੋ ਜਾਂਦਾ ਹੈ (ਓਦੋਂ) ਸਰੀਰ ਤੜਫਦਾ ਹੈ (ਜੀਵ ਨੂੰ ਗਸ਼ ਪੈ ਜਾਂਦੀ ਹੈ), ਉਸ ਵੇਲੇ (ਜੀਵ ਦੇ) ਹੱਥਾਂ ਨੂੰ ਮਰੋੜਦਾ ਹੈ, (ਬਹੁਤ ਦੁੱਖ ਪਾਉਂਦਾ ਹੈ)।

(ਤੱਤ ਇਹ ਹੈ ਕਿ ਇਹ ਸਰੀਰ ਰੂਪੀ) ਧਰਤੀ ਕਰਮਾਂ ਦਾ ਖੇਤ ਹੈ, ਜਿਹੋ ਜਿਹਾ (ਕੋਈ) ਬੀਜ ਬੀਜਦਾ ਹੈ (ਅੰਤ) ਉਹੋ ਕੁਝ ਹੀ ਵੱਢਦਾ ਹੈ (ਭਾਵ ਕੀਤੇ ਕਰਮਾਂ ਦਾ ਫਲ ਮਿਲਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਜੀਵ) (ਪ੍ਰਭੂ ਦੀ ਸ਼ਰਨ ਵਿਚ ਆ ਜਾਂਦੇ ਹਨ, (ਉਨ੍ਹਾਂ ਨੂੰ) ਪ੍ਰਭੂ ਆਪਣੇ ਚਰਨਾ ਰੂਪੀ ਜਹਾਜ਼ (ਤੇ ਚੜ੍ਹਾ ਕੇ ਸੰਸਾਰ ਸਾਗਰ ਤੋਂ ਪਾਰ ਕਰ ਦਿੰਦਾ ਹੈ)। (ਜਿਨ੍ਹਾਂ ਦਾ) ਪਿਆਰਾ ਗੁਰੂ ਰਖਵਾਲਾ ਹੈ, ਓਹ (ਮਨੁੱਖ) ਭਾਦੋ (ਦੇ ਮਹੀਨੇ) ਅੰਦਰ ਨਰਕ ਵਿਚ ਨਹੀਂ ਪਾਏ ਜਾਂਦੇ।੭।

# ਅਰਥ ਭੇਦ ਅਤੇ ਨਿਰਣੈ

**ਹਥ ਮਰੋੜੈ ਤਨੁ ਕਪੇ, ਸਿਆਹਹੁ ਹੋਆ ਸੇਤੁ ॥**

ਇਸ ਪੰਗਤੀ ਵਿਚ 'ਕਪੇ' ਪਦ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ। (੧) ਕੰਬਦਾ ਹੈ (੨) ਕੱਟਦੇ ਹਨ।

ਵੱਖੋ ਵੱਖ ਟੀਕਾਕਾਰਾਂ ਨੇ ਇਸ ਪੰਗਤੀ ਦੇ ਇਉਂ ਅਰਥ ਕੀਤੇ ਹਨ:-

੧- ਜੀਵ ਹਾਥ ਮਲੇਗਾ ਸਰੀਰ ਜਮ ਕੇ ਭੈ ਕਰ (ਕਪੇ) ਕਾਂਪੇਗਾ ਵਾ ਤਨ ਖੜਗਾਦਿਕੋਂ ਕਰ (ਕਪੈ) ਕਾਟਤੇ ਹੈਂ ਰੰਗ ਸਿਆਹ ਹੋਤਾ ਹੈ। ਪੁਨਾ ਭੈ ਕਰ ਸੁਪੇਦ ਹੋਤਾ ਹੈ। [ਫ.ਸ.

੨- ਕਪੇ-ਕੰਬਦਾ ਹੈ। ਸੇਤ-ਸਫੈਦ/ਰੰਗ ਡਰ ਨਾਲ ਕਾਲੇ ਤੋਂ ਚਿੱਟਾ ਹੋ ਜਾਂਦਾ ਹੈ। [ਸ਼ਬਦਾਰਥ

੩- ਹਥ ਮਰੋੜਦਾ ਹੈ, ਤਨ ਕੰਬਦਾ ਹੈ ਤੇ ਰੰਗ (ਜੋ ਕਾਲਾ ਪੈ ਰਿਹਾ ਸੀ, ਮਾਰੇ ਡਰ ਦੇ) ਕਾਲੇ ਤੋਂ ਚਿੱਟਾ ਹੋਣ ਲਗ ਜਾਂਦਾ ਹੈ। [ਸੰ.ਪੋ.

੪- (ਮੌਤ ਆਈ ਵੇਖ ਕੇ ਮਨੁੱਖ) ਬੜਾ (ਪਛਤਾਉਂਦਾ ਹੈ) ਉਸ ਦਾ ਸਰੀਰ ਔਖਾ ਹੁੰਦਾ ਹੈ, ਉਹ ਕਾਲੇ ਤੋਂ ਚਿੱਟਾ ਪਿਆ ਹੁੰਦਾ ਹੈ (ਘਬਰਾਹਟ ਨਾਲ ਇਕ ਰੰਗ ਆਉਂਦਾ ਹੈ, ਇਕ ਜਾਂਦਾ ਹੈ)। [ਦਰਪਣ

੫- ਜਿਸ ਵੇਲੇ ਜਮ ਦੂਤ ਸਥੂਲ ਦੇਹ ਨਾਲੋਂ ਤਨ ਕਪੇ-ਸੂਖਮ ਸਰੀਰ ਨੂੰ ਕਟਦੇ ਹਨ ਤਾਂ ਇਹ ਹੱਥਾਂ ਪੈਰਾਂ ਨੂੰ ਮਰੋੜਦੇ ਹੈਂ ਤੇ ਤਨ ਲਕ ਪੇਟ ਸਥੂਲ ਸਰੀਰ ਕੰਬਦਾ ਹੈ ਜਦ ਜੀਵ ਨੂੰ ਬਾਹਰ ਕਢਦੇ ਹਨ ਤਾਂ ਸਰੀਰ ਦਾ ਰੰਗ ਕਾਲਾ ਸਿਆਹ ਹੁੰਦਾ ਹੈ ਫਿਰ ਸੇਤੂ ਚਿੱਟਾ ਹੋ ਜਾਂਦਾ ਹੈ। [ਸੰ.ਸ.

**ਨਿਰਣੈ**: ਇਸ ਵਿਚ ਸੰਦੇਹ ਨਹੀਂ ਕਿ ਪ੍ਰਸਿਧ ਟੀਕਾਕਾਰਾਂ ਨੇ 'ਕਪੇ' ਦਾ ਅਰਥ 'ਕੰਬਦਾ ਹੈ' ਕੀਤੇ ਹਨ ਗੁਰਬਾਣੀ ਵਿਚ 'ਕਪੇ' ਦੇ ਅਰਥ 'ਕੱਟਣ ਦੇ ਮਿਲਦੇ ਹਨ, ਕੰਬਣ ਦੇ ਨਹੀਂ। 'ਕੰਬਣ' ਲਈ 'ਕੰਬਿਆ' ਪਦ ਵਰਤਿਆ ਹੈ, 'ਕਪਿਆ' ਨਹੀਂ। ਜਿਵੇਂ:-

**ਫਰੀਦਾ ਰੁਤਿ ਫਿਰੀ ਵਣੁ ਕੰਬਿਆ, ਪਤ ਝੜੇ ਝੜਿ ਪਾਹਿ ॥**
**ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥ ੧੦੨ ॥** [ਪੰਨਾ ੧੩੮੩

ਡਰ ਨਾਲ ਤਨ ਕੰਬਦਾ ਹੈ, ਮਾਰਨ ਨਾਲ ਨਹੀਂ। 'ਕੰਪੈ' ਪਦ ਆਪਣੇ ਮੂਲ ਸਰੂਪ ਵਿੱਚ ਵਰਤਿਆ ਹੋਇਆ ਹੋਇਆ ਮਿਲਦਾ ਹੈ 'ਥਰਹਰ ਕੰਪੈ ਬਾਲਾ ਜੀਉ'। ਸੋ, ਇਥੇ 'ਕਪੇ' ਦਾ ਅਰਥ 'ਕੰਬਣਾ' ਨਹੀਂ। 'ਕਪੇ' ਦਾ ਅਰਥ ਕਪਦਾ ਹੈ, ਭਾਵ ਸਜ਼ਾ ਦੇਂਦਾ ਹੈ। ਜਿੰਦ ਨੂੰ ਸਰੀਰ ਤੋਂ ਵਖਰੇ ਕਰਨ ਵੇਲੇ ਹੱਡ ਕੜਕਦੇ ਹਨ:-

**ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ ॥**
**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥** [ਪੰਨਾ ੧੩੭੭

# ਸਾਰੰਸ਼ ਅਤੇ ਸਿਧਾਂਤ

*ਭਾਦੋ ਮਹੀਨੇ ਦੀ ਵਿਆਖਿਆ :-*

ਸਾਵਣ ਦੇ ਮਹੀਨੇ ਵਿੱਚ ਝਿਮ ਝਿਮ ਕਰਦਾ ਮੀਂਹ ਵਸਦਾ ਹੈ, ਚੁਮਾਸੇ ਦੀ ਝੜੀ ਲਗਦੀ ਹੈ। ਅਨੰਦ ਬਣਿਆ ਰਹਿੰਦਾ ਹੈ। ਪਰ ਭਾਦਰੋਂ ਵਿੱਚ ਬਰਖਾ ਤੋਂ ਬਾਅਦ ਜਦੋਂ ਧੁੱਪ ਚੜ੍ਹਦੀ ਹੈ ਤਾਂ ਹੁੰਮ ਹੋ ਜਾਂਦੀ ਹੈ, ਕਿਉਂਕਿ ਧਰਤੀ ਗਰਮੀ ਭੜਾਸ ਛੱਡਦੀ ਹੈ। ਮਨੁੱਖੀ ਦਿੱਲ ਗਰਮੀ ਨਾਲ ਘਾਬਰ ਕੇ ਤੋਬਾ ਤੋਬਾ ਕਰਨ ਲਗ ਜਾਂਦੇ ਹਨ। ਇਕ ਪਾਸੇ ਪਸੀਨਾ ਦੂਜੇ ਪਾਸੇ ਗਰਮੀ ਦਾ ਵੱਟ, ਤੀਜੇ ਪਾਸੇ ਘੁਟਵਾਂ ਜਿਹਾ ਮੌਸਮ ਤੇ ਭਦਾ ਜਿਹਾ ਮਾਹੌਲ, ਚੌਥੇ ਮੱਛਰਾਂ ਦੀ ਭੂੰ ਭੂੰ, ਮੰਜੇ ਤੇ ਲੇਟਿਆਂ ਪਲਸੇਟੇ ਮਾਰੀ ਜਾਉ, ਬੜੀ ਮੁਸ਼ਕਲ ਨਾਲ ਕਿਤੇ ਨੀਂਦ ਪੈਂਦੀ ਹੈ। ਘਬਰਾਹਟ ਨਾਲ ਨਾ ਕਿਸੇ ਦਾ ਵਧੀਆ ਕਪੜੇ ਪਾਉਣ ਤੇ ਚਿਤ ਕਰਦਾ ਹੈ, ਨਾ ਹੋਰ ਵਾਧੂ ਹਾਰ-ਸ਼ਿੰਗਾਰ ਕਰਨਾ ਸੁਖਾਉਂਦਾ ਹੈ, ਮਾਨੋ ਇਕ ਤਰ੍ਹਾਂ ਦੀ ਬੇ-ਰੱਸੀ ਜਿਹੀ ਬਣੀ ਰਹਿੰਦੀ ਹੈ।

ਜਿਥੋਂ ਤੱਕ ਰੂਹਾਨੀ ਮੰਡਲ ਦੇ ਨਾਮ ਅਭਿਆਸੀ ਜੀਵ ਦਾ ਸੰਬੰਧ ਹੈ, ਉਸ ਨੂੰ ਵੀ ਹੁੰਮਸ ਧੁੰਮਸ ਚੰਗੀ ਨਹੀਂ ਲਗਦੀ। ਸਾਵਣ ਵਿੱਚ ਵਰਖਾ ਹੋਣ ਕਾਰਨ ਜੀਵ-ਇਸਤਰੀ ਦਾ ਮਨ ਸਰਸਾ ਹੋ ਗਿਆ ਸੀ, ਬ੍ਰਿਤੀ ਟਿਕ ਗਈ ਸੀ, ਪਤੀ ਦੇ ਚਰਨ-ਕਮਲ ਨਾਲ ਪਿਆਰ ਪੈ ਗਿਆ ਸੀ। ਪਰ ਭਾਦੋ ਚੜ੍ਹਦਿਆਂ ਹੀ ਭਰਮ ਅੰਦਰ ਆ ਵੜਿਆ।

ਅਧਿਆਤਮਿਕ ਮਾਰਗ ਵਿੱਚ ਸਭ ਤੋਂ ਵੱਡਾ ਰੋੜਾ ਭਰਮ ਦਾ ਹੈ। ਭਰਮ ਦੇ ਹਨੇਰੇ ਵਿੱਚ ਇੱਕ ਰੱਸੀ ਵੀ ਸੱਪ ਦਾ ਰੂਪ ਧਾਰ ਲੈਂਦੀ ਹੈ। ਦੂਰੋਂ ਵੇਖੀਏ ਤਾਂ ਕੌਡੀਆਂ ਤੇ ਸਿਪੀਆਂ ਮੋਤੀਆਂ ਸਮਾਨ ਅਤੇ ਪੱਥਰ ਲਾਲ ਵਿਖਾਈ ਦੇਣ ਲਗ ਜਾਂਦੇ ਹਨ। ਸੁਰਤਿ ਵਿੱਚ ਟਿਕਾਉ ਨਾ ਹੋਵੇ ਤਾਂ ਬਾਹਰ ਵੀ ਟਿਕਾਉ ਨਹੀਂ ਹੁੰਦਾ। ਦਿਲ ਡੋਬੂ ਖਾਂਦਾ ਤੇ ਕਾਹ੍ਲਾ ਪੈਂਦਾ ਹੈ। ਭਰਮ ਕਰਕੇ ਕੀਤੇ ਕਰਮਾਂ ਬਾਰੇ ਵੀ ਤ੍ਰਾਸ ਉਠਦੀ ਰਹਿੰਦੀ ਹੈ ਕਿਉਂਕਿ ਮਨੁੱਖ ਨੇ ਸੱਚ ਨੂੰ ਕੱਚ ਅਤੇ ਕੱਚ ਨੂੰ ਸੱਚ ਵਾਂਗ ਸਮਝ ਲਿਆ ਹੁੰਦਾ ਹੈ।

ਇਸ ਤਰ੍ਹਾਂ ਜੀਵ ਦੀ ਵਿਵਸਥਾ 'ਕਬੀਰ ਚਾਲੇ ਥੇ ਹਰਿ ਮਿਲਨ ਕਉ, ਬੀਚੈ ਅਟਕਿਓ ਚੀਤ' ਵਾਲੀ ਬਣ ਜਾਂਦੀ ਹੈ। ਭਰਮ ਦੇ ਹਨੇਰੇ ਕਾਰਨ ਕਈ ਜਗਿਆਸੂ 'ਰਿਧਿ ਸਿਧਿ ਚੇਟਕ ਚੇਟਕਈਆ' ਵਿੱਚ ਅਟੱਕ ਜਾਂਦੇ ਹਨ। ਕਈ ਕਰਾਮਾਤਾਂ ਦੇ ਖਲਜਗਨ ਵਿੱਚ ਪੈ ਕੇ ਖ਼ਰਾਬ ਹੁੰਦੇ ਰਹਿੰਦੇ ਹਨ। ਕਈ ਮੁਰਸ਼ਦ ਤੇ ਮਰੀਦਪੁਣੇ ਵਿੱਚ ਮਗਨ ਹੋ ਜਾਂਦੇ ਹਨ। ਜਿਹੜੇ ਖਸਮ ਨੂੰ ਛੋੜ ਕੇ ਦੂਜੇ ਨਾਲ ਹਿਤ ਪਾਉਣ ਲਗ ਜਾਂਦੇ ਹਨ, ਓਹ ਭਰਮ ਦੇ ਸਾਗਰ ਵਿੱਚ ਡੁੱਬ ਜਾਂਦੇ ਹਨ। ਇਸੇ ਤਰ੍ਹਾਂ ਜਿਸ ਸੁਹਾਗਣਿ ਨੇ ਪਤੀ ਦਾ ਦੀਦਾਰ ਛੱਡ ਕੇ ਹੋਰ ਪਾਸੇ ਨੀਝ ਲਾ ਲਈ, ਉਹ ਖਸਮ ਤੋਂ ਘੁੱਥ ਕੇ ਦੁਹਾਗਣਿ ਬਣ ਗਈ। ਉਹ ਬੇਸ਼ਕ ਮਨ ਭਾਉਂਦੇ ਫੈਸ਼ਨ ਪਈ ਕਰੇ, ਬਿੰਦੀਆਂ ਤੇ ਟਿੱਕੇ ਪਈ ਲਾਏ, ਚੀਰ ਵਿੱਚ ਸੰਧੂਰ ਪਈ ਪਾਏ, ਪਤੀ ਦੀ ਪ੍ਰਸੰਨਤਾ ਨਹੀਂ ਪ੍ਰਾਪਤ ਕਰ ਸਕਦੀ। ਇਸ ਵਿਸ਼ੇ ਤੇ 'ਫੁਨਹੇ ਮਹਲਾ ੫' ਸਿਰਲੇਖ ਹੇਠਾਂ ਬਹੁਤ ਸੁੰਦਰ ਪ੍ਰਮਾਣ ਸਾਡੀ ਦ੍ਰਿਸ਼ਟੀ ਪੈਂਦਾ ਹੈ:- ੧- **ਸਖੀ, ਕਾਜਲਹਾਰ ਤੰਬੋਲ, ਸਭੈ ਕਿਛੁ ਸਾਜਿਆ ॥**

**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥**
**ਜੇ ਘਰਿ ਆਵੈ ਕੰਤੁ, ਤਾਂ ਸਭ ਕਿਛੁ ਪਾਈਐ ॥**
**ਹਰਿ ਹਾਂ, ਕੰਤੈ ਬਾਝੁ ਸੀਗਾਰੁ, ਸਭੁ ਬਿਰਥਾ ਜਾਈਐ ॥** [ਪੰਨਾ ੧੩੬੧

੨- **ਪ੍ਰਿਆ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ,**
**ਕਾਪਰੁ ਅੰਗਿ ਨ ਸੁਹਾਈ ॥** [ਪੰਨਾ ੧੨੭੪

ਸ਼ਿੰਗਾਰ ਕਰਨਾ ਮਾੜਾ ਨਹੀਂ ਅਤੇ ਨਾ ਹੀ ਸ਼ਿੰਗਾਰ ਕਰਨ ਦੀ ਕਿਤੇ ਮਨਾਹੀ ਹੈ ਪਰ ਪਹਿਲਾਂ ਕੰਤ ਨੂੰ ਮਨਾਉਣ ਦਾ ਆਦੇਸ਼ ਹੈ:-

**ਕਾਮਣਿ ਤਉ ਸੀਗਾਰ ਕਰਿ, ਜਾ ਪਹਿਲਾਂ ਕੰਤੁ ਮਨਾਇ ॥**
**ਮਤੁ ਸੇਜੈ ਕੰਤੁ ਨ ਆਵਈ, ਏਵੈ ਬਿਰਥਾ ਜਾਇ ॥** [ਪੰਨਾ ੭੮੮

ਇਸਤਰੀ ਨੂੰ ਕਈ ਵਾਰੀ ਗਹਿਣੇ ਤੇ ਕਪੜੇ ਆਪਣੇ ਆਪ ਨਾਲੋਂ ਵੀ ਸੋਹਣੇ ਲਗਣ ਲਗ ਜਾਂਦੇ ਹਨ ਅਤੇ ਉਹ ਆਪਣੇ ਸ਼ਿੰਗਾਰ ਉਤੇ ਹੰਕਾਰ ਕਰਨ ਲਗ ਜਾਂਦੀ ਹੈ। ਜਦੋਂ ਮਨ ਵਿੱਚ ਅਹੰਕਾਰ ਆ ਗਿਆ, ਓਦੋਂ ਸਮਝੋ ਵੱਡਾ ਵਿਕਾਰ ਪੈਦਾ ਹੋ ਗਿਆ। ਸ਼ਿੰਗਾਰ ਨਾਲੋਂ ਵਿਕਾਰ ਬਹੁਤ ਖ਼ਤਰਨਾਕ ਹੁੰਦਾ ਹੈ। ਸਰੀਰ ਨੇ ਜਿਸ ਦਿਨ ਬਿਨਸਣਾ ਹੈ ਉਸ ਸਰੀਰ ਵਿੱਚੋਂ ਦੇਵ-ਰੂਹ ਨੇ ਨਹੀਂ, ਪ੍ਰੇਤ ਰੂਹ ਨੇ ਪੈਦਾ ਹੋਣਾ ਹੈ। ਜਦੋਂ ਰੂਹ ਪ੍ਰੇਤ ਬਣ ਜਾਂਦੀ ਹੈ, ਉਸ ਨੂੰ ਰਹਿਣ ਲਈ ਕੋਈ ਸਰੀਰ ਨਹੀਂ ਮਿਲਦਾ। ਉਹ ਬੇ-ਘਰ ਹੋ ਕੇ ਪ੍ਰੇਤ ਰੂਪ ਵਿੱਚ ਇਧਰ ਉਧਰ ਭਟਕਦੀ ਰਹਿੰਦੀ ਹੈ।

ਕਾਇਆਂ ਨੂੰ ਕਪੜਿਆਂ ਨਾਲ ਸ਼ਿੰਗਾਰਨਾ, ਝੂਠਾ ਸ਼ਿੰਗਾਰ ਹੈ, ਕਿਉਂਕਿ ਗੁਰੂ ਸਾਹਿਬ ਨੇ 'ਦੇਹੀ ਨੋ ਸਬਦੁ ਸੀਗਾਰੁ ਹੈ, ਜਿਤੁ ਸਦਾ ਸਦਾ ਸੁਖੁ ਹੋਇ' (ਪੰਨਾ ੧੦੯੨) ਦਾ ਸੰਕੇਤ ਦੇ ਕੇ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਸਾਰੀ ਬਰਕਤ ਨਾਮ ਵਿੱਚ ਹੈ। ਨਾਮ ਤੋਂ ਬਿਨਾਂ ਸਰੀਰ ਅੰਧ ਹੀ ਅੰਧ ਹੈ, ਮੂੰਹ ਵਿੱਚ ਵੀ ਦੁਰਗੰਧ ਰਹਿੰਦੀ ਹੈ। ਸੁਆਸ ਹਨ ਤਾਂ ਸਰੀਰ ਹੈ, ਸਰੀਰ ਹੈ ਤਾਂ ਸੰਸਾਰ ਦੇ ਸਾਕ ਸਨਬੰਧੀ ਕਾਇਮ ਹਨ। ਜਦੋਂ ਸਰੀਰ ਬਿਨਸ ਜਾਂਦਾ ਹੈ ਤਾਂ ਉਸ ਸਮੇਂ ਸਾਰੀ ਸੰਸਾਰਕ ਸਾਂਝ ਮੁੱਕ ਜਾਂਦੀ ਹੈ। ਸਾਰੇ ਉਸ ਨੂੰ 'ਮੁਰਦਾ' ਕਹਿਣ ਲਗ ਪੈਂਦੇ ਹਨ। ਉਹ ਸਰੀਰ ਜੋ ਸ਼ਿੰਗਾਰ ਕਰਕੇ ਸ਼ੋਭਾ ਪਾਉਂਦਾ ਸੀ, ਮੁਰਦਾ ਹੋ ਕੇ ਡਰਾਉਣਾ ਬਣ ਜਾਂਦਾ ਹੈ। ਸਾਰੇ ਸਾਕ ਸਬੰਧੀ ਸਾਥ ਛੱਡ ਜਾਂਦੇ ਹਨ। ਇਥੋਂ ਤੱਕ ਕਿ ਘਰ ਦੀ ਇਸਤਰੀ ਜਿਸ ਨਾਲ ਬਹੁਤ ਹਿੱਤ ਹੁੰਦਾ ਹੈ ਉਹ ਵੀ 'ਪ੍ਰੇਤ ਪ੍ਰੇਤ' ਆਖ ਕੇ ਕੋਲੋਂ ਪਰੇ ਨਸਦੀ ਹੈ:-

੧- **ਘਰ ਕੀ ਨਾਰ ਬਹੁਤੁ ਹਿਤੁ ਜਾ ਸਿਉ, ਸਦਾ ਰਹਤ ਸੰਗਿ ਲਾਗੀ ॥**
**ਜਬਹੀ ਹੰਸ ਤਜੀ ਇਹ ਕਾਂਇਆ, ਪ੍ਰੇਤ ਪ੍ਰੇਤ ਕਰਿ ਭਾਗੀ ॥** [ਪੰਨਾ ੬੩੪

੨- **ਘਰ ਕੀ ਨਾਰਿ ਉਰਹਿ ਤਨ ਲਾਗੀ ॥**
**ਉਹ ਤਉ ਭੂਤੁ ਭੂਤੁ ਕਰਿ ਭਾਗੀ ॥** [ਪੰਨਾ ੭੯੪

ਜਦੋਂ ਧਰਮਰਾਜ ਦੇ ਦੂਤ ਰੂਹ ਨੂੰ ਦੇਹੀ ਵਿੱਚੋਂ ਪਕੜ ਕੇ ਲੈ ਜਾਂਦੇ ਹਨ, ਉਹ ਕਿਸੇ ਨੂੰ

ਭੇਦ ਨਹੀਂ ਦੇਂਦੇ ਕਿ ਉਹ ਕਿਥੇ ਲੈ ਜਾ ਰਹੇ ਹਨ। ਇਸ ਵੀਚਾਰ ਦੀ ਪੁਸ਼ਟੀ ਹੇਠ ਲਿਖੇ ਸਲੋਕ ਰਾਹੀਂ ਵੀ ਹੋ ਜਾਂਦੀ ਹੈ:-

**ਇਕਿ ਦਝਹਿ ਇਕਿ ਦਬੀਅਹਿ, ਇਕਨਾ ਕੁਤੇ ਖਾਹਿ**
**ਇਕਿ ਪਾਣੀ ਵਿਚਿ ਉਸਟੀਅਹਿ,**
**ਇਕਿ ਭੀ ਫਿਰਿ ਹਸਣਿ ਪਾਹਿ**
**ਨਾਨਕ, ਏਵ ਨ ਜਾਪਈ ਕਿਥੈ ਜਾਇ ਸਮਾਹਿ ॥** [ਪੰਨਾ ੬੪੮

ਇਹ ਅਗੰਮੀ ਭੇਦ ਕੇਵਲ ਪਰਮੇਸ਼ਰ ਆਪ ਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣਦਾ:-

**ਭੇਤੁ ਚੇਤੁ ਹਰਿ ਕਿਸੈ ਨ ਮਿਲਿਓ, ਜਾ ਜਮਿ ਪਕੜਿ ਚਲਾਇਆ ॥**
**ਝੂਠਾ ਰੁਦਨੁ ਹੋਆ ਦੋੁਆਲੇ, ਖਿਨ ਮਹਿ ਭਇਆ ਪਰਾਇਆ ॥** [ਪੰਨਾ ੭੫

ਮੌਤ ਵੀ ਇਕ ਗੁਝਾ ਭੇਤ ਹੈ ਜਿਸ ਨੂੰ ਪ੍ਰਭੂ ਨੇ ਜੀਵ ਜੰਤੂਆਂ ਤੋਂ ਲੁਕਾ ਕੇ ਰਖਿਆ ਹੋਇਆ ਹੈ। ਜੇ ਮੌਤ ਬਾਰੇ ਪਹਿਲਾਂ ਹੀ ਪਤਾ ਲਗ ਜਾਵੇ ਕਿ ਫਲਾਂ ਦਿਨ ਅਕਾਲ ਚਲਾਣਾ ਕਰ ਜਾਣਾ ਹੈ ਤਾਂ ਆਦਮੀ ਸੰਸਾਰ ਦਾ ਕਾਰ ਵਿਹਾਰ ਕਰਨਾ ਹੀ ਛੱਡ ਦੇਵੇ, ਫ਼ਿਕਰ ਲਾ ਕੇ ਬੈਠ ਜਾਵੇ। ਇਥੋਂ ਤੱਕ ਕਿ ਧਰਮ ਰਾਜ ਦੇ ਦੂਤ ਜਦੋਂ ਰੂਹ ਨੂੰ ਲੈਣ ਆਉਂਦੇ ਹਨ, ਉਹ ਵੀ ਕਿਸੇ ਭੇਤ ਨੂੰ ਨਹੀਂ ਦਿੰਦੇ ਕਿ ਉਹ ਜੀਵ ਨੂੰ ਕਿਥੇ ਲਿਜਾ ਰਹੇ ਹਨ, ਨਰਕ ਵਿੱਚ ਜਾਂ ਸਵਰਗ ਵਿਚ?।

ਮਰਨ ਵੇਲੇ ਜਦੋਂ ਨਾਮ ਤੋਂ ਹੀਣੇ ਮਨੁੱਖ ਦੇ ਹੱਥ ਜਮ ਮਰੋੜਦਾ ਹੈ ਤਾਂ ਇਸ ਦਾ ਤਨ ਬਹੁਤ ਦੁੱਖ ਪਾਉਂਦਾ ਹੈ, ਇਕ ਰੰਗ ਆਉਂਦਾ ਹੈ ਤੇ ਦੂਜਾ ਰੰਗ ਜਾਂਦਾ ਹੈ। ਭਾਵ ਕਲੇਜੇ ਵਿੱਚ ਡੋਬੂ ਪੈਣ ਲਗ ਪੈਂਦੇ ਹਨ। ਕਈ ਵਾਰੀ ਸਰੀਰ ਮੁੜ੍ਹਕੇ ਨਾਲ ਭਿਜ ਕੇ ਜਦੋਂ ਠੰਡਾ ਹੋ ਜਾਂਦਾ ਹੈ ਤਾਂ ਲਹੂ ਜਮ ਜਾਂਦਾ ਹੈ। ਉਸ ਵੇਲੇ ਇਸ ਦਾ ਰੰਗ ਫਕ ਹੋ ਜਾਂਦਾ ਹੈ, ਭਾਵ ਕਾਲੇ ਤੋਂ ਚਿੱਟਾ ਹੋ ਜਾਂਦਾ ਹੈ। ਜੀਵ ਦੀ ਅਜਿਹੀ ਦਸ਼ਾ ਵੇਖ ਕੇ ਗੁਰਦੇਵ ਕਿਸੇ ਦਾ ਦੋਸ਼ ਨਹੀਂ ਦਸਦੇ, ਸਗੋਂ ਜੀਵ ਦੇ ਆਪਣੇ ਕਰਮ ਹੀ ਇਸ ਨੂੰ ਦੁੱਖ ਸੁੱਖ ਦਾ ਭਾਗੀ ਬਣਾਉਂਦੇ ਹਨ 'ਜੇਹਾ ਬੀਜੇ ਸੋ ਲੁਣੈ, ਕਰਮਾ ਸੰਦੜਾ ਖੇਤੁ'।

ਸਰੀਰ ਬੇਸ਼ਕ ਕਿਤਨਾ ਸੁੰਦਰ ਹੋਵੇ, ਜੇ ਉਹ ਡਰਾਉਣੇ ਕਰਮਾਂ ਭਰਮਾਂ ਦੇ ਕਪੜੇ ਪਾ ਲਵੇ ਤਾਂ ਉਸਦੀ ਹਾਲਤ ਵੀ ਉਸੇ ਤਰ੍ਹਾਂ ਦੀ ਹੋ ਜਾਂਦੀ ਹੈ, ਜਿਵੇਂ ਇਕ ਖੇਤ ਵਿੱਚ ਡਰਨੇ ਦੀ 'ਜਿਉ ਡਰਨਾ ਖੇਤ ਮਾਹਿ ਡਰਾਇਆ' (ਪੰਨਾ ੧੯੦)। ਭਰਮ ਵਿੱਚ ਇਕ ਨਹੀਂ, ਸਾਰੀ ਲੁਕਾਈ ਸੁਤੀ ਪਈ ਹੈ ਅਤੇ ਅਗਿਆਨਤਾ ਕਰਕੇ ਗ੍ਰਸੀ ਪਈ ਹੈ:-

੧- **ਭ੍ਰਮ ਮਹਿ ਸੋਈ ਸਗਲ, ਜਗਤ ਧੰਧ ਅੰਧ,**
**ਕੋਊ ਜਾਗੈ ਹਰਿ ਜਨ ॥** [ਪੰਨਾ ੩੮੦

੨- **ਉਹੁ ਜੁ ਭਰਮ ਭੁਲਾਵਾ ਕਹੀਅਤੁ,**
**ਤਿਨੁ ਮਹਿ ਉਰਝਿਓ ਸਗਲ ਸੰਸਾਰਾ ॥** [ਪੰਨਾ ੬੧੧

ਭਰਮ-ਭੇਦ ਨੂੰ ਮਿਟਾਉਣ ਦਾ ਜੋ ਸੁਨੇਹਾ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ

ਗਉੜੀ ਬਾਵਨ ਅਖਰੀ ਵਿੱਚ ਦਿੱਤਾ ਹੈ, ਉਹ ਯਾਦ ਰਖਣ ਯੋਗ ਹੈ:-

ਭਭਾ, ਭਰਮੁ ਮਿਟਾਵਹੁ ਆਪਨਾ ॥
ਇਆ ਸੰਸਾਰੁ ਸਗਲ ਹੈ ਸੁਪਨਾ ॥
ਭਰਮੇ, ਸੁਰਿਨਰਿ ਦੇਵੀ ਦੇਵਾ ॥
ਭਰਮੇ, ਸਿਧ ਸਾਧਿਕ ਬ੍ਰਹਮੇਵਾ ॥
ਭਰਮਿ ਭਰਮਿ ਮਾਨੁਖ ਡਹਕਾਏ ॥
ਦੁਤਰੁ ਮਹਾ ਬਿਖਮ ਇਹ ਮਾਏ ॥
ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥
ਨਾਨਕ, ਤੇਹ ਪਰਮ ਸੁਖ ਪਾਇਆ ॥ ੪੦ ॥ [ਪੰਨਾ ੨੫੮

ਭਾਦੋਂ ਵਿੱਚ ਮੁੱਖ ਵਿਸ਼ਾ ਭਰਮ ਦਾ ਹੈ। ਰਬੀ-ਭੈ ਤੋਂ ਬਿਨਾ ਭਰਮ ਨਹੀਂ ਮਿੱਟ ਸਕਦਾ। ਗੁਰੂ ਸਾਹਿਬ ਨੇ ਇਸ ਬਾਰੇ ਇਹ ਸਪਸ਼ਟੀਕਰਨ ਦਿੱਤਾ ਹੈ:-

...ਭੈ ਬਿਨੁ, ਭਰਮੁ ਨ ਕਟੀਐ, ਨਾਮਿ ਨ ਲਗੈ ਪਿਆਰੁ॥
ਸਤਿਗੁਰ ਤੇ ਭਉ ਊਪਜੈ, ਪਾਈਐ ਮੋਖ ਦੁਆਰ ॥
ਭੈ ਤੇ ਸਹਜੁ ਪਾਈਐ, ਮਿਲਿ ਜੋਤੀ ਜੋਤਿ ਅਪਾਰ ॥
ਭੈ ਤੇ ਭੈਜਲੁ ਲੰਘੀਐ, ਗੁਰਮਤੀ ਵੀਚਾਰੁ ॥
ਭੈ ਤੇ ਨਿਰਭਉ ਪਾਈਐ, ਜਿਸਦਾ ਅੰਤੁ ਨ ਪਾਰਾਵਾਰੁ ॥ [ਪੰਨਾ ੧੨੮੩

ਹਰੀ ਦੇ ਭੈ ਨੂੰ ਗੁਰਬਾਣੀ ਵਿੱਚ 'ਨਿਰਮਲ ਭਉ' ਆਖਿਆ ਹੈ:-

ਨਿਰਮਲੁ ਭਉ ਪਾਇਆ, ਹਰਿ ਗੁਣ ਗਾਇਆ,
ਹਰਿ ਵੇਖੈ ਰਾਮੁ ਹਦੂਰੇ ॥ [ਪੰਨਾ ੭੭੩

'ਨਿਰਮਲ ਭਉ' ਤੋਂ ਬਿਨਾਂ ਨਾਮ ਸਿਮਰਨ ਦੀ ਲਾਗ ਹੀ ਨਹੀਂ ਲਗਦੀ। ਨਿਰਮਲ ਭਉ ਤੋਂ ਹੀ ਬੈਰਾਗ ਪੈਦਾ ਹੁੰਦਾ ਹੈ ਜੋ ਜਗਤ ਤੋਂ ਤਾਰਨ ਲਈ ਜਹਾਜ਼ ਦਾ ਰੂਪ ਬਣ ਜਾਂਦਾ ਹੈ:-

ਭਉ ਬੈਰਾਗੁ ਭਇਆ ਹੈ ਬੋਹਿਥੁ,
ਗੁਰੁ ਖੇਵਟੁ ਸਬਦਿ ਤਰਾਵੈ ਗੋ ॥
ਰਾਮ ਨਾਮੁ ਹਰਿ ਭੇਟੀਐ, ਹਰਿ ਰਾਮੈ ਨਾਮਿ ਸਮਾਵੈ ਗੋ ॥ [ਪੰਨਾ ੧੩੦੮

ਗੁਰੂ ਦੇਵ ਜੀ ਅੰਤ ਵਿੱਚ ਭਰਮ ਚੋਂ ਨਿਕਲਣ ਲਈ ਜੋਦੜੀ ਕਰਨ ਦੀ ਜਾਚ ਸਿਖਾ ਰਹੇ ਹਨ ਕਿ ਉਸ ਪ੍ਰਭੂ ਅੱਗੇ ਇਉਂ ਅਰਦਾਸਿ ਕਰੀਏ:-

ਬੂਡਤ ਮੋਹ ਗ੍ਰਿਹ ਅੰਧ ਕੂਪ ਮਹਿ, ਨਾਨਕ ਲੇਹੁ ਨਿਬਾਹੀ ॥ [ਪੰਨਾ ੬੧੦

ਇਸ ਸਿਖਿਆ ਦੇ ਨਾਲ ਨਾਲ ਇਕ ਹੋਰ ਸਿਧਾਂਤ ਵੀ ਸਾਡੇ ਸਾਹਮਣੇ ਰਖਦੇ ਹਨ:-

ਸੇ ਭਾਦੁਇ ਨਰਕਿ ਨ ਪਾਈਅਹਿ, ਗੁਰੁ ਰਖਣ ਵਾਲਾ ਹੇਤੁ ॥

ਭਾਵ ਜਿਨ੍ਹਾਂ ਦਾ ਰਖਵਾਲਾ, ਜਿਨ੍ਹਾਂ ਦਾ ਹਿਤੂ ਗੁਰੂ ਆਪ ਬਣ ਜਾਵੇ, ਉਨ੍ਹਾਂ ਨੂੰ ਨਰਕ

ਵਿੱਚ ਨਹੀਂ ਪਾਇਆ ਜਾਂਦਾ। ਇਹ ਇਕ-ਪਾਸੜ ਪ੍ਰੇਮ ਨਹੀਂ। ਗੁਰੂ ਤੇ ਸਿੱਖ ਦੋਹਾਂ ਦਾ ਪਰਸਪਰ ਪ੍ਰੇਮ ਹੈ। ਭਾਈ ਦੇਵੀ ਦਾਸ ਦਾ ਪ੍ਰਸੰਗ ਪੜ੍ਹੋ ਕਿ ਕਿਵੇਂ ਉਸਨੇ ਗੁਰੂ ਦੇ ਚਰਨ ਆਪਣੀਆਂ ਅੱਖਾਂ ਵਿੱਚ ਵਸਾ ਲਏ ਸਨ। ਜਲਾਦਾਂ ਨੇ ਜਦੋਂ ਤੱਤੀਆਂ ਸਲਾਈਆਂ ਉਸ ਦੀਆਂ ਅੱਖਾਂ ਵਿੱਚ ਫੇਰੀਆਂ, ਆਪਣੇ ਵਲੋਂ ਉਸ ਨੂੰ ਅੰਨ੍ਹਾ ਕਰਕੇ ਜੰਗਲ ਵਿੱਚ ਛੱਡ ਗਏ ਪਰ ਜਲਾਦਾਂ ਦੇ ਜਾਣ ਪਿਛੋਂ ਭਾਈ ਦੇਵੀ ਦਾਸ ਨੇ ਅੱਖਾਂ ਖੋਲ੍ਹੀਆਂ ਤਾਂ ਉਹ ਨੌ ਬਰ ਨੌ ਸਨ। ਇਹ ਸਾਖੀ 'ਗੁਰੂ ਰਖਣ ਵਾਲਾ ਹੇਤੁ' ਦਾ ਇਕ ਨਮੂਨਾ ਹੈ।

ਆਓ, ਅਜਿਹੇ ਗੁਰੂ ਦੀ ਚਰਣੀ ਲਗੀਏ ਕਿਉਂਕਿ ਗੁਰੂ ਹੀ ਜਹਾਜ਼ ਹੈ, ਗੁਰੂ ਹੀ ਖੇਵਟ ਹੈ ਜਿਸ ਤੋਂ ਬਿਨਾ ਇਸ ਸੰਸਾਰ ਤੋਂ ਅਜੇ ਤਕ ਕੋਈ ਨਹੀਂ ਤਰਿਆ ਤੇ ਨਾ ਹੀ ਤਰੇਗਾ। ਸੋ ਗੁਰੂ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰੂ ਦਾ ਲੜ ਫੜਨਾ ਹੀ ਫਲਦਾਇਕ ਹੈ:-

**ਗੁਰੁ ਜਹਾਜੁ, ਖੇਵਟੁ ਗੁਰੂ, ਗੁਰ ਬਿਨੁ ਤਰਿਆ ਨ ਕੋਇ ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ, ਗੁਰ ਬਿਨੁ ਮੁਕਤਿ ਨ ਹੋਇ ॥** [ਪੰਨਾ ੧੪੦੧

ਗੁਰੂ ਸਿੱਖ ਨਾਲ ਐਵੇਂ ਹਿਤ ਜਾਂ ਪ੍ਰੇਮ ਨਹੀਂ ਕਰਦਾ, ਉਹ ਵੇਖਦਾ ਹੈ ਕਿ ਸਿੱਖ ਗੁਰੂ ਦੀ ਆਗਿਆ ਸੋਲਾਂ ਆਨੇ ਆਪਣੇ ਮਨ ਵਿੱਚ ਮੰਨਦਾ ਹੈ? ਕੀ ਉਹ ਕੇਵਲ ਸਿੱਖੀ ਲਿਬਾਸ ਪਾ ਕੇ ਆਪਣੇ ਆਪ ਨੂੰ ਹਜ਼ੂਰੀਆ-ਸਿੱਖ ਤਾਂ ਨਹੀਂ ਸਦਾਉਂਦਾ? ਕੀ ਉਸਨੇ ਆਪਣਾ ਮਨ ਸਤਿਗੁਰੂ ਕੋਲ ਵੇਚ ਦਿੱਤਾ ਹੈ? ਕੀ ਉਹ ਗੁਰੂ ਦੀ ਸੇਵਾ ਕਰਦਿਆਂ 'ਨਿਹਕਾਮੀ' ਬਣ ਗਿਆ ਹੈ? ਅਜਿਹੇ ਸਿੱਖ ਦੀ ਸਤਿਗੁਰੂ ਪ੍ਰਤਿਪਾਲਨਾ ਕਰਦਾ ਹੈ।

ਜੇ ਕੋਈ ਮਨੁੱਖ ਪੁਲੀਸ ਜਾਂ ਫੌਜ ਵਿੱਚ ਭਰਤੀ ਹੀ ਨਾ ਹੋਇਆ ਹੋਵੇ ਅਤੇ ਥਾਣੇਦਾਰ ਜਾਂ ਕਿਸੇ ਅਫਸਰ ਦੀ ਵਰਦੀ ਪਾ ਕੇ ਲੋਕਾਂ ਤੇ ਨਾਜਾਇਜ਼ ਦਬਾ ਪਾ ਰਿਹਾ ਹੋਵੇ ਤਾਂ ਉਹ ਇਕ ਦਿਨ ਫੜਿਆ ਜਾਂਦਾ ਹੈ। ਫਿਰ ਉਸ ਨੂੰ ਸਰਕਾਰੀ ਦੰਡ ਭੁਗਤਣਾ ਪੈਂਦਾ ਹੈ ਕਿਉਂਕਿ ਉਸਦਾ ਸਰਕਾਰੀ ਪ੍ਰਬੰਧ ਨਾਲ ਕੋਈ ਸਰੋਕਾਰ ਨਹੀਂ ਹੁੰਦਾ। ਇਸੇ ਤਰ੍ਹਾਂ ਜਦੋਂ ਤੱਕ ਗੁਰੂ ਵਾਲਾ ਨਹੀਂ ਬਣਦਾ, ਧਾਰਮਿਕ ਬਾਣਾ ਪਹਿਨਣਾ ਵੀ ਪਾਪ ਕਰਮ ਹੈ। ਅਜਿਹੇ ਸਿੱਖ ਦਾ ਗੁਰੂ ਰਖਵਾਲਾ ਨਹੀਂ ਬਣਦਾ।

ਆਪਣੇ ਮੁਰਸ਼ਦ ਇਨਾਇਤਸ਼ਾਹ ਨਾਲ ਬੁਲੇ ਦਾ ਬੜਾ ਪਿਆਰ ਸੀ। ਕਹਿੰਦੇ ਹਨ ਕਿ ਇਕ ਵਾਰੀ ਮੁਰਸ਼ਦ ਨੇ ਕਿਸੇ ਗਲੋਂ ਨਰਾਜ਼ ਹੋ ਕੇ ਬੁਲੇ ਨੂੰ ਆਪਣੇ ਤਕੀਏ ਚੋਂ ਕੱਢ ਦਿੱਤਾ। ਸੂਫੀ ਫ਼ਕੀਰ ਮੁਜਾਰੇ ਵੇਖਣ ਤੇ ਕਵਾਲੀਆਂ ਸੁਣਨ ਦਾ ਬੜਾ ਸ਼ੌਕ ਰਖਦੇ ਸਨ। ਇਕ ਵਾਰੀ ਬੁਲਾ ਨਾਚੀ ਦਾ ਰੂਪ ਬਣਾ ਕੇ ਨਚਿਆ ਤਾਂ ਮੁਰਸ਼ਦ ਨੇ ਚਾਲ ਤੋਂ ਪਛਾਣ ਲਿਆ ਅਤੇ ਪੁਛਿਆ 'ਓਇ! ਤੂੰ ਬੁਲ੍ਹਾ ਹੈਂ? ਤਾਂ ਬੁਲੇ ਨੇ ਉੱਤਰ ਦਿੱਤਾ' ਨਹੀਂ ਜੀ, 'ਮੈਂ ਭੁੱਲਾ ਹਾਂ'। ਇਨਾਇਤਸ਼ਾਹ ਨੇ ਕਿਹਾ ਜੇ ਤੂੰ ਭੁਲਾ ਹੈਂ, ਤਾਂ ਮੈਂ ਤੇਰੇ ਤੇ ਡੁਲਾ ਹਾਂ।' ਸੋ ਇਹ ਹਾਲਤ 'ਗੁਰੁ ਰਖਣ ਵਾਲਾ ਹੇਤੁ' ਨੂੰ ਹੀ ਨਿਰੂਪਣ ਕਰਦੀ ਹੈ। ਜਦੋਂ ਮਨੁੱਖੀ ਮਨ ਚੋਂ ਭੈ ਤੇ ਭਰਮ ਦੂਰ ਹੋ ਜਾਂਦਾ ਹੈ ਤਾਂ ਇਸਦਾ ਹਿਰਦਾ ਨੂਰੋ ਨੂਰ ਹੋ ਜਾਂਦਾ ਹੈ। ਇਸ ਲਈ, "ਭਰਮ ਭੇਖ ਤੇ ਰਹੇ ਨਿਆਰਾ॥ ਸੋ ਖਾਲਸ ਸਤਿਗੁਰੂ ਹਮਾਰਾ" ਵਾਲਾ ਨਿਰਣਾ ਸਰਬਤ ਖਾਲਸੇ ਨੂੰ ਜੀਵਨ ਅਗਵਾਈ ਪਰਦਾਨ ਕਰਦਾ ਹੈ।

**ਅਸੁਨਿ, ਪ੍ਰੇਮ ਉਮਾਹੜਾ, ਕਿਉ ਮਿਲੀਐ ਹਰਿ ਜਾਇ ॥ ਮਨਿ ਤਨਿ ਪਿਆਸ ਦਰਸਨ ਘਣੀ, ਕੋਈ ਆਣਿ ਮਿਲਾਵੈ ਮਾਇ ॥ ਸੰਤ ਸਹਾਈ ਪ੍ਰੇਮ ਕੇ, ਹਉ ਤਿਨ ਕੈ ਲਾਗਾ ਪਾਇ ॥ ਵਿਣੁ ਪ੍ਰਭ ਕਿਉ ਸੁਖੁ ਪਾਈਐ, ਦੂਜੀ ਨਾਹੀ ਜਾਇ ॥ ਜਿੰਨ੍ਹੀ ਚਾਖਿਆ ਪ੍ਰੇਮ ਰਸੁ, ਸੇ ਤ੍ਰਿਪਤਿ ਰਹੇ ਆਘਾਇ ॥ ਆਪੁ ਤਿਆਗਿ ਬਿਨਤੀ ਕਰਹਿ, ਲੇਹੁ ਪ੍ਰਭੂ ਲੜਿ ਲਾਇ ॥ ਜੋ ਹਰਿ ਕੰਤਿ ਮਿਲਾਈਆ, ਸਿ ਵਿਛੁੜਿ ਕਤਹਿ ਨ ਜਾਇ ॥ ਪ੍ਰਭ ਵਿਣੁ ਦੂਜਾ ਕੋ ਨਹੀ, ਨਾਨਕ ਹਰਿ ਸਰਣਾਇ ॥ ਅਸੂ, ਸੁਖੀ ਵਸੰਦੀਆ, ਜਿਨਾ ਮਇਆ ਹਰਿ ਰਾਇ ॥੮॥**

## ਉਚਾਰਨ ਸੇਧ

**ਬਿੰਦੀ ਸਹਿਤ:** ਕਿਉਂ, ਲਾਗਾਂ, ਪਾਇੰ, ਕਰਹਿੰ, ਮਿਲਾਈਆਂ, ਜਾਇੰ, ਨਹੀਂ, ਵਸੰਦੀਆਂ।

**ਪਦ ਅਰਥ:** ਅਸੁਨਿ-ਅਸੂ ਦੇ (ਮਹੀਨੇ) ਵਿੱਚ। ਜਾਇ-ਜਾ ਕੇ। ਆਣਿ-ਲਿਆ ਕੇ। ਸਹਾਈ-ਸੰਹਾਇਤਾ ਕਰਨ ਵਾਲੇ। ਉਮਾਹੜਾ-ਉਮਾਹ, ਹੁਲਾਰਾ। ਘਣੀ-ਬਹੁਤ। ਮਾਇ-ਹੇ ਮਾਂ!। ਲਾਗਾ ਪਾਇ-ਪੈਰੀਂ ਪਵਾਂ, ਚਰਨੀ ਲੱਗਾਂ। ਜਾਇ-ਜਗ੍ਹਾ। ਰਹੇ ਆਘਾਇ-ਰੱਜ ਗਏ ਹਨ। ਆਪੁ-ਆਪਾ ਭਾਵ, ਹੰਕਾਰ। ਕੰਤਿ-(ਵਾਹਿਗੁਰੂ) ਪਤੀ ਨੇ। ਕਤਹਿ-ਕਿਸੇ ਹੋਰ ਪਾਸੇ। ਵਸੰਦੀਆ-ਵਸਦੀਆਂ ਹਨ। ਮਇਆ-ਮਿਹਰ। ਹਰਿ ਰਾਇ-ਹਰੀ ਰਾਜਾ।

**ਅਰਥ:** (ਨਿਜੀ ਬ੍ਰਿਹੋਂ ਨੂੰ ਜਗਾਉਂਦੇ ਹੋਏ ਗੁਰੂ ਜੀ ਫੁਰਮਾਉਂਦੇ ਹਨ ਕਿ) ਅੱਸੂ (ਦੇ ਮਹੀਨੇ) ਵਿੱਚ (ਮੈਨੂੰ) ਵਾਹਿਗੁਰੂ ਪ੍ਰੇਮ ਦਾ ਹੁਲਾਰਾ (ਆਇਆ ਹੈ ਕਿ ਮੈਂ ਪਿਆਰੇ) ਪ੍ਰਭੂ ਨੂੰ ਕਿਵੇਂ ਜਾ ਕੇ ਮਿਲਾਂ? ਹੇ ਮਾਂ! (ਮੇਰੇ) ਮਨ (ਅਤੇ) ਸਰੀਰ ਵਿੱਚ (ਪਿਆਰੇ ਦੇ) ਦਰਸ਼ਨਾਂ ਦੀ ਬਹੁਤ ਪਿਆਸ (ਲੱਗੀ ਹੋਈ) ਹੈ। ਕੋਈ (ਉਸ ਦਾ ਪਿਆਰਾ) ਉਸ ਮਾਲਕ ਨੂੰ ਲਿਆ ਕੇ (ਮੈਨੂੰ) ਮਿਲਾ ਦੇਵੇ। (ਮੈਂ ਸੁਣਿਆ ਹੈ ਕਿ) ਸੰਤ ਲੋਕ (ਪ੍ਰਭੂ) ਪ੍ਰੇਮ ਦੇ (ਕੰਮ ਵਿੱਚ) ਸਹਾਈ ਹੁੰਦੇ ਹਨ (ਇਸ ਵਾਸਤੇ) ਮੈਂ ਉਨ੍ਹਾਂ ਦੀ ਚਰਨੀਂ ਲੱਗਦਾ ਹਾਂ। (ਹੇ ਭਾਈ!) ਪ੍ਰਭੂ ਮਿਲਾਪ ਤੋਂ ਬਿਨਾ ਕਿਵੇਂ (ਅਟੱਲ) ਸੁੱਖ ਪ੍ਰਾਪਤ ਹੋ ਸਕਦਾ ਹੈ, (ਜਦੋਂ ਕਿ ਉਸ ਤੋਂ ਬਿਨਾਂ ਹੋਰ ਕੋਈ) ਦੂਜੀ (ਸੁਖ ਵਾਲੀ) ਥਾਂ ਹੈ ਹੀ ਨਹੀਂ। ਜਿਨ੍ਹਾਂ (ਜਗਿਆਸੂਆਂ) ਨੇ (ਉਸ ਪਿਆਰੇ ਦੇ) ਪ੍ਰੇਮ ਰਸ ਨੂੰ ਚਖਿਆ ਹੈ, ਉਹ ਪੂਰੀ ਤਰ੍ਹਾਂ ਰੱਜ ਗਏ ਹਨ। (ਉਹ) ਅਪਣੱਤ ਛੱਡ ਕੇ (ਇਉਂ ਅਧੀਨਗੀ ਸਹਿਤ) ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! ਆਪਣੇ ਲੜ ਲਾ ਲਵੋ ਜੀ। (ਬੇਨਤੀ ਸੁਣ ਕੇ) ਜਿਹੜੀਆਂ (ਜੀਵ ਰੂਪ ਇਸਤਰੀਆਂ) ਪ੍ਰਭੂ ਨੇ (ਆਪਣੇ ਨਾਲ) ਮਿਲਾ ਲਈਆਂ ਹਨ (ਉਹ ਫਿਰ ਪ੍ਰਭੂ ਨਾਲੋਂ) ਵਿਛੜ ਕੇ (ਹੋਰ) ਕਿਸੇ ਪਾਸੇ

ਨਹੀਂ ਜਾਂਦੀਆਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਪ੍ਰਭੂ ਤੋਂ ਬਿਨਾ (ਹੋਰ) ਦੂਜਾ ਕੋਈ (ਆਸਰਾ ਦੇਣ ਵਾਲਾ ਨਹੀਂ ਹੈ, ਇਸ ਲਈ ਉਹ) ਅਕਾਲ ਪੁਰਖ ਜੀ ਦੀ ਸ਼ਰਣ ਵਿੱਚ (ਹੀ ਰਹਿੰਦੀਆਂ ਹਨ)। (ਤੱਤ ਦੀ ਗੱਲ ਇਹ ਹੈ ਕਿ) ਅੱਸੂ ਦੇ ਮਹੀਨੇ ਵਿੱਚ (ਉਹ ਜੀਵ ਰੂਪ ਇਸਤਰੀਆਂ ਹੀ) ਸੁਖੀ ਰਹਿੰਦੀਆਂ ਹਨ ਜਿਨ੍ਹਾਂ ਉਤੇ ਹਰੀ ਰਾਜੇ (ਅਕਾਲ ਪੁਰਖ, ਵਾਹਿਗੁਰੂ ਜੀ) ਦੀ ਮਿਹਰ ਹੁੰਦੀ ਹੈ।੮।

## ਸਾਰੰਸ਼ ਅਤੇ ਸਿਧਾਂਤ

*ਅੱਸੂ ਮਹੀਨੇ ਦੀ ਵਿਆਖਿਆ :-*

ਭਾਦੋਂ ਦੇ ਮਹੀਨੇ ਵਿੱਚ ਜਿਨ੍ਹਾਂ ਜੀਵ ਇਸਤਰੀਆਂ ਨੇ ਭਰਮ ਨੂੰ ਦੂਰ ਕੀਤਾ ਉਨ੍ਹਾਂ ਦੇ ਮਨ ਵਿੱਚ ਪ੍ਰੇਮ ਨੇ ਉਛਾਲਾ ਖਾਧਾ ਅਤੇ ਉਹ ਪਤੀ-ਮਿਲਾਪ ਦੀਆਂ ਤਿਆਰੀਆਂ ਵਿੱਚ ਰੁੱਝ ਗਈਆਂ। ਜਿਵੇਂ ਗਰਮੀ ਦੀ ਰੁੱਤ ਆਈ ਤੇ ਉਸੇ ਤਰ੍ਹਾਂ ਬਰਸਾਤ ਦੀ ਰੁੱਤ ਵੀ ਆਈ ਅਤੇ ਆਪਣੇ ਟਿਕਾਣੇ ਤੇ ਜਾ ਲਗੀ। ਅਸੂ ਦੇ ਮਹੀਨੇ ਦੀ ਅਜਿਹੀ ਮਿੱਠੀ ਰੁੱਤ ਹੈ ਜਿਸ ਵਿੱਚ ਨਾ ਗਰਮੀ ਹੁੰਦੀ ਹੈ ਨਾ ਸਰਦੀ, ਖੁਲ੍ਹੀ ਖੁਲ੍ਹੀ ਰੁੱਤ ਹੈ। ਇਸ ਮਹੀਨੇ ਵਿੱਚ ਜਿਸ ਜੀਵ-ਇਸਤਰੀ ਨੇ 'ਸੰਤਾਂ ਕੀ ਹੋਇ ਦਾਸਰੀ, ਏਹੁ ਅਚਾਰਾ ਸਿਖੁ ਰੀ' (ਪੰਨਾ ੪੦੦) ਵਾਲੇ ਸ਼ਬਦ ਵਿੱਚ ਦਿੱਤੀ ਸਿਖਿਆ ਨੂੰ ਕਮਾਇਆ ਅਤੇ ਸੱਤ ਦੀ ਸੇਜ ਵਿਛਾਈ, ਉਸ ਆਸਾਵੰਤੀ ਨੇ ਹੀ ਸਾਈਂ ਅੱਗੇ ਅਰਦਾਸ ਕੀਤੀ:-

**ਆਸਾਵੰਤੀ ਆਸ ਗੁਸਾਈ ਪੂਰੀਐ,**
**ਮਿਲਿ ਗੋਪਾਲ ਗੋਬਿੰਦ, ਨ ਕਬਹੂ ਝੂਰੀਐ ॥**
**ਦੇਹੁ ਦਰਸੁ ਮਨਿ ਚਾਉ, ਲਹਿ ਜਾਇ ਵਿਸੂਰੀਐ ॥**
**ਹੋਇ ਪਵਿਤ੍ਰ ਸਰੀਰੁ, ਚਰਨਾ ਧੂਰੀਐ ॥**
**ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ ॥** [ਪੰਨਾ ੭੦੮

ਆਤਮ ਰਸੀਆਂ ਦੇ ਮਨ ਵਿੱਚ ਦਰਸ਼ਨ ਦੇਖਣ ਲਈ ਘਣੀ ਪਿਆਸ ਹੁੰਦੀ ਹੈ। ਉਹ ਇਹੋ ਆਖਦੇ ਹਨ-'ਕੋਈ ਆਨਿ ਮਿਲਾਵੈ ਮਾਇ' ਉਨ੍ਹਾਂ ਦੇ ਮਨ ਤੇ ਤਨ ਵਿੱਚ ਹਰ ਵੇਲੇ ਇਹੋ ਤੜਪ ਰਹਿੰਦੀ ਹੈ:-

੧- **ਦਰਸਨ ਕੀ ਪਿਆਸਾ ਘਣੀ, ਭਾਣੈ ਮਨਿ ਭਾਈਐ ॥** [ਪੰਨਾ ੪੨੧

੨- **ਤੂ ਸਹੁ ਆਗਮੁ ਅਤੋਲਵਾ,**
**ਹਉ ਕਹਿ ਕਹਿ ਢਹਿ ਪਾਈਆਸਿ ਜੀਉ ॥**
**ਕਿਆ ਮਾਗਉ ਕਿਆ ਕਹਿ ਸੁਣੀ,**
**ਮੈ ਦਰਸਨ ਭੂਖ ਪਿਆਸਿ ਜੀਉ॥** [ਪੰਨਾ ੭੬੨

ਇਹ ਪ੍ਰੇਮ ਦਾ ਪੰਥਾ ਹੈ। ਇਸ ਮਾਰਗ ਤੇ ਚਲਣ ਵਾਲੇ ਨੂੰ 'ਪਿਰ ਦੇਖਨ ਕੀ ਆਸ' ਲਗੀ ਰਹਿੰਦੀ ਹੈ। ਉਹ ਪ੍ਰਭੂ ਮਿਲਾਪ ਲਈ ਰਬੀ-ਸੰਤਾਂ ਤੋਂ ਲੋੜੀਂਦੀ ਸਹਾਇਤਾ ਲਈ

ਜੋਦੜੀਆਂ ਕਰਦਾ ਹੈ, ਤਰਲਾ ਲੈਂਦਾ ਰਹਿੰਦਾ ਹੈ। ਉਹ ਦਰਸ਼ਨ ਦਾ ਮੁੱਲ ਤਾਰਨ ਲਈ ਮਨ ਤਨ ਤੇ ਧਨ ਸਭ ਕੁਝ ਵਾਰਨ ਲਈ ਤਿਆਰ ਹੋ ਜਾਂਦਾ ਹੈ। ਅਜਿਹੇ ਸੰਕੇਤ ਗੁਰਬਾਣੀ ਵਿੱਚ ਅਨੇਕ ਥਾਵਾਂ ਤੇ ਮਿਲਦੇ ਹਨ, ਪਰ ਟੂਕ ਮਾਤਰ ਕੁਝ ਪੰਗਤੀਆਂ ਹੇਠ ਦਰਜ ਹਨ:-

੧- **ਹਉ ਮਨੁ ਅਰਪੀ ਸਭੁ ਤਨੁ ਅਰਪੀ, ਅਰਪੀ ਸਭਿ ਦੇਸਾ ॥**
**ਹਉ ਸਿਰ ਅਰਪੀ, ਤਿਸੁ ਮੀਤ ਪਿਆਰੇ,**
**ਜੋ ਪ੍ਰਭ ਦੇਇ ਸੰਦੇਸਾ ॥** [ਪੰਨਾ ੨੪੭

੨- **ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ,**
**ਹਉ ਤਿਸੁ ਵਿਟਹੁ, ਬਲਿ ਬਲਿ ਘੁਮਿ ਗਈਆ ॥** [ਪੰਨਾ ੮੩੬

ਇਹ ਇਕ ਅਮਰ ਸਚਾਈ ਹੈ ਕਿ ਸਤਿ-ਮਾਰਗ ਤੇ ਚਲਣ ਅਤੇ ਪ੍ਰਭੂ ਦਾ ਦਰਸ਼ਨ ਕਰਾਉਣ ਵਿੱਚ ਰਾਮ ਦੇ ਸੰਤ ਹੀ ਸਹਾਈ ਹੁੰਦੇ ਹਨ। ਪੁਰਾਤਨ ਭਗਤਾਂ ਦੀਆਂ ਸਾਖੀਆਂ ਪੜ੍ਹੀਏ ਤਾਂ ਅਜਿਹੇ ਤੱਥ ਪ੍ਰਤੱਖ ਰੂਪ ਵਿੱਚ ਸਾਡੇ ਸਾਹਮਣੇ ਆ ਜਾਂਦੇ ਹਨ। ਵੇਖੋ ਭਗਤ ਕਬੀਰ ਜੀ ਜਦੋਂ ਭਗਤੀ ਦੀ ਸਿਖਰ ਤੇ ਅਪੜੇ ਤਾਂ ਗੱਜ ਵੱਜ ਕੇ ਆਖਿਆ:-

**ਅਬ ਤਉ ਜਾਇ ਚਢੇ ਸਿੰਘਾਸਨਿ, ਮਿਲੇ ਹੈ ਸਾਰਿੰਗ ਪਾਨੀ ॥**
**ਰਾਮ ਕਬੀਰਾ ਏਕ ਭਏ ਹੈ, ਕੋਇ ਨ ਸਕੈ ਪਛਾਨੀ ॥** [ਪੰਨਾ ੯੬੯

ਇਹ ਬਰਕਤ, ਬਨਾਰਸ ਵਿੱਚ ਰਹਿੰਦੇ ਸੰਤ ਰਾਮਾ ਨੰਦ ਬਿਰੱਕਤ ਦੀ ਸੀ, ਜਿਨ੍ਹਾਂ ਨੇ ਰਸਤੇ ਵਿੱਚ ਪਏ ਕਬੀਰ ਨੂੰ 'ਪੈਰੀ ਟੁੰਬ ਉਠਾਲਿਆ ਬੋਲਹੁ ਰਾਮ, ਸਿਖ ਸਮਝਾਈ' ਨਾਲ ਦਰਸਨ-ਪਥ ਦਰਸਾਇਆ।

ਸੰਤਾਂ ਤੇ ਭਗਤਾਂ ਦਾ ਪਰਸਪਰ ਮਿਲਣਾ ਕੋਈ ਅਚੰਭੇ ਵਾਲੀ ਗਲ ਨਹੀਂ। ਪ੍ਰੇਮੀ ਜਨਾਂ ਦਾ ਸੰਤਾਂ ਦੀ ਸੰਗਤ ਨਾਲ ਮਿਲ ਕੇ ਤੁਰਨਾ ਸੁਭਾਵਿਕ ਹੈ, ਪਰ ਪਰਮ ਗੁਰਦੇਵ ਜੀ ਨੇ ਤਾਂ ਸੰਤ (ਗੁਰੂ) ਦੀ ਸੰਗਤ ਦਾ ਫਲ ਇਥੋਂ ਤੱਕ ਵਰਣਨ ਕਰ ਦਿੱਤਾ ਹੈ ਕਿ:-

**ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥**
**ਨਾਨਕ ਸੰਤ ਸੰਗਿ, ਨਿੰਦਕੁ ਭੀ ਤਰੈ ॥** [ਪੰਨਾ ੨੭੯

ਸੰਤਾਂ ਦੀ ਸੰਗਤ ਦੇ ਬਹੁਤ ਗੁਣ ਹਨ 'ਸੰਗਤ ਕੋ ਗੁਨ ਬਹੁ ਅਧਿਕਾਈ, ਪੜਿ ਸੂਆ ਗਨਿਕ ਉਧਾਰੇ'। ਉਨ੍ਹਾਂ ਵਿੱਚ ਇਹ ਸ਼ਕਤੀ ਹੁੰਦੀ ਹੈ ਕਿ ਉਹ ਆਪਣੇ ਪ੍ਰੇਮੀ ਜਨਾਂ ਨੂੰ ਨਾਮ ਸਿਮਰਨ ਵਿਚ ਲਾ ਕੇ ਸੰਸਾਰ ਸਾਗਰ ਤੋਂ ਤਰਨ ਯੋਗ ਬਣਾ ਦੇਂਦੇ ਹਨ। ਸੱਚਾ ਸੁੱਖ ਸੰਤਾਂ ਦੀ ਸੰਗਤ ਵਿੱਚ ਹੀ ਮਿਲਦਾ ਹੈ। ਜਿਤਨੇ ਜੀਵ ਸੰਤ-ਮਾਰਗੀ ਬਣੇ ਹਨ ਉਹ ਸਾਰੇ ਹੀ ਪ੍ਰੇਮਾ-ਭਗਤੀ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਹੋਏ ਹਨ। ਗੁਰਦੇਵ ਇਸ ਨਿਰਣੈ ਦੀ ਸਾਖ ਇਉਂ ਭਰਦੇ ਹਨ:-

**ਮਾਰਗਿ ਚਲੇ ਤਿਨੀ ਸੁਖ ਪਾਇਆ, ਜਿਨ੍ ਸਿਉ ਗੋਸਟਿ ਸੇ ਤਰੇ ॥**
**ਬੂਡਤ ਘੋਰ ਅੰਧ ਕੂਪ ਮਹਿ, ਤੇ ਸਾਧੂ ਸੰਗਿ ਪਾਰਿ ਪਰੇ ॥** [ਪੰਨਾ ੧੨੦੮

ਗੁਰਬਾਣੀ ਵਿਚ ਮਨ ਨੂੰ ਇਕ ਪ੍ਰੇਰਨਾ ਦਿੱਤੀ ਹੈ 'ਮੇਰੇ ਮਨ, ਸਾਧ ਸਰਣਿ ਛੁਟਕਾਰਾ' (ਪੰਨਾ ੬੧੧) ਸਰਣੀ ਪਏ ਬਿਨਾ ਸਦੀਵੀ ਸੁੱਖ ਪ੍ਰਾਪਤ ਨਹੀਂ ਹੋ ਸਕਦਾ। ਪ੍ਰਭੂ ਦੀ ਸ਼ਰਣ ਤੋਂ ਬਿਨਾ ਆਤਮ ਸੁੱਖ ਦੀ ਪ੍ਰਾਪਤੀ ਲਈ ਹੋਰ ਕੋਈ ਥਾਂ ਨਹੀਂ ਹੈ। ਇਸ ਲਈ 'ਹੇ ਜਗਿਆਸੂ ਜਨੋ! ਜੇ ਤੁਸੀਂ ਆਤਮਿਕ ਸੁਖ ਲੋੜਦੇ ਹੋ ਤਾਂ ਵਾਹਿਗੁਰੂ ਨੂੰ ਸਦਾ ਹਾਜ਼ਰ ਨਾਜ਼ਰ ਜਾਣ ਕੇ ਉਸ ਦਾ ਅੰਮ੍ਰਿਤ ਨਾਮ ਜਪੋ। ਕਿਸੇ ਜੀਵ ਨਾਲ ਲੜੋ ਝਗੜੋ ਨਾਹ ਅਤੇ ਨਾ ਹੀ ਕਿਸੇ ਨੂੰ ਦੁੱਖ ਦਿਉ। ਸਭ ਨਾਲ ਸੁਮੇਲ ਰਖੋ। ਨਿਮਾਣੇ ਹੋ ਕੇ ਜਗ ਵਿੱਚ ਰਹੋ। ਇਸ ਤਰ੍ਹਾਂ ਨੀਵਿਆਂ ਨੂੰ ਉੱਚਾ ਕਰਨ ਵਾਲੇ ਹਰੀ ਦਾ ਨਾਮ ਸਿਮਰੋ। ਉਸਦੀ ਨਦਰਿ ਸਦਕਾ ਸੁੱਖ ਸਹਜ ਸੇਤੀ ਆਪਣੇ ਟਿਕਾਣੇ ਤੇ ਜਾ ਪਹੁੰਚੋਗੇ।

ਆਤਮ ਰਸੀਏ ਜਾਣਦੇ ਹਨ ਕਿ ਪ੍ਰੇਮ ਰਸ ਚੱਖੇ ਬਿਨਾ ਕਿਸੇ ਮਨੁੱਖ ਨੂੰ ਆਤਮਿਕ ਸ਼ਾਂਤੀ ਨਹੀਂ ਮਿਲ ਸਕਦੀ। ਨਾਮ ਤੋਂ ਬਿਨਾ ਜੀਵ ਦੀ ਨਿਸ਼ਾ ਨਹੀਂ ਹੋ ਸਕਦੀ ਤੇ ਨਾ ਹੀ ਤ੍ਰਿਸਨਾ ਬੁਝ ਸਕਦੀ ਹੈ। ਅੱਜ ਤੱਕ ਕਿਸੇ ਪ੍ਰਾਣੀ ਨੇ ਆਪਣੀ ਇੱਛਾ ਅਨੁਸਾਰ ਸੰਸਾਰਕ ਲੋੜਾਂ ਪੂਰੀਆਂ ਨਹੀਂ ਕੀਤੀਆਂ ਤੇ ਨਾ ਹੀ ਹੋ ਸਕਦੀਆਂ ਹਨ, ਕਿਉਂਕਿ ਆਸਾ ਤੇ ਤ੍ਰਿਸ਼ਨਾ ਦਾ ਕੋਈ ਹਦ ਬੰਨਾ ਹੀ ਨਹੀਂ ਹੈ। ਜਿਹੜਾ ਜਗਿਆਸੂ ਆਪ ਤਿਆਗ ਕੇ ਸੱਚੇ ਦਿਲੋਂ ਨਿੰਮ੍ਰਤਾ ਸਹਿਤ ਆਪਣੇ ਪ੍ਰਭੂ ਅਗੇ ਬੇਨਤੀ ਕਰਦਾ ਹੈ:-

**ਪ੍ਰਭ ਕੀਜੈ ਕ੍ਰਿਪਾ ਨਿਧਾਨ, ਹਮ ਹਰਿਗੁਨ ਗਾਵਹਗੇ ॥**
**ਹਉ ਤੁਮਰੀ ਕਰਉ ਨਿਤ ਆਸ,**
**ਪ੍ਰਭ ਮੋਹਿ ਕਬ ਗਲਿ ਲਾਵਹਿਗੇ॥** [ਪੰਨਾ ੧੩੨੧

ਤਾਂ ਉਸ ਦੀ ਅੰਦਰਲੀ ਆਵਾਜ਼ ਰੱਬੀ ਮਹਿਲ ਵਿੱਚ ਜਾ ਪਹੁੰਚਦੀ ਹੈ। ਖ਼ੁਦਾਈ ਬੰਦੇ ਦੇ ਦਿਲ ਵਿੱਚ ਫਿਰ ਵੀ ਖੁਤ-ਖੁਤੀ ਲੱਗੀ ਰਹਿੰਦੀ ਹੈ ਮਤਾਂ ਖ਼ੁਦਾਈ ਜਲਵਾ ਵੇਖਦਿਆਂ ਉਸ ਪਾਸੋਂ ਕੋਈ ਖ਼ਤਾਅ (ਅਵਗਿਆ) ਨਾ ਹੋ ਜਾਵੇ। ਇਹ ਡਰ ਲਿਵ ਨੂੰ ਪੱਕਾ ਕਰਨ ਵਾਲਾ ਹੈ:-

**ਕਹੁ ਕਬੀਰ ਲਿਵ ਲਾਗਿ ਰਹੀ ਹੈ, ਜਹਾ ਬਸੇ ਦਿਨੁ ਰਾਤੀ ॥**
**ਉਆ ਕਾ ਮਰਮੁ ਓਹੀ ਪਰੁ ਜਾਨੈ, ਓਹੁ ਤਉ ਸਦਾ ਅਬਿਨਾਸੀ ॥**
[ਪੰਨਾ ੩੩੪

ਇਹ ਸਾਚੀ ਲਿਵ ਹੈ ਜਿਸ ਨੇ ਜੀਵਨ ਭਰ ਵਿੱਚ ਇਕੱਠਾ ਹੋ ਕੇ ਏਕੇ ਦਾ ਰੂਪ ਧਾਰਨਾ ਹੈ। ਇਸ ਬਾਰੇ ਦਸਮੇਸ਼ ਪਿਤਾ ਜੀ ਦਾ ਫੁਰਮਾਨ ਹੈ:-

**ਏਕ ਚਿਤ ਜਿਹ ਇਕ ਛਿਨ ਧਿਆਇਓ,**
**ਕਾਲ ਫਾਸ ਕੇ ਬੀਚ ਨ ਆਇਓ ॥** [ਅਕਾਲ ਉਸਤਤਿ

ਇਸ ਛਿਨ ਦਾ ਸਦਕਾ ਹੀ ਭਗਤ ਨਾਮਦੇਵ ਜੀ ਨੇ ਹਰੀ-ਬੇੜੀ ਪਾਸੋਂ ਆਪਣੀ ਛਾਨ ਛਵਾਈ ਸੀ। ਜੁੜੀ ਹੋਈ ਬਿਰਤੀ ਦੀ ਬਰਕਤ ਨਾਲ ਜਨ ਦੀ ਕੀਤੀ ਹੋਈ ਅਰਦਾਸਿ ਕਦੇ ਵੀ ਬਿਰਥੀ ਨਹੀਂ ਜਾਂਦੀ। ਇਸ ਦਾ ਮੂਲ ਕਾਰਨ ਮਨੁੱਖੀ ਸੁਰਤਿ ਦਾ ਟਿਕਾਉ ਤੇ ਸਾਈਂ ਦੀ ਹਜ਼ੂਰੀ

ਹੈ। ਬਾਕੀ ਕਿਸੇ ਦੀ ਅਰਦਾਸਿ ਸਾਈਂ ਦੇ ਦਰਬਾਰ ਵਿੱਚ ਨਹੀਂ ਪਹੁੰਚਦੀ, ਰਸਤੇ ਵਿੱਚ ਅਟਕ ਜਾਂਦੀ ਹੈ, ਕਿਉਂਕਿ ਉਸ ਨੇ ਆਪਾ ਤਿਆਗਿਆ ਨਹੀਂ ਹੁੰਦਾ। ਜਿਸ ਨੂੰ ਹਰੀ-ਕੰਤ ਆਪਣੇ ਨਾਲ ਮਿਲਾ ਲੈਂਦਾ ਹੈ, ਉਹ ਜੀਵ ਇਸਤਰੀ ਆਪਣੇ ਕੰਤ-ਕਰਤਾਰ ਨਾਲੋਂ ਵਿਛੜ ਕੇ ਹੋਰ ਕਿਧਰੇ ਨਹੀਂ ਜਾਂਦੀ। ਗੁਰਵਾਕ ਹਨ:-

**ਹਰਿ ਆਪੇ ਲਏ ਮਿਲਾਇ,**
**ਕਿਉ ਵੇਛੋੜਾ ਥੀਵਈ, ਬਲਿਰਾਮ ਜੀਉ ॥**
**ਜਿਸ ਨੋ ਤੇਰੀ ਟੇਕ, ਸੋ ਸਦਾ ਸਦ ਜੀਵਈ, ਬਲਿਰਾਮ ਜੀਉ॥**[ਪੰਨਾ ੭੭੮

ਸੋ ਸਦੀਵੀ-ਜੀਵਨ ਜੁੜਨ ਵਿੱਚ ਹੈ। ਸਾਰੇ ਸੁੱਖਾਂ ਦਾ ਸੁੱਖ ਜੁੜਨ ਵਿਚ ਹੈ। ਜਗਤ ਦੇ ਸਾਰੇ ਸੁੱਖ ਮਿਥਿਆ ਹਨ, ਸਾਰਾ ਸੰਸਾਰ ਝੂਠਾ ਸਾਜ਼ ਬਾਜ਼ ਹੈ। ਵੇਖੋ ਜਿਹੜੇ ਫੁੱਲ ਦਰਖ਼ਤ ਦੀਆਂ ਟਹਿਣੀਆਂ ਨਾਲ ਲਗੇ ਰਹਿੰਦੇ ਹਨ, ਉਹ ਸਦਾ ਫਲਦੇ ਫੁਲਦੇ ਰਹਿੰਦੇ ਹਨ, ਜਿਹੜੇ ਟੁੱਟ ਜਾਂਦੇ ਹਨ ਉਹ ਛੇਤੀ ਮੁਰਝਾ ਜਾਂਦੇ ਹਨ। ਉਨ੍ਹਾਂ ਫੁਲਾਂ ਵਿੱਚ ਨਾ ਖੇੜਾ ਹੁੰਦਾ ਹੈ ਨਾ ਸੁਗੰਧੀ। ਇਹੋ ਬਿਵਸਥਾ ਸਾਈਂ ਨਾਲ ਜੁੜੇ ਤੇ ਟੁੱਟੇ ਹੋਏ ਜਗਿਆਸੂਆਂ ਦੀ ਹੈ। ਜਿਹੜੀਆਂ ਜੀਵ-ਇਸਤਰੀਆਂ ਸਾਈਂ ਦੀ ਛਤਰ-ਛਾਇਆ ਹੇਠ ਵਸਦੀਆਂ ਹਨ, ਉਨ੍ਹਾਂ ਸੁਹਾਗ-ਵੰਤੀਆਂ ਉਤੇ ਸਦਾ ਸਾਈਂ ਦੀ ਕਿਰਪਾ ਦ੍ਰਿਸ਼ਟੀ ਰਹਿੰਦੀ ਹੈ।

ਅਸੂ ਦੇ ਮਹੀਨੇ ਵਿੱਚ ਉਹੀ ਜੀਵ ਇਸਤਰੀਆਂ ਸੁੱਖੀ ਵਸਦੀਆਂ ਹਨ ਜਿਨ੍ਹਾਂ ਉਤੇ ਕੰਤ-ਕਿਰਪਾਲੂ ਦੀ ਕਿਰਪਾ ਹੁੰਦੀ ਹੈ। ਪ੍ਰਭੂ ਨੂੰ ਮਿਲਣ ਲਈ ਕਿਹੜੇ ਕਿਹੜੇ ਜਤਨ ਤੇ ਕਿਹੜੀ ਸੇਵਾ ਕੀਤੀ ਜਾਵੇ, ਇਸ ਦਾ ਸਿਧਾਂਤਕ ਉੱਤਰ 'ਪ੍ਰਿਅ ਕੀ ਪ੍ਰੀਤਿ ਪਿਆਰੀ' ਵਾਲੇ ਸ਼ਬਦ ਵਿੱਚ ਗੁਰੂ ਜੀ ਨੇ ਇਉਂ ਦਿੰਦੇ ਹਨ:-

**ਕਉਨੁ ਸੁ ਜਤਨੁ, ਉਪਾਉ ਕਿਨੇਹਾ, ਸੇਵਾ ਕਉਨੁ ਬੀਚਾਰੀ॥**
**ਮਾਨੁ ਅਭਿਮਾਨੁ ਮੋਹੁ ਤਜਿ ਨਾਨਕ, ਸੰਤਹ ਸੰਗਿ ਉਧਾਰੀ ॥**[ਪੰਨਾ ੧੧੨੦

ਸਾਰੀ ਵਿਚਾਰ ਦਾ ਤੱਤ ਸਾਰ ਇਹ ਹੈ ਕਿ ਜਦੋਂ ਵੀ ਉਧਾਰ ਹੋਣਾ ਹੈ, ਸੰਤਾਂ ਦੀ ਸੰਗਤ ਵਿੱਚ ਮਿਲ ਬੈਠ ਕੇ ਸਿਮਰਨ ਤੇ ਸੇਵਾ ਕੀਤਿਆਂ ਹੋਣਾ ਹੈ। ਸਾਕਤਾਂ ਦੀ ਸੰਗਤ ਨਾਲ ਤਾਂ 'ਬੂਡੇ ਕਾਲੀ ਧਾਰ' ਵਾਲੀ ਦਸ਼ਾ ਹੀ ਬਣੀ ਰਹਿਣੀ ਹੈ। 'ਜਿਨਾ ਮਇਆ ਹਰਿ ਰਾਇ' ਦਾ ਪਾਵਨ ਵਾਕ ਚੇਤੇ ਰਖਣਾ ਚਾਹੀਦਾ ਹੈ। ਹਰੀ ਰਾਜੇ ਦੀ ਮਿਹਰ ਕਿਸ ਤੇ ਹੁੰਦੀ ਹੈ? ਇਸ ਦਾ ਉਤਰ ਇਹੋ ਹੈ- 'ਹਾਜ਼ਰਾਂ ਕੋ ਮਿਹਰ ਹੈ'। ਇਕ ਮਨ ਇਕ ਚਿਤ ਹੋ ਕੇ ਹਾਜ਼ਰ ਹੋਵਾਂਗੇ ਤਾਂ ਅਵੱਸ਼ ਇਕ ਦਿਨ ਹਜ਼ੂਰ ਦੀ ਮਿਹਰ ਦੇ ਪਾਤਰ ਬਣ ਜਾਵਾਂਗੇ।

**ਕਤਿਕਿ, ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥ ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥ ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥ ਖਿਨ ਮਹਿ ਕਉੜੇ ਹੋਇ ਗਏ, ਜਿਤੜੇ ਮਾਇਆ ਭੋਗ ॥ ਵਿਚੁ**

**ਨ ਕੋਈ ਕਰਿ ਸਕੈ, ਕਿਸ ਥੈ ਰੋਵਹਿ ਰੋਜ ॥ ਕੀਤਾ ਕਿਛੂ ਨ ਹੋਵਈ, ਲਿਖਿਆ ਧੁਰਿ ਸੰਜੋਗ ॥ ਵਡਭਾਗੀ ਮੇਰਾ ਪ੍ਰਭੁ ਮਿਲੈ, ਤਾਂ ਉਤਰਹਿ ਸਭਿ ਬਿਓਗ ॥ ਨਾਨਕ ਕਉ ਪ੍ਰਭ ਰਾਖਿ ਲੇਹਿ, ਮੇਰੇ ਸਾਹਿਬ ਬੰਦੀ ਮੋਚ ॥ ਕਤਿਕਿ ਹੋਵੈ ਸਾਧ ਸੰਗੁ, ਬਿਨਸਹਿ ਸਭੇ ਸੋਚ ॥ ੯ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਰੋਵਹਿਂ, ਵਡਭਾਗੀਂ, ਉਤਰਹਿਂ, ਬਿਨਸਹਿਂ।

**ਪਦ ਅਰਥ:** ਕਤਿਕ-ਕਤਕ ਦੇ (ਮਹੀਨੇ) ਵਿੱਚ। ਕਾਹੂ-ਕਿਸੇ ਨੂੰ। ਜੋਗੁ-ਯੋਗ, ਠੀਕ। ਵਿਆਪਨਿ-ਵਿਆਪਦੇ ਹਨ, ਆ ਚੰਬੜਦੇ ਹਨ। ਤੇ-ਤੋਂ। ਵਿਜੋਗ-ਵਿਛੋੜੇ। ਕਉੜੇ-ਦੁਖਦਾਈ। ਜਿਤੜੇ-ਜਿਤਨੇ। ਭੋਗ-ਰੰਗ ਰਸ। ਵਿਚੁ-ਵਚੋਲਾ। ਕਿਸ ਥੈ-ਕਿਸ ਕੋਲ। ਰੋਵਹਿ ਰੋਜ-ਤੂੰ ਹਰ ਰੋਜ਼ ਰੋਂਦਾ ਹੈਂ। ਧੁਰਿ-ਧੁਰ (ਦਰਗਾਹ) ਤੋਂ। ਵਡਭਾਗੀ-ਵੱਡੇ ਭਾਗਾਂ ਨਾਲ। ਉਤਰਹਿ-ਦੂਰ ਹੋ ਜਾਂਦੇ ਹਨ। ਬਿਓਗ-ਵਿਛੋੜਾ। ਬੰਦੀ ਮੋਚ-ਬੰਦੀ ਦੇ ਕੱਟਣ ਵਾਲੇ, ਹੇ ਬੰਦੀ ਛੋੜ!। ਬਿਨਸਹਿ-ਨਾਸ਼ ਹੋ ਜਾਂਦੇ ਹਨ। ਸੋਚ-ਚਿੰਤਾ, ਫ਼ਿਕਰ।

**ਅਰਥ:** (ਮਹੀਨਾ) ਕਤਕ ਦੁਆਰਾ (ਗੁਰਦੇਵ ਪਿਤਾ ਉਪਦੇਸ਼ ਦਿੰਦੇ ਹਨ ਕਿ ਜੋ) ਕਰਮ ਕਰਨੇ ਹਨ (ਉਨ੍ਹਾਂ ਦੀ ਫਲ-ਪ੍ਰਾਪਤੀ ਬਾਰੇ) ਕਿਸੇ (ਹੋਰ) ਨੂੰ ਦੋਸ਼ (ਦੇਣਾ ਠੀਕ) ਨਹੀਂ ਹੈ, (ਕਿਉਂਕਿ) ਪਰਮੇਸ਼ਰ ਤੋਂ ਭੁੱਲਿਆਂ ਹਰ ਪ੍ਰਕਾਰ ਦੇ ਰੋਗ (ਆ) ਚੰਬੜਦੇ ਹਨ। (ਜਿਹੜੇ ਮਨੁੱਖ) ਪ੍ਰਭੂ ਤੋਂ ਬੇਮੁੱਖ ਹੋਏ ਹਨ (ਉਨ੍ਹਾਂ ਨੂੰ) ਜਨਮਾਂ (ਜਨਮਾਂ) ਦੇ ਵਿਛੋੜੇ (ਆ ਲਗਦੇ ਹਨ)। (ਤੱਤ ਦੀ ਗੱਲ ਇਹ ਹੈ ਕਿ) ਜਿਤਨੇ ਵੀ ਮਾਇਆ ਦੇ ਰੰਗ-ਰਸ ਹਨ ਉਹ ਖਿਨ ਵਿੱਚ (ਥੋੜੇ ਸਮੇਂ ਵਿੱਚ ਹੀ) ਕੌੜੇ (ਭਾਵ ਦੁਖਦਾਈ) ਹੋ ਜਾਂਦੇ ਹਨ। (ਅਜਿਹੀ ਹਾਲਤ ਵਿੱਚ) ਕੋਈ ਵਿਚੋਲਾ (ਕੁਝ) ਨਹੀਂ ਕਰ ਸਕਦਾ (ਇਸ ਲਈ ਹੇ ਜੀਵ! ਤੂੰ ਹਰ) ਰੋਜ਼ ਕਿਸੇ ਕੋਲ (ਜਾ ਕੇ ਕਿਉਂ) ਰੋਂਦਾ ਕੁਰਲਾਉਂਦਾ ਹੈ? (ਜੋ) ਧੁਰ (ਰੱਬੀ-ਦਰਗਾਹ) ਤੋਂ ਕੀਤੇ ਕਰਮਾਂ ਦਾ (ਮੰਦਾ-ਚੰਗਾ ਫਲ) ਲਿਖਿਆ ਗਿਆ ਹੈ (ਉਹ ਭੋਗਣਾ ਹੀ ਪੈਂਦਾ ਹੈ ਅਤੇ ਉਸ ਵਿੱਚ ਆਪਣਾ) ਕੀਤਾ ਹੋਇਆ ਕੁਝ ਨਹੀਂ ਹੋ ਸਕਦਾ। (ਹਾਂ, ਜੇ) ਵੱਡੇ ਭਾਗਾਂ ਨਾਲ (ਕਿਸੇ ਮਨੁੱਖ ਨੂੰ) ਮੇਰਾ ਪ੍ਰਭੂ ਮਿਲ ਪਵੇ ਤਾਂ (ਉਸ ਮਨੁੱਖ ਦੇ) ਸਾਰੇ (ਜਨਮਾਂ ਜਨਮਾਤਰਾਂ ਦਾ) ਵਿਛੋੜਾ ਦੂਰ ਹੋ ਜਾਂਦਾ ਹੈ। ਨਾਨਕ (ਗੁਰੂ ਜੀ ਬੇਨਤੀ ਕਰਦੇ ਹਨ ਕਿ) ਹੇ ਮੇਰੇ ਬੰਦੀ ਛੋੜ ਮਾਲਕ! ਮੈਨੂੰ ਵਿਛੋੜੇ ਦੇ ਦੁੱਖਾਂ ਤੋਂ ਰੱਖ ਲੈ, (ਬਚਾਅ ਲੈ)। (ਮੁੱਕਦੀ ਗੱਲ ਇਹ ਹੈ ਕਿ ਜੇ) ਕੱਤਕ (ਦੇ ਮਹੀਨੇ) ਵਿੱਚ ਸਾਧੂ (ਪੁਰਖ ਗੁਰੂ) ਦਾ ਸੰਗ (ਪ੍ਰਾਪਤ) ਹੋ ਜਾਵੇ (ਤਾਂ) ਸਾਰੇ ਫਿਕਰ-ਚਿੰਤਾ (ਤੇ ਦੁੱਖ) ਨਾਸ਼ ਹੋ ਜਾਂਦੇ ਹਨ।੯।

## ਅਰਥ ਭੇਦ ਅਤੇ ਨਿਰਣੈ

**ਵਿਚੁ ਨ ਕੋਈ ਕਰਿ ਸਕੈ, ਕਿਸ ਥੈ ਰੋਵਹਿ ਰੋਜ ॥**

ਇਸ ਪੰਗਤੀ ਅੰਦਰ 'ਵਿਚੁ' ਨਾਵ ਹੈ ਜਿਸ ਦੇ ਅਰਥ ਹਨ 'ਵਿਚੋਲਾ'। ਜੇ 'ਵਿਚਿ' ਸਰੂਪ ਹੁੰਦਾ ਤਾਂ ਇਸ ਦੇ ਅਰਥ ਹੋਣੇ ਸਨ-'ਅੰਦਰ'।

ਭਾਵ ਜਦੋਂ ਕਿ ਕੋਈ ਵਿਚੋਲਾ ਮਾਇਆ ਦੇ ਭੋਗ-ਫਲ ਤੋਂ ਬਚਾਅ ਨਹੀਂ ਸਕਦਾ, ਕਿਸੇ ਹੋਰ ਮਨੁੱਖ ਪਾਸ ਜਾ ਕੇ ਫਰਿਆਦੀ ਬਣਨ ਦੀ ਕੀ ਲੋੜ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਅਨਕ੍ਰਮਣਿਕਾ ਅਨੁਸਾਰ 'ਵਿਚੁ' ਪਦ ਦੀ ਵਰਤੋਂ ਕੇਵਲ ਇਸੇ ਪੰਗਤੀ ਵਿੱਚ ਕੀਤੀ ਹੋਈ ਹੈ। ਬਾਕੀ ਸ਼ਬਦ 'ਵਿਚੁਦੇ' 'ਵਿਚੋਲਾ' ਵਰਤੇ ਗਏ ਹਨ। ਪਾਠੀ ਸਿੰਘਾਂ ਦੀ ਗਿਆਤ ਲਈ ਕੁਝ ਪ੍ਰਮਾਣ ਹੇਠ ਦਰਜ ਹਨ:-

੧- **ਹਉਮੈ ਮਨੁ ਅਸਥੂਲੁ ਹੈ, ਕਿਉਕਰਿ ਵਿਚੁਦੇ ਜਾਇ ॥** [ਪੰਨਾ ੫੧੦

੨- **ਤੂ ਆਪੇ ਗੁਰੁ ਚੇਲਾ ਹੈ ਆਪੇ, ਗੁਰ ਵਿਚੁਦੇ ਤੁਝਹਿ ਧਿਆਈ॥**[ਪੰਨਾ ੭੫੮

# ਸਾਰੰਸ਼ ਅਤੇ ਸਿਧਾਂਤ

*ਕਤਿਕ ਮਹੀਨੇ ਦੀ ਵਿਆਖਿਆ :-*

ਅਸੂ ਦੇ ਮਹੀਨੇ ਵਿੱਚ ਜੀਵ-ਇਸਤਰੀ ਦੇ ਹਿਰਦੇ ਵਿਚ ਪਤੀ-ਮਿਲਾਪ ਲਈ ਪ੍ਰੇਮ ਦੀ ਕਾਂਗ ਉਠੀ ਅਤੇ ਉਹ ਕੂਕ ਉਠੀ 'ਕੋਈ ਆਨਿ ਮਿਲਾਵੈ ਮਾਇ'। ਕਤਿਕ ਚੜ੍ਹਿਆ, ਉਹ ਇਸੇ ਕੂਕ ਨਾਲ ਕਮਲੀ ਹੋ ਗਈ। ਵਿਛੋੜੇ ਦੇ ਸਲ ਨੇ ਨਾ ਸੌਣ ਜੋਗਾ ਤੇ ਨਾ ਰੋਣ ਜੋਗਾ ਛਡਿਆ। ਇਥੋਂ ਤੱਕ ਕਿ ਖਾਣਾ, ਪੀਣਾ, ਪਹਿਨਣਾ ਕੁਝ ਵੀ ਚੰਗਾ ਨਹੀਂ ਲਗਦਾ। ਦੁੱਖਾਂ ਦੀ ਮਾਰੀ ਵਿਜੋਗਣ ਹਾਰ ਕੇ ਆਪਣੇ ਕਰਮਾਂ ਨੂੰ ਹੀ ਦੋਸ਼ ਦੇਂਦੀ ਹੈ।

ਇਹ ਇਕ ਅਟੱਲ ਸਚਾਈ ਹੈ ਕਿ ਜੀਵਨ ਵਿੱਚ ਕਦੇ ਹਰਖ ਕਦੇ ਸੋਗ ਦੇ ਵਰਤਾਰੇ ਦਾ ਪਿਛੋਕੜ ਜੀਵ ਦੇ ਕੀਤੇ ਕਰਮ ਹੀ ਹੁੰਦੇ ਹਨ, ਭਾਵੇਂ ਉਹ ਸੰਚਿਤ ਕਰਮ ਹੋਣ ਜਾਂ ਵਰਤਮਾਨ ਕਰਮ। ਕਰਮ ਕਈ ਪ੍ਰਕਾਰ ਦੇ ਹੁੰਦੇ ਹਨ, ਪਰ ਆਮ ਤੌਰ ਤੇ ਇਨ੍ਹਾਂ ਕਰਮਾਂ ਦੀ ਵੰਡ ਦੋ ਵਰਗਾਂ ਵਿੱਚ ਕੀਤੀ ਜਾਂਦੀ ਹੈ:-

੧- ਪਹਿਲੇ ਜਾਤੀ। ੨- ਦੂਜੇ ਜਮਾਤੀ।

ਜਾਤੀ ਕਰਮਾਂ ਦਾ ਸਬੰਧ ਮਨੁੱਖ ਦੇ ਨਿੱਜੀ ਜੀਵਨ ਨਾਲ ਹੁੰਦਾ ਹੈ ਜਦੋਂ ਕਿ ਜਮਾਤੀ ਕਰਮਾਂ ਦਾ ਜੋੜ ਸਭਾ-ਸੁਸਾਇਟੀ, ਸੰਗਤ, ਕੌਮ ਤੇ ਦੇਸ਼ ਨਾਲ ਹੁੰਦਾ ਹੈ। ਜਿਨ੍ਹਾਂ ਕਰਮਾਂ ਦਾ ਸੰਬੰਧ ਨਿੱਜੀ ਜੀਵਨ ਨਾਲ ਹੋਵੇ ਉਨ੍ਹਾਂ ਦਾ ਮੰਦਾ ਚੰਗਾ ਫਲ ਆਪਣੇ ਆਪ ਨੂੰ ਹੀ ਭੋਗਣਾ ਪੈਂਦਾ ਹੈ, ਜਿਵੇਂ ਗੁਰਵਾਕ ਹੈ:-

**ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ ॥** [ਪੰਨਾ ੪੭੦

ਪਰ ਜਿਹੜੇ ਕਰਮ ਸਭਾ-ਰੂਪ ਵਿੱਚ ਕੀਤੇ ਜਾਂਦੇ ਹਨ ਉਨ੍ਹਾਂ ਦਾ ਫਲ ਰਾਜਨੀਤਕ ਅਤੇ ਧਾਰਮਿਕ ਖੇਤਰ ਵਿੱਚ ਆਪ ਤੋਂ ਛੁੱਟ ਆਮ ਲੋਕਾਂ ਉਤੇ ਭਾਵ ਸਮਾਜ ਉਤੇ ਵੀ ਪੈਂਦਾ ਹੈ। ਸ਼ੈਤਾਨੀ ਰਾਹ ਤੇ ਚਲਦਿਆਂ ਮਨੁੱਖ ਨੂੰ ਕਦੇ ਵੀ ਸੁੱਖ ਨਹੀਂ ਮਿਲਦਾ, ਪਰ ਸਤਿਵਾਦੀ ਮਾਰਗ ਤੇ ਚਲਦਿਆਂ ਸਾਰਾ ਜਹਾਨ ਹੀ ਉਸਤਤੀ ਕਰਦਾ ਹੈ। ਇਕ ਸਾਧਾਰਨ ਜਿਹੀ ਮਿਸਾਲ ਨੂੰ ਸਮਝ ਕੇ

ਉਸ ਤੇ ਅਮਲ ਕਰੀਏ ਤਾਂ ਕਰਮ-ਖੇਤਰ ਵਿੱਚ ਇਤਨੀ ਨਰੋਈ ਸੇਧ ਮਿਲਦੀ ਹੈ ਕਿ ਸਾਰਾ ਜੀਵਨ ਨੂਰੋ ਨੂਰ ਤੇ ਸੁੱਖ ਨਾਲ ਭਰਪੂਰ ਹੋ ਜਾਂਦਾ ਹੈ। ਉਦਾਹਰਣ ਵਜੋਂ:-

ਜਿਵੇਂ ਮਾਤਾ-ਪਿਤਾ ਆਪਣੇ ਦੋ ਪੁੱਤਰਾਂ ਨੂੰ ਇਕ ਸਕੂਲ ਵਿੱਚ ਵਿਦਿਆ ਪ੍ਰਾਪਤੀ ਲਈ ਦਾਖਲ ਕਰਵਾ ਦੇਂਦੇ ਹਨ। ਇਕ ਬੱਚਾ ਹਰ ਰੋਜ਼ ਸਕੂਲ ਜਾਂਦਾ ਹੈ ਤੇ ਕਲਾਸ ਵਿੱਚ ਬੈਠ ਕੇ ਹਰ ਰੋਜ਼ ਆਪਣੇ ਮਾਸਟਰ ਨੂੰ ਯਾਦ ਕੀਤਾ ਪਹਿਲਾ ਸਬਕ ਸੁਣਾਉਂਦਾ ਹੈ ਤੇ ਅਗਲਾ ਸਬਕ ਲੈਂਦਾ ਹੈ। ਦੂਜਾ ਬੱਚਾ ਘਰੋਂ ਪੜ੍ਹਨ ਲਈ ਸਕੂਲ ਜਾਂਦਾ ਹੈ ਪਰ ਕਲਾਸ ਵਿਚ ਬੈਠਦਾ ਹੀ ਨਹੀਂ, ਭਜ ਕੇ ਘਰ ਆ ਜਾਂਦਾ ਹੈ। ਇਸ ਦੇ ਫਲ ਸਰੂਪ ਇਕ ਬੱਚਾ ਤਾਂ ਪੜ੍ਹ ਕੇ ਵਕੀਲ ਬਣ ਜਾਂਦਾ ਹੈ। ਉਹ ਨੌਕਰ-ਚਾਕਰ, ਕੋਠੀ ਤੇ ਕਾਰ ਆਦਿ ਰੱਖ ਲੈਂਦਾ ਹੈ। ਪਰ ਦੂਜਾ ਬੱਚਾ ਅਨਪੜ੍ਹਤਾ ਕਾਰਨ ਦਰ ਦਰ ਤੇ ਧੱਕੇ ਖਾਂਦਾ ਹੈ, ਭਾਵ ਦੁੱਖੀ ਹੁੰਦਾ ਹੈ। ਪਿਤਾ ਤਾਂ ਚਾਹੁੰਦਾ ਸੀ ਦੋਵੇਂ ਪੁੱਤਰ ਸੁੱਖੀ ਹੋਣ, ਪਰ ਇਕ ਸੁਖੀ ਤੇ ਦੂਜਾ ਦੁਖੀ ਹੋ ਗਿਆ। ਇਸ ਵਿੱਚ ਕਸੂਰ ਕਿਸ ਦਾ ਹੋਇਆ? ਉੱਤਰ ਵਿੱਚ ਇਹੋ ਆਖਣਾ ਪਵੇਗਾ ਕਿ ਕਸੂਰ ਆਪੋ ਆਪਣੇ ਕਰਮਾਂ ਦਾ ਹੈ। ਇਸ ਲਈ ਗੁਰੂ ਸਾਹਿਬ ਇਹੀ ਸਿਖਿਆ ਦੇਂਦੇ ਹਨ, ਕਿ ਦੁੱਖੀ ਹੋਣ ਤੇ ਦੂਜੇ ਨੂੰ ਦੋਸ਼ ਨਾ ਦਿਓ:-

੧- **ਦਦੈ, ਦੋਸੁ ਨ ਦੇਊ ਕਿਸੈ, ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ, ਸੋ ਮੈ ਪਾਇਆ, ਦੋਸੁ ਨ ਦੀਜੈ ਅਵਰ ਜਨਾ ॥** [ਪੰਨਾ ੪੩੩

੨- **ਦੋਸੁ ਨਹੀ ਕਾਹੂ ਕਉ ਮੀਤਾ ॥**
**ਮਾਇਆ ਮੋਹ ਬੰਧ ਪ੍ਰਭਿ ਕੀਤਾ ॥** [ਪੰਨਾ ੨੫੭

੩- **ਸੁਖੁ ਦੁਖੁ ਪੂਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ,**
**ਸਹੁ ਆਪਣਾ ਕੀਆ ਕਰਾਰਾ ਹੇ ॥** [ਪੰਨਾ ੧੦੩੦

੪- **ਦੋਸੁ ਨ ਕਾਹੂ ਦੀਜੀਐ, ਪ੍ਰਭੁ ਅਪਨਾ ਧਿਆਈਐ ॥** [ਪੰਨਾ ੮੦੯

੫- **ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥** [ਪੰਨਾ ੮੮੮

ਜੇ ਕਰਮਾਂ ਦਾ ਨਿਰੀਖਣ ਕਰੀਏ ਤਾਂ ਅਸਲੀ ਰੂਪ ਵਿੱਚ ਇਕ ਇਹ ਤੱਥ ਵੀ ਸਾਡੇ ਸਾਹਮਣੇ ਆਵੇਗਾ ਕਿ ਮਨੁੱਖ ਜਿਹੋ ਜਿਹੇ ਨਿਸਚੇ ਧਾਰਦਾ ਹੈ, ਉਨ੍ਹਾਂ ਦੀ ਪੂਰਤੀ ਲਈ ਉਹੋ ਜਿਹੇ ਕਰਮ ਕਰਦਾ ਹੈ। ਇਸ ਨੁਕਤੇ ਅਨੁਸਾਰ ਮਨੁੱਖ ਨੂੰ ਆਪਣੇ ਨਿਸਚੇ ਗੁਰਮਤਿ ਦੀ ਪਰਖ ਕਸਵੱਟੀ ਉਤੇ ਪਰਖਣੇ ਚਾਹੀਦੇ ਹਨ। ਕਤਕ ਦੇ ਮਹੀਨੇ ਵਿੱਚ ਕਰਮ-ਸੰਕਲਪ ਦੀ ਥਿਊਰੀ ਨੂੰ ਸਮਝਣ ਲਈ ਗੁਰਦੇਵ ਜੀ ਦੇ ਹੇਠ ਲਿਖੇ ਅੰਮ੍ਰਿਤ ਬਚਨਾਂ ਉਤੇ ਪ੍ਰਤੀਤ ਆਉਣੀ ਜਰੂਰੀ ਹੈ:-

**ਪਰਮੇਸਰ ਤੇ ਭੁਲਿਆਂ, ਵਿਆਪਨਿ ਸਭੇ ਰੋਗ ॥**

ਕਰਮ ਭੂਮੀ ਦੇ ਸੰਦਰਭ ਵਿੱਚ ਗੁਰਬਾਣੀ ਦੇ ਹੇਠ ਲਿਖੇ ਪ੍ਰਮਾਣ ਉਪ੍ਰੋਕਤ ਨਿਸਚੇ ਨੂੰ ਦ੍ਰਿੜ ਕਰਾਉਣ ਵਿਚ ਸਹਾਈ ਹੋ ਸਕਦੇ ਹਨ:-

੧- **ਸਭੇ ਦੁਖ ਸੰਤਾਪ, ਜਾਂ ਤੁਧਹੁ ਭੁਲੀਐ ॥**

**ਜੇ ਕੀਚਨਿ ਲਖ ਉਪਾਵ, ਤਾਂ ਕਰੀ ਨ ਘੁਲੀਐ ॥** [ਪੰਨਾ ੯੬੩-੬੪

੨- **ਖਸਮੁ ਵਿਸਾਰਿ, ਕੀਏ ਰਸ ਭੋਗ ॥**
**ਤਾਂ ਤਨਿ ਉਠਿ ਖਲੋਏ ਰੋਗ ॥** [ਪੰਨਾ ੧੨੫੬

੩- **ਸੁਖੇਣ ਬੈਣ ਰਤਨੰ, ਰਚਨੰ ਕਸੁੰਭ ਰੰਗਣ : ॥**
**ਰੋਗ ਸੋਗ ਬਿਓਗੰ, ਨਾਨਕ, ਸੁਖੁ ਨ ਸੁਪਨਹ : ॥** [ਪੰਨਾ ੧੩੬੧

ਗੁਰਮਤਿ ਦਾ ਇਹ ਸਿਧਾਂਤ ਹੈ ਕਿ 'ਭੋਗੀ ਕਉ ਦੁਖੁ, ਰੋਗ ਵਿਆਪੈ' (ਪੰਨਾ ੧੧੮੯) ਕਿਉਂਕਿ ਪਰਵਿਰਤੀ ਮਾਰਗ ਦਾ ਵਰਤਾਰਾ ਹੀ ਇਹ ਹੈ:-

**ਜਨਮੰ ਤ ਮਰਣੰ, ਹਰਖੰ ਤ ਸੋਗੰ, ਭੋਗੰ ਤ ਰੋਗੰ ॥** [ਪੰਨਾ ੧੩੫੫

ਖਸਮ ਨੂੰ ਵਿਸਾਰ ਕੇ ਖੁਆਰੀ ਹੀ ਪਲੇ ਪੈਂਦੀ ਹੈ। ਭਾਈ ਸਾਹਿਬ ਨੰਦ ਲਾਲ ਜੀ 'ਗੋਯਾ' ਨੇ ਵੀ ਆਪਣੀ ਰਚਨਾ ਦੁਆਰਾ ਮਨੁੱਖ ਨੂੰ ਚੰਗਾ ਹਲੂਣਾ ਦਿੱਤਾ ਹੈ:-

**ਖੁਸ਼ ਅਸਤ ਉਮਰ ਦਰ ਯਾਦ ਬ-ਗੁਜ਼ਰਦ,**
**ਵਰਨਾ ਚਿ ਹਾਸਲ ਅਸਤ ਅਜ਼ੀਂ ਗੁੰਬਦੇ ਕਬੂਦ ਮਰਾ ॥**

ਬਾਬਾ ਫ਼ਰੀਦ ਜੀ ਨੇ ਵੀ ਇਕ ਸਲੋਕ ਵਿਚ ਇਸ ਤਰ੍ਹਾਂ ਦਾ ਸੰਕੇਤ ਦੇ ਕੇ ਕਮਾਲ ਹੀ ਕਰ ਦਿੱਤਾ ਹੈ:-

**ਫਰੀਦਾ ਉਮਰ ਸੁਹਾਵੜੀ, ਸੰਗਿ ਸੁਵੰਨੜੀ ਦੇਹ ॥**
**ਵਿਰਲੇ ਕੇਈ ਪਾਈਅਨਿ ਜਿੰਨ੍ਹਾਂ ਪਿਆਰੇ ਨੇਹ ॥** [ਪੰਨਾ ੧੩੬੨

ਜਿਹੜੇ ਇਸ ਕੰਚਨ-ਕਾਇਆ ਦੀ ਕਦਰ ਨਹੀਂ ਕਰਦੇ, ਰਾਮ ਤੋਂ ਬੇਮੁੱਖ ਹੋ ਜਾਂਦੇ ਹਨ, ਉਨ੍ਹਾਂ ਨੂੰ ਇਕ ਜਨਮ ਦਾ ਰੋਗ ਹੀ ਨਹੀਂ, ਕਈ ਜਨਮਾਂ ਦੇ ਰੋਗ ਲਗ ਜਾਂਦੇ ਹਨ। ਮਾਇਆ ਦੇ ਨਸ਼ੇ ਵਿੱਚ ਜਿਹੜੇ ਫਲ ਮਿੱਠੇ ਕਰਕੇ ਭੋਗੇ ਜਾਂਦੇ ਹਨ, ਅੰਤ ਨੂੰ ਉਹੀ ਕਉੜੇ ਭਾਸਦੇ ਹਨ ਭਾਵ ਦੁਖਦਾਈ ਲਗਦੇ ਹਨ, ਜਿਵੇਂ ਕਿ ਗੁਰਵਾਕ ਹਨ:-

੧- **ਮਿਠਾ ਕਰਿ ਕੈ ਖਾਇਆ, ਕਉੜਾ ਉਪਜਿਆ ਸਾਦੁ ॥** [ਪੰਨਾ ੫੦

੨- **ਮਿਠਾ ਕਰਿਕੈ ਖਾਇਆ, ਬਹੁ ਸਾਦਹੁ ਵਧਿਆ ਰੋਗੁ ॥** [ਪੰਨਾ ੭੮੫

ਹੁਣ ਦੁੱਖਾਂ ਦੀ ਜਿਲ੍ਹਣ ਵਿੱਚੋਂ ਕੱਢਣ ਲਈ ਵਿਚੋਲਾ ਕੌਣ ਬਣੇ? ਕੋਈ ਵੀ ਸਾਕ ਸੰਬੰਧੀ ਨੇੜੇ ਨਹੀਂ ਢੁੱਕਦਾ। ਕਿਸ ਕੋਲ ਜਾ ਕੇ ਹਰ ਰੋਜ਼ ਰੋਵੇ? ਰੋਣ ਦਾ ਲਾਭ ਵੀ ਕੋਈ ਨਹੀਂ ਹੁੰਦਾ, ਭਾਵੇਂ ਦਰਦਾਂ ਨਾਲ ਵਿੰਨ੍ਹੀ ਹੋਈ ਜਿੰਦੜੀ ਕਿਉਂ ਨਾ ਕੀਰਨੇ ਪਾਉਂਦੀ ਰਹੇ, ਚੀਕਾਂ ਮਾਰਦੀ ਰਹੇ। ਜਦ ਕੋਈ ਰੱਬੀ-ਨੇਮ (ਨਿਆਂ) ਵਿੱਚ ਦਖਲ ਹੀ ਨਹੀਂ ਦੇ ਸਕਦਾ, ਕੀਤੇ ਕਰਮਾਂ ਦੀ ਸਜ਼ਾ ਭੁਗਤਣੀ ਪੈਂਦੀ ਹੈ, ਤਾਂ ਮਨੁੱਖ ਆਪਣੇ ਕੀਤੇ ਕਰਮਾਂ ਤੇ ਪਛਤਾਵਾ ਕਰਕੇ ਆਪਣੇ ਜੀਵਨ ਦਾ ਇਕ ਨਵਾਂ ਮੋੜ ਹੀ ਕਿਉਂ ਨਾ ਕੱਟ ਲਵੇ, ਜਿਸ ਨਾਲ ਉਸ ਦਾ ਭਲਾ ਹੋ ਸਕਦਾ ਹੈ।

ਹਿੰਦੂ ਧਰਮ ਵਿੱਚ ਕਾਰਤਕ ਦਾ ਮਹੀਨਾ ਸਭ ਮਹੀਨਿਆਂ ਨਾਲੋਂ ਉੱਤਮ ਮੰਨਿਆ ਜਾਂਦਾ ਹੈ। ਇਸ ਧਰਮ ਦੇ ਸ਼ਰਧਾਲੂਆਂ ਦੇ ਮਨਾਂ ਵਿੱਚ ਪੰਡਤਾਂ ਨੇ ਇਹ ਗੱਲ ਦ੍ਰਿੜ੍ਹ ਕਰਾਈ ਹੋਈ ਹੈ

ਕਿ ਇਸ ਮਹੀਨੇ ਵਿੱਚ ਕੀਤੇ ਇਸ਼ਨਾਨ ਨਾਲ ਸਾਰੇ ਪਾਪ ਝੜ ਜਾਂਦੇ ਹਨ। ਇਸ ਤੋਂ ਇਲਾਵਾ ਉਨ੍ਹਾਂ ਦਾ ਇਹ ਵੀਚਾਰ ਹੈ ਕਿ ਜਿਤਨਾ ਫਲ ਜਪ, ਦਾਨ, ਪੂਜਾ ਆਦਿ ਕਰਮਾਂ ਦਾ ਇਸ ਮਹੀਨੇ ਵਿੱਚ ਪ੍ਰਾਪਤ ਹੁੰਦਾ ਹੈ ਹੋਰ ਕਿਸੇ ਮਹੀਨੇ ਵਿੱਚ ਨਹੀਂ ਹੁੰਦਾ। ਇਸ ਮਹੀਨੇ ਦੀ ਵਿਸ਼ੇਸ਼ ਕਥਾਵਾਲੀ ਪੋਥੀ ਵੀ ਮਿਲਦੀ ਹੈ। ਹਿੰਦੂ ਧਰਮ ਦੇ ਅਨੁਆਈ ਇਸ ਮਹੀਨੇ ਵਿੱਚ ਹੇਠ ਲਿਖੇ ਤਹਿਵਾਰਾਂ ਉਤੇ ਦੀਵੇ ਆਦਿ ਜਗਾ ਕੇ ਕਈ ਤਰ੍ਹਾਂ ਦੀ ਪੂਜਾ ਕਰਦੇ ਹਨ:-

1. ਕਾਰਤਕ ਇਸ਼ਨਾਨ ਪ੍ਰਾਰੰਭ। 2. ਕਰਵਾ ਚੌਥ (ਪਤੀ ਦੀ ਉਮਰ ਵਧਾਉਣ ਲਈ)। 3. ਚੱਕਰੀਆਂ (ਪੁੱਤਰ ਦੀ ਉਮਰ ਵਧਾਉਣ ਲਈ)। 4. ਅਹੋਈ ਅਸ਼ਟਮੀ ਚਿਤ੍ਰ (ਮਾਈ ਦੇ ਛੋਣ ਦੀ ਪੂਜਾ)। 5. ਧਨ ਤਰੋਦਸੀ (ਧਨ ਦੀ ਪੂਜਾ)। 6. ਨਰਕ ਚੌਦਸ। 7. ਦੀਪਾਵਲੀ (ਮਹਾਂ ਲਕਸ਼ਮੀ ਪੂਜਾ)। 8. ਅਨਕੂਟ (ਗੋਵਰਧਨ ਪੂਜਾ)। 9. ਟਿੱਕਾ ਭਾਈ ਦੂਜ (ਭਰਾਵਾਂ ਨੂੰ ਭੈਣਾਂ ਟਿੱਕਾ ਲਾਉਂਦੀਆਂ ਹਨ)। 10. ਗੋਪ ਅਸ਼ਟਮੀ (ਗਊਆਂ ਦੀ ਪੂਜਾ)। 11. ਤੁਲਸੀ ਵਿਵਾਹ।

ਸਿੱਖ ਧਰਮ ਉਪਰੋਕਤ ਤਹਿਵਾਰਾਂ ਤੇ ਕੀਤੇ ਜਾਣ ਵਾਲੇ ਕਿਸੇ ਕਰਮ ਨੂੰ ਨਹੀਂ ਅਪਨਾਉਂਦਾ ਅਤੇ ਨਾ ਹੀ ਇਸ਼ਨਾਨ, ਦਾਨ, ਲਕਸ਼ਮੀ ਪੂਜਾ ਆਦਿ ਨੂੰ ਮੰਨਦਾ ਹੈ। ਸਿੱਖ ਧਰਮ ਦੈਵੀ ਗੁਣਾਂ ਦੀ ਪੂਜਾ ਦਾ ਅਨੁਆਈ ਹੈ ਅਤੇ ਅਧਿਆਤਮਕ ਕਰਮਾਂ ਨੂੰ ਸ੍ਰੇਸ਼ਟ ਮੰਨਦਾ ਹੈ। ਗੁਰਦੇਵ ਜੀ ਨੇ 'ਬਾਰਹਮਾਹਾ' ਦੇ ਆਰੰਭ ਵਿੱਚ ਹੀ ਪਰਮਾਤਮਾ ਨਾਲੋਂ ਜੀਵ ਦੇ ਵਿਛੋੜੇ ਦਾ ਕਾਰਨ ਜੀਵ ਦੇ ਕਰਮ ਦਸੇ ਹਨ। ਇਸ ਮਹੀਨੇ ਵਿੱਚ ਮੁੜ ਉਸੇ ਵੀਚਾਰ ਦੀ ਚਿਤਾਵਨੀ ਕਰਵਾ ਰਹੇ ਹਨ ਕਿ ਹਰੇਕ ਮਨੁੱਖ ਨੂੰ ਆਪਣੇ ਕਰਮਾਂ ਦਾ ਫਲ ਭੋਗਣਾ ਪੈਂਦਾ ਹੈ। ਇਸ ਲਈ ਮਨੁੱਖ ਨੂੰ ਅਜਿਹੇ ਕਰਮ ਕਰਨੇ ਚਾਹੀਦੇ ਹਨ ਜਿਨ੍ਹਾਂ ਦੇ ਕਰਨ ਨਾਲ ਵਾਹਿਗੁਰੂ ਜੀ ਨਾ ਵਿਸਰਨ। ਵਿਸ਼ੇ-ਸੁੱਖਾਂ ਵਿੱਚ ਨਾਮ-ਰਸ ਭੁਲ ਜਾਂਦਾ ਹੈ ਅਤੇ ਮਨੁੱਖ ਨੂੰ ਹਰ ਤਰ੍ਹਾਂ ਦੇ ਦੁੱਖ ਘੇਰ ਲੈਂਦੇ ਹਨ ਕਿਉਂਕਿ ਰੋਗਾਂ ਦੀ ਉਤਪਤੀ ਦਾ ਕਾਰਨ ਹੀ ਸੁਆਦ ਅਤੇ ਰਸਾਂ ਦੇ ਭੋਗ ਹਨ:-

**ਬਹੁ ਸਾਦਹੁ, ਦੂਖੁ ਪਰਾਪਤਿ ਹੋਵੈ ॥ ਭੋਗਹੁ ਰੋਗ, ਸੁ ਅੰਤਿ ਵਿਗੋਵੈ॥**
**ਹਰਖਹੁ ਸੋਗੁ ਨ ਮਿਟਈ ਕਬਹੂ, ਵਿਣੁ ਭਾਣੇ ਭਰਮਾਇਦਾ॥[ਪੰਨਾ ੧੦੩੪**

ਸੋ, ਮਾਇਆ ਦੇ ਭੋਗ ਹੀ ਜਨਮਾਂ ਦੇ ਵਿਜੋਗ ਦਾ ਕਾਰਨ ਹਨ। ਬਾਹਰਮੁਖੀ ਪੂਜਾ ਤੇ ਵਰਤ ਆਦਿ ਰੱਖਣ ਨਾਲ ਸਰੀਰ ਜਾਂ ਆਤਮਾ ਤੇ ਕੋਈ ਚੰਗਾ ਅਸਰ ਨਹੀਂ ਪੈਂਦਾ। ਬਾਹਰਲੇ ਦੀਵੇ ਜਗਾਉਣ ਨਾਲ ਅੰਤਰ-ਆਤਮੇ ਪ੍ਰਕਾਸ਼ ਨਹੀਂ ਹੁੰਦਾ। ਇਸ ਲਈ ਗੁਰ-ਸ਼ਬਦ ਰੂਪੀ ਦੀਵਾ ਜਗਾਉ ਜਿਸ ਨਾਲ ਮਨ ਮੰਦਰ ਵਿੱਚ ਚਾਨਣ ਹੀ ਚਾਨਣ ਹੋ ਜਾਵੇ।

ਕਤਿਕ ਦੇ ਮਹੀਨੇ ਵਿੱਚ ਠੰਡ ਹੋ ਜਾਂਦੀ ਹੈ। ਜੀਵ ਰੂਪ ਇਸਤਰੀ ਪਤੀ ਤੋਂ ਬਿਨਾ ਦੁੱਖੀ ਰਹਿੰਦੀ ਹੈ। ਖਾਸ ਕਰਕੇ ਚਿੰਤਾ-ਰੋਗ ਵਿੱਚ ਜਕੜੀ ਰਹਿੰਦੀ ਹੈ। ਇਸ ਲਈ ਗੁਰਦੇਵ ਪਿਤਾ ਸਾਨੂੰ ਫੋਕਟ-ਕਰਮਾਂ ਦੇ ਜਾਲ ਚੋਂ ਕੱਢ ਕੇ ਸੱਚ ਧਰਮ ਦੇ ਧਾਰਨੀ ਬਣਾਉਂਦੇ ਹਨ। ਸਤਵਾਦੀ ਬਣਨ ਦੀ ਜੁਗਤੀ ਹੈ - ਸਾਧ ਸੰਗਤ ਕਰਨੀ। ਸਾਧ ਸੰਗਤ ਹੀ ਸਚਖੰਡ ਹੈ। ਗੁਰਮਤਿ ਦਾ ਇਹ ਤੱਤ-ਨਿਰਣਾ ਹੈ ਕਿ ਕਰਮ-ਕਾਂਡਾਂ ਨਾਲ ਜੀਵ ਦਾ ਛੁਟਕਾਰਾ ਨਹੀਂ ਹੁੰਦਾ, ਛੁਟਕਾਰਾ

ਨਾਮ-ਸਿਮਰਨ ਨਾਲ ਹੁੰਦਾ ਹੈ।

ਕਤਿਕ ਦੇ ਮਹੀਨੇ ਵਿੱਚ ਖਾਸ਼ ਕਰਕੇ ਇਸਤਰੀਆਂ ਵਰਤ ਰੱਖਣ ਤੇ ਬਹੁਤ ਜ਼ੋਰ ਦਿੰਦੀਆਂ ਹਨ। ਜਾਪਦਾ ਹੈ ਕਿ ਉਨ੍ਹਾਂ ਨੂੰ ਭਗਤ ਕਬੀਰ ਜੀ ਦੇ ਹੇਠ ਲਿਖੇ ਪਵਿੱਤਰ ਸਲੋਕ ਬਾਰੇ ਪਤਾ ਹੀ ਨਹੀਂ ਕਿ 'ਅਹੋਈ ਦੇਵੀ' ਦੇ ਵਰਤ ਰਖਣ ਦਾ ਕੀ ਫਲ ਮਿਲਦਾ ਹੈ:-

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ, ਅਹੋਈ ਰਾਖੈ ਨਾਰਿ ॥**
**ਗਦਹੀ ਹੋਇਕੈ ਅਉਤਰੈ, ਭਾਰੁ ਸਹੈ ਮਨ ਚਾਰਿ ॥** [ਪੰਨਾ ੧੩੭੦

ਜੇ ਪੜ੍ਹੀਆਂ ਲਿਖੀਆਂ ਭੈਣਾਂ ਅਤੇ ਮਾਤਾਵਾਂ ਨੂੰ ਉਪ੍ਰੋਕਤ ਦੁਰਦਸ਼ਾ ਦਾ ਪਤਾ ਲਗ ਜਾਵੇ ਤਾਂ ਉਹ ਇਸਤਰੀ ਸਮਾਜ ਵਿੱਚ ਇਕ ਭਾਰੀ ਪਰਿਵਰਤਨ ਲਿਆ ਸਕਦੀਆਂ ਹਨ। ਇਸ ਤਰ੍ਹਾਂ ਉਹ ਆਪਣੇ ਪਰਿਵਾਰ ਅਤੇ ਸਮੁੱਚੇ ਦੇਸ਼ ਸੁਧਾਰ ਵਿੱਚ ਇਕ ਅਹਿਮ ਹਿੱਸਾ ਪਾ ਸਕਦੀਆਂ ਹਨ।

ਅੰਤ ਵਿੱਚ ਜੀਵ ਨੂੰ ਜੀਵਨ-ਜਾਚ ਸਿਖਾਉਂਦੇ ਹੋਏ ਗੁਰੂ ਜੀ ਇਹ ਆਦੇਸ਼ ਦਿੰਦੇ ਹਨ ਕਿ ਹੇ ਭਾਈ! ਪ੍ਰਭੂ ਅੱਗੇ ਇਉਂ ਬੇਨਤੀ ਕਰ- 'ਹੇ ਪ੍ਰਭੂ! ਮੈਂ ਦੁਨਿਆਵੀ ਸੁੱਖਾਂ ਅਤੇ ਮਾਇਆ ਦੇ ਮੋਹ ਰੂਪੀ ਬੰਧਨ ਵਿੱਚ ਬੱਧਾ ਹੋਇਆ ਹਾਂ, ਤੁਸੀਂ ਬੰਦੀ ਨੂੰ ਕੱਟਣ ਵਾਲੇ ਸਾਹਿਬ ਹੋ, ਸ਼ਰਨ ਵਿੱਚ ਰੱਖ ਕੇ ਬਖਸ਼ ਲਵੋ ਜੀ।'

ਗੱਲ ਕੀ, ਕਤਕ ਦੇ ਮਹੀਨੇ ਵਿੱਚ ਜੇ ਸਾਧੂ ਦਾ ਸੰਗ ਹੋਵੇ, ਨਾਮ ਦਾ ਰੰਗ ਚੜ੍ਹ ਜਾਵੇ ਤਾਂ ਸਾਰੇ ਫ਼ਿਕਰ ਸ਼ੋਕ, ਅੰਦੇਸ਼ੇ ਦੂਰ ਹੋ ਜਾਂਦੇ ਹਨ। ਫਿਰ ਖੁਸ਼ੀਆਂ ਤੇ ਖੇੜਿਆਂ ਵਾਲਾ ਉਹ ਘਰ ਮਿਲ ਜਾਂਦਾ ਹੈ ਜਿਸ ਬਾਰੇ ਗੁਰੂ ਸਾਹਿਬ ਨੇ ਫ਼ੁਰਮਾਇਆ ਹੈ:-

**ਹਰਖ ਅਨੰਤ ਸੋਗ ਨਹੀ ਬੀਆ ॥**
**ਸੋ ਘਰੁ ਗੁਰਿ, ਨਾਨਕ ਕਉ ਦੀਆ ॥** [ਪੰਨਾ ੧੮੬

**ਮੰਘਿਰਿ ਮਾਹਿ ਸੋਹੰਦੀਆ, ਹਰਿ ਪਿਰ ਸੰਗਿ ਬੈਠੜੀਆਹ ॥ ਤਿਨ ਕੀ ਸੋਭਾ ਕਿਆ ਗਣੀ, ਜਿ ਸਾਹਿਬਿ ਮੇਲੜੀਆਹ ॥ ਤਨੁ ਮਨੁ ਮਉਲਿਆ ਰਾਮ ਸਿਉ, ਸੰਗਿ ਸਾਧ ਸਹੇਲੜੀਆਹ ॥ ਸਾਧ ਜਨਾ ਤੇ ਬਾਹਰੀ, ਸੇ ਰਹਨਿ ਇਕੇਲੜੀਆਹ ॥ ਤਿਨ ਦੁਖੁ ਨ ਕਬਹੂ ਉਤਰੈ, ਸੇ ਜਮ ਕੈ ਵਸਿ ਪੜੀਆਹ ॥ ਜਿਨੀ ਰਾਵਿਆ ਪ੍ਰਭੁ ਆਪਣਾ, ਸੇ ਦਿਸਨਿ ਨਿਤ ਖੜੀਆਹ ॥ ਰਤਨ ਜਵੇਹਰ ਲਾਲ ਹਰਿ, ਕੰਠਿ ਤਿਨਾ ਜੜੀਆਹ ॥ ਨਾਨਕ ਬਾਂਛੈ ਧੂੜਿ ਤਿਨ, ਪ੍ਰਭ ਸਰਣੀ ਦਰਿ ਪੜੀਆਹ ॥ ਮੰਘਿਰਿ ਪ੍ਰਭੁ ਆਰਾਧਣਾ, ਬਹੁੜਿ ਨ ਜਨਮੜੀਆਹ ॥੧੦॥**

## ਉਚਾਰਨ ਸੇਧ

**ਬਿੰਦੀ ਸਹਿਤ :** ਸੋਹੰਦੀਆਂ, ਬੈਠੜੀਆਂਹ, ਮੇਲੜੀਆਂਹ, ਸਿਉਂ, ਸਹੇਲੜੀਆਂਹ,

ਇਕੇਲੜੀਆਂਹ, ਪੜੀਆਂਹ, ਖੜੀਆਂਹ, ਜੜੀਆਂਹ, ਪੜੀਆਂਹ, ਜਨਮੜੀਆਂਹ।

**ਪਦ ਅਰਥ:** ਮੰਘਿਰਿ ਮਾਹਿ-ਮੱਘਰ ਦੇ ਮਹੀਨੇ ਵਿੱਚ। ਸੁਹੰਦੀਆ-(ਜੀਵ ਇਸਤਰੀਆਂ) ਸੋਹਣੀਆਂ ਲਗਦੀਆਂ ਹਨ। ਪਿਰ ਸੰਗਿ-ਪਤੀ ਦੇ ਨਾਲ। ਬੈਠੜੀਆਹ-ਬੈਠੀਆਂ ਹੁੰਦੀਆਂ ਹਨ। ਕਿਆ ਗਣੀ-ਕੀ ਬਿਆਨ ਕਰੀਏ?। ਜਿ-ਜਿਹੜੀਆਂ (ਜੀਵ ਇਸਤਰੀਆਂ)। ਮੇਲੜੀਆਹ-ਮੇਲੀਆਂ ਹਨ। ਸਾਹਿਬਿ-ਮਾਲਕ ਨੇ। ਮਉਲਿਆ-ਖਿੜਿਆ, ਹਰਾ ਭਰਾ ਹੋਇਆ। ਬਾਹਰੀ-ਬਿਨਾ। ਪੜੀਆਹ-ਪਈਆਂ ਹਨ। ਰਾਵਿਆ-ਮਾਣਿਆ, ਰੱਸ ਭੋਗਿਆ। ਖੜੀਆਹ-ਸਾਵਧਾਨ। ਬਹੁੜਿ-ਫਿਰ, ਮੁੜ ਕੇ। ਕੰਠਿ-ਗੱਲ ਵਿੱਚ। ਬਾਛੈ-ਮੰਗਦਾ ਹੈ। ਦਰਿ-ਦਰ ਉਤੇ।

**ਅਰਥ:** ਮੱਘਰ ਦੇ ਮਹੀਨੇ ਵਿੱਚ (ਉਹ ਜੀਵ ਰੂਪ ਇਸਤਰੀਆਂ) ਸੋਹਣੀਆਂ ਲਗਦੀਆਂ ਹਨ (ਜੋ) ਪ੍ਰਭੂ-ਪਤੀ ਨਾਲ (ਮਿਲ ਕੇ) ਬੈਠਦੀਆਂ ਹਨ। ਜਿਨ੍ਹਾਂ ਨੂੰ ਮਾਲਕ (ਪ੍ਰਭੂ) ਨੇ (ਆਪਣੇ ਨਾਲ) ਮਿਲਾ ਲਿਆ ਹੈ, ਉਨ੍ਹਾਂ ਦੀ ਸੋਭਾ ਕੀ ਗਿਣੀਏ? (ਭਾਵ ਦਸੀ ਨਹੀਂ ਜਾ ਸਕਦੀ)। (ਉਨ੍ਹਾਂ) ਸਹੇਲੀਆਂ ਦਾ ਤਨ, ਮਨ, ਸਾਧ (ਜਨਾਂ ਦਾ) ਸੰਗ ਕਰਕੇ (ਅਤੇ) ਪ੍ਰਭੂ ਨਾਲ ਮਿਲ ਕੇ ਹਰਾ-ਭਰਾ ਹੋ ਗਿਆ ਹੈ। (ਇਸ ਦੇ ਉਲਟ ਜਿਹੜੀਆਂ ਜਗਿਆਸੂ-ਇਸਤਰੀਆਂ) ਸਾਧੂ ਜਨਾਂ (ਦੀ ਸੰਗਤ) ਤੋਂ ਬਾਹਰ (ਭਾਵ ਵਾਂਝੀਆਂ ਹੋਈਆਂ ਹਨ), ਉਹ ਇਕੱਲੀਆਂ (ਭਾਵ ਦੁੱਖੀ) ਰਹਿੰਦੀਆਂ ਹਨ। ਉਨ੍ਹਾਂ ਦਾ ਦੁੱਖ ਕਦੇ ਵੀ ਦੂਰ ਨਹੀਂ ਹੁੰਦਾ, (ਅੰਤ ਨੂੰ) ਉਹ ਜਮਾਂ ਦੇ ਵਸ ਵਿੱਚ ਪੈਂਦੀਆਂ ਹਨ। ਜਿਨ੍ਹਾਂ (ਗੁਰਮੁਖ ਸਖੀਆਂ) ਨੇ ਆਪਣੇ ਪ੍ਰਭੂ (ਪਿਆਰੇ) ਨੂੰ ਮਾਣਿਆ ਹੈ ਉਹ ਹਰ ਰੋਜ਼ ਪ੍ਰਭੂ ਦੀ ਹਜ਼ੂਰੀ ਵਿੱਚ ਸਾਵਧਾਨ ਹੋਈਆਂ ਦਿਸਦੀਆਂ ਹਨ। ਪ੍ਰਭੂ ਦਾ ਨਾਮ (ਜੋ) ਰਤਨ, ਜਵਾਹਰ, ਲਾਲਾਂ (ਤੋਂ ਵੀ ਕੀਮਤੀ ਹੈ, ਮਾਨੋ ਉਸ ਨਾਮ ਦੀਆਂ ਲੜੀਆਂ) ਉਨ੍ਹਾਂ ਦੇ ਗਲੇ ਵਿੱਚ ਪਰੋਤੀਆਂ ਹੋਈਆਂ ਹੁੰਦੀਆਂ ਹਨ। ਨਾਨਕ (ਗੁਰੂ ਜੀ) ਉਨ੍ਹਾਂ (ਸਖੀਆਂ ਸਹੇਲੀਆਂ ਦੀ ਚਰਨ) ਧੂੜ ਚਾਹੁੰਦੇ ਹਨ (ਜੋ) ਪ੍ਰਭੂ ਦੇ ਦਰ ਉਤੇ (ਉਸ ਪ੍ਰਭੂ ਦੀ) ਸ਼ਰਣੀ ਪਈਆਂ ਹੋਈਆਂ ਹਨ। ਮੱਘਰ (ਦੇ ਮਹੀਨੇ) ਵਿੱਚ (ਜਿਨ੍ਹਾਂ ਜੀਵ-ਇਸਤਰੀਆਂ ਨੇ) ਪ੍ਰਭੂ ਨੂੰ (ਮਨ ਚਿੱਤ ਕਰਕੇ) ਅਰਾਧਿਆ (ਭਾਵ ਸਿਮਰਿਆ) ਹੈ, ਉਹ ਮੁੜ ਕੇ ਜਨਮ ਨਹੀਂ ਲੈਂਦੀਆਂ।੧੦।

## ਸਾਰੰਸ਼ ਅਤੇ ਸਿਧਾਂਤ

*ਮੱਘਰ ਮਹੀਨੇ ਦੀ ਵਿਆਖਿਆ :-*

ਇਸਤਰੀ ਦੇ ਮਨ ਵਿੱਚ ਸੋਹਣਾ ਬਣਨ ਦੀ ਇੱਛਾ ਹੁੰਦੀ ਹੈ ਜਿਸ ਕਰਕੇ ਇਹ ਵੰਨ-ਸੁਵੰਨੇ ਕਪੜੇ ਤੇ ਗਹਿਣੇ ਪਾਉਂਦੀ ਹੈ, ਸੋਲ੍ਹਾਂ ਪ੍ਰਕਾਰ ਦਾ ਹਾਰ-ਸ਼ਿੰਗਾਰ ਕਰਦੀ ਹੈ। ਸੰਸਾਰਕ ਦ੍ਰਿਸ਼ਟੀ ਤੋਂ ਭੂਸ਼ਨ ਤੇ ਰੇਸ਼ਮੀ ਕਪੜਿਆਂ ਨਾਲ ਸੱਜੀ ਹੋਈ ਇਸਤਰੀ ਭਾਵੇਂ ਆਪਣੇ ਆਪ ਨੂੰ ਸੁੰਦਰ ਸਮਝਦੀ ਹੈ, ਪਰ ਗੁਰੂ ਸਾਹਿਬ ਅਜਿਹੀ ਸੁੰਦਰੀ ਨੂੰ ਕੋਈ ਮਹੱਤਤਾ ਨਹੀਂ ਦੇਂਦੇ। ਆਪ ਦੀ ਨਿਗਾਹ ਵਿੱਚ ਉਹ ਇਸਤਰੀਆਂ ਸੋਹਾਗਣਾਂ ਭਾਗਣਾਂ ਅਤੇ ਸੋਹਣੀਆਂ ਹਨ, ਜਿਨ੍ਹਾਂ ਦਾ ਆਪਣੇ ਪਤੀ ਨਾਲ ਪਿਆਰ ਹੈ:-

**ਸਹੀਆਂ ਸੇ ਸੋਹਾਗਣੀ, ਜਿਨ ਸਹ ਨਾਲਿ ਪਿਆਰੁ ਜੀਉ ॥** [ਪੰਨਾ ੭੨

ਕਾਮਣਿ ਕਿਤਨਾ ਹੀ ਸੁੰਦਰ ਵੇਸ ਕਰੀ ਜਾਵੇ, ਪਤੀ ਤੋਂ ਬਿਨਾ ਉਸ ਦੇ ਚਿਹਰੇ ਤੇ ਰੌਣਕ ਨਹੀਂ ਆ ਸਕਦੀ। 'ਬਾਝਹੁ ਪਿਆਰੇ ਕੋਇ ਨ ਸਾਰੇ, ਏਕਲੜੀ ਕਰਲਾਏ' ਵਾਲੀ ਉਸਦੀ ਹਾਲਤ ਤਰਸ ਯੋਗ ਹੁੰਦੀ ਹੈ। ਇਸਤਰੀ ਦਾ ਬਾਹਰਲਾ ਸ਼ਿੰਗਾਰ ਕਸੁੰਭੇ ਫੂਲ ਦੀ ਨਿਆਈ ਹੁੰਦਾ ਹੈ ਜੋ ਖਿੜਨ ਮਗਰੋਂ ਝੱਟ ਪਟ ਮੁਰਝਾ ਜਾਂਦਾ ਹੈ। ਉਹ ਫੁੱਲ ਵੀ ਕੀ ਹੋਇਆ ਜੋ ਆਪਣੇ ਰਸੀਏ ਨੂੰ ਨਾ ਹੀ ਆਪਣੀ ਮਹਿਕ ਦੇ ਸਕਿਆ ਅਤੇ ਨਾ ਹੀ ਉਸ ਤੋਂ ਆਪਣੀ ਪ੍ਰਸੰਸਾ ਕਰਵਾ ਸਕਿਆ। ਪਤੀ ਤੋਂ ਬਿਨਾ ਹਾਰੀ-ਸ਼ਿੰਗਾਰੀ ਇਸਤਰੀ ਕਦੇ ਸੁੱਖ ਨਹੀਂ ਪਾ ਸਕਦੀ। ਉਹ ਇਸ ਤਰ੍ਹਾਂ ਰੁਲ ਜਾਂਦੀ ਹੈ ਜਿਵੇਂ ਸੁਆਸਾਂ ਤੋਂ ਬਿਨਾਂ ਦੇਹੀ:-

**ਬਿਨੁ ਕੰਤ ਪਿਆਰੇ, ਨਹ ਸੂਖ ਸਾਰੇ, ਹਾਰ ਕੰਙਣ ਧ੍ਰਿਗੁ ਬਨਾ ॥**
**ਸੁੰਦਰਿ ਸੁਜਾਣਿ ਚਤੁਰਿ ਬੇਤੀ, ਸਾਸ ਬਿਨੁ ਜੈਸੇ ਤਨਾ ॥** [ਪੰਨਾ ੯੨੮

ਗੁਰਮਤਿ ਦਾ ਅਧਿਐਨ ਕੀਤਿਆਂ ਪਤਾ ਚਲਦਾ ਹੈ ਕਿ 'ਪਹਰੇ ਪਟੰਬਰ ਕਰਿ ਅਡੰਬਰ ਆਪਣਾ ਪਿੜ ਮਲੀਐ' ਵਾਲੇ ਦਰਸਾਏ ਮਾਰਗ ਤੇ ਚਲਣ ਵਾਲੀ ਗੁਰਮੁਖਿ ਇਸਤਰੀ ਸੋਭਾਵੰਤੀ ਸੋਹਾਗਣਿ ਹੁੰਦੀ ਹੈ:-

੧- **ਗੁਰਮੁਖਿ ਸਦਾ ਸੋਹਾਗਣੀ, ਪਿਰੁ ਰਾਖਿਆ ਉਰਧਾਰਿ,**
**ਮਿਠਾ ਬੋਲਹਿ ਨਿਵਿ ਚਲਹਿ, ਸੇਜੈ ਰਵੈ ਭਤਾਰੁ ॥**
**ਸੋਭਾਵੰਤੀ ਸੋਹਾਗਣੀ, ਜਿਨ ਗੁਰ ਕਾ ਹੇਤੁ ਅਪਾਰੁ ॥** [ਪੰਨਾ ੩੧

੨- **ਗੁਰਮੁਖਿ ਕਾਮਣਿ, ਬਣਿਆ ਸੀਗਾਰੁ ॥**
**ਸਬਦੇ ਪਿਰ ਰਖਿਆ ਉਰਿ ਧਾਰਿ ॥**
**ਏਕੁ ਪਛਾਣੈ ਹਉਮੈ ਮਾਰਿ ॥ ਸੋਭਾਵੰਤੀ ਕਹੀਐ ਨਾਰਿ॥** [ਪੰਨਾ ੧੨੭੭

੩- **ਵਡਭਾਗੀਆਂ ਸੋਹਾਗਣੀ,**
**ਜਿਨਾ ਗੁਰਮੁਖਿ ਮਿਲਿਆ ਹਰਿ ਰਾਇ ॥**
**ਅੰਤਰਿ ਜੋਤਿ ਪਰਗਾਸੀਆ, ਨਾਨਕ ਨਾਮਿ ਸਮਾਇ ॥** [ਪੰਨਾ ੧੪੨੧

ਆਪਣੇ ਕੰਤ ਨਾਲ ਬੈਠੀ ਹੋਈ ਕੰਤੀ ਦੀ ਸੋਭਾ ਦਾ ਵਰਣਨ ਕਰਨਾ ਔਖਾ ਹੈ; 'ਤਿਨ ਕੀ ਸੋਭਾ ਕਿਆ ਗਣੀ, ਜਿਨੀ ਹਰਿ ਹਰਿ ਲਧਾ'। ਸਾਧੂ ਸੰਗਤ ਵਿੱਚ ਸਖੀਆਂ ਸਹੇਲੀਆਂ ਨਾਲ ਬੈਠ ਕੇ ਨਾਮ ਸਿਮਰਨ ਤੇ ਹਰੀ-ਕੀਰਤਨ ਦਾ ਜੋ ਸੁਆਦ ਆਉਂਦਾ ਹੈ ਉਹ ਅਸਚਰਜ ਹੈ। ਸਾਹਿਬਾਂ ਦੀ ਹਜ਼ੂਰੀ ਵਿੱਚ ਬੈਠ ਕੇ ਕੀਤੇ ਹਰੀ-ਜਸ ਨਾਲ ਜੀਵ-ਇਸਤਰੀ ਦਾ ਮਨ ਖਿੜ ਜਾਂਦਾ ਹੈ। ਇਸ ਦੇ ਕੀਤੇ ਪਾਠ ਹੋਰ ਕਰਮ ਧਰਮ ਆਦਿ ਉਦੋਂ ਸਫਲ ਹੋ ਜਾਂਦੇ ਹਨ ਜਦੋਂ ਸਹੁ ਅੰਗਣ ਮਲ ਕੇ ਆ ਬੈਠਦਾ ਹੈ:-

**ਹਭੇ ਟੋਲ ਸੁਹਾਵਣੇ, ਸਹੁ ਬੈਠਾ ਅੰਙਣੁ ਮਲਿ ॥**
**ਪਹੀ ਨ ਵੰਞੈ ਬਿਰਥੜਾ, ਜੋ ਘਰਿ ਆਵੈ ਚਲਿ ॥** [ਪੰਨਾ ੧੦੯੫

ਜਿਹੜੀਆਂ ਜੀਵ-ਇਸਤਰੀਆਂ ਸਾਧੂ (ਗੁਰੂ) ਦੀ ਸੰਗਤ ਤੋਂ ਬਾਹਰ ਰਹਿੰਦੀਆਂ ਹਨ

ਉਹ ਭੁਲੀਆਂ ਭਟਕੀਆਂ, ਇਕੱਲੀਆਂ ਦੁੱਖੀ ਜੀਵਨ ਬਤੀਤ ਕਰਦੀਆਂ ਹਨ। ਉਨ੍ਹਾਂ ਨੂੰ ਪਤੀ ਦੇ ਵਿਛੋੜੇ ਦਾ ਪੱਕਾ ਰੋਗ ਲਗਾ ਹੋਇਆ ਹੁੰਦਾ ਹੈ ਜੋ ਇਧਰ ਉਧਰ ਦੇ ਨਿਰਬਲ ਉਪਾਵਾਂ ਨਾਲ ਨਹੀਂ ਉਤਰਦਾ। ਉਹ ਇਸ ਤਰ੍ਹਾਂ ਦੁੱਖੀ ਹੁੰਦੀਆਂ ਹਨ, ਜਿਵੇਂ ਕੋਈ ਜਮਾਂ ਦੇ ਵਸ ਪਿਆ ਦੁੱਖੀ ਹੋਵੇ। ਕਹਿੰਦੇ ਹਨ ਕਿ ਜਦੋਂ ਸ੍ਰੀ ਰਾਮ ਚੰਦਰ ਜੀ ਬਨਵਾਸ ਜਾਣ ਲਗੇ ਤਾਂ ਆਪ ਨੇ ਸੀਤਾ ਜੀ ਨੂੰ ਘਰ ਰਹਿਣ ਦੀ ਪ੍ਰੇਰਨਾ ਦਿੱਤੀ। ਸੀਤਾ ਜੀ ਨੇ ਉਸ ਵੇਲੇ ਪਤੀ-ਬ੍ਰਤ ਧਰਮ ਵਿੱਚ ਨਿਪੁੰਨਤਾ ਦਾ ਸਬੂਤ ਦਿੱਤਾ ਅਤੇ ਸ੍ਰੀ ਰਾਮ ਚੰਦਰ ਜੀ ਦਾ ਸੰਗ ਨਹੀਂ ਛੱਡਿਆ। ਮਹਾਂ ਪੁਰਸ਼ਾਂ ਦਾ ਮਿਲਾਪ ਨਿਰਾ ਸਰੀਰਕ ਨਹੀਂ ਹੁੰਦਾ, ਆਤਮ-ਦਰਸੀ ਪੁਰਸ਼ਾਂ ਦਾ ਮੇਲ 'ਮਨ ਮੇਲੀ ਕਰਿ ਮੇਲ ਮਿਲੰਦੇ' ਅਨੁਸਾਰ ਆਦਰਸ਼ਕ ਮਿਲਾਪ ਹੁੰਦਾ ਹੈ। ਗੁਰਬਾਣੀ ਵਿੱਚ ਇਸ ਤੱਥ ਨੂੰ ਹੇਠ ਲਿਖੇ ਪ੍ਰਮਾਣ ਰਾਹੀਂ ਚੰਗੀ ਤਰ੍ਹਾਂ ਨਿਖਾਰਿਆ ਗਿਆ ਹੈ:-

**ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥**
**ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥** [ਪੰਨਾ ੭੯੧

ਅੰਤਰ ਆਤਮੇ ਦਾ ਅਟੁੱਟ ਮੇਲ ਹੈ; ਇਹ ਸਦੀਵੀ ਮੇਲ ਹੈ। ਜਿਨ੍ਹਾਂ ਸੁਹਾਗਣਾਂ ਨੇ ਆਪਣੇ ਸੁਆਮੀ ਦੀ ਸੇਜਾ ਦਾ ਅਨੰਦ ਮਾਣਿਆ ਹੈ, ਉਹ ਨਿਤ ਨਵੇਂ ਸੂਰਜ ਆਪਣੇ ਪ੍ਰੀਤਮ ਦੀ ਸੇਵਾ ਵਿੱਚ ਖੜੀਆਂ ਦਿਖਾਈ ਦਿੰਦੀਆਂ ਹਨ। ਉਹ ਇਸ ਅਨੂਠੇ ਮਿਲਾਪ ਤੋਂ ਸਭ ਕੁਝ ਵਾਰਨ ਲਈ ਤਤਪਰ ਰਹਿੰਦੀਆਂ ਹਨ:-

**ਵਾਰਿ ਵਾਰਉ ਅਨਿਕ ਡਾਰਉ ॥**
**ਸੁਖੁ ਪ੍ਰਿਅ ਸੁਹਾਗ ਪਲਕ ਰਾਤ ॥ ੧ ॥ ਰਹਾਉ ॥**
**ਕਨਿਕ ਮੰਦਿਰ ਪਾਟ ਸੇਜ ਸਖੀ, ਮੋਹਿ ਨਾਹਿ ਇਨ ਸਿਉ ਤਾਤ ॥**
**ਮੁਕਤ ਮਾਲ ਅਨਿਕ ਭੋਗ, ਬਿਨੁ ਨਾਮ ਨਾਨਕ ਹਾਤ ॥**
**ਰੂਖੋ ਭੋਜਨੁ ਭੂਮਿ ਸੈਨ ਸਖੀ, ਪ੍ਰਿਅ ਸੰਗਿ ਸੂਖਿ ਬਿਹਾਤ ॥** [ਪੰਨਾ ੧੩੦੬

ਪਤੀ-ਮਿਲਾਪ ਤੋਂ ਬਿਨਾ ਜੀਵਨ ਦਾ ਮੁਲ ਵੀ ਕੀ ਹੈ? ਬਾਬਾ ਫਰੀਦ ਜੀ ਤਾਂ ਸਹ-ਪ੍ਰੀਤਿ ਦੇ ਬਦਲੇ ਆਪਣੀ ਜੁਆਨੀ ਜਿੰਦ ਵਾਰਨ ਤੋਂ ਵੀ ਪਿੱਛੇ ਨਹੀਂ ਹਟਦੇ, ਸਗੋਂ ਕਿਤਨੇ ਚਾਅ ਨਾਲ ਆਖਦੇ ਹਨ:-

**ਜੋਬਨ ਜਾਂਦੇ ਨ ਡਰਾਂ, ਜੇ ਸਹ ਪ੍ਰੀਤਿ ਨ ਜਾਇ ॥**
**ਫਰੀਦਾ, ਕਿਤੀ ਜੋਬਨ ਪ੍ਰੀਤਿ ਬਿਨੁ, ਸੁਕ ਗਏ ਕੁਮਲਾਇ॥** [ਪੰਨਾ ੧੩੭੯

ਇਸ ਮਿਲਾਪ ਵਿੱਚ ਮਲਾਲ ਦਾ ਨਾਂ ਨਿਸ਼ਾਨ ਨਹੀਂ ਹੁੰਦਾ, ਸਗੋਂ ਇਤਨਾ ਜਲਾਲ ਹੁੰਦਾ ਹੈ, ਜਿਵੇਂ ਕਿ ਰਤਨ ਜਵਾਹਰ ਤੇ ਲਾਲਾਂ ਨਾਲ ਜੜੀਆਂ ਹੋਈਆਂ ਮਾਲਾਂ ਉਨ੍ਹਾਂ ਇਸਤਰੀਆਂ ਦੇ ਗਲਾਂ ਵਿੱਚ ਪਈਆਂ ਹੋਈਆਂ ਸੋਭਾ ਦੇ ਰਹੀਆਂ ਹੁੰਦੀਆਂ ਹਨ। ਅੰਤ ਵਿੱਚ ਗੁਰਦੇਵ ਅਜਿਹੀਆਂ ਗੁਰਮੁਖਿ ਸੁਹਾਗਣਾਂ ਜੋ ਸਾਈਂ ਦੇ ਚਰਨਾਂ ਦੀ ਧੂੜੀ ਵਿਚ ਲੋਟ ਪੋਟ ਹਨ, ਦੀ ਚਰਨ ਧੂੜੀ ਮੰਗਦੇ ਹਨ। ਇਹ ਬੜੀ ਉੱਤਮ ਭਾਵਨਾ ਵਾਲੀ ਮੰਗ ਹੈ। ਪ੍ਰਭੂ ਦੇ ਦਰ ਦਾ ਢਾਢੀ ਬਣ ਕੇ ਸਾਨੂੰ

ਵੀ ਏਦਾਂ ਦੀ ਮੰਗ ਨਿਤ ਮੰਗਣੀ ਚਾਹੀਦੀ ਹੈ:-

**ਢਾਢੀ ਦਰਿ ਪ੍ਰਭ ਮੰਗਣਾ, ਦਰ ਕਦੇ ਨ ਛੋੜੇ ॥**
**ਨਾਨਕ, ਮਨਿ ਤਨਿ ਚਾਉ ਏਹੁ, ਨਿਤ ਪ੍ਰਭ ਕਉ ਲੋੜੇ ॥** [ਪੰਨਾ ੩੨੩

ਮੱਘਰ ਦਾ ਮਹੀਨਾ ਉਨ੍ਹਾਂ ਜੀਵ-ਇਸਤਰੀਆਂ ਨੂੰ ਮੁਬਾਰਕ ਹੈ, ਜਿਹੜੀਆਂ ਆਪਣੇ ਪਤੀ, ਪਰਮੇਸ਼ਰ ਨੂੰ ਸਿਮਰਦੀਆਂ ਹਨ। ਸੱਚ ਜਾਣੋ ਉਨ੍ਹਾਂ ਦਾ ਮੁੜ ਕੇ ਗਰਭ ਜੂਨੀ ਵਿੱਚ ਵਾਸਾ ਨਹੀਂ ਹੁੰਦਾ। ਗੁਰਮਤਿ ਸਿਧਾਂਤ ਅਨੁਸਾਰ ਉਨ੍ਹਾਂ ਦਾ ਸਾਰਾ ਜਨਮ ਹੀ ਸਫਲ ਅਤੇ ਧੰਨਤਾ ਯੋਗ ਹੈ:-

੧- **ਜਿਨੀ ਹਰਿ ਹਰਿ ਨਾਮੁ ਧਿਆਇਆ ਤਿਨੀ ਪਾਇਅੜੇ ਸਰਬ ਸੁਖਾ॥**
**ਸਭ ਜਨਮੁ ਤਿਨਾ ਕਾ ਸਫਲੁ ਹੈ,**
**ਜਿਨ ਹਰਿ ਕੇ ਨਾਮ ਕੀ ਮਨਿ ਲਾਗੀ ਭੁਖਾ ॥** [ਪੰਨਾ ੫੯੮

੨- **ਸਚੁ ਸਚੇ ਕੀ ਸਿਫਤਿ ਸਲਾਹ ਹੈ, ਸੋ ਕਰੇ ਜਿਸੁ ਅੰਦਰੁ ਭਿਜੈ ॥**
**ਜਿਨੀ ਇਕਮਨਿ ਇਕੁ ਅਰਾਧਿਆ, ਤਿਨ ਕਾ ਕੰਧੁ ਨ ਕਬਹੂ ਛਿਜੈ ॥**
**ਧਨੁ ਧਨੁ ਪੁਰਖ ਸਾਬਾਸਿ ਹੈ, ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ ॥**
**ਸਚੁ ਸਚਾ ਜਿਨ ਮਨਿ ਭਾਵਦਾ, ਸੇ ਮਨਿ ਸਚੀ ਦਰਗਹ ਲਿਜੈ ॥**
**ਧਨੁ ਧੰਨੁ ਜਨਮੁ ਸਚਿਆਰੀਆ, ਮੁਖ ਉਜਲ ਸਚੁ ਕਰਿਜੈ ॥** [ਪੰਨਾ ੩੧੨

ਸੋ ਮੱਘਰ ਦੇ ਮਹੀਨੇ ਦੁਆਰਾ ਦਿੱਤੇ ਉਪਦੇਸ਼ ਦਾ ਸਿਧਾਂਤ ਇਹ ਹੈ ਕਿ ਅਸੀਂ ਵਾਹਿਗੁਰੂ ਜੀ ਦੇ ਪਿਆਰਿਆਂ, ਨਾਮ-ਰੱਸੀਆਂ ਦੀ ਸੰਗਤ ਕਰਕੇ ਪ੍ਰਭੂ ਦਾ ਸਿਮਰਨ ਕਰੀਏ। ਇਸ ਤਰ੍ਹਾਂ ਦੀ ਕਰਣੀ ਨਾਲ ਅਸੀਂ ਜਨਮ ਮਰਨ ਦੇ ਸੰਕਟ ਤੋਂ ਬਚ ਸਕਦੇ ਹਾਂ।

**ਪੋਖਿ, ਤੁਖਾਰੁ ਨ ਵਿਆਪਈ, ਕੰਠਿ ਮਿਲਿਆ ਹਰਿ ਨਾਹੁ ॥ ਮਨੁ ਬੇਧਿਆ ਚਰਨਾਰਬਿੰਦ, ਦਰਸਨਿ ਲਗੜਾ ਸਾਹੁ ॥ ਓਟ ਗੋਵਿੰਦ ਗੋਪਾਲ ਰਾਇ, ਸੇਵਾ ਸੁਆਮੀ ਲਾਹੁ ॥ ਬਿਖਿਆ ਪੋਹਿ ਨ ਸਕਈ, ਮਿਲਿ ਸਾਧੂ ਗੁਣ ਗਾਹੁ ॥ ਜਹ ਤੇ ਉਪਜੀ ਤਹ ਮਿਲੀ, ਸਚੀ ਪ੍ਰੀਤ ਸਮਾਹੁ ॥ ਕਰੁ ਗਹਿ ਲੀਨੀ ਪਾਰਬ੍ਰਹਮਿ, ਬਹੁੜਿ ਨ ਵਿਛੁੜੀਆਹੁ ॥ ਬਾਰਿ ਜਾਉ ਲਖ ਬੇਰੀਆ, ਹਰਿ ਸਜਣੁ ਅਗਮ ਅਗਾਹੁ ॥ ਸਰਮ ਪਈ ਨਾਰਾਇਣੈ, ਨਾਨਕ ਦਰਿ ਪਈਆਹੁ॥ ਪੋਖੁ ਸੁਹੰਦਾ ਸਰਬ ਸੁਖ, ਜਿਸੁ ਬਖਸੇ ਵੇਪਰਵਾਹੁ॥੧੧॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਹਂ, ਤਹਂ, ਜਾਉਂ।

**ਫੁਟਕਲ :** ੧. ਨਾਹੁ, ਸਾਹੁ, ਲਾਹੁ, ਗਾਹੁ, ਵਿਛੁੜੀਆਹੁ, ਅਗਾਹੁ, ਪਈਆਹੁ,

ਵੇਪਰਵਾਹੁ, ਇਨ੍ਹਾਂ ਸਮੂਹ ਸ਼ਬਦਾਂ ਦੇ ਅੰਤਲੇ ਅੱਖਰ ਨੂੰ ਲਗਾ ਔਕੜ ਇਕ ਵਚਨ ਦਾ ਲਖਾਇਕ ਹੈ, ਇਸ ਦਾ (ੋ) ਵਾਂਗ ਉਚਾਰਨ ਨਹੀਂ ਕਰਨਾ।

੨. ਇਸੇ ਤਰ੍ਹਾਂ 'ਪੋਹਿ' ਦਾ ਉਚਾਰਨ 'ਪੋਹੇ' ਕਰਨਾ ਅਸ਼ੁੱਧ ਹੈ।

**ਪਦ ਅਰਥ:** ਪੋਖਿ-ਪੋਹ (ਦੇ ਮਹੀਨੇ) ਵਿੱਚ। ਤੁਖਾਰੁ-ਕੱਕਰ, ਸੀਤ, ਠੰਡ। ਕੰਠਿ-ਗਲ ਨਾਲ। ਨਾਹੁ-ਪਤੀ (ਪਰਮੇਸ਼ਰ)। ਬੇਧਿਆ-ਵਿੰਨ੍ਹਿਆ ਗਿਆ ਹੈ। ਚਰਨਾਰਬਿੰਦ-ਚਰਨ ਕਮਲ। ਦਰਸਨਿ-ਦਰਸ਼ਨ ਵਿੱਚ। ਲਗੜਾ-ਲਗ ਗਿਆ, ਜੁੜ ਗਿਆ। ਸਾਹੁ-ਸੁਆਸ ਭਾਵ ਲਗਾਤਾਰ। ਲਾਹੁ-ਲਾਹਾ, ਲਾਭ। ਬਿਖਿਆ-ਮਾਇਆ। ਪੋਹਿ-ਪੋਹਣਾ, ਵਿਆਪਣਾ। ਮਿਲਿ-ਮਿਲ ਕੇ। ਗੁਣ ਗਾਹੁ-ਗੁਣਾਂ ਦਾ ਅਵਗਾਹਨ, ਵੀਚਾਰ। ਸਮਾਹੁ-ਸਮਾਈ, ਸੰਗ੍ਰਹਿ। ਕਰੁ-ਹੱਥ (ਭਾਵ ਬਾਂਹ)। ਗਹਿ ਲੀਨੀ-ਪਕੜ ਲਿਆ ਹੈ। ਜਹ-ਜਿਸ (ਪ੍ਰਭੂ) ਤੋਂ। ਉਪਜੀ-ਪੈਦਾ ਹੋਈ ਸੀ। ਤਹ ਮਿਲੀ-ਉਸ ਨਾਲ ਮਿਲੀ (ਜੁੜੀ) ਹੋਈ ਹੈ। ਬਾਰਿ ਜਾਉ-ਵਾਰਨੇ, ਸਦਕੇ ਜਾਂਦਾ ਹਾਂ। ਲਖ ਬੇਰੀਆ-ਲੱਖਾਂ ਵਾਰੀ। ਅਗਮ-ਅਪਹੁੰਚ। ਅਗਾਹੁ-ਅਥਾਹ। ਸਰਮ-ਲਾਜ। ਦਰਿ-ਦਰ ਉਤੇ।

**ਅਰਥ:** ਪੋਹ (ਦੇ ਮਹੀਨੇ) ਵਿੱਚ (ਉਸ ਜਗਿਆਸੂ ਰੂਪ ਇਸਤਰੀ ਨੂੰ) ਠੰਢ ਨਹੀਂ ਲਗ ਸਕਦੀ (ਜਿਸ ਨੂੰ) ਪ੍ਰਭੂ-ਪਤੀ ਗਲੇ ਨਾਲ (ਲਗ ਕੇ) ਮਿਲ ਪਿਆ ਹੈ। (ਹੁਣ ਉਸ ਦਾ ਮਨ) ਵਾਹਿਗੁਰੂ-ਪਤੀ ਦੇ ਚਰਨ ਕਮਲਾਂ ਨਾਲ ਵਿੰਨ੍ਹਿਆ ਗਿਆ ਹੈ (ਅਤੇ) ਦਰਸ਼ਨਾਂ ਵਿੱਚ ਜੁੜ ਗਿਆ ਹੈ। (ਹੁਣ ਉਹ) ਜਗਤ ਦੇ ਸਿਰਜਣਹਾਰ, ਪਾਲਣਹਾਰ ਦੀ ਟੇਕ (ਉਤੇ ਹੀ ਜੀਉਂਦੀ ਹੈ ਅਤੇ) ਮਾਲਕ ਦੀ ਸੇਵਾ ਦਾ ਲਾਭ (ਲੈਂਦੀ ਹੈ)। ਹੁਣ ਉਸ ਨੂੰ) ਮਾਇਆ ਨਹੀਂ ਪੋਹ ਸਕਦੀ (ਭਾਵ ਆਪਣਾ ਪ੍ਰਭਾਵ ਨਹੀਂ ਪਾ ਸਕਦੀ ਕਿਉਂਕਿ ਉਹ) ਸਾਧੂ (ਗੁਰੂ) ਨਾਲ ਮਿਲ ਕੇ (ਪ੍ਰਭੂ ਦੇ ਅਮੋਲਕ) ਗੁਣਾਂ ਦਾ ਆਵਾਗਾਹਨ (ਕਰਦੀ ਹੈ)। (ਇਸ ਪ੍ਰਕਾਰ ਜੀਵ-ਇਸਤਰੀ ਦੀ ਬ੍ਰਿਤੀ) ਜਿਥੋਂ ਪੈਦਾ ਹੋਈ ਸੀ ਉਥੇ (ਹੀ ਜਾ) ਮਿਲੀ। (ਭਾਵ ਉਹ) ਸੱਚੀ ਪ੍ਰੀਤ ਵਿੱਚ ਲੀਨ ਹੋ ਗਈ ਹੈ। (ਜਿਸ ਸੁਹਾਗਣ ਦੀ) ਬਾਂਹ ਪਤੀ-ਪਰਮੇਸ਼ਰ ਨੇ ਫੜ ਲਈ ਹੈ (ਉਹ) ਮੁੜ ਕੇ ਕਦੇ ਵੀ ਨਹੀਂ ਵਿਛੜਦੀ। (ਮੈਂ ਅਜਿਹੇ ਵਾਹਿਗੁਰੂ) ਸੱਜਣ ਤੋਂ ਜਿਹੜਾ ਕਿ ਇੰਦਰੀਆਂ ਦੀ ਪਹੁੰਚ ਤੋਂ ਪਰੇ ਅਤੇ ਅਥਾਹ ਹੈ, ਲੱਖਾਂ ਵਾਰੀ ਵਾਰਨੇ (ਕੁਰਬਾਨ) ਜਾਂਦਾ ਹਾਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੀ ਜੀਵ-ਇਸਤਰੀ ਪ੍ਰਭੂ ਦੇ) ਦਰ ਉਤੇ (ਆ) ਪਈ ਹੈ (ਉਸ ਦੀ) ਲਾਜ ਪ੍ਰਭੂ ਨੂੰ ਹੁੰਦੀ ਹੈ। ਜਿਸ (ਇਸਤਰੀ) ਨੂੰ ਵੇਪਰਵਾਹ ਪ੍ਰਭੂ ਆਪਣੀ ਪ੍ਰੀਤਿ ਬਖਸ਼ਿਸ਼ ਕਰ ਦੇਵੇ (ਉਸ ਨੂੰ) ਸਾਰੇ ਸੁਖ ਪ੍ਰਾਪਤ (ਹੋ ਜਾਂਦੇ ਹਨ ਅਤੇ ਉਸ ਲਈ) ਪੋਹ ਦਾ (ਮਹੀਨਾ) ਸੁਹਾਵਣਾ (ਬਣ ਜਾਂਦਾ ਹੈ)।੧੧।

## ਸਾਰੰਸ਼ ਅਤੇ ਸਿਧਾਂਤ

*ਪੋਹ ਮਹੀਨੇ ਦੀ ਵਿਆਖਿਆ:-*

ਮੱਘਰ ਤੋਂ ਬਾਅਦ ਪੋਹ ਦੀ ਵਾਰੀ ਆਉਂਦੀ ਹੈ। ਪੋਹ ਵਿੱਚ ਪਾਲਾ ਪੂਰੇ ਜੋਬਨ ਤੇ ਹੁੰਦਾ ਹੈ। ਸਰਦੀ ਨਾਲ ਹੱਥ ਠਰਦੇ ਹਨ, ਦੰਦਾਂ ਦਾ ਦੰਦੜਕਾ ਵਜਦਾ ਹੈ। ਜਿਥੇ ਬਰਫ਼ ਪੈਂਦੀ ਹੈ, ਉਥੋਂ

ਦਾ ਵਾਤਾਵਰਨ ਹੋਰ ਤਰ੍ਹਾਂ ਦਾ ਹੁੰਦਾ ਹੈ। ਸਰਦੀ ਨਾਲ ਫਲਾਂ ਵਿੱਚ ਰਸ ਸੁਕਣਾ ਸ਼ੁਰੂ ਹੋ ਜਾਂਦਾ ਹੈ, ਸਰਦੀ ਨਾਲ ਕੇਵਲ ਮਨੁੱਖੀ ਸਰੀਰ ਹੀ ਨਹੀਂ ਸੁੰਗੜਦੇ, ਸਗੋਂ ਪੰਛੀ ਵੀ ਕੰਬ ਕੇ ਸਰੀਰ ਇਕੱਠਾ ਕਰ ਲੈਂਦੇ ਹਨ। ਬਾਗ ਬਗ਼ੀਚਿਆਂ ਵਿੱਚ ਜਿਥੇ ਚਹਿਲ ਪਹਿਲ ਤੇ ਬਹਾਰ ਹੁੰਦੀ ਸੀ, ਦਰਸ਼ਕਾਂ ਦੀ ਭੀੜ ਹੁੰਦੀ ਸੀ, ਉਥੇ ਮੌਸਮ ਦੀ ਤਬਦੀਲੀ ਹੋਣ ਕਾਰਨ ਉਦਾਸੀ ਤੇ ਸਨਾਟੇ ਵਾਲੀ ਦਸ਼ਾ ਬਣ ਜਾਂਦੀ ਹੈ। ਗੁਰਦੇਵ ਜੀ ਦੇ ਪਵਿੱਤਰ ਵਾਕ ਹਨ:-

**ਜੇਹੀ ਰੁਤਿ ਕਾਇਆ ਸੁਖੁ ਤੇਹਾ, ਤੇਹੋ ਜੇਹੀ ਦੇਹੀ ॥** [ਪੰਨਾ ੧੨੫੪

ਇਸ ਭਾਵ ਅਨੁਸਾਰ ਗਰਮੀ ਤੇ ਸਰਦੀ ਦੀ ਰੁਤਿ ਦਾ ਅਸਰ ਹਰੇਕ ਜੀਵ ਉਤੇ ਪੈਂਦਾ ਹੈ। ਪਰ ਉਹ ਸੁਹਾਗਣ ਜਿਹੜੀ ਆਪਣੇ ਕੰਤ ਦੇ ਕੰਠ ਨਾਲ ਲਗੀ ਹੋਈ ਹੈ ਜਿਸ ਦਾ ਮਨ ਪਤੀ ਪਰਮੇਸ਼ਰ ਦੇ ਚਰਨ ਕੰਵਲਾਂ ਨਾਲ ਪ੍ਰੋਤਾ ਜਾਂਦਾ ਹੈ, ਜਿਸ ਦਾ ਧਿਆਨ ਸਾਈਆਂ ਜੀਉ ਦੇ ਸੁਹਾਵਣੇ ਦਰਸ਼ਨਾਂ ਵਿੱਚ ਲੀਨ ਹੋ ਜਾਂਦਾ ਹੈ, ਉਸ ਨੂੰ ਹਾੜ ਦੀ ਗਰਮੀ ਜਾਂ ਪੋਹ ਦੀ ਸਰਦੀ ਨਹੀਂ ਪੋਹ ਸਕਦੀ। ਜਿਵੇਂ ਸੂਰਜ ਚੜ੍ਹਨ ਨਾਲ ਸਰਦੀ ਅਲੋਪ ਹੋ ਜਾਂਦੀ ਹੈ ਫਿਰ ਸਰਦੀ ਦਾ ਦੁੱਖ ਕਿਸੇ ਨੂੰ ਨਹੀਂ ਲਗਦਾ। ਇਸੇ ਤਰ੍ਹਾਂ ਜਿਹੜਾ ਜਗਿਆਸੂ ਆਪਣੇ ਹਿਰਦੇ ਵਿੱਚ ਗੁਰੂ ਦੇ ਚਰਨ ਵਸਾ ਲਵੇ, ਉਸ ਦੇ ਨੇੜੇ ਕੋਈ ਦੁੱਖ ਦਰਦ ਨਹੀਂ ਆ ਸਕਦਾ:-

**ਗੁਰ ਕੇ ਚਰਨ ਹਿਰਦੈ ਵਸਾਇ ॥**
**ਦੂਖ ਦੁਸਮਨ ਤੇਰੀ ਹਤੈ ਬਲਾਇ ॥** [ਪੰਨਾ ੧੯੦

ਜਦੋਂ ਤੱਕ ਮਨੁੱਖੀ ਮਨ ਗੁਰੂ ਦੇ ਦਰਸ਼ਨਾਂ ਨਾਲ ਮੋਹਿਆ ਨਹੀਂ ਜਾਂਦਾ, ਉਦੋਂ ਤੱਕ ਇਸ ਦੀ ਭਟਕਣਾ, ਆਸਾ ਤੇ ਚਿੰਤਾ ਨਹੀਂ ਮੁੱਕਦੀ। ਜਦੋਂ ਪ੍ਰੇਮ ਬਾਣੀ ਦੇ ਅਣਿਆਲੇ ਤੀਰਾਂ ਨਾਲ ਮਨ ਵਿੰਨ੍ਹਿਆ ਜਾਂਦਾ ਹੈ ਉਦੋਂ ਸਰੀਰਕ ਸੁਧ ਹੀ ਨਹੀਂ ਰਹਿੰਦੀ:-

**ਗੁਰੁ ਸੁੰਦਰੁ ਮੋਹਨੁ ਪਾਇ ਕਰੇ, ਹਰਿ ਪ੍ਰੇਮ ਬਾਣੀ ਮਨੁ ਮਾਰਿਆ॥**
**ਮੇਰੈ ਹਿਰਦੈ ਸੁਧਿ ਬੁਧਿ ਵਿਸਰਿ ਗਈ,**
**ਮਨ ਆਸਾ ਚਿੰਤ ਵਿਸਾਰਿਆ ॥** [ਪੰਨਾ ੭੭੬

ਇਹ ਮਸਤੀ ਦਾ ਮਾਰਗ ਹੈ। ਇਸ ਉਤੇ ਚਲਣ ਵਾਲੀ ਕੰਤੀ ਜੋ ਆਪਣੇ ਕੰਤ ਨੂੰ ਪਿਆਰੀ ਲਗਦੀ ਹੈ, ਉਹੀ ਸੁਹਾਗਣ ਆਖੀ ਜਾਂਦੀ ਹੈ। ਅਜਿਹੀ ਇਸਤਰੀ ਆਪਣੇ ਸੁਆਮੀ ਦੀ ਸੇਵਾ ਕਰਕੇ ਜੀਵਨ-ਲਾਹਾ ਖਟਦੀ ਹੈ। ਉਹ ਕੇਵਲ ਗੋਪਾਲ ਦੀ ਓਟ ਰਖਦੀ ਹੈ, ਹੋਰ ਪਾਸੇ ਨਹੀਂ ਝਾਕਦੀ, ਕਿਉਂਕਿ ਸੁਹਾਗਣ ਇਸਤਰੀ ਦਾ ਇਹ ਹੀ ਕਰਤੱਬ ਹੁੰਦਾ ਹੈ ਜਿਸ ਦੀ ਪੁਸ਼ਟੀ ਹੇਠ ਲਿਖੇ ਪ੍ਰਮਾਣ ਰਾਹੀਂ ਹੁੰਦੀ ਹੈ:-

**ਢੂਢੇਦੀਏ ਸੁਹਾਗ ਕੂ, ਤਉ ਤਨਿ ਕਾਈ ਕੋਰ ॥**
**ਜਿਨਾ ਨਾਉ ਸੁਹਾਗਣੀ, ਤਿਨ੍ਹਾ ਝਾਕ ਨ ਹੋਰ ॥** [ਪੰਨਾ ੧੩੮੪

'ਉਠਨ ਬੈਠਨ ਜਨ ਕੈ ਸੰਗਾ' ਦੇ ਪਵਿੱਤਰ ਵਾਕ ਅਨੁਸਾਰ ਜਿਹੜੀ ਜਗਿਆਸੂ ਰੂਪ ਸੁਹਾਗਣਿ ਆਪਣੀਆਂ ਸਖੀਆਂ ਸਹੇਲੀਆਂ ਦੀ ਸੰਗਤ ਵਿੱਚ ਰਹਿੰਦੀ ਹੋਈ ਗੋਬਿੰਦ ਦੇ ਗੀਤ

ਗਾਉਂਦੀ ਹੈ, ਉਸ ਦੀ ਸੁਰਤਿ ਸ਼ਬਦ ਦੀ ਧੁਨ ਵਿੱਚ ਜੁੜੀ ਹੋਈ ਸਦਾ ਖੀਵੀ ਰਹਿੰਦੀ ਹੈ। ਉਸ ਦੇ ਮਨ ਉਤੇ ਵਿਸ਼ੇ ਵਿਕਾਰਾਂ ਰੂਪੀ ਜ਼ਹਿਰ ਦਾ ਕਤਈ ਅਸਰ ਨਹੀਂ ਪੈਂਦਾ। ਉਹ ਦੁਨਿਆਵੀ ਫਿਕਰਾਂ ਤੋਂ ਉਤੇ ਉਠ ਜਾਂਦੀ ਹੈ। ਮਾਇਆ ਦਾ ਪ੍ਰਭਾਵ ਉਸ ਤੋਂ ਪਰੇ ਪਰੇ ਭਜਦਾ ਹੈ। ਅਜਿਹਾ ਵਲਵਲਾ, ਅਜਿਹੀ ਰਹਿਣੀ ਬਹਿਣੀ ਸੱਚੀ ਪ੍ਰੀਤਿ ਦੀ ਪ੍ਰਤੀਕ ਹੈ। ਇਸ ਪ੍ਰੀਤਿ ਨੂੰ ਕੋਈ ਖ਼ਤਮ ਨਹੀਂ ਕਰ ਸਕਦਾ ਅਤੇ ਨਾ ਹੀ ਇਹ ਥੋੜੀ ਹੁੰਦੀ ਹੈ ਕਿਉਂਕਿ ਇਹ ਲਿਵ ਪੂਰਨ ਪ੍ਰਤੀਤ ਦਾ ਰੂਪ ਧਾਰਨ ਕਰ ਚੁਕੀ ਹੁੰਦੀ ਹੈ:-

**ਚਰਨ ਕਮਲ ਸੰਗਿ ਲਾਗੀ ਡੋਰੀ ॥**
**ਸੁਖ ਸਾਗਰ ਕਰਿ ਪਰਮਗਤਿ ਮੋਰੀ ॥ਰਹਾਉ॥**
**ਅੰਚਲਾ ਗਹਾਇਓ ਜਨ ਅਪੁਨੇ ਕਉ, ਮਨੁ ਬੀਧੋ ਪ੍ਰੇਮ ਕੀ ਖੋਰੀ ॥**
**ਜਸੁ ਗਾਵਤ ਭਗਤਿ ਰਸੁ ਉਪਜਿਓ, ਮਾਇਆ ਕੀ ਜਾਲੀ ਤੋਰੀ ॥**
**ਪੂਰਨ ਪੂਰਿ ਰਹੇ ਕਿਰਪਾ ਨਿਧਿ, ਆਨ ਨ ਪੇਖਉ ਹੋਰੀ ॥**
**ਨਾਨਕ, ਮੇਲਿ ਲੀਓ ਦਾਸੁ ਅਪੁਨਾ, ਪ੍ਰੀਤਿ ਨ ਕਬਹੂ ਥੋਰੀ ॥** [ਪੰਨਾ ੮੭੯

ਇਹ ਪ੍ਰੀਤਿ ਟੁੱਟਦੀ ਨਹੀਂ, ਨਾ ਹੀ ਕਿਧਰੇ ਜਾਂਦੀ ਹੈ। ਇਹ ਜਿਥੋਂ ਪੈਦਾ ਹੁੰਦੀ ਹੈ, ਉਸੇ ਵਿੱਚ ਸਮਾਅ ਜਾਂਦੀ ਹੈ, ਇਕਮਿਕ ਹੋ ਜਾਂਦੀ ਹੈ। ਇਸ ਪ੍ਰੀਤ ਦਾ ਪਾਣੀ ਦੀ ਬੂੰਦ ਵਾਲਾ ਹਿਸਾਬ ਹੈ, ਜਿਵੇਂ ਪਾਣੀ ਦੀ ਬੂੰਦ ਜਦੋਂ ਤੱਕ ਸ਼ਹੁ ਸਾਗਰ ਵਿੱਚ ਨਹੀਂ ਸਮਾਉਂਦੀ, ਉਦੋਂ ਤੱਕ ਸਬਰ ਨਾਲ ਇਕ ਥਾਂ ਨਹੀਂ ਟਿਕਦੀ। ਗੁਰਦੇਵ ਜੀ ਸੱਚੀ ਪ੍ਰੀਤਿ ਬਾਰੇ ਕਥਨ ਕਰਦੇ ਹਨ:-

**ਸਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ ॥** [ਪੰਨਾ ੪੩੨

ਜਿਸ ਜੀਵ-ਇਸਤਰੀ ਦੀ ਬਾਂਹ ਪਾਰਬ੍ਰਹਮ ਨੇ ਆਪ ਫੜ ਲਈ ਹੋਵੇ, ਉਹ ਮੁੜ ਕੇ ਪਾਰਬ੍ਰਹਮ ਨਾਲੋਂ ਨਹੀਂ ਵਿਛੜਦੀ। ਜਿਵੇਂ ਪਾਣੀ ਪਾਣੀ ਵਿੱਚ ਰਲਿਆ ਵੱਖਰਾ ਨਹੀਂ ਹੋ ਸਕਦਾ, ਤਿਵੇਂ ਜਿਸ ਨੂੰ ਪ੍ਰੀਤਮ ਆਪਣੇ ਲੜ ਲਾ ਲਵੇ, ਉਸ ਨੂੰ ਕੋਈ ਵੱਖਰੇ ਨਹੀਂ ਕਰ ਸਕਦਾ। ਗੁਰਵਾਕ ਹਨ:-

**ਬ੍ਰਹਮੈ ਬ੍ਰਹਮੁ ਮਿਲਿਆ, ਕੋਇ ਨ ਸਾਕੈ ਭਿੰਨ ਕਰਿ, ਬਲਿਰਾਮ ਜੀਉ ॥**
[ਪੰਨਾ ੭੭੮

ਅੰਤ ਵਿੱਚ ਗੁਰਦੇਵ, ਆਪਣੇ ਉਸ ਸੱਜਣ ਤੋਂ ਬਲਿਹਾਰ ਜਾਂਦੇ ਹਨ, ਜੋ ਅਪਹੁੰਚ ਤੇ ਅਥਾਹ ਹੈ ਕਿਉਂਕਿ ਉਸ ਨੂੰ ਬਾਂਹ ਫੜੇ ਦੀ ਲਾਜ ਹੁੰਦੀ ਹੈ। ਉਹ ਜਦ ਆਪਣਾ ਬਣਾ ਲੈਂਦਾ ਹੈ ਤਾਂ ਗੁਣ ਅਵਗੁਣ ਦੀ ਵਲਗਣ ਮੁੱਕ ਜਾਂਦੀ ਹੈ:-

੧. **ਬਾਂਹ ਪਕੜਿ ਠਾਕੁਰਿ ਹਉ ਘਿਧੀ ॥ ਗੁਣ ਅਵਗਣ ਨ ਪਛਾਣੈ॥** [ਪੰਨਾ ੭੭੪
੨. **ਬਾਂਹ ਪਕੜਿ ਤਮ ਤੇ ਕਾਢਿਆ, ਕਰਿ ਅਪੁਨਾ ਲੀਨਾ ਰਾਮ ॥** [ਪੰਨਾ ੮੪੮
੩. **ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ ਸਮਾਰਿਆ ॥**
**ਕੰਠਿ ਲਾਇ ਕੈ ਰਖਿਓਨੁ, ਲਗੈ ਨ ਤਤੀ ਵਾਉ ਜੀਉ ॥** [ਪੰਨਾ ੭੨

ਜਿਹੜੀਆਂ ਜੀਵ ਇਸਤਰੀਆਂ ਪਤੀ ਪਰਮਾਤਮਾ ਨਾਲ ਪ੍ਰੇਮ ਕਰਦੀਆਂ ਹੋਈਆਂ ਉਸ ਦੇ ਦਰ ਉੱਤੇ ਢਹਿ ਪੈਂਦੀਆਂ ਹਨ, ਉਨ੍ਹਾਂ ਦੀ ਉਹ ਹਮੇਸ਼ਾਂ ਹੀ ਪੈਜ ਰਖਦਾ ਹੈ।

ਸਰਦੀ ਕਾਰਨ ਭਾਵੇਂ ਪੋਹ ਦਾ ਮਹੀਨਾ ਔਖਾ ਲਗਦਾ ਹੈ, ਪਰ ਜਿਸ ਨੂੰ ਪ੍ਰਭੂ ਆਪਣੀ ਸਿਫਤ ਸਲਾਹ ਬਖਸ਼ ਦੇਵੇ, ਆਪਣੇ ਚਰਨ ਕਮਲਾਂ ਦਾ ਆਸਰਾ ਦੇ ਦੇਵੇ, ਉਸ ਲਈ ਪੋਹ ਦਾ ਮਹੀਨਾ ਸੋਹਾਗਣਾਂ ਵਾਂਗ ਹਰ ਪ੍ਰਕਾਰ ਦੇ ਸੁੱਖਾਂ ਨਾਲ ਭਰਪੂਰ ਹੁੰਦਾ ਹੈ। ਬਸ, ਲੋੜ ਗੁਰੂ ਦੇ ਚਰਨਾਂ ਵਿੱਚ ਆਉਣ ਦੀ ਹੈ। ਭਾਈ ਸਾਹਿਬ ਗੁਰਦਾਸ ਜੀ ਦਾ ਹੇਠ ਲਿਖਿਆ ਕਬਿੱਤ ਸਾਨੂੰ ਕਿਤਨੀ ਸੁੰਦਰ ਸੇਧ ਦੇਂਦਾ ਹੈ:-

**ਜੈਸੇ ਨਾਉ ਬੂਡਤ ਸੇ ਜੋਈ ਬਚੈ ਸੋਈ ਭਲੋ,**
**ਬੂਡ ਗਏ ਪਾਛੈ ਪਛਤਾਯੋ ਰਹਿ ਜਾਤ ਹੈ ॥**
**ਜੈਸੇ ਘਰ ਲਾਗੈ ਆਗ, ਜੋਈ ਬਚੈ ਸੋਈ ਭਲੋ,**
**ਜਰ ਬੁਝੈ, ਪਾਛੇ ਕਛੁ ਬਸੁ ਨ ਬਸਾਤ ਹੈ ॥**
**ਜੈਸੇ ਚੋਰ ਲਾਗੈ ਜਾਗੈ, ਜੋਈ ਰਹੈ ਸੋਈ ਭਲੋ,**
**ਸੋਇ ਗਏ ਰੀਤੋ ਘਰ ਦੇਖੈ ਉਠ ਪ੍ਰਾਤ ਹੈ ॥**
**ਤੈਸੇ ਅੰਤ ਕਾਲ ਗੁਰ ਚਰਨ ਸਰਨ ਆਵੈ,**
**ਪਾਵੈ ਮੋਖ ਪਦਵੀ, ਨਤਰ ਬਿਲਲਾਤ ਹੈ ॥** [ਪੰਨਾ ੩੫-੮੫

ਲੋੜ ਤਾਂ ਪ੍ਰਭੂ ਦੀ ਬਖਸ਼ਿਸ਼ ਦੀ ਹੈ। ਇਸ ਲਈ ਪੋਹ ਦੇ ਮਹੀਨੇ ਵਿੱਚ ਜਿੱਥੇ ਸਤਿਸੰਗ ਕਰਨਾ ਹੈ, ਉਥੇ ਸਾਹਿਬਾਂ ਪਾਸ ਬਖਸ਼ਿਸ਼ ਲਈ ਜੋਦੜੀ ਵੀ ਕਰਨੀ ਹੈ:-

੧. ਤੁਧੁ ਭਾਵੈ ਤਾਂ ਬਖਸਿ ਲੈਹਿ, ਖੋਟੇ ਸੰਗਿ ਖਰੇ,
ਨਾਨਕ ਭਾਵੈ ਪਾਰਬ੍ਰਹਮ, ਪਾਹਨ ਨੀਰਿ ਤਰੇ ॥ [ਪੰਨਾ ੨੬੧

੨. ਤੁਮਹਿ ਛਡਾਵਹੁ, ਛੁਟਕਹਿ ਬੰਧ ॥
ਬਖਸਿ ਮਿਲਾਵਹੁ, ਨਾਨਕ ਜਗ ਅੰਧ ॥ [ਪੰਨਾ ੮੯੦

ਮਾਘਿ, ਮਜਨੁ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥ ਹਰਿ ਕਾ ਨਾਮੁ ਧਿਆਇ ਸੁਣਿ, ਸਭਨਾ ਨੋ ਕਰਿ ਦਾਨੁ ॥ ਜਨਮ ਕਰਮ ਮਲੁ ਉਤਰੈ, ਮਨ ਤੇ ਜਾਇ ਗੁਮਾਨੁ ॥ ਕਾਮਿ ਕਰੋਧਿ ਨ ਮੋਹੀਐ, ਬਿਨਸੈ ਲੋਭੁ ਸੁਆਨੁ ॥ ਸਚੈ ਮਾਰਗਿ ਚਲਦਿਆ, ਉਸਤਤਿ ਕਰੇ ਜਹਾਨੁ ॥ ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥ ਜਿਸਨੋ ਦੇਵੈ ਦਇਆ ਕਰਿ, ਸੋਈ ਪੁਰਖੁ ਸੁਜਾਨੁ ॥ ਜਿਨਾ ਮਿਲਿਆ ਪ੍ਰਭ ਆਪਣਾ, ਨਾਨਕ ਤਿਨ ਕੁਰਬਾਨੁ ॥ ਮਾਘਿ, ਸੁਚੇ ਸੇ ਕਾਂਢੀਅਹਿ, ਜਿਨ ਪੂਰਾ ਗੁਰੁ ਮਿਹਰਵਾਨੁ ॥ ੧੨ ॥

# ਉਚਾਰਨ ਸੇਧ

**ਬਿੰਦੀ ਸਹਿਤ:** ਸਾਧੂਆਂ, ਚਲਦਿਆਂ, ਕਾਂਢੀਅਹਿਂ।

**ਪਦ ਅਰਥ:** ਮਾਘਿ-ਮਾਘ (ਦੇ ਮਹੀਨੇ) ਵਿੱਚ। (ਮਾਘੀ ਵਾਲਾ ਦਿਨ ਹਿੰਦੂ ਸ਼ਾਸਤਰਾਂ ਅਨੁਸਾਰ ਬਹੁਤ ਪਵਿੱਤਰ ਗਿਣਿਆ ਜਾਂਦਾ ਹੈ। ਇਸ ਦਿਨ ਪ੍ਰਯਾਗ ਤੀਰਥ ਤੇ ਇਸ਼ਨਾਨ ਕਰਨਾ ਬਹੁਤ ਪੁੰਨ ਤੇ ਉਤਮ ਕੰਮ ਸਮਝਦੇ ਹਨ)। ਮਜਨੁ-ਤੀਰਥ ਇਸ਼ਨਾਨ। ਸੰਗਿ ਸਾਧੂਆਂ-ਸਾਧੂਆਂ ਦੀ ਸੰਗਤ ਵਿੱਚ ਬੈਠ ਕੇ। ਧੂੜੀ-ਧੂੜੀ ਵਿੱਚ, ਨਿੰਮਰ ਭਾਵ ਹੋ ਕੇ। ਜਨਮ ਕਰਮ ਮਲੁ-ਜਨਮ ਜਨਮਾਂ ਦੇ ਕੀਤੇ ਹੋਏ ਪਾਪਾਂ ਤੇ ਵਿਕਾਰਾਂ ਰੂਪੀ ਕਰਮਾਂ ਦੀ ਮੈਲ। ਉਤਰੈ-ਲਹਿ ਜਾਂਦੀ ਹੈ। ਗੁਮਾਨੁ-ਅਹੰਕਾਰ। ਕਾਮਿ-ਕਾਮ ਵਿੱਚ। ਕਰੋਧਿ-ਗੁੱਸੇ, ਹੰਕਾਰ ਵਿੱਚ। ਨ ਮੋਹੀਐ-ਨਹੀਂ ਮੋਹਿਆ ਜਾ ਸਕੀਦਾ। ਬਿਨਸੈ-ਮਰ ਜਾਂਦਾ ਹੈ। ਸੁਆਨੁ-ਕੁੱਤਾ। ਉਸਤਤਿ-ਵਡਿਆਈ। ਜਹਾਨੁ-ਸੰਸਾਰ, ਸਾਰਾ ਜਗਤ। ਅਠਸਠਿ-ਅਠਾਹਠ। ਜੀਅ ਦਇਆ-ਜੀਆਂ ਤੇ ਤਰਸ ਕਰਨਾ। ਪਰਵਾਨੁ-ਪ੍ਰਮਾਣੀਕ। ਕਰਿ-ਕਰਕੇ। ਸੁਜਾਨ-ਸਿਆਣਾ। ਕੁਰਬਾਨੁ-ਸਦਕੇ। ਸੇ-ਓਹ (ਮਨੁੱਖ)। ਕਾਢੀਅਹਿ-ਕਹੇ ਜਾਂਦੇ ਹਨ। ਜਿਨ-ਜਿਨ੍ਹਾਂ ਉਤੇ।

**ਅਰਥ:** (ਹੇ ਜਗਿਆਸੂ!) ਮਾਘ (ਦੇ ਮਹੀਨੇ) ਵਿੱਚ, ਸੰਤ-ਗੁਰੂ ਪਿਆਰਿਆਂ ਦੀ ਸੰਗਤ ਵਿੱਚ ਬੈਠ ਕੇ (ਉਨ੍ਹਾਂ ਦੀ ਚਰਨ) ਧੂੜੀ ਵਿੱਚ ਰਹੁ, (ਨਿਮਰਤਾ ਭਰਿਆ ਇਹ) ਇਸ਼ਨਾਨ ਕਰ। ਪ੍ਰਭੂ ਦਾ ਨਾਮ ਸਿਮਰ (ਅਤੇ ਆਪ ਉਸ ਨੂੰ) ਸੁਣਕੇ ਸਭ ਨੂੰ (ਇਹ ਉਪਦੇਸ਼ ਰੂਪੀ) ਦਾਨ ਕਰ, (ਇਹ ਮਾਘੀ ਦਾ ਵਿਸ਼ੇਸ਼ ਦਾਨ ਹੈ)। (ਇਸ ਤਰ੍ਹਾਂ ਦੇ ਦਾਨ ਨਾਲ) ਜਨਮਾਂ-ਜਨਮਾਂਤਰਾਂ ਦੇ ਕੀਤੇ ਹੋਏ ਪਾਪ-ਕਰਮਾਂ (ਵਿਕਾਰਾਂ ਦੀ) ਮੈਲ ਲਹਿ ਜਾਂਦੀ ਹੈ (ਅਤੇ) ਮਨ ਤੋਂ ਅਹੰਕਾਰ ਵੀ ਦੂਰ ਹੋ ਜਾਂਦਾ ਹੈ। (ਅਜਿਹੇ ਦਾਨ ਤੇ ਇਸ਼ਨਾਨ ਨਾਲ) ਕਾਮ, ਕ੍ਰੋਧ ਵਿੱਚ ਨਹੀਂ ਮੋਹਿਆ (ਠੱਗਿਆ) ਜਾ ਸਕੀਦਾ, ਲੋਭ ਰੂਪ ਕੁੱਤਾ ਵੀ ਮਰ ਜਾਂਦਾ ਹੈ (ਭਾਵ ਸੰਤੋਖ ਤੇ ਸ਼ਾਂਤੀ ਪ੍ਰਾਪਤ ਹੋ ਜਾਂਦੀ ਹੈ)। (ਹੇ ਭਾਈ!) ਸੱਚੇ (ਧਰਮ) ਮਾਰਗ ਉੱਤੇ ਚਲਦਿਆਂ ਸਾਰਾ ਸੰਸਾਰ (ਤੇਰੀ) ਵਡਿਆਈ ਕਰੇਗਾ। ਅਠਾਹਠ ਤੀਰਥਾਂ (ਦਾ ਇਸ਼ਨਾਨ) ਸਾਰੇ ਪੁੰਨਾਂ (ਦਾ ਫਲ), ਜੀਆਂ ਉਤੇ ਦਇਆ (ਕਰਨ ਵਾਲੇ ਕਰਮ ਜੋ) ਪ੍ਰਮਾਣੀਕ (ਮੰਨੇ ਜਾਂਦੇ ਹਨ, ਸੁੱਤੇ ਸਿੱਧ ਹੀ ਨਾਮ ਜਪਣ ਤੇ ਸੁਣਨ ਨਾਲ ਪ੍ਰਾਪਤ ਹੋ ਜਾਣਗੇ)। (ਹੇ ਭਾਈ!) ਜਿਸ (ਮਨੁੱਖ) ਨੂੰ (ਪ੍ਰਭੂ ਆਪ) ਕਿਰਪਾ ਕਰਕੇ ਇਹ ਦਾਤ ਬਖਸ਼) ਦੇਵੇ ਉਹੀ ਮਨੁੱਖ ਸਿਆਣਾ (ਮੰਨਿਆ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਨ੍ਹਾਂ (ਮਨੁੱਖਾਂ) ਨੂੰ ਆਪਣਾ ਪ੍ਰਭੂ ਮਿਲ ਪਿਆ ਹੈ, (ਮੈਂ) ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਮਾਘ ਦੇ (ਮਹੀਨੇ) ਵਿੱਚ (ਕੇਵਲ) ਉਹੀ (ਮਨੁੱਖ) ਸੁੱਚੇ ਕਹੇ ਜਾਂਦੇ ਹਨ ਜਿਨ੍ਹਾਂ (ਉਤੇ) ਪੂਰਾ ਗੁਰੂ (ਅਕਾਲ ਪੁਰਖ) ਮਿਹਰਵਾਨ (ਹੁੰਦਾ ਹੈ)।੧੨।

## ਅਰਥ ਭੇਦ ਅਤੇ ਨਿਰਣੈ

**ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ ॥**

ਇਸ ਪੰਗਤੀ ਵਿੱਚ 'ਜੀਅ ਦਇਆ' ਦੇ ਅਰਥ ਦੋ ਤਰ੍ਹਾਂ ਕੀਤੇ ਜਾਂਦੇ ਹਨ:-

੧- ਅਠਾਹਠ ਤੀਰਥੋਂ ਕੇ ਇਸ਼ਨਾਨ ਅਰ ਸਭ ਪੁੰਨੋ ਕੋ (ਪਰਵਾਨੁ) ਸਦਰਸ ਹੈ ਜੋ ਜੀਵਾਂ ਪਰ ਵਾ ਆਪਨੇ ਜੀਵ ਪਰ ਦਯਾ ਕਰਨੀ ਹੈ। [ਫ.ਸ.

੨- ਅਠਾਹਠ ਤੀਰਥਾਂ ਦੇ (ਇਸ਼ਨਾਨ ਦਾ ਫਲ) ਸਾਰੇ ਪੁੰਨ, ਜੀਵ ਦਾਨ (ਆਦਿ ਪੁੰਨਾ ਦਾ ਫਲ ਜੋ ਪ੍ਰਮਾਣੀਕ ਮੰਨੇ ਗਏ ਹਨ) ਉਸ ਸੱਚੇ ਨਾਮ ਦੇ ਸੱਚੇ ਮਾਰਗ ਤੇ ਚਲਣ ਵਾਲੇ ਨੂੰ ਪ੍ਰਾਪਤ ਹੋ ਜਾਂਦੇ ਹਨ। [ਸੰ.ਪੋ.

੩- ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ ਕਰਮ, ਜੀਵਾਂ ਉਤੇ ਦਇਆ ਕਰਨੀ ਜੋ ਧਾਰਮਿਕ ਕੰਮ ਮੰਨੇ ਗਏ ਹਨ (ਇਹ ਸਭ ਕੁਝ ਸਿਮਰਨ ਦੇ ਵਿੱਚ ਹੀ ਆ ਜਾਂਦੇ ਹਨ)। [ਦਰਪਣ

**ਨਿਰਣੈ**: ਇਥੇ ਵਿਸ਼ਾ ਨਾ ਆਪਣੇ ਜੀਵ ਪਰ ਦਇਆ ਕਰਨ ਦਾ ਹੈ ਅਤੇ ਨਾ ਹੀ ਧਾਰਮਿਕ ਪੁੰਨ ਕਰਮਾਂ ਦਾ ਕਿਉਂਕਿ ਇਹ ਸਾਰੇ ਕਰਮ ਸਿਮਰਨ ਵਿੱਚ ਆ ਜਾਂਦੇ ਹਨ। ਇਥੇ ਤਾਂ 'ਮਾਘਿ ਮਜਨ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ' ਦਾ ਉਪਦੇਸ਼ ਦਿੱਤਾ ਜਾ ਰਿਹਾ ਹੈ। 'ਨਾਨਕ, ਧੂੜਿ ਪੁਨੀਤ ਸਾਧ, ਲਖ ਕੋਟਿ ਪਿਰਾਗੇ' ਅਨੁਸਾਰ ਸਭ ਕੁਝ 'ਧੂੜੀ ਕਰਿ ਇਸਨਾਨੁ' ਵਿੱਚ ਹੈ। ਆਤਮਿਕ ਇਸ਼ਨਾਨ ਅਤੇ ਜੀਵਾਂ ਤੇ ਦਇਆ ਕਰਨ ਵਾਲਾ ਦਾਨ ਉਸ ਮਨੁੱਖ ਨੂੰ ਮਿਲਦਾ ਹੈ, ਜਿਸ ਉਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ। ਇਹ ਦਾਤ ਆਪਣੇ ਕਰਮਾਂ ਦੇ ਬਲ ਬੋਤੇ ਨਾਲ ਨਹੀਂ ਮਿਲਦੀ। ਇਸ ਪੰਗਤੀ ਦੇ ਅਰਥਾਂ ਦੀ ਵਿਲਖਣਤਾ ਨੂੰ ਸਮਝਣ ਦੀ ਲੋੜ ਹੈ, ਜਿਸ ਦੀ ਵਿਆਖਿਆ ਅਤੇ ਦਇਆ ਦਾ ਸੰਕਲਪ ਅਗੇ ਦਰਜ ਹੈ। ਗੁਰੂ ਪਿਆਰਿਓ! ਸਾਰੀ ਵਿਚਾਰ ਦਾ ਸਿੱਟਾ ਅੰਤ ਵਿੱਚ ਰੂਪਮਾਨ ਕੀਤਾ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

*ਮਾਘ ਮਹੀਨੇ ਦੀ ਵਿਆਖਿਆ :-*

ਹਿੰਦੂ ਧਰਮ ਵਿੱਚ ਸ਼ਾਸਤਰਾਂ ਅਨੁਸਾਰ ਮਾਘ ਦੀ ਪਹਿਲੀ ਤਾਰੀਖ ਨੂੰ ਪ੍ਰਯਾਗ ਆਦਿ ਤੀਰਥਾਂ ਉਤੇ ਇਸ਼ਨਾਨ ਕਰਨਾ ਇਕ ਵੱਡਾ ਪੁੰਨ ਕਰਮ ਸਮਝਿਆ ਜਾਂਦਾ ਹੈ, ਪਰ ਸਿੱਖ ਧਰਮ ਵਿੱਚ 'ਤੀਰਥਿ ਨਾਵਣ ਜਾਉ, ਤੀਰਥੁ ਨਾਮੁ ਹੈ'। ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ' ਦਾ ਸਿਧਾਂਤ ਪ੍ਰਮਾਣੀਕ ਹੈ। ਭਗਤ ਕਬੀਰ ਜੀ ਨੇ 'ਤੀਰਥੁ ਬਡਾ ਕਿ ਹਰਿ ਕਾ ਦਾਸ' ਉਚਾਰ ਕੇ ਇਹ ਸ਼ੰਕਾ ਵੀ ਮਨੁੱਖੀ ਹਿਰਦਿਆਂ ਚੋਂ ਕੱਢ ਦਿੱਤੀ ਹੈ ਕਿ ਤੀਰਥਾਂ ਨਾਲੋਂ ਹਰੀ ਦਾ ਦਾਸ ਵੱਡਾ ਹੈ। ਮਨੁੱਖ ਤੀਰਥ ਪੈਦਾ ਕਰਦੇ ਹਨ ਪਰ ਤੀਰਥ ਮਨੁੱਖ ਨਹੀਂ ਪੈਦਾ ਕਰ ਸਕਦੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਅਠਸਠ ਤੀਰਥੁ, ਜਹ ਸਾਧ ਪਗ ਧਰਹਿ॥ ਤਹ ਬੈਕੁੰਠੁ, ਜਹ ਨਾਮੁ ਉਚਰਹਿ॥' ਦਾ ਸੰਕੇਤ ਦੇ ਕੇ ਤੀਰਥ-ਇਸ਼ਨਾਨ ਦੇ ਸੰਕਲਪ ਨੂੰ ਹੋਰ ਵੀ ਸਪਸ਼ਟ ਕਰ ਦਿੱਤਾ ਹੈ। ਗੁਰੂ ਰਾਮਦਾਸ ਜੀ ਮਹਾਰਾਜ ਦੇ ਹੇਠ ਲਿਖੇ ਅੰਮ੍ਰਿਤ ਬਚਨ ਇਤਨੀ ਨਿਰਮਲ ਸੋਧ ਦਿੰਦੇ ਹਨ ਕਿ ਨਿਰੇ ਤੀਰਥਾਂ ਦੀ ਮਹੱਤਤਾ ਆਪਣੇ ਆਪ ਵਿੱਚ ਕੁਝ ਨਹੀਂ ਰਹਿੰਦੀ :-

**ਮਲਾਰੁ ਮਹਲਾ ੪ ॥ ਗੰਗਾ, ਜਮੁਨਾ, ਗੋਦਾਵਰੀ, ਸਰਸੁਤੀ,**

**ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**
**ਤੀਰਥਿ ਅਠਸਠਿ ਮਜਨੁ ਨਾਈ ॥**
**ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ**
**ਸਭ ਦੁਰਮਤਿ ਮੈਲੁ ਗਵਾਈ ॥ ੧ ॥ ਰਹਾਉ ॥**
**ਜਾਹਰਨਵੀ ਤਪੈ ਭਾਗੀਰਥਿ ਆਣੀ, ਕੇਦਾਰੁ ਥਾਪਿਓ ਮਹਸਾਈ ॥**
**ਕਾਂਸੀ ਕ੍ਰਿਸਨੁ ਚਰਾਵਤ ਗਾਊ,**
**ਮਿਲਿ ਹਰਿ ਜਨ ਸੋਭਾ ਪਾਈ ॥ ੨ ॥**
**ਜਿਤਨੇ ਤੀਰਥ ਦੇਵੀ ਥਾਪੇ,**
**ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ ॥**
**ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ,**
**ਤਿਸੁ ਸਾਧੂ ਧੂਰਿ ਦੇ, ਹਰਿ ਪਾਰਿ ਲੰਘਾਈ ॥ ੩ ॥** [ਪੰਨਾ ੧੨੬੩

ਲੋਕ ਤੀਰਥਾਂ ਤੇ ਜਾਣ ਲਈ ਤਾਂਘਦੇ ਰਹਿੰਦੇ ਹਨ ਪਰ ਤੀਰਥ ਸਾਧੂਆਂ ਦੀ ਧੂਰੀ ਨੂੰ ਉਡੀਕਦੇ ਹਨ। ਇਸ ਲਈ ਇਸ ਮਹੀਨੇ ਦੇ ਆਰੰਭ ਵਿੱਚ ਗੁਰਦੇਵ ਜੀ ਫੁਰਮਾਉਂਦੇ ਹਨ:-

**ਮਾਘਿ, ਮਜਨ ਸੰਗਿ ਸਾਧੂਆ, ਧੂੜੀ ਕਰਿ ਇਸਨਾਨੁ ॥**
**ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥**

ਵਾਹਿਗੁਰੂ ਜੀ ਦਾ ਨਾਮ ਧਿਆਉਣਾ, ਸੁਣਨਾ, ਪ੍ਰਭੂ ਦੇ ਚਰਨ ਕਮਲ ਹਿਰਦੇ ਵਿੱਚ ਵਸਾਉਣੇ, ਇਸ ਵਿੱਚ ਸਾਰੇ ਇਸ਼ਨਾਨ, ਦਾਨ, ਤਪ ਆਦਿ ਆ ਜਾਂਦੇ ਹਨ। ਗੁਰਬਾਣੀ ਇਸ ਸਿਧਾਂਤ ਤੇ ਇਉਂ ਆਪਣੀ ਮੁਹਰ ਲਾਉਂਦੀ ਹੈ:-

**ਇਸਨਾਨ ਦਾਨ ਤਾਪਨ ਸੁਚਿ ਕਿਰਿਆ,**
**ਚਰਣ ਕਮਲ ਹਿਰਦੈ ਪ੍ਰਭ ਧਾਰੀ ॥** [ਪੰਨਾ ੧੩੮੯

ਨਾਮ ਜਪਣ ਤੋਂ ਬਿਨਾਂ ਕੀ ਤੀਰਥ ਇਸ਼ਨਾਨ ਤੇ ਦਾਨ ਆਦਿ ਨਿਰੇ ਕਰਮ ਕਾਂਡ ਨਹੀਂ? ਦਾਨ ਦੇਣ ਤੋਂ ਪਹਿਲਾਂ ਅਧਿਕਾਰੀ ਤੇ ਅਣ-ਅਧਿਕਾਰੀ ਦੀ ਪਛਾਣ ਹੋਣੀ ਚਾਹੀਦੀ ਹੈ। ਨਿਰਾ ਕਰਮਾਂ ਨੂੰ ਹੀ ਮੁਕਤੀ ਦਾ ਮਾਰਗ ਦਸਣਾ, ਅਨੁਚਿਤ ਕਰਮ ਹੈ। ਇਸ ਪਛਾਣ ਲਈ ਭਗਤ ਕਬੀਰ ਜੀ ਨੇ ਆਪਣੇ ਅੰਤਰ-ਆਤਮੇ ਦੀ ਆਵਾਜ਼ ਨੂੰ ਇਉਂ ਪ੍ਰਗਟਾਇਆ ਹੈ:-

**ਕਬੀਰ, ਜਿਹ ਮਾਰਗਿ ਪੰਡਿਤ ਗਏ, ਪਾਛੈ ਪਰੀ ਬਹੀਰ ॥**
**ਇਕ ਅਵਘਟ ਘਾਟੀ ਰਾਮ ਕੀ, ਤਿਹ ਚੜਿ ਰਹਿਓ ਕਬੀਰ ॥** [ਪੰਨਾ ੧੩੭੩

ਇਸ਼ਨਾਨ ਕਰਨਾ ਚੰਗਾ ਹੈ, ਸਰੀਰ ਖੁਲ੍ਹ ਜਾਂਦਾ ਹੈ, ਆਲਸ ਦੂਰ ਹੋ ਜਾਂਦਾ ਹੈ, ਪਰ ਇਸ ਨੂੰ ਪਰਮਾਰਥ ਦਾ ਸਾਧਨ ਬਣਾ ਕੇ ਉਚੇਚੇ ਤੌਰ ਤੇ ਮਾਘੀ ਦੇ ਇਸ਼ਨਾਨ ਦੇ ਮਹਾਤਮ ਦੀ ਕਥਾ ਲਿਖਣੀ ਤੇ ਪ੍ਰਚਾਰਨੀ ਗੁਰਮਤਿ ਦੇ ਅਨੁਕੂਲ ਨਹੀਂ। ਅਨ ਧਰਮਾ ਦੀ ਰੀਸ ਕਰਕੇ ਕਈ ਸਿੱਖ ਵੀ ਉਚੇਚੇ ਤੌਰ ਤੇ ਮਾਘੀ ਵਾਲੇ ਦਿਨ ਮੁਕਤਸਰ ਇਸ਼ਨਾਨ ਕਰਨ ਤੁਰ ਪੈਂਦੇ ਹਨ।

ਪਵਿੱਤਰ ਅਸਥਾਨ ਤੇ ਜਾਣਾ ਸੰਗਤਾਂ ਦੀ ਚਰਨ ਧੂੜ ਪ੍ਰਾਪਤ ਕਰਨੀ ਚੰਗੀ ਗੱਲ ਹੈ ਪਰ ਮੁਕਤੀ ਦੇ ਸੰਕਲਪ ਨਾਲ ਇਸ਼ਨਾਨ ਕਰਨ ਲਈ ਜਾਣਾ ਗੁਰਮਤਿ ਤੋਂ ਅਨਜਾਣ ਪੁਣਾ ਹੈ। ਗੁਰੂ ਸਾਹਿਬ ਨੇ ਬ੍ਰਾਹਮਣਵਾਦੀ ਵਿਚਾਰਾਂ ਵਿੱਚ ਪਰਵਿਰਤ ਹੋਏ ਲੋਕਾਂ ਨੂੰ ਨਿਰਮਲ ਵੀਚਾਰਾਂ ਦਾ ਦ੍ਰਿਸ਼ਟੀਕੋਨ ਦੇ ਕੇ ਬਦਲਿਆ। ਲੋਕਾਂ ਨੂੰ ਮਾਘ ਦੇ ਮਹੀਨੇ ਵਿੱਚ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਨ ਦੀ ਬਜਾਏ ਇਹ ਆਦੇਸ਼ ਦਿੱਤਾ :-

**ਚਰਨ ਸਾਧ ਕੇ ਧੋਇ ਧੋਇ ਪੀਉ ॥**
**ਅਰਪਿ ਸਾਧ ਕਉ ਅਪਨਾ ਜੀਉ॥**
**ਸਾਧ ਕੀ ਧੂਰਿ ਕਰਹੁ ਇਸਨਾਨੁ ॥**
**ਸਾਧ ਊਪਰਿ ਜਾਈਐ ਕੁਰਬਾਨੁ ॥...** [ਪੰਨਾ ੨੮੩

ਸਾਧੂ ਦੀ ਧੂੜੀ ਵਿੱਚ ਇਸ਼ਨਾਨ ਕਰਨ ਤੋਂ ਭਾਵ ਸਾਧ ਜਨਾਂ ਦੀ ਸੇਵਾ ਵਿੱਚ ਹਾਜ਼ਰ ਰਹਿਣਾ ਹੈ। ਗਿਆਨੀ ਪੁਰਸ਼ ਦਸਦੇ ਹਨ ਕਿ ਜਿਵੇਂ ਸ਼ੇਰਨੀ ਦਾ ਦੁੱਧ ਸੋਨੇ ਦੇ ਭਾਂਡੇ ਵਿੱਚ ਟਿੱਕ ਸਕਦਾ ਹੈ ਤਿਵੇਂ ਨਾਮ ਨਿੰਮਰਤਾ ਰੂਪ ਹਿਰਦੇ ਵਿੱਚ ਟਿੱਕ ਸਕਦਾ ਹੈ। ਧੂੜੀ ਦਾ ਭਾਵ ਹੈ:-

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ ॥**
**ਹੋਹੁ ਸਭਨ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ ॥** [ਪੰਨਾ ੧੧੦੨

ਨਾਮ ਜਨਮਾਂ ਜਨਮਾਂ ਦੀ ਮੈਲ ਧੋ ਦੇਂਦਾ ਹੈ। ਜਿਸ ਹਿਰਦੇ ਵਿੱਚ ਨਾਮ ਵਸਦਾ ਹੈ ਉਸ ਦੇ ਅੰਦਰੋਂ ਗੁਮਾਨ ਚਲਾ ਜਾਂਦਾ ਹੈ। ਫਿਰ ਕਾਮ, ਕ੍ਰੋਧ ਤੇ ਮੋਹ ਦੀਆਂ ਲਹਿਰਾਂ ਨਹੀਂ ਉਠਦੀਆਂ ਅਤੇ ਲੋਭ ਰੂਪੀ ਕੁੱਤੇ ਦਾ ਭੌਂਕਣਾ ਵੀ ਬੰਦ ਹੋ ਜਾਂਦਾ ਹੈ। ਨਾਮ-ਸਿਮਰਨ ਨਾਲ ਬਿਬੇਕ ਬੁਧੀ ਦਾ ਪਰਵੇਸ਼ ਹੁੰਦਾ ਹੈ। ਇਸ ਕਰਕੇ ਨਾਮ ਰਸੀਏ ਮਨੁੱਖ ਅਨ-ਅਧਿਕਾਰੀਆਂ ਦੇ ਹੱਥੋਂ ਕੁਝ ਨਹੀਂ ਖਾਂਦੇ ਪੀਂਦੇ। ਲੋਭੀ ਜੰਤ ਤਾਂ ਭੱਖ ਅਭੱਖ ਸਭ ਕੁਝ ਖਾ ਜਾਂਦਾ ਹੈ ਪਰ ਨਾਮੀ ਪੁਰਸ਼ ਗੁਰੂ ਸਾਹਿਬ ਦੇ ਬਚਨਾਂ ਨੂੰ ਸਦਾ ਚੇਤੇ ਰਖਦਾ ਹੈ:-

**ਲੋਭੀ ਕਾ ਵੇਸਾਹੁ ਨ ਕੀਜੈ, ਜੇਕਾ ਪਾਰਿ ਵਸਾਇ ॥**
**ਅੰਤਿ ਕਾਲਿ ਤਿਥੈ ਧੁਹੈ, ਜਿਥੈ ਹਥੁ ਨ ਪਾਇ ॥** [ਪੰਨਾ ੧੪੧੭

ਕਰਮ ਕਾਂਡੀ ਭਗਤ ਦਾ ਜਸ ਕੇਵਲ ਆਪਣੀ ਜਮਾਤ ਵਿੱਚ ਫੈਲਦਾ ਹੈ, ਪਰ ਨਾਮ-ਰਸੀਏ ਸੱਚੇ ਇਸ਼ਨਾਨੀ ਦੀ ਸਿਫਤਿ ਸਾਰੇ ਸੰਸਾਰ ਵਿੱਚ ਫੈਲਦੀ ਹੈ ਕਿਉਂਕਿ ਇਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਆਪਣੇ ਨੇੜੇ ਨਹੀਂ ਫਟਕਣ ਦੇਂਦਾ। ਅਠਾਹਠ ਤੀਰਥਾਂ ਦਾ ਇਸ਼ਨਾਨ, ਸਾਰੇ ਪੁੰਨ-ਕਰਮ ਤੇ ਜੀਆਂ ਉਤੇ ਦਇਆ ਕਰਨੀ ਸੰਸਾਰਕ ਖੇਤਰ ਵਿੱਚ ਪਰਵਾਨ ਸਮਝੇ ਜਾਂਦੇ ਹਨ, ਪਰ ਏਦਾਂ ਦੇ ਸਾਰੇ ਸ਼ੁਭ ਕਰਮ ਨਾਮ-ਸਿਮਰਨ ਤੇ ਸੁਣਨ ਵਿੱਚ ਸੁਤੇ ਹੀ ਆ ਜਾਂਦੇ ਹਨ। ਗੁਰਬਾਣੀ ਵਿੱਚ ਜੀਅ-ਦਇਆ ਬਾਰੇ ਕਈ ਵਾਕ ਹਨ ਜਿਵੇਂ:-

**੧- ਧੌਲੁ ਧਰਮੁ, ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**[ਪੰਨਾ ੩
**੨- ਹਿੰਸਾ, ਤਉ ਮਨ ਤੇ ਨਹੀ ਛੂਟੀ, ਜੀਅ ਦਇਆ, ਨਹੀ ਪਾਲੀ॥**

**ਪਰਮਾਨੰਦ ਸਾਧ ਸੰਗਤਿ ਮਿਲਿ, ਕਥਾ ਪੁਨੀਤ ਨ ਚਾਲੀ ॥** [ਪੰਨਾ ੧੨੫੩

**੩- ਜੀਅ ਬਧਹੁ ਸੁ ਧਰਮੁ ਕਰਿ ਥਾਪਹੁ, ਅਧਰਮ ਕਹਹੁ ਕਤ ਭਾਈ॥**

**ਆਪਸ ਕਉ ਮੁਨਿਵਰ ਕਰਿ ਥਾਪਹੁ, ਕਾ ਕਉ ਕਹੁ ਕਸਾਈ ॥** [ਪੰਨਾ ੧੧੦੩

ਵਿਸ਼ਵ ਦਾ ਸਾਰਾ ਭਾਈਚਾਰਾ ਜਗਤ ਦਾ ਸਾਰਾ ਨਜ਼ਾਮ ਦਇਆ ਦੇ ਅਸੂਲ ਉਤੇ ਚਲ ਰਿਹਾ ਹੈ। ਜੇ 'ਜੀਅ ਦਇਆ ਪਰਵਾਨੁ' ਵਾਲੇ ਕੁਦਰਤੀ ਨੇਮ ਦੀ ਹੋਂਦ ਨਾ ਹੁੰਦੀ ਤਾਂ ਧਰਤੀ ਤੇ ਮੁਰਗੀ-ਮੁਰਗਿਆਂ, ਬਕਰੀ-ਬਕਰਿਆਂ ਦਾ ਬਿਲਕੁਲ ਸਫਾਇਆ ਹੋ ਜਾਣਾ ਸੀ। ਹਿੰਸਾ ਕੇਵਲ ਜਾਨਵਰਾਂ ਨੂੰ ਮਾਰਨ ਵਿੱਚ ਹੀ ਨਹੀਂ ਹੁੰਦੀ, ਕਈ ਰੂਪਾਂ ਵਿੱਚ ਕੀਤੀ ਜਾਂਦੀ ਹੈ। ਜੀਆਂ ਨੂੰ ਕੁਹਣ ਤੋਂ ਇਲਾਵਾ ਉਹ ਗਲ ਜਾਂ ਕਰਤਬ ਜਿਹੜਾ ਕਿਸੇ ਦੇ ਮਨ ਨੂੰ ਦੁਖਾਉਣ ਦਾ ਕਾਰਣ ਬਣੇ ਉਹ ਵੀ ਹਿੰਸਾ ਦਾ ਪ੍ਰਤੀਕ ਹੈ। ਇਸ ਲਈ ਸ਼ੇਖ ਫਰੀਦ ਜੀ ਨੇ ਤੱਤ ਗਿਆਨ ਦੀ ਗੱਲ ਕਰਕੇ ਨਿਬੇੜਾ ਹੀ ਕਰ ਦਿੱਤਾ ਹੈ:-

**ਸਭਨਾ ਮਨ ਮਾਣਿਕ, ਠਾਹਣੁ ਮੂਲਿ ਮਚਾਂਗਵਾ ॥**

**ਜੇ ਤਉ ਪਿਰੀਆ ਦੀ ਸਿਕ, ਹਿਆਉ ਨ ਠਾਹੇ ਕਹੀ ਦਾ ॥** [ਪੰਨਾ ੧੩੮੪

ਗੁਰੂ ਘਰ ਵਿੱਚ 'ਅੰਤਰਿ ਜਾਣੇ ਸਰਬ ਦਇਆ' ਵਾਲਾ ਅਸੂਲ ਹੀ ਪਰਵਾਨ ਹੈ। ਮਾਸ ਖਾਣ ਜਾਂ ਨਾ ਖਾਣ ਦੇ ਮਸਲੇ ਉਤੇ ਬਹਿਸ ਕਰਨੀ ਠੀਕ ਨਹੀਂ। ਸਤਿਗੁਰਾਂ ਦੀ ਸੁਨਹਿਰੀ ਸਿਖਿਆ 'ਸਤੁ ਸੰਤੋਖੁ ਦਇਆ ਕਮਾਵੈ, ਏਹ ਕਰਣੀ ਸਾਰ' ਸਦਾ ਚੇਤੇ ਰਖਣੀ ਚਾਹੀਦੀ ਹੈ। ਇਹ ਅਮੋਲਕ ਦਾਤ ਜਿਸ ਨੂੰ ਪ੍ਰਭੂ ਆਪ ਦਇਆ ਕਰਕੇ ਬਖਸ਼ ਦੇਵੇ, ਉਸੇ ਨੂੰ ਹੀ ਪ੍ਰਾਪਤ ਹੁੰਦੀ ਹੈ ਅਤੇ ਉਹੀ ਸੁਜਾਨ ਪੁਰਖ ਗਿਣਿਆ ਜਾਂਦਾ ਹੈ। ਉਸ ਦੀ ਇਜ਼ਤ-ਆਬਰੂ ਲੋਕ ਪਰਲੋਕ ਹਰ ਥਾਂ ਤੇ ਹੀ ਬਣੀ ਰਹਿੰਦੀ ਹੈ। ਗੁਰੂ ਸਾਹਿਬ ਦੀਆਂ ਨਜ਼ਰਾਂ ਵਿੱਚ ਅਜਿਹਾ ਪੁਰਸ਼ ਹੀ ਪਰਵਾਨ ਹੁੰਦਾ ਹੈ। ਗੁਰੂ ਸਾਹਿਬ ਉਸ ਤੋਂ ਕੁਰਬਾਨ ਜਾਂਦੇ ਹਨ ਜਿਨ੍ਹਾਂ ਨੂੰ ਆਪਣੇ ਪ੍ਰਭੂ ਦਾ ਮਿਲਾਪ ਨਸੀਬ ਹੋ ਗਿਆ ਹੈ।

ਭਾਰਤੀ ਸਮਾਜ ਵਿੱਚ ਜਿਥੋਂ ਤੱਕ ਸੁੱਚੇ ਤੇ ਜੂਠੇ ਦੀ ਪਿਰਤ ਪਈ ਹੋਈ ਹੈ, ਉਹ ਆਪਣੀ ਕਿਸਮ ਦੀ ਹੈ। ਆਮ ਤੌਰ ਤੇ ਅਸੀਂ ਉਸ ਨੂੰ ਸੁੱਚਾ ਆਖਦੇ ਹਾਂ ਜੋ ਇਸ਼ਨਾਨ ਕਰ ਲੈਂਦਾ ਹੈ, ਪਰ ਗੁਰਮਤਿ ਕਸਵੱਟੀ ਤੇ ਇਹ ਸੁੱਚਮ ਪਰਵਾਨ ਨਹੀਂ ਹੈ। 'ਆਸਾ ਕੀ ਵਾਰ' ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਬਾਰੇ ਨਿਰਣਾ ਕਰ ਦਿੱਤਾ ਹੈ:-

**ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ ॥**

**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ ॥** [ਪੰਨਾ ੪੭੨

ਗੁਰੂ ਸਾਹਿਬ ਦੀ ਅੰਮ੍ਰਿਤ ਦ੍ਰਿਸ਼ਟੀ ਵਿੱਚ ਮਾਘ ਦੇ ਮਹੀਨੇ ਵਿੱਚ ਉਹੀ ਸੁੱਚੇ ਮਨੁੱਖ ਮੰਨੇ ਗਏ ਹਨ, ਜਿਨ੍ਹਾਂ ਉਪਰ ਪੂਰੇ ਗੁਰੂ ਦੀ ਮਿਹਰ ਹੋਈ ਹੈ, ਜਿਨ੍ਹਾਂ ਦੇ ਮਨ ਵਿੱਚ ਪਰਮਾਤਮਾ ਦਾ ਨਾਮ ਵਸ ਗਿਆ ਹੈ।

ਇਹ ਤੱਤ ਵਾਲੀ ਗਲ ਸਦਾ ਚੇਤੇ ਰਖਣ ਵਾਲੀ ਹੈ ਕਿ ਤਨ ਦਾ ਇਸ਼ਨਾਨ ਪਾਣੀ ਨਾਲ

ਹੁੰਦਾ ਹੈ, ਪਰ ਮਨ ਦਾ ਇਸ਼ਨਾਨ ਗੁਰਬਾਣੀ ਦੇ ਸਰੋਵਰ ਵਿੱਚ ਹੁੰਦਾ ਹੈ ਜਿਸ ਨਾਲ ਜੀਵ ਦੀ ਆਤਮਿਕ ਦੀ ਕਲਿਆਣ ਹੁੰਦੀ ਹੈ। ਗੁਰਵਾਕ ਹਨ:-

**੧- ਸੁਣਿਆ ਮੰਨਿਆ, ਮਨਿ ਕੀਤਾ ਭਾਉ ॥**
**ਅੰਤਰਿ ਗਤਿ ਤੀਰਥਿ ਮਲਿ ਨਾਉ ॥** [ਪੰਨਾ ੪

**੨- ਮਾਘਿ ਪੁਨੀਤ ਭਈ, ਤੀਰਥੁ ਅੰਤਰਿ ਜਾਨਿਆ ॥...**

**੩- ਨਾਨਕ, ਮਾਘਿ ਮਹਾਰਸੁ ਹਰਿ ਜਪਿ,**
**ਅਠਸਠਿ ਤੀਰਥ ਨਾਤਾ ॥** [ਪੰਨਾ ੧੧੦੯

# ਦਇਆ ਦਾ ਸੰਕਲਪ

'ਦਇਆ' ਪਦ ਦੀ ਵਰਤੋਂ ਹਰ ਮਾਨਵੀ ਸਮਾਜ ਵਿੱਚ ਕੀਤੀ ਜਾਂਦੀ ਹੈ ਪਰ ਇਸ ਦੇ ਅੰਤਰੀਵ ਭਾਵਾਂ ਤੱਕ ਅਪੜਨ ਲਈ ਆਤਮ ਵਿਸ਼ੈਲੀ ਬੁਧੀ ਦੀ ਲੋੜ ਹੈ।

'ਦਇਆ' ਪਦ ਦੇ ਅਰਥ ਹਨ- ਕਿਸੇ ਨਿਰਦੋਸ਼ ਜੀਵ ਉਤੇ ਹੋ ਰਹੇ ਅਤਿਆਚਾਰ ਨੂੰ ਵੇਖ ਕੇ ਮਨ ਵਿੱਚ ਉਬਾਲਾ ਆਉਣਾ, ਉਸ ਨੂੰ ਜਰ ਨਾ ਸਕਣਾ ਅਤੇ ਉਸ ਦੀ ਸੱਚੇ ਦਿਲੋਂ ਸਹਾਇਤਾ ਕਰਨ ਲਈ ਆਪਣੇ ਸੰਗੀ ਸਾਥੀ ਲੈ ਕੇ ਅੱਗੇ ਵਧਣਾ। ਪਰਾਇਆ ਦੁਖ ਵੇਖ ਕੇ ਸਹਾਰ ਨਾ ਸਕਣਾ, ਹਿਰਦੇ ਦਾ ਦ੍ਰਵ ਜਾਣਾ, ਇਹ ਦਇਆਵਾਨ ਪੁਰਸ਼ ਦੇ ਹਿਰਦੇ ਦੀ ਨਿਸ਼ਾਨੀ ਹੈ। ਦਇਆਵਾਨ ਕਿਸੇ ਦਾ ਦੁੱਖ ਅੱਖਾਂ ਨਾਲ ਵੇਖ ਕੇ, ਜਾਂ ਕੰਨਾ ਨਾਲ ਕਿਸੇ ਦੁਖੀਏ ਦੀ ਦਰਦ ਭਰੀ ਪੁਕਾਰ ਸੁਣ ਕੇ ਸੁਖ ਦੀ ਨੀਂਦ ਨਹੀਂ ਸੌਂ ਸਕਦਾ। ਇਥੋਂ ਤੱਕ ਕਿ ਉਹ ਪੇਟ ਭਰ ਕੇ ਖਾਣਾ ਤੇ ਜਗਤ ਤੇ ਜੀਉਣਾ ਵੀ ਹਰਾਮ ਸਮਝਦਾ ਹੈ। ਸਭ ਨੂੰ ਪ੍ਰੇਮ ਭਰੇ ਮਿੱਠੇ ਬੋਲਾਂ ਨਾਲ ਪ੍ਰਫੁਲਤ ਕਰਨਾ, ਮਨ, ਬਚਨ ਅਤੇ ਕਰਮ ਕਰਕੇ ਕਿਸੇ ਦਾ ਦਿਲ ਨਾ ਦੁਖਾਣਾ ਦਇਆਵਾਨ ਪੁਰਸ਼ ਆਪਣਾ ਪਰਮ ਧਰਮ ਸਮਝਦਾ ਹੈ। ਅਜਿਹੇ ਦੈਵੀ ਗੁਣਾਂ ਨਾਲ ਉਸ ਦਾ ਹਿਰਦਾ ਸਦਾ ਹੀ ਭਰਪੂਰ ਰਹਿੰਦਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਵਾਕ 'ਅਠਸਠਿ ਤੀਰਥ ਸਗਲ ਪੁੰਨ, ਜੀਅ ਦਇਆ ਪਰਵਾਨੁ' ਸਮਾਜਿਕ ਤੇ ਧਾਰਮਿਕ ਖੇਤਰ ਵਿੱਚ ਬੜੀ ਮਹੱਤਤਾ ਰਖਦੇ ਹਨ। ਪਰ ਹਰੇਕ ਮਨੁੱਖ ਦਇਆ ਦੇ ਭੇਦ ਨੂੰ ਸਮਝਣ ਤੋਂ ਅਸਮਰਥ ਹੈ ਕਿਉਂਕਿ ਕਈ ਵਾਰੀ ਦਇਆ ਦੇ ਨਾਂ ਤੇ ਨਿਰਦੈਤਾ ਵਾਪਰਦੀ ਵੀ ਦਿਖਾਈ ਦਿੰਦੀ ਹੈ। ਅਸਲ ਵਿੱਚ ਜੀਵਨ ਨਾਮ ਦੀ ਕਣੀ ਤੇ ਕਰਣੀ ਵਾਲੇ ਮਨੁੱਖ ਦੇ ਮਹਾਨ ਹੁੰਦੀ ਹੈ। ਜਿਸ ਨੂੰ ਪਰਮੇਸ਼ਰ ਜੀ ਨੇ ਦਇਆ ਦੀ ਪੂੰਜੀ ਪਰਦਾਨ ਕੀਤੀ ਹੋਵੇ ਉਹੀ ਪਰਉਪਕਾਰੀ ਬਣਦਾ ਹੈ। ਭਗਤ ਕਬੀਰ ਜੀ ਅੰਮ੍ਰਿਤ ਬਚਨ ਹਨ:-

**ਕਬੀਰ, ਦਾਤਾ ਤਰਵਰੁ ਦਯਾ ਫਲੁ, ਉਪਕਾਰੀ ਜੀਵੰਤ ॥**
**ਪੰਖੀ ਚਲੇ ਦਿਸਾਵਰੀ, ਬਿਰਖਾ ਸੁਫਲ ਫਲੰਤ ॥** [ਪੰਨਾ ੧੩੭੬

ਸ਼੍ਰੋਮਣੀ ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਦਾਤਾ ਉਸ ਬ੍ਰਿਛ ਸਮਾਨ (ਮਾਨੋ ਗੁਰੂ) ਹੈ, ਜਿਸ ਨੂੰ ਦਇਆ ਰੂਪੀ ਫਲ ਲੱਗਾ ਹੈ (ਜੋ) ਜੀਆਂ ਤੇ ਉਪਕਾਰ ਕਰਨ ਵਾਲਾ ਹੈ। (ਪਰ

ਉਪਕਾਰੀ ਮਨੁੱਖ ਸਦੀਵ ਕਾਲ ਜੀਊਂਦਾ ਹੈ)। ਜਿਨ੍ਹਾਂ ਪੰਖੀਆਂ ਨੇ ਫਲ ਖਾ ਕੇ ਤ੍ਰਿਪਤੀ ਪਾਈ ਹੈ ਉਹ ਪੰਛੀ ਹੁਣ ਬਦੇਸ਼ਾਂ ਨੂੰ ਚਲੇ ਹਨ (ਅਤੇ ਜਾਂਦੇ ਹੋਏ ਅਸ਼ੀਰਵਾਦ ਵਾਲੇ ਵਾਕ ਬੋਲਦੇ ਜਾ ਰਹੇ ਹਨ ਕਿ) ਹੇ ਬ੍ਰਿਛਾ! ਤੂੰ ਚੰਗੇ ਫਲਾਂ ਨਾਲ ਫਲਿਆ ਰਹੁ ਭਾਵ ਹੇ ਸਤਿਗੁਰੂ ਜੀ! ਆਪ ਜਗਿਆਸੂਆਂ ਨੂੰ (ਨਾਮ ਰੂਪੀ ਫਲ ਬਖਸ਼ਦੇ ਰਹੋ ਅਤੇ ਜੀਵਾਂ ਉਤੇ ਅਜਿਹੀ ਦਇਆ ਤੇ ਪਰਉਪਕਾਰ ਕਰਦੇ ਰਹੁ)।

ਅਸਲੀਅਤ ਇਹ ਹੈ ਜੇ ਸੰਸਾਰ ਤੇ ਦਇਆਵਾਨ ਪੁਰਖ ਨਾ ਹੋਣ ਤਾਂ ਸੰਸਾਰ ਕ੍ਰੋਧ ਦੀ ਅੱਗ ਨਾਲ ਸੜ ਕੇ ਸੁਆਹ ਹੋ ਜਾਏ। ਸੰਸਾਰ ਦੀ ਅਸ਼ਾਂਤੀ ਦਾ ਮੁੱਖ ਕਾਰਨ ਦਇਆ-ਹੀਣ ਮਨੁੱਖ ਹਨ। ਸਹੀ ਅਰਥਾਂ ਵਿੱਚ ਦਇਆ ਹੀਣੇ ਮਨੁੱਖ ਹੀ 'ਦੁਰਜਨ' ਵਾਲੀ ਉਪਾਧੀ ਦੇ ਅਧਿਕਾਰੀ ਹੁੰਦੇ ਹਨ। ਇਉਂ ਪ੍ਰਤੀਤ ਹੁੰਦਾ ਹੈ ਕਿ ਅੰਧ-ਵਿਸ਼ਵਾਸੀ ਲੋਕਾਂ ਨੇ ਦਇਆ ਦੀ ਫਿਲਾਸਫੀ ਨੂੰ ਸਮਝਣ ਦਾ ਜਤਨ ਹੀ ਨਹੀਂ ਕੀਤਾ। ਬੇ-ਅਕਲੀ ਨਾਲ ਕੀਤੀ ਦਇਆ ਕਈ ਵਾਰੀ ਨਿਰਦੈਤਾ ਦਾ ਰੂਪ ਵੀ ਧਾਰਨ ਕਰ ਜਾਂਦੀ ਹੈ। ਜੇ ਆਪਣੇ ਧਾਰਮਿਕ ਮੰਦਰਾਂ, ਸਾਧੂ ਸਮਾਜ ਜਾਂ ਹੋਰ ਸਭਾ ਸੁਸਾਇਟੀਆਂ ਵਲ ਵੇਖੀਏ ਤਾਂ ਉਹ ਬਹੁਤ ਦੌਲਤਮੰਦ ਹੋ ਗਈਆਂ ਹਨ ਪਰ ਉਨ੍ਹਾਂ ਉਤੇ ਕਈ ਵਿਸ਼ਈ ਅਤੇ ਅਧਰਮੀ ਪੁਰਸ਼ ਆਪਣਾ ਕਬਜ਼ਾ ਜਮਾਈ ਬੈਠੇ ਹਨ। ਜਿਥੇ ਅਜਿਹੇ ਪ੍ਰਬੰਧਕ ਹੋਣ ਉਥੇ ਦਇਆ ਦਾ ਕੀ ਕੰਮ? ਦਇਆ ਉਥੋਂ ਨਸਦੀ ਹੈ।ਵੈਸ਼ਨਵ ਮਤ ਵਾਲੀ ਦਇਆ ਦਾ ਆਪਣਾ ਹੀ ਰੂਪ ਹੈ। ਉਹ ਭਾਵੇਂ ਮਾਸ ਮੱਛੀ ਨਹੀਂ ਖਾਂਦੇ ਪਰ ਜੈਨੀਆਂ ਨਾਲੋਂ ਵੱਧ ਇਹਨਾਂ ਵਿੱਚ ਹੋਰ ਕਿਹੜੀ ਵਡਿਆਈ ਹੈ? ਅੰਦਰ ਖਾਤੇ ਦੁਰਾਚਾਰ ਤੇ ਨਫ਼ਰਤ ਦਾ ਇਹਨਾਂ ਫਿਰਕਿਆਂ ਵਿੱਚ ਵੀ ਬੋਲ ਬਾਲਾ ਹੈ। ਅਖੋਤੀ ਦਇਆਵਾਨਾਂ ਦੀ ਕਮਜ਼ੋਰੀ ਨੂੰ ਵੇਖ ਕੇ ਹੀ ਇਸਲਾਮ ਮਤ ਨੇ ਇਹਨਾਂ ਨੂੰ ਦੀਨ-ਇਲਾਹੀ ਅਧੀਨ ਲਿਆਂਦਾ ਭਾਵ ਆਪਣਾ ਗ਼ੁਲਾਮ ਬਣਾਇਆ। ਅਖਉਤੀ ਸਾਧੂ ਸਮਾਜ ਵਿੱਚ ਚਰਸ, ਭੰਗ, ਅਫ਼ੀਮ ਤੇ ਸ਼ਰਾਬ ਦੇ ਸੇਵਨ ਨੇ ਇਹਨਾਂ ਨੂੰ ਬੇ-ਸੁੱਧ ਕਰ ਦਿੱਤਾ ਜਿਸ ਦੇ ਫਲ ਸਰੂਪ ਇਹ ਆਪਣਾ ਸਭ ਕੁਝ ਬਰਬਾਦ ਕਰ ਬੈਠੇ ਹਨ।

ਸੰਤ ਸੁੰਦਰ ਸਿੰਘ ਜੀ ਲੇਖਕ "ਰੂਹਾਨੀ ਜ਼ਿੰਦਗੀ" ਲਿਖਦੇ ਹਨ, 'ਉਹ ਨਾਂਗੇ ਸਾਧੂ ਜਿਹੜੇ ਮਾਇਆ ਤਾਂ ਕੀ ਸ਼ਸਤਰ ਤੱਕ ਵੀ ਨਹੀਂ ਸਨ ਛੋਹਦੇ ਅਜ ਕਰੋੜਾਂ ਰੁਪਏ ਦੀਆਂ ਜਾਇਦਾਦਾਂ ਬਣਾ ਕੇ ਡੇਰਿਆਂ ਦੇ ਮਾਲਕ ਬਣੇ ਹੋਏ ਹਨ। ਗੁਸਾਈਂ, ਸਾਧੂ ਜਿਨ੍ਹਾਂ ਦਾ ਪ੍ਰਸਿਧ ਅਸਥਾਨ 'ਨਾਸਕ' ਦੱਖਣ ਵਿੱਚ ਹੈ, ਇਨ੍ਹਾਂ ਦੀਆਂ ਇਨੀਆਂ ਵੱਡੀਆਂ ਵੱਡੀਆਂ ਜਾਇਦਾਦਾਂ ਹਨ ਕਿ ਹਿੰਦੁਸਤਾਨ ਦੇ ਕਿਸੇ ਰਾਜੇ ਮਹਾਰਾਜੇ ਦੀ ਰਿਆਸਤ ਵੀ ਇਨ੍ਹਾਂ ਦੇ ਡੇਰਿਆਂ ਜਿਤਨੀ ਨਹੀਂ। ਉਦਾਸੀ ਅਖਾੜਿਆਂ ਕੋਲ ਲੱਖਾਂ ਰੁਪਏ ਦੀ ਨਕਦ ਆਮਦਨ ਹੈ। ਮੰਦਰਾਂ ਮਸਜਿਦਾਂ ਅਤੇ ਗੁਰਦੁਆਰਿਆਂ ਨਾਲ ਅਰਬਾਂ ਰੁਪਏ ਦੀਆਂ ਜਾਇਦਾਦਾਂ ਤੇ ਚੜ੍ਹਾਵੇ ਹਨ, ਜਿਸ ਨਾਲ ਬਿਲਕੁਲ ਆਲਸੀ ਮਣਖੱਟੂ ਵੇਹਲੜ ਅਤੇ ਵਿਕਾਰੀ ਲੋਕ ਪਲਦੇ ਪਏ ਹਨ। ਭਾਰਤ ਵਰਸ਼ ਦੇ ਭੁਖੇ ਮਰਦੇ ਨੌਜਵਾਨ ਵੀ ਇਸ ਆਲਸੀ ਅਤੇ ਧਰਮ ਦੇ ਡਾਕੂ ਸਮਾਜ ਵਲ ਦੌੜੇ ਆ ਰਹੇ ਹਨ। ਇਸ ਲਈ ਕਿ ਐਸੇ ਭੇਖ ਦੀ ਆੜ ਵਿੱਚ ਉਨ੍ਹਾਂ ਨੂੰ ਟੁਕੜਾ ਤਾਂ ਮਿਲ ਜਾਂਦਾ ਹੈ।'

'ਸ੍ਰੀ ਸੰਤ ਰਤਨ ਮਾਲਾ' ਵਿੱਚ 'ਦਇਆ' ਬਾਰੇ ਹੇਠ ਲਿਖੇ ਸੁੰਦਰ ਵੀਚਾਰ ਉਪਲਬਧ ਹਨ:-

"ਦਯਾ ਦੇ ਪਰਸੰਗ ਕਈ ਤਰ੍ਹਾਂ ਦੇ ਜਗਤ ਵਿੱਚ ਪ੍ਰਚਲਤ ਹਨ, ਪਰ ਜੋ ਗੁਰੂ ਘਰ ਦੇ ਵੀਚਾਰ ਨਾਲ ਮਿਲੇ ਸੋਈ ਭਲਾ ਹੈ। ਸਾਡੇ ਮਤ ਵਿੱਚ ਦਯਾ ਹੀ ਪਰਵਾਨ ਹੈ, ਜੋ ਦਯਾ ਕਰੇ ਉਸ ਨੂੰ ਦਯਾ ਦਾ ਫਲ ਹੀ ਮਿਲੇਗਾ। ਭਾਵੇਂ ਹਰ ਕੋਈ ਕਰਮ ਦਾ ਫਲ ਹੀ ਭੋਗਦਾ ਹੈ। ਪਰ ਤਦ ਵੀ ਹਰਿ ਜਨ ਸਦਾ, ਦਯਾ ਦੇ ਘਰ ਵਿੱਚ ਹੀ ਵਸਦੇ ਹਨ ਅਤੇ ਭਗਵੰਤ ਅੱਗੇ ਅਰਦਾਸਿ ਕਰਕੇ ਸਰਬੱਤ ਦਾ ਭਲਾ ਹੀ ਮੰਗਦੇ ਹਨ:-

**ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ ॥**

'ਜਦ ਦੁੱਖੀ ਨੂੰ ਵੇਖ ਕੇ ਗੁਰਸਿੱਖ ਦਯਾ ਕਰਦਾ ਹੈ, ਤੇ ਵਾਹਿਗੁਰੂ ਅੱਗੇ ਅਰਦਾਸਿ ਕਰਕੇ ਅਰ ਜੱਥਾ ਸ਼ਕਤ ਉਪਾ ਕਰਕੇ ਦੁੱਖੀ ਜੀਵ ਦਾ ਦੁਖ ਦੂਰ ਕਰਦਾ ਹੈ, ਤਾਂ ਸਾਈਂ ਦੀ ਉਸ ਪਰ ਮਿਹਰ ਹੁੰਦੀ ਹੈ। ਸਿੱਖ ਨੂੰ ਦਇਆ ਦਾ ਗਹਿਣਾ ਸੋਭਦਾ ਹੈ ਤੇ ਸਾਈਂ ਨੂੰ ਬੇਪਰਵਾਹੀ ਸੋਭਦੀ ਹੈ, ਸਿੱਖ ਜਦ ਆਪ ਕਿਸੇ ਕਰਮ ਫਲ ਕਰ ਦੁਖੀ ਹੋਵੇ, ਤਾਂ ਆਪ ਅਰਦਾਸਿ ਕਰਨ ਨਾਲੋਂ ਕਿਸੇ ਦੂਸਰੇ ਗੁਰੂ ਪਿਆਰੇ ਪਾਸੋਂ ਅਰਦਾਸਿ ਕਰਾਵੇ ਤਾਂ ਭਲਾ ਹੈ। ਕਿਸੇ ਜੀਵ ਨਾਲ ਮਾਯਾ ਮੋਹ ਕਰ ਉਸ ਲਈ ਅਰਦਾਸਿ ਕਰਨੀ, ਆਪਣੇ ਆਪੇ ਨੂੰ ਬੰਨਣਾ ਹੈ, ਪਰ ਸੁਭਾਵਕ ਸਾਈਂ ਪਿਆਰ ਤੇ ਮਾਲਕ ਨੂੰ ਖੱਲਕਤ ਵਿੱਚ ਜਾਣ, ਦਯਾ ਕਰਨੀ ਪਰਮ ਧਰਮ ਹੈ, ਤੇ ਇਸ ਵਿੱਚ ਦੋਹਾਂ ਦਾ ਭਲਾ ਹੈ।'

ਮਹਾਤਮਾ ਤੁਲਸੀ ਦਾਸ ਦਾ ਹੇਠ ਲਿਖੀਆਂ ਦੋਹਰਾ-ਆਮ ਤੌਰ ਤੇ ਪੜ੍ਹਨ ਤੇ ਸੁਣਨ ਵਿੱਚ ਆਉਂਦਾ ਹੈ:-

**ਦਯਾ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ ॥**
**ਤੁਲਸੀ ਦਯਾ ਨ ਛੋਡੀਏ, ਜਬ ਲਗ ਘਟ ਮੈ ਪ੍ਰਾਨ ॥**

ਸੋ ਜਿਥੇ ਦਇਆ ਨਹੀਂ, ਉਥੇ ਧਰਮ ਵੀ ਨਹੀਂ ਟਿੱਕਦਾ। ਪਾਪੀ ਪੁਰਸ਼ ਦਾ ਹਿਰਦਾ ਕਠੋਰ ਹੁੰਦਾ ਹੈ ਅਤੇ ਧਰਮੀ ਪੁਰਸ਼ ਦਾ ਹਿਰਦਾ ਸਦਾ ਕੋਮਲ ਹੁੰਦਾ ਹੈ ਜਿਵੇਂ ਕਿ ਰਾਬੀਆ ਦੀ ਕਹਾਣੀ ਪ੍ਰਸਿਧ ਹੈ:-

"ਇਬਰਾਹੀਮ ਮੁਸਲਮਾਨਾਂ ਦੇ ਮਹਾਨ ਪੈਗੰਬਰ ਹੋਏ ਹਨ। ਇਹ ਕਹਾਵਤ ਹੈ ਕਿ ਇਕ ਵਾਰੀ ਆਪ ਹੱਜ ਕਰਨ ਲਈ ਮੱਥੇ ਪਹੁੰਚੇ। ਕੀ ਵੇਖਦੇ ਹਨ ਕਿ ਮੱਕਾ ਆਪਣੀ ਅਸਲੀ ਥਾਂ ਤੇ ਨਹੀਂ ਹੈ। ਉਥੋਂ ਪੁੱਛਣ ਤੇ ਪਤਾ ਲੱਗਾ ਕਿ ਇਥੋਂ 60 ਮੀਲ ਦੂਰ ਖ਼ੁਦਾ ਦੀ ਬੰਦਗੀ ਵਿੱਚ ਡੁਬੀ ਹੋਈ ਰਾਬੀਆ ਭਗਤਣੀ ਦੇ ਦਰਸ਼ਨ ਕਰਨ ਲਈ ਗਿਆ ਹੈ। ਇਹ ਸੁਣਕੇ ਇਬਰਾਹੀਮ ਸੋਚ ਸਾਗਰ ਵਿੱਚ ਡੁਬ ਗਿਆ ਕਿ ਉਸ ਭਗਤਣੀ ਨੇ ਅਜਿਹੀ ਕਿਹੜੀ ਸਾਧਨਾ ਕੀਤੀ ਹੈ ਜਿਸ ਦੇ ਫਲ ਸਰੂਪ ਮੱਕੇ ਨੂੰ ਆਪ ਦਰਸ਼ਨ ਕਰਨ ਲਈ ਰਾਬੀਆ ਪਾਸ ਜਾਣਾ ਪਿਆ ਹੈ।

ਇਬਰਾਹੀਮ ਨੇ ਆਪਣੇ ਚੇਲਿਆਂ ਨੂੰ ਨਾਲ ਲਿਆ ਅਤੇ ਰਾਬੀਆ ਦੇ ਆਸ਼ਰਮ ਵਲ ਟੁਰ ਪਿਆ। ਰਾਤ ਪੈ ਗਈ। ਰਸਤੇ ਵਿੱਚ ਇਕ ਤਕੀਆ ਸੀ ਉਥੇ ਠਹਿਰਿਆ ਤੇ ਰਾਤ ਨੂੰ ਭੋਜਨ

ਬਣਾਇਆ ਅਤੇ ਚੇਲਿਆਂ ਨੇ ਇਬਰਾਹੀਮ ਨੂੰ ਛਕਾਇਆ। ਦੂਜੇ ਦਿਨ ਉਥੋਂ ਚਲੇ ਤੇ ਰਾਬੀਆਂ ਦੇ ਆਸ਼ਰਮ ਵਿੱਚ ਜਾ ਪਹੁੰਚੇ। ਜਦੋਂ ਵੇਖਿਆ ਤਾਂ ਉਹ ਰੱਬ ਦੀ ਬੰਦਗੀ ਕਰ ਰਹੀ ਸੀ। ਉਸ ਦੇ ਆਲੇ ਦੁਆਲੇ ਹਿਰਨ, ਸ਼ੇਰ, ਚੀਤੇ, ਰਿੱਛ ਤੇ ਦੂਜੇ ਹਿੰਸਕ ਪਸ਼ੂ ਬੈਠੇ ਹੋਏ ਸਨ। ਜਦੋਂ ਇਬਰਾਹੀਮ ਨੂੰ ਵੇਖਿਆ ਤਾਂ ਉਹ ਉਥੋਂ ਉਠ ਕੇ ਜੰਗਲ ਵਲ ਚਲੇ ਗਏ। ਇਹ ਵੇਖ ਕੇ ਇਬਰਾਹੀਮ ਬੜਾ ਹੈਰਾਨ ਹੋਇਆ। ਰਾਬੀਆ ਨੇ ਇਬਰਾਹੀਮ ਨੂੰ ਬੜੇ ਆਦਰ ਨਾਲ ਬਿਠਾਇਆ ਅਤੇ ਆਉਣ ਦਾ ਕਾਰਨ ਪੁਛਿਆ। ਇਬਰਾਹੀਮ ਬੋਲਿਆ ਕਿ ਤੂੰ ਕਿਹੜੀ ਸਾਧਨਾ ਕੀਤੀ ਜਿਸ ਨਾਲ ਮੱਕਾ ਆਪ ਦਰਸ਼ਨ ਕਰਨ ਲਈ ਇਥੇ ਆਇਆ ਹੈ? ਦੂਸਰੀ ਗਲ, ਹਿੰਸਕ ਜੰਗਲੀ ਜੰਤੂ ਜੋ ਤੇਰੇ ਚਾਰੋ ਪਾਸੇ ਬੈਠੇ ਸਨ, ਮੈਨੂੰ ਵੇਖ ਕੇ ਕਿਉਂ ਉਠ ਕੇ ਚਲੇ ਗਏ ਹਨ?।

ਰਾਬੀਆ ਨੇ ਕਿਹਾ 'ਇਬਰਾਹੀਮ! ਤੂੰ ਰਾਤ ਨੂੰ ਭੋਜਨ ਵਿੱਚ ਕੀ ਖਾਧਾ ਸੀ?' ਇਬਰਾਹੀਮ ਕਿਹਾ, 'ਮਾਸ ਖਾਧਾ ਸੀ।' ਰਾਬੀਆ ਨੇ ਕਿਹਾ ਕਿ ਇਹੋ ਕਾਰਨ ਹੈ ਕਿ ਤੈਨੂੰ ਵੇਖ ਕੇ ਸਾਰੇ ਜੰਤੂ ਚਲੇ ਗਏ ਹਨ, ਤੂੰ ਮਾਸਾਹਾਰੀ ਹੈਂ, ਉਨ੍ਹਾਂ ਦਾ ਇਸ ਨਾਲ ਵੈਰ ਹੈ। ਮੱਕਾ ਮੇਰੇ ਕੋਲ ਇਸ ਲਈ ਚਲਕੇ ਆਇਆ ਹੈ ਕਿ ਮੈਂ ਪਾਣੀ ਦੀ ਤ੍ਰਿਹਾਈ ਇਕ ਕੁੱਤੀ ਨੂੰ ਪਾਣੀ ਪਿਲਾ ਕੇ ਉਸ ਦੀ ਪਿਆਸ ਬੁਝਾਈ, ਉਸ ਨੂੰ ਸ਼ਾਂਤ ਕੀਤਾ। ਮੇਰੇ ਪਾਸ ਖੂਹ ਵਿਚ ਲਮਕਾਣ ਲਈ ਰੱਸੀ ਵੀ ਨਹੀਂ ਸੀ ਪਰ ਮੈਂ ਆਪਣੀ ਚੁਨੀ ਖੂਹ ਵਿੱਚ ਲਮਕਾ ਕੇ ਗਿਲੀ ਕੀਤੀ ਤੇ ਕੁੱਤੀ ਦੇ ਮੂੰਹ ਵਿੱਚ ਪਾਣੀ ਪਾਂਦੀ ਰਹੀ। ਮੇਰੇ ਇਸ ਕਰਮ ਤੇ ਖੁਦਾ ਖੁਸ਼ ਹੋਇਆ ਤੇ ਮੱਕੇ ਨੂੰ ਮੇਰੇ ਪਾਸ ਭੇਜ ਦਿੱਤਾ।

ਗੁਰਬਾਣੀ ਵਿੱਚ ਦਇਆ ਬਾਰੇ ਬੇਅੰਤ ਪ੍ਰਮਾਣ ਮਿਲਦੇ ਹਨ। ਜਿਵੇਂ ਕਿ:-

੧- **ਮਨਿ ਸੰਤੋਖੁ ਸਰਬ ਜੀਅ ਦਇਆ ॥**
**ਇਨ ਬਿਧਿ ਬਰਤੁ ਸੰਪੂਰਨ ਭਇਆ ॥** [ਪੰਨਾ ੨੯੯

੨- **ਸਚੁ ਵਰਤੁ, ਸੰਤੋਖੁ ਤੀਰਥੁ, ਗਿਆਨੁ ਧਿਆਨੁ ਇਸਨਾਨੁ॥**
**ਦਇਆ ਦੇਵਤਾ, ਖਿਮਾ ਜਪਮਾਲੀ, ਤੇ ਮਾਣਸ ਪਰਧਾਨ॥** [ਪੰਨਾ ੧੨੪੫

ਦਇਆ ਬਾਰੇ ਛੋਟੀਆਂ ਵੱਡੀਆਂ ਕਈ ਸਾਖੀਆਂ ਉਪਲਬਧ ਹਨ ਪਰ ਪੋਥੀ ਦਾ ਆਕਾਰ ਵੱਧਣ ਦੇ ਭੈ ਕਾਰਨ ਇਥੇ ਦੇਣ ਤੋਂ ਸੰਕੋਚ ਕੀਤਾ ਹੈ। ਸਿੱਖ ਇਤਿਹਾਸ ਚੋਂ ਕੁਝ ਸਾਖੀਆਂ ਸੰਕੇਤ ਮਾਤਰ ਹੇਠ ਦਰਜ ਹਨ:-

੧- ਸ੍ਰੀ ਗੁਰੂ ਹਰਿ ਰਾਇ ਸਾਹਿਬ ਦਾ ਇਤਨਾ ਕੋਮਲ ਸੁਭਾ ਸੀ ਕਿ ਇਕ ਵੇਰ ਛੇਵੇਂ ਪਾਤਸ਼ਾਹ ਨਾਲ ਬਾਗ ਵਿੱਚ ਗਏ ਤਾਂ ਆਪ ਦੇ ਗਲ ਵਿੱਚ ਵੱਡਾ ਜਾਮਾ (ਕਲੀਆਂ ਵਾਲਾ ਚੋਲਾ) ਪਿਆ ਹੋਇਆ ਸੀ। ਉਸ ਦਾ ਪਲਾ ਲਗਣ ਕਰਕੇ ਕੁਝ ਫੁੱਲ ਤੇ ਪੱਤੀਆਂ ਟੁੱਟ ਕੇ ਜਾਮੇ ਤੇ ਆਣ ਪਈਆਂ ਤਾਂ ਆਪ ਉਥੇ ਹੀ ਰੁਦਨ ਕਰ ਲਗ ਪਏ। ਗੁਰੂ ਪਾਤਿਸ਼ਾਹ ਨੇ ਬਚਨ ਕੀਤਾ ਕਿ 'ਟੁਰੀਏ ਤਾਂ ਜਾਮਾ ਚੁਕ ਕੇ ਟੁਰੀਏ' ਉਸੇ ਦਿਨ ਤੋਂ ਗੁਰੂ ਜੀ ਨੇ ਐਸਾ ਬਚਨ ਪਾਲਿਆ ਕਿ ਆਪ ਜੀਵਨ ਭਰ ਉਸ ਜਾਮੇ ਨੂੰ ਚੁਕ ਕੇ ਟੁਰਦੇ ਰਹੇ।

੨- ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਇਕ ਦਿਨ ਪਾਲਕੀ ਵਿੱਚ ਜਾ ਰਹੇ ਸਨ ਤਾਂ ਇਕ ਬ੍ਰਾਹਮਣ ਜੋ ਕੁਸ਼ਟੀ ਸੀ, ਗੁਰੂ ਜੀ ਦੀ ਪਾਲਕੀ ਅਗੇ ਲੰਮਾ ਪੈ ਕੇ ਰੋਣ ਲਗ ਪਿਆ। ਆਪ ਨੇ ਪਾਲਕੀ ਠਹਿਰਾ ਕੇ ਆਪਣੇ ਮੂੰਹ ਪੂੰਜਣ ਵਾਲਾ ਰੁਮਾਲ ਦੇ ਕੇ ਆਖਿਆ ਪਿੰਡੇ ਤੇ ਮਲੋ। ਜਦੋਂ ਉਸ ਕੋਹੜੀ ਨੇ ਰੁਮਾਲ ਆਪਣੇ ਪਿੰਡੇ ਤੇ ਲਾਇਆ ਤਾਂ ਉਸਦਾ ਕੋਹੜ-ਪਨ ਦੂਰ ਹੋ ਗਿਆ। ਇਹ ਕਥਨ ਇਤਿਹਾਸਕਾਰਾਂ ਦਾ ਹੈ। ਇਸ ਘਟਨਾ ਨਾਲ ਸਾਰੇ ਪਾਸੇ ਆਪ ਜੀ ਦੀ ਭਾਰੀ ਮਹਿਮਾ ਪਸਰ ਗਈ:-

**ਸ੍ਰੀ ਹਰਿਕ੍ਰਿਸਨ ਧਿਆਈਐ ਜਿਸ ਡਿਠੈ ਸਭ ਦੁਖ ਜਾਇ ॥**

ਗੁਰੂ ਸਾਹਿਬ ਦੀ ਦਇਆ-ਦ੍ਰਿਸ਼ਟੀ ਨਾਲ ਹੀ ਕੋਹੜੀ ਦਾ ਰੋਗ ਦੂਰ ਹੋਇਆ। ਜੇ 'ਰੁਮਾਲ' ਨੂੰ ਮੁਖ ਰਖਾਂਗੇ ਤਾਂ ਰੱਖਾਂ, ਧਾਗੇ, ਤਵੀਤਾਂ ਤੇ ਲੋਕਾਂ ਦਾ ਵਿਸ਼ਵਾਸ ਬੱਝੇਗਾ, ਜੋ ਨਿਰੋਲ ਮਨਮਤਿ ਹੈ। ਇਸ ਤਰ੍ਹਾਂ ਲੋਕ ਤਾਂਤਰਿਕ ਮਤ ਦੇ ਅਨੁਆਈ ਹੋ ਜਾਣਗੇ। ਸਾਖੀਕਾਰਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ।

ਸੋ ਤੱਤ ਇਹ ਹੈ ਕਿ ਜਿਹੋ ਜਿਹਾ ਕੋਈ ਬੀਜ ਬੀਜਦਾ ਹੈ, ਉਸ ਦਾ ਉਹੋ ਜਿਹਾ ਫਲ ਉਗਦਾ ਹੈ। ਜੇ ਚੰਦਨ ਬੀਜਿਆ ਹੈ ਤਾਂ ਚੰਦਨ ਦੇ ਬਿਰਵੇ ਨੇ ਢਾਕ ਤੇ ਪਲਾਸ ਨੂੰ ਵੀ ਸੁਗੰਧਤ ਕਰ ਦੇਣਾ ਹੈ ਪਰ ਜੇ ਹਿੰਗ ਤੇ ਲਸਣ ਬੀਜਿਆ ਹੈ ਤਾਂ ਉਸ ਨੇ ਆਲੇ ਦੁਆਲੇ ਨੂੰ ਬਦਬੂਦਾਰ ਬਣਾ ਦੇਣਾ ਹੈ। ਜੇ ਕੰਡੇ ਬੀਜੇ ਹਨ ਤਾਂ ਕੰਡੇ ਹੀ ਚੁਭਣਗੇ, ਜੇ ਫੁੱਲ ਬੀਜੇ ਹਨ ਤਾਂ ਮਹਿਕਦਾਰ ਫੁੱਲਾਂ ਦੇ ਹਾਰ ਹੀ ਗਲ ਵਿੱਚ ਪੈਣਗੇ। ਇਸੇ ਤਰ੍ਹਾਂ ਜੇ ਕਾਮ, ਕ੍ਰੋਧ ਅਤੇ ਲੋਭ ਤੇ ਕਾਬੂ ਪਾ ਕੇ ਨਾਮ ਜਪ ਕੇ ਦਇਆ ਦਾ ਬੀਜ ਬੀਜਿਆ ਹੈ ਤਾਂ 'ਸਦ ਦਇਆਲੁ ਹਰਿ ਢੋਲਾ' ਸਤਿਗੁਰੂ ਨਾਲ ਸੰਪਰਕ ਬਣ ਜਾਵੇਗਾ। ਗਲ ਕੀ, ਆਪਣੇ ਕਰਮਾਂ ਅਨੁਸਾਰ ਦੁਖ ਸੁਖ ਭੋਗਣੇ ਪੈਂਦੇ ਹਨ। ਸਤਿਸੰਗਤ ਕਰਨ ਨਾਲ ਦੁਖ ਭੀ ਸੁਖ ਵਿੱਚ ਬਦਲ ਜਾਂਦੇ ਹਨ।

ਜਿਥੋਂ ਤੱਕ ਇਸ਼ਨਾਨ ਤੇ ਦਾਨ ਦਾ ਪਰਮਾਰਥਕ ਮਹਾਤਮ ਦਸਣਾ ਹੈ, ਇਹ ਬ੍ਰਾਹਮਣ ਜਾਤੀ ਦੀ ਇਕ ਸੋਚੀ ਸਮਝੀ ਕਾਢ ਸੀ ਜਿਸ ਨਾਲ ਉਨ੍ਹਾਂ ਦੀ ਉਪਜੀਵਕਾ ਦਾ ਪੱਕਾ ਸਾਧਨ ਬਿਨਾ ਕਿਸੇ ਹੀਲੇ ਹੀ ਹੋਂਦ ਵਿੱਚ ਆ ਗਿਆ, ਜੋ ਅਜ ਤੱਕ ਕਾਇਮ ਹੈ। ਠੰਢੇ ਜਲ ਨਾਲ ਤੁਸੀਂ ਨਹਾਓ, ਦਾਨ ਪੰਡਤਾਂ ਨੂੰ ਦਿਓ, ਕੀ ਇਸ ਤਰ੍ਹਾਂ ਮੁਕਤੀ ਮਿਲ ਜਾਂਦੀ ਹੈ? ਗੁਰੂ ਨਾਨਕ ਦੇਵ ਜੀ ਜਪੁ ਬਾਣੀ ਵਿੱਚ ਸਪਸ਼ਟ ਕਰ ਦਿੱਤਾ ਹੈ:-

**ਤੀਰਥੁ ਤਪੁ ਦਇਆ ਦਤੁ ਦਾਨੁ ॥ ਜੇ ਕੋ ਪਾਵੈ, ਤਿਲ ਕਾ ਮਾਨੁ॥**

ਜੇ ਪਰਮੇਸ਼ਰ ਦਾ ਨਾਮ ਨਹੀਂ ਜਪਿਆ, ਨਾਮ ਨਹੀਂ ਸੁਣਿਆ, ਨਾਮ ਨਹੀਂ ਮੰਨਿਆ, ਨਾਮ ਨਾਲ ਮਨ ਵਿੱਚ ਪਿਆਰ ਨਹੀਂ ਕਕੀਤਾ ਤਾਂ ਉਪਰੋਕਤ ਸਾਰੀ ਪ੍ਰਾਪਤੀ ਦਾ ਫਲ ਤਿਲ ਮਾਤਰ ਹੈ। 'ਬੇਕਸਾਂ ਰਾ ਯਾਰ ਗੁਰੂ ਗੋਬਿੰਦ ਸਿੰਘ' ਜੀ ਦੇ ਪਾਵਨ ਵਾਕ ਹਨ:-

**ਤੀਰਥ ਨਾਨ, ਦਇਆ ਦਮ ਦਾਨ, ਸੁ ਸੰਜਮੁ ਨੇਮ ਅਨੇਕ ਬਿਸੇਖੈ॥...**

**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨ ਏਕ ਨ ਲੇਖੈ ॥**

ਹੀ ਅੰਤਮ ਨਿਰਣਾ ਹੈ।

ਤੁਸੀਂ ਹੈਰਾਨ ਹੋਵੋਗੇ ਕਿ ਸ਼ਹਿਰਾਂ ਵਿੱਚ ਵੱਡੇ ਵੱਡੇ ਮੰਦਰਾਂ ਅਤੇ ਧਾਰਮਿਕ ਅਸਥਾਨਾਂ ਜਾਂ ਰੌਣਕ ਵਾਲੇ ਬਾਜ਼ਾਰਾਂ ਵਿਚ ਕਈ ਲੋਕ ਲੂਲ੍ਹੇ, ਅੰਨ੍ਹੇ ਮੰਗਤਿਆਂ ਤੇ ਦਇਆ ਕਰਕੇ ਦਾਨ ਦਿੰਦੇ ਹਨ ਪਰ ਉਹ ਸਾਰੇ ਉਨ੍ਹਾਂ ਨੂੰ ਨਹੀਂ ਮਿਲਦੇ। ਕੁਝ ਚਾਲਾਕ ਤੇ ਮਕਾਰ ਲੋਕ ਅੰਨ੍ਹਿਆਂ ਤੇ ਅੰਗਹੀਣਾਂ ਨੂੰ ਆਪਣੇ ਮਿਥੇ ਹੋਏ ਟਿਕਾਣਿਆਂ ਤੇ ਛੱਡ ਜਾਂਦੇ ਹਨ ਤੇ ਰਾਤ ਨੂੰ ਉਨ੍ਹਾਂ ਪਾਸੋਂ ਮਾਇਆ ਲੈ ਲੈਂਦੇ ਹਨ। ਉਸ ਵਿੱਚੋਂ ਕੁਝ ਉਨ੍ਹਾਂ ਨੂੰ ਛਕਾਉਂਦੇ ਹਨ ਬਾਕੀ ਆਪ ਹੜਪ ਕਰ ਜਾਂਦੇ ਹਨ। ਸਵੇਰੇ ਫਿਰ ਓਹੀ ਧੰਧਾ ਸ਼ੁਰੂ ਹੋ ਜਾਂਦਾ ਹੈ। ਇਸ ਭ੍ਰਿਸ਼ਟਾਚਾਰ ਵਲ ਨਾ ਕੋਈ ਸਮਾਜ ਧਿਆਨ ਦਿੰਦਾ ਹੈ ਨਾ ਸਰਕਾਰ। ਲੋਕਾਂ ਵਿੱਚ ਸਹਚਾਰ ਤੇ ਜਾਗ੍ਰਤੀ ਆਵੇ ਤਾਂ ਹੀ ਦਇਆ ਵਾਲਾ ਸੰਕਲਪ ਫਲੀਭੂਤ ਹੋ ਸਕਦਾ ਹੈ, ਵਰਨਾ ਸਭ ਫੋਕੀ ਫਿਲਾਸਫ਼ੀ ਹੀ ਫਿਲਾਸਫ਼ੀ ਹੈ।

**ਫਲਗੁਣਿ, ਅਨੰਦ ਉਪਾਰਜਨਾ, ਹਰਿ ਸਜਣ ਪ੍ਰਗਟੇ ਆਇ ॥ ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ ॥ ਸੇਜ ਸੁਹਾਵੀ ਸਰਬ ਸੁਖ, ਹੁਣਿ ਦੁਖਾ ਨਾਹੀ ਜਾਇ ॥ ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ ॥ ਮਿਲਿ ਸਹੀਆ ਮੰਗਲੁ ਗਾਵਹੀ, ਗੀਤ ਗੋਵਿੰਦ ਅਲਾਇ ॥ ਹਰਿ ਜੇਹਾ ਅਵਰੁ ਨ ਦਿਸਈ, ਕੋਈ ਦੂਜਾ ਲਵੈ ਨ ਲਾਇ ॥ ਹਲਤੁ ਪਲਤੁ ਸਵਾਰਿਓਨੁ, ਨਿਹਚਲੁ ਦਿਤੀਅਨੁ ਜਾਇ ॥ ਸੰਸਾਰ ਸਾਗਰ ਤੇ ਰਖਿਅਨੁ, ਬਹੁੜਿ ਨ ਜਨਮੈ ਧਾਇ ॥ ਜਿਹਵਾ ਏਕ ਅਨੇਕ ਗੁਣ, ਤਰੇ ਨਾਨਕ ਚਰਣੀ ਪਾਇ ॥ ਫਲਗੁਣਿ, ਨਿਤ ਸਲਾਹੀਐ, ਜਿਸਨੋ ਤਿਲੁ ਨ ਤਮਾਇ ॥੧੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਦੁਖਾਂ, ਸਹੀਆਂ, ਗਾਵਹੀਂ।

**ਫੁਟਕਲ:** 'ਉਪਾਰਜਨਾ' ਜੁੜਤ ਪਦ ਹੈ। ਇਸ ਨੂੰ 'ਉਪਾਰ ਜਨਾ' ਪਦ ਕਰਕੇ ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ:** ਫਲਗੁਣਿ-ਫੱਗਣ (ਦੇ ਮਹੀਨੇ ਵਿੱਚ)। ਉਪਾਰਜਨਾ-ਉਪਜਿਆ, ਪੈਦਾ ਹੋਇਆ। ਸੇਜ-ਸੌਣ ਵਾਲਾ ਪਲੰਘ ਜਿਸ ਤੇ ਨਰਮ ਵਿਛਾਈ ਕੀਤੀ ਹੁੰਦੀ ਹੈ, ਭਾਵ ਹਿਰਦੇ ਰੂਪੀ ਸੇਜਾ। ਜਾਇ-ਜਗ੍ਹਾ, ਥਾਂ। ਵਰੁ-ਖਸਮ। ਗਾਵਹੀ-ਗਾਉਂਦੀਆਂ ਹਨ। ਸਵਾਰਿਓਨੁ-ਉਸ (ਪ੍ਰਭੂ) ਨੇ ਸਵਾਰਿਆ ਹੈ। ਰਖਿਅਨੁ-ਰਖ ਲਏ, ਬਚਾਅ ਲਏ ਹਨ। ਬਹੁੜਿ-ਮੁੜ ਕੇ। ਜਨਮੈ ਧਾਇ-ਜਨਮ (ਮਰਨ ਦੇ ਗੇੜ) ਵਿੱਚ ਨਹੀਂ ਪੈਂਦੀ। ਲਵੈ-ਨੇੜੇ। ਧਾਇ-ਦੌੜਦਾ। ਤਮਾਇ-ਤਮਾ, ਲਾਲਚ।

**ਅਰਥ:** ਫੱਗਣ (ਦੇ ਮਹੀਨੇ) ਵਿੱਚ ਜਦੋਂ ਹਰੀ ਸੱਜਣ ਆ ਕੇ ਪ੍ਰਗਟ ਹੋ ਗਏ ਤਾਂ (ਜੀਵ ਰੂਪ ਇਸਤਰੀ ਦੇ ਹਿਰਦੇ ਵਿੱਚ) ਚਾਉ ਪੈਦਾ ਹੋਇਆ। ਪ੍ਰਭੂ ਦੇ ਸੰਤ ਸਹਾਈ ਹੋਏ (ਅਤੇ ਉਨ੍ਹਾਂ ਨੇ) ਕਿਰਪਾ ਕਰਕੇ(ਜੀਵ ਇਸਤਰੀ ਨੂੰ ਪ੍ਰਭੂ) ਮਿਲਾ ਦਿੱਤਾ। ਹੁਣ (ਜੀਵ ਰੂਪ ਇਸਤਰੀ ਦੀਂ ਹਿਰਦੇ ਰੂਪੀ ਸੇਜਾ ਸੋਹਣੀ (ਲਗਦੀ ਹੈ, ਕਿਉਂਕਿ ਇਸ ਨੂੰ) ਸਾਰੇ ਸੁੱਖ (ਪ੍ਰਾਪਤ ਹੋ ਗਏ ਹਨ ਅਤੇ) ਦੁੱਖਾਂ ਦੀ ਕੋਈ ਜਗ੍ਹਾ ਨਹੀਂ ਰਹੀ। ਵੱਡੇ ਭਾਗਾਂ ਵਾਲੀ (ਜੀਵ-ਇਸਤਰੀ ਦੀ ਮਨੋ) ਕਾਮਨਾ ਪੂਰੀ ਹੋ ਗਈ ਹੈ (ਕਿਉਂਕਿ ਇਸ ਨੇ) ਹਰੀ ਰਾਜਾ (ਭਾਵ ਪਤੀ ਪਰਮੇਸ਼ੁਰ) ਵਰ ਪ੍ਰਾਪਤ ਕਰ ਲਿਆ ਹੈ। (ਹੁਣ ਇਸ ਵਡਭਾਗਣ ਇਸਤਰੀ) ਨਾਲ ਮਿਲ ਕੇ (ਸਾਰੀਆਂ) ਸਹੇਲੀਆਂ ਅਲਾਪ ਕਰ ਕੇ ਗੋਵਿੰਦ ਦੇ ਮੰਗਲ ਮਈ ਗੀਤ ਗਾਉਂਦੀਆਂ ਹਨ। (ਵਡਭਾਗਣ ਇਸਤਰੀ ਨੂੰ) ਪ੍ਰਭੂ ਵਰਗਾ (ਵੱਡਾ) ਹੋਰ ਕੋਈ ਨਹੀਂ ਦਿਸਦਾ (ਅਤੇ ਉਹ ਹਰੀ ਤੋਂ ਬਿਨਾ ਹਰ) ਕੋਈ ਦੂਜਾ (ਵਿਅਕਤੀ ਆਪਣੇ) ਨੇੜੇ ਨਹੀਂ (ਭਟਕਦੀ)। ਉਸ (ਪ੍ਰਭੂ ਨੇ ਜੀਵ ਇਸਤਰੀ ਦਾ) ਲੋਕ ਪਰਲੋਕ ਸਵਾਰ ਦਿੱਤਾ ਹੈ (ਅਤੇ ਇਸ ਨੂੰ ਸਹੇਲੀਆਂ ਸਮੇਤ ਸਤਿਸੰਗ ਰੂਪੀ) ਪੱਕਾ ਥਾਂ (ਬਖਸ਼ਿਸ਼ ਕਰ) ਦਿੱਤਾ ਹੈ। (ਉਸ) ਪ੍ਰਭੂ ਨੇ (ਜੀਵ ਰੂਪੀ ਜਗਿਆਸੂ) ਸੰਸਾਰ ਸਮੁੰਦਰ ਤੋਂ ਬਚਾ ਲਏ ਹਨ (ਅਤੇ ਜੀਵ ਰੂਪ ਇਸਤਰੀ) ਮੁੜ ਕੇ ਜਨਮ (ਮਰਨ ਦੇ ਗੇੜ ਵਿੱਚ) ਨਹੀਂ ਪੈਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਾਡੀ) ਜੀਭ ਇਕ ਹੈ (ਪਰ ਵਾਹਿਗੁਰੂ ਦੇ) ਗੁਣ ਬੇਅੰਤ ਹਨ (ਅਤੇ ਸੰਸਾਰ ਦੇ ਜਿਤਨੇ ਮਨੁੱਖ) ਤਰੇ ਹਨ (ਉਹ ਸਾਰੇ ਪ੍ਰਭੂ ਦੀ) ਚਰਨੀ ਪੈ ਕੇ ਹੀ ਤਰੇ ਹਨ। (ਇਸ ਲਈ) ਫੱਗਣ (ਦੇ ਮਹੀਨੇ) ਵਿੱਚ (ਉਸ ਪ੍ਰਭੂ ਨੂੰ) ਨਿਤ ਹੀ ਸਲਾਹੁਣਾ ਚਾਹੀਦਾ ਹੈ, ਜਿਸ ਨੂੰ ਰਤਾ-ਭਰ (ਕਿਸੇ ਪ੍ਰਕਾਰ ਦਾ ਰਤਾ ਭਰ ਵੀ) ਲਾਲਚ ਨਹੀਂ ਹੈ।੧੩।

## ਅਰਥ ਭੇਦ ਅਤੇ ਨਿਰਨੈ

### ੳ) ਫਲਗੁਣਿ ਆਨੰਦ ਉਪਾਰਜਨਾ, ਹਰਿ ਸਜਣ ਪ੍ਰਗਟੇ ਆਇ॥

ਇਸ ਪੰਗਤੀ ਵਿੱਚ 'ਉਪਾਰਜਨਾ' ਸ਼ਬਦ ਦੇ ਅਰਥ ਬਾਰੇ ਟੀਕਾਕਾਰਾਂ ਵਿੱਚ ਮਤਭੇਦ ਹੈ ਤੇ ਅਰਥ ਇਸ ਪ੍ਰਕਾਰ ਕੀਤੇ ਗਏ ਹਨ:-

੧- ਫਾਗੁਣ ਮੈਂ ਤਿਨਕੋ ਅਨੰਦ (ਉਪਾਰਜਨਾ) ਉਪਜਾ ਹੈ ਜਿਨ ਕੋ ਹਰੀ ਸਜਨ ਆ ਪ੍ਰਗਟੇ ਹੈਂ। [ਫ.ਸ.

੨- ਉਪਾਰਜਨਾ-ਉਪਜਿਆ। ਅਨੰਦ ਦੀ ਪਰਾਪਤੀ ਹੋਈ ਹੈ। [ਸ਼ਬਦਾਰਥ

੩- ਫਲਗੁਣਿ (ਮਹੀਨੇ ਦਾ ਉਪਦੇਸ਼ ਦਿੰਦੇ ਹਨ ਕਿ ਜਿਨ੍ਹਾਂ ਦੇ ਹਿਰਦੇ ਵਿੱਚ) ਵਾਹਿਗੁਰੂ ਸਜਣ ਜੀ ਆ ਪ੍ਰਗਟੇ ਹਨ (ਉਨ੍ਹਾਂ ਨੂੰ ਹੁਣ) ਅਨੰਦ ਪਿਆ ਉਪਜਦਾ ਹੈ। [ਸੰ.ਪੋ.

੪- ਫੱਗਣ ਵਿੱਚ (ਉਨ੍ਹਾਂ ਜੀਵ ਇਸਤਰੀਆਂ ਦੇ ਅੰਦਰ) ਆਤਮਿਕ ਆਨੰਦ ਪੈਦਾ ਹੁੰਦਾ ਹੈ, ਜਿਨ੍ਹਾਂ ਦੇ ਹਿਰਦੇ ਵਿੱਚ ਸੱਜਣ ਹਰੀ ਪਰਤੱਖ ਆ ਵਸਦਾ ਹੈ। [ਦਰਪਣ

੫- ਏਥੇ 'ਉਪਾਰਜਨਾ' ਬਹੁਵਚਨ ਨਾਵ ਹੈ ਅਤੇ ਅਰਥ ਰਖਦਾ ਹੈ- ਨਿਰੋਲ ਭਗਤੀ ਰੂਪ ਬਾਰਾ ਮਾਸੀ ਬਰਤ ਉਪਾਰਨਹਾਰੇ ਗੁਰਮੁਖ ਜਨ। ਸਾਰੀ ਪੰਗਤੀ ਦਾ ਅਰਥ ਹੈ ਕਿ

ਬਾਰਾਮਾਹੇ ਦੇ ਆਖਰੀ ਮਹੀਨੇ ਫਗਣ ਵਿੱਚ ਉਨ੍ਹਾਂ ਉਪਾਰਜਨਾ (ਭਗਤ ਜਨਾਂ) ਨੂੰ ਮਹਾਂ ਅਨੰਦ ਭਏ ਹੈ, ਜਿਨ੍ਹਾਂ ਨੂੰ ਹਰੀ ਪਰਮਾਤਮਾ ਰੂਪ ਸਜਣ (ਪ੍ਰੀਤਮ) ਆਨਿ ਪਰਗਟ (ਪਰਕਾਸ਼ਤ) ਹੋਏ ਹਨ। ਪਰ ਅਫਸੋਸ ਹੈ ਕਿ ਅਸਾਡੇ ਕੋਸ਼ ਨਿਧਾਨੀ ਵੀਰ ਗਿਆਨੀ 'ਉਪਾਰਜਨਾ ਦਾ ਅਰਥ ਪ੍ਰਾਪਤੀ ਕਰਦੇ ਹਨ ਅਤੇ ਏਹਨਾਂ ਦੇ ਪਿਛੇ ਲਗ ਕੇ ਅਸਾਡੇ ਸ਼ਬਦਾਰਥੀ ਗਿਆਨੀ ਭੂਸ਼ਨੀਏ ਸਜਨ ਭੀ (ਜੋ ਲਗਮਾਤ੍ਰੀ ਲੁਗਾਤ ਵਿਆਕਰਨ ਨਿਧਾਨੀ ਭੀ ਸਦਾਉਂਦੇ ਹਨ) 'ਉਪਾਰਜਨਾ' ਦੇ ਅਰਥ-ਉਪਜਿਆ (ਅਨੰਦ ਦੀ ਪ੍ਰਾਪਤੀ ਹੋਈ ਹੈ) ਕਰਦੇ ਹਨ। ਪਰ ਕੀਹਨੂੰ ਉਪਜਿਆ ਅਤੇ ਕਿਸ ਨੂੰ ਅਨੰਦ ਦੀ ਪ੍ਰਾਪਤੀ ਹੋਈ? ਇਸ ਦਾ ਹੋਣਾ ਉਨ੍ਹਾਂ ਦੇ ਅਰਥਾਂ ਤੋਂ ਬੇ-ਹਲ ਰਹਿੰਦਾ ਹੈ ਓੜਕ ਵਿਆਕਰਨ ਵਿਤਪਤੀ ਅਨੁਸਾਰ ਜਿਸ ਨੂੰ ਆਨੰਦ ਉਪਜਿਆ ਜਿਸ ਨੂੰ ਆਨੰਦ ਦੀ ਪ੍ਰਾਪਤੀ ਹੋਈ ਉਸ ਦਾ ਮਾਅਲੂਮ, ਗੈਰ ਮਾਅਲੂਮ ਮਫ਼ਹੂਮ ਕਰਤਾ ਕਰਮ (ਫ਼ਾਇਲ ਮਫ਼ਊਲ) ਨਾਵ ਭੀ ਤਾਂ ਕੋਈ ਹੋਣਾ ਚਾਹੀਦਾ ਹੈ। ਜੋ ਉਨ੍ਹਾਂ ਦੇ ਕੀਤੇ ਅਰਥ ਅਨੁਸਾਰ ਇਸ ਪੰਗਤੀ ਤੋਂ ਕੁਛ ਬਣਦਾ ਹੀ ਨਹੀਂ। ਜਿਸ ਦੇ ਬਿਨਾਂ ਫ਼ਿਕਰਾ ਬਣਦਾ ਹੀ ਨਹੀਂ। ਇਬਾਰਤ ਅਧੂਰੀ ਹੀ ਰਹਿੰਦੀ ਹੈ। ਅਨੰਦ ਹੋਏ 'ਉਪਾਰਜਨਾ' (ਭਗਤੀ ਭਾਵ ਵਾਲੇ ਨਾਮ ਅਧਾਰੀ ਜਨਾ) ਯਾ ਆਨੰਦ ਪ੍ਰਾਪਤ ਹੋਏ ਉਪਾਰਜਨੀਆਂ ਨੂੰ (ਜਦੋਂ ਉਨ੍ਹਾਂ ਦੇ ਹਿਰਦੇ) ਅੰਦਰਿ ਹਰੀ ਰੂਪ ਸਜਣ ਆਨੰਦੀ ਪ੍ਰੀਤਮ ਆਨਿ ਪਰਗਟ ਹੋਏ। ਇਉਂ ਤਾਂ ਸਪਸ਼ਟ ਫ਼ਿਕਰਾ ਪੁਰਅਰਥ ਬਣ ਜਾਂਦਾ ਹੈ ਅਤੇ ਕਰਤਾ ਕਰਮ (ਫ਼ਾਇਲ ਮਫ਼ਊਲੀ) ਵਾਲੀ ਕਸਰ ਭੀ ਨਿਕਲ ਜਾਂਦੀ ਹੈ ਅਤੇ ਅਰਥ ਭੀ ਸੰਪ੍ਰਦਾਈ ਸਪਸ਼ਟ ਮੁਸੱਦਕ ਸਾਫ਼ ਹੋ ਜਾਂਦਾ ਹੈ। 'ਅਨੰਦ' ਦਾ ਦਦਾ ਮੁਕਤਾ ਸਿਧ ਕਰਦਾ ਹੈ ਕਿ 'ਅਨੰਦ' ਬਹੁ ਬਚਨਕ ਨਾਵ ਹੈ ਅਤੇ 'ਉਪਾਰਜਨਾ' ਭੀ ਬਹੁ ਬਚਨ ਹੈ। ਲਗਮਾਤਰੀ ਨਿਯਮਾਂ ਦੇ ਕਾਇਲ ਸ਼ਬਦਾਰਥੀ ਅਰਥਈਆਂ ਨੂੰ ਓਹਨਾਂ ਕੋਸ਼ ਨਿਧਾਨੀ ਅਕਲੀਆਂ ਦੇ ਅਨੁਸਾਰੀ ਨਹੀਂ ਹੋਣਾ ਚਾਹੀਦਾ। ਜਿਨ੍ਹਾਂ ਦੇ ਨਜ਼ਦੀਕ ਗੁਰਬਾਣੀ ਅੰਦਰਿ ਆਈਆਂ ਲਗਾਂ ਮਾਤਰਾਂ ਦੀ ਕੋਈ ਕੀਮਤਿ ਹੀ ਨਹੀਂ ਜੋ ਇਕ ਇਕ ਅਰਥ ਦੇ ਥਾਉਂ ਇਕੋ ਸ਼ਬਦ ਪੰਗਤੀ ਦੇ ਅਰਥ ਕਰਨ ਤੇ ਤੁਲੇ ਹੋਏ ਹਨ।

[ਪੰਨਾ ੧੪੧-੧੪੩ ਗੁਰਬਾਣੀ ਲਗ ਮਾਤਰਾਂ ਦੀ ਵਿਲੱਖਣਤਾ

੬- ਉਪਾਰਜਨ[ ਸੰ. ਉਪਰਾਗਨ। ੧. ਕ੍ਰਿ-ਰੰਗਣਾ, ਚਿਤ੍ਰਨਾ। ੨. ਸਿੰਗਾਰਨਾ, 'ਕੋਟਿ ਉਪਾਰਜਨਾ ਤੇਰੈ ਅੰਗਿ' (ਭੈਰ ਅ:ਮ: ੫)। ੩. ਸੰ. ਉਪਾਜਨ, ਜਮਾ ਕਰਨ 'ਫਲਗੁਣਿ ਅਨੰਦ ਉਪਾਰਜਨਾ' ਮਾਝ ਮਾਹਾ)। ੪. ਉਪਾਜਿਤ-ਪੈਦਾ ਕੀਤੀ ਹੋਈ ਸ੍ਰਿਸ਼ਟੀ, ਮਖ਼ਲੂਕਾਤ 'ਸਿਮਰੈ ਸਗਲ ਉਪਾਰਜਨਾ (ਮਾਰੂ ਸੋਲਹੇ ਮ: ੫) 'ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ'। [ਮਾਲੀ ਮ: ੫

**ਵੀਚਾਰ** - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 'ਉਪਾਰਜਨਾ' ਸ਼ਬਦ ਦੀ ਵਰਤੋਂ ਚਾਰ ਥਾਵਾਂ ਤੇ ਵੱਖੋ ਵੱਖ ਰਾਗਾਂ ਵਿੱਚ ਪੰਚਮ ਗੁਰਦੇਵ ਜੀ ਅਤੇ ਇਕ ਥਾਂ ਮਾਝ ਰਾਗ ਦੀ ਵਾਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ:-

**੧. ਫਲਗੁਣਿ ਅਨੰਦ ਉਪਾਰਜਨਾ, ਹਰਿ ਸਜਣ ਪ੍ਰਗਟੇ ਆਇ॥** [ਪੰਨਾ ੧੩੬

**੨. ਰੰਗ ਪਰੰਗ ਉਪਾਰਜਨਾ, ਬਹੁ ਬਹੁ ਬਿਧਿ ਭਾਤੀ ॥** [ਪੰਨਾ ੧੩੮

**੩. ਪਾਉਣ ਪਾਣੀ ਬੈਸੰਤਰ, ਸਿਮਰਹਿ,**
**ਸਿਮਰੈ ਸਗਲ ਉਪਾਰਜਨਾ ॥** [ਪੰਨਾ ੧੦੭੮-੭੯

**੪. ਕੋਟਿ ਉਪਾਰਜਨਾ ਤੇਰੈ ਅੰਗਿ ॥** [ਪੰਨਾ ੧੧੫੬

ਉਪਾਰਜਨਾ ਸ਼ਬਦ ਦੇ ਅਰਥ ਬਾਰੇ ਪੁਰਾਤਨ ਅਤੇ ਨਵੀਨ ਸਭ ਟੀਕਾਕਾਰਾਂ ਵਿੱਚ ਸੰਮਤੀ ਹੈ ਸਿਵਾਏ ਭਾਈ ਕਾਨ੍ਹ ਸਿੰਘ ਜੀ ਨਾਭਾ ਅਤੇ ਭਾ. ਸਾਹਿਬ ਰਣਧੀਰ ਸਿੰਘ ਜੀ ਦੇ। ਇਸ ਬਾਰੇ ਭਾਈ ਸਾਹਿਬ ਵਲੋਂ ਪੇਸ਼ ਕੀਤੇ ਦੋ ਵੱਡੇ ਨੁਕਤੇ ਹਨ:-

੧. ਵਿਆਕਰਨ ਦੀ ਵਿਤਪਤੀ ਅਨੁਸਾਰ ਜਿਸ ਨੂੰ ਆਨੰਦ ਉਪਜਿਆ, ਜਿਸ ਨੂੰ ਆਨੰਦ ਪ੍ਰਾਪਤੀ ਹੋਈ, ਉਸ ਦਾ ਕਰਤਾ ਤੇ ਕਰਮ (ਫ਼ਾਇਲ ਮਫ਼ਊਲ) ਭੀ ਤਾਂ ਕੋਈ ਹੋਣਾ ਚਾਹੀਦਾ ਹੈ ਜਿਸ ਤੋਂ ਬਿਨਾਂ ਪੰਗਤੀ ਦਾ ਅਰਥ ਕੁਝ ਬਣ ਹੀ ਨਹੀਂ ਸਕਦਾ। ਇਬਾਰਤ ਅਧੂਰੀ ਰਹਿੰਦੀ ਹੈ।

੨. 'ਅਨੰਦ' ਦਾ ਦਦਾ ਮੁਕਤਾ ਸਿਧ ਕਰਦਾ ਹੈ ਕਿ 'ਅਨੰਦ' ਬਹੁ ਬਚਨੀ ਨਾਵ ਹੈ ਅਤੇ 'ਉਪਾਰਜਨਾ' ਭੀ ਬਹੁ-ਬਚਨ ਹੈ।

**ਨਿਰਣੈ**: ਗੁਰਬਾਣੀ ਕਾਵਿ ਰੂਪ ਵਿੱਚ ਹੈ, ਵਾਰਤਕ ਵਿੱਚ ਨਹੀਂ। ਇਹ ਜ਼ਰੂਰੀ ਨਹੀਂ ਕਿ ਵਾਰਤਕ ਵਾਂਗ ਹਰ ਪੰਗਤੀ ਵਿੱਚ ਕਰਤਾ ਤੇ ਕਰਮ ਜ਼ਰੂਰ ਅੰਕਿਤ ਹੋਣ। ਵੇਖੋ 'ਸਗਲ ਤਿਆਗਿ ਬਨਿ ਮਧੇ ਫਿਰਿਆ' ਵਿੱਚ ਕੋਈ ਕਰਤਾ ਹੈ? ਹਾਂ, ਪੂਰੇ ਸ਼ਬਦ ਵਿੱਚ ਕਰਤਾ ਤੇ ਕਰਮ ਬਾਰੇ ਜਾਣਕਾਰੀ ਦਾ ਪ੍ਰਾਪਤ ਹੋਣਾ ਅਵਸ਼ਕ ਹੈ। ਜਿਵੇਂ; 'ਵਰੁ ਪਾਇਆ ਹਰਿ ਰਾਇ' ਵਾਲੀ ਪੰਗਤੀ ਵਿੱਚ ਕਰਤਾ ਤੇ ਕਰਮ ਦਾ ਪ੍ਰਗਟਾਅ ਕੀਤਾ ਗਿਆ ਹੈ।

'ਉਪਾਰ ਜਨ' ਸੰਸਕ੍ਰਿਤ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਜੋ ਪੁਰਾਤਨ ਅਤੇ ਨਵੀਨ ਟੀਕਾਕਾਰਾਂ ਨੇ ਕੀਤੇ ਹਨ ਉਹ ਗੁਰਬਾਣੀ ਵਿੱਚੋਂ ਦਿੱਤੇ ਉਪ੍ਰੋਕਤ ਪ੍ਰਮਾਣਾਂ ਤੇ ਹੀ ਆਧਾਰਤ ਹਨ। ਬਾਕੀ ਆਪੋ ਆਪਣੀ ਬੁੱਧੀ ਅਨੁਸਾਰ ਜਿਵੇਂ ਕਿ ਕੋਈ ਵਿਆਖਿਆ ਕਰੀ ਜਾਏ, ਉਸ ਦੀ ਕਲਮ ਨੂੰ ਕੌਣ ਰੋਕ ਸਕਦਾ ਹੈ। ਗੁਰਬਾਣੀ ਵਿੱਚ ਉਪਾਰਾ, ਉਪਰੀਐ, ਉਪਾਰਜਾ, ਉਪਾਰਜੰਤ ਆਦਿ ਸਾਰੇ ਸ਼ਬਦਾਂ ਇਕੋ ਧਾਤੂ ਹੈ ਜਿਸ ਦੇ ਅਰਥ ਹਨ- ਪੈਦਾ ਕਰਦਾ ਹੈ, ਪੈਦਾ ਕੀਤੀ ਹੋਈ, ਉਪਜਣਾ, ਪ੍ਰਾਪਤ ਹੋਣਾ ਹੈ।

ਜਿਥੋਂ ਤੱਕ ਭਾਈ ਸਾਹਿਬ ਜੀ ਦਾ 'ਉਪਾਰਜਨਾ' ਨੂੰ ਕੇਵਲ ਬਹੁ-ਬਚਨ ਦਾ ਪ੍ਰਤੀਕ ਦੱਸਣਾ ਹੈ, ਗੁਰਬਾਣੀ ਦੀ ਸ਼ਬਦਾਵਲੀ ਦੇ ਆਧਾਰ ਤੇ ਠੀਕ ਨਹੀਂ ਹੈ, ਜਿਸ ਦੀ ਪੁਸ਼ਟੀ ਹੇਠ ਲਿਖੀ ਪੰਗਤੀ ਰਾਹੀਂ ਭਲੀ ਪ੍ਰਕਾਰ ਹੋ ਜਾਂਦੀ ਹੈ:-

'ਪਉਣ ਪਾਣੀ ਬੈਸੰਤਰ ਸਿਮਰਹਿ, ਸਿਮਰੈ ਸਗਲ ਉਪਾਰਜਨਾ'। ਜੇ 'ਉਪਾਰਜਨਾ' ਬਹੁ ਬਚਨੀ ਨਾਵ ਹੁੰਦਾ ਤਾਂ 'ਸਿਮਰੈ' ਕਿਰਿਆ ਦੀ ਥਾਂ 'ਸਿਮਰਹਿ' ਵਾਲਾ ਰੂਪ ਹੋਣਾ ਸੀ।

ਫਿਰ 'ਸਗਲ' ਪੜਨਾਵ ਵਲ ਨਿਗਾਹ ਮਾਰੋ ਤਾਂ ਗੁਰਬਾਣੀ ਵਿੱਚੋਂ ਇਸ ਬਾਰੇ ਭਲੀ ਪ੍ਰਕਾਰ ਨਿਰਣਾਂ ਹੋ ਜਾਵੇਗਾ ਕਿ 'ਸਗਲ' ਪਦ ਇਥੇ ਇਕੱਠਵਾਚੀ ਇਸਤਰੀ ਨਾਵਾਂ ਨਾਲ ਵਰਤਿਆ ਗਿਆ ਹੈ। ਜਿਵੇਂ- ਸ੍ਰਿਸਟਿ, ਕ੍ਰਿਆ, ਸਮਗ੍ਰੀ, ਸਿਆਨਪ ਅਤੇ ਇਛ ਪਦ ਹਨ:-

**੧. ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥** [ਪੰਨਾ ੨੬੪

**੨. ਸਗਲ ਕ੍ਰਿਆ ਮਹਿ ਊਤਮ ਕਿਰਿਆ ॥** [ਪੰਨਾ ੨੬੬

**੩. ਸਗਲ ਸਮਗ੍ਰੀ ਜੀਉ ਹੀਉ ਦੇਉ...** [ਪੰਨਾ ੬੭੪

**੪. ਸਗਲ ਸਿਆਨਪ ਛਾਡਿ ॥** [ਪੰਨਾ ੮੯੫

**੫. ਸਗਲ ਇਛ ਮੇਰੀ ਪੁੰਨੀਆ....** [ਪੰਨਾ ੯੨੭

ਇਸੇ ਤਰ੍ਹਾਂ 'ਅਨੰਦ' ਦੱਦੇ ਮੁਕਤੇ ਵਾਲਾ ਸ਼ਬਦ ਖੁਸ਼ੀ ਦੇ ਇਕੱਠ-ਵਾਚੀ ਨਾਉਂ ਦਾ ਪ੍ਰਤੀਕ ਹੈ। ਜੇ 'ਉਪਾਰਜਨਾ' ਬਹੁਵਾਚੀ ਪੁਲਿੰਗ ਨਾਵ ਅਰਥਾਤ 'ਭਗਤੀ ਭਾਵ ਵਾਲੇ' ਨਾਮ ਅਧਾਰੀ ਜਨਾਂ ਦਾ ਸੂਚਕ ਹੁੰਦਾ, ਜਿਵੇਂ ਕਿ ਭਾਈ ਸਾਹਿਬ ਜੀ ਦਾ ਫੁਰਮਾਨ ਹੈ, ਤਾਂ ਇਸ ਦੀ ਵਰਤੋਂ ਕਿਤੇ ਨ ਕਿਤੇ ਤਾਂ ਗੁਰਬਾਣੀ ਵਿੱਚ ਪ੍ਰਾਪਤ ਹੋ ਜਾਣੀ ਸੀ। ਇਸ ਸੰਬੰਧੀ ਹੇਠ ਲਿਖੀ ਪੰਗਤੀ ਹੀ ਨਿਪਟਾਰਾ ਕਰ ਦਿੰਦੀ ਹੈ ਕਿ 'ਉਪਾਰਜਨਾ' ਦਾ ਅਰਥ 'ਭਗਤ ਜਨਾ' ਦਾ ਨਹੀਂ ਸਗੋਂ ਉਤਪਤੀ, ਸ੍ਰਿਸ਼ਟੀ ਦਾ ਹੀ ਹੈ:-

**ਕੋਟਿ ਉਪਾਰਜਨਾ ਤੇਰੈ ਅੰਗਿ ॥**
**ਕੋਟਿ ਭਗਤ ਬਸਤ ਹਰਿ ਸੰਗਿ ॥** [ਪੰਨਾ ੧੧੫੬

ਸੋ ਇਸ ਸ਼ਬਦ ਨੂੰ 'ਉਪਾਰ ਜਨਾ' ਪਦਛੇਦ ਕਰਕੇ ਪੜ੍ਹਨਾ ਠੀਕ ਨਹੀਂ ਹੈ, 'ਉਪਾਰਜਨਾ' ਜੁੜਤ ਪਦ ਪੜ੍ਹਨਾ ਹੀ ਉਚਿਤ ਹੈ।

**ਅ) ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥**
**ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥**

ਵੱਖ ਵੱਖ ਅਰਥ:

੧- ਜਿਨੋ ਨੇ ਹਰੀ ਰਾਜਾ ਵਰ ਪਾਇਆ ਹੈ ਤਿਨ ਵਡੇ ਭਾਗਾਂ ਵਾਲੀਓ ਕੀ ਸਰਬ ਇਛਾ ਪੂਰਨ ਭਈ ਹੈ। ਜੋ ਸੰਤ ਜਨ ਰੂਪ ਸਖੀਆਂ ਗੁਨ ਗਾਵਤੀਆਂ ਹੈ ਤਿਨ ਕੇ ਸਾਥ ਮਿਲ ਗੋਵਿੰਦ ਕੇ ਮੰਗਲ ਕੇ ਗੀਤ ਉਚਾਰਨ ਕਰੂੰ। [ਫ਼.ਸ., ਦਰਪਣ

੨- ਮੁਰਾਦ ਪੂਰੀ ਹੋਈ ਚੰਗੇ ਭਾਗਾਂ ਵਾਲੀ ਦੀ ਕਿ ਹਰੀ-ਰਾਜੇ ਜਿਹਾ ਪਤੀ ਮਿਲਿਆ। ਅਲਾਇ-ਉਚਾਰ ਕੇ। [ਸ਼ਬਦਾਰਥ

੩- ਜਿਸ ਨੇ ਹਰੀ ਰਾਇ ਰੂਪ ਵਰੁ=ਪਤੀ ਨੂੰ ਪਾਇਆ ਉਸ ਵਡਭਾਗਣੀ ਦੀ ਇਛਾ ਪੁਨੀ=ਪੂਰੀ ਹੋਈ ਹੈ ਅਤੇ ਉਸ ਦੀਆਂ ਇੰਦ੍ਰੀਆਂ ਸਖੀਆਂ ਮਿਲ ਕੇ ਪ੍ਰਭੂ ਦੇ ਮੰਗਲਾਂ ਨੂੰ ਗਾਵਦੀਆਂ ਹਨ, ਅਤੇ ਗੋਬਿੰਦ ਦੇ ਗੀਤ=ਜਸ ਨੂੰ ਕਥਨ ਕਰਦੀਆਂ ਹਨ।

ਅਥਵਾ ਜਿਸ ਜਗ੍ਹਾ ਤੇ ਮਹਾਤਮਾ ਰੂਪ ਸਖੀਆਂ ਮਿਲ ਕੇ ਪਰਮੇਸ਼ਰ ਦੇ ਮੰਗਲਾਂ ਨੂੰ

ਗਾਇਣ ਕਰਦੀਆਂ ਹਨ, ਉਨ੍ਹਾਂ ਨਾਲ ਮਿਲ ਕੇ ਹੇ ਪੁਰਸ਼! ਤੂੰ ਭੀ ਗੋਬਿੰਦ ਦੇ ਗੀਤ=ਜਸ ਨੂੰ ਉਚਾਰਨ ਕਰਾਂ। ਅਥਵਾ-ਜੈ ਦੇਵ ਭਗਤ ਦਾ ਬਨਾਯਾ ਹੋਇਆ ਗੀਤ ਗੋਬਿੰਦ ਗ੍ਰੰਥ ਵੀ ਪਰਮੇਸ਼ੁਰ ਦੇ ਜਸ ਨੂੰ ਕਥਨ ਕਰਦਾ ਹੈ। [ਸੰਪ੍ਰਦਾਈ ਸਟੀਕ

**ਨਿਰਣੈ**: ਫਰੀਦਕੋਟ ਵਾਲੇ ਸਟੀਕ ਵਿੱਚ ਜੋ ਅਰਥ ਅੰਕਿਤ ਹਨ, ਓਹੀ ਦਰਪਣ ਦੇ ਕਰਤਾ ਨੇ ਦਿੱਤੇ ਹਨ। ਸ਼ਬਦਾਵਲੀ ਦੇ ਰੂਪ ਵੇਖਣ ਤੋਂ ਬਾਅਦ ਕੋਈ ਵਿਦਵਾਨ ਇਹ ਨਹੀਂ ਆਖ ਸਕਦਾ ਕਿ ਇਨ੍ਹਾਂ ਪੰਗਤੀਆਂ ਦਾ ਸੰਬੰਧ ਬਹੁਤ ਸਾਰੀਆਂ ਜਗਿਆਸੂ ਇਸਤਰੀਆਂ ਨਾਲ ਹੈ। ਕੇਵਲ 'ਮਿਲਿ ਸਹੀਆ ਮੰਗਲ ਗਾਵਹੀ ਗੀਤ ਗੋਵਿਦ ਅਲਾਇ' ਵਾਲੀ ਪੰਗਤੀ ਵਿੱਚ 'ਗਾਵਹੀ' ਪਦ ਬਹੁ ਵਚਨੀ ਕ੍ਰਿਆ ਦਾ ਸੰਕੇਤਕ ਹੈ। ਪਹਿਲਾਂ 'ਇਛ ਪੁਨੀ ਵਡਭਾਗਣੀ, ਵਰੁ ਪਾਇਆ ਹਰਿ ਰਾਇ' ਅਤੇ 'ਹਰਿ ਜੇਹਾ ਅਵਰੁ ਨ ਦਿਸਈ, ਕੋਈ ਦੂਜਾ ਲਵੈ ਨ ਲਾਇ' ਪੰਗਤੀ ਵਿੱਚ ਕੀ 'ਵਡਭਾਗਣੀ' ਇਕ ਵਚਨੀ ਇਸਤਰੀ ਲਿੰਗ ਵਿਸ਼ੇਸ਼ਣ ਨਹੀਂ? 'ਲਾਇ' ਪਦ ਦੀ ਕ੍ਰਿਆ ਵੀ ਇਕ ਵਚਨੀ ਹੈ। ਜੇ ਬਹੁ-ਵਚਨੀ ਰੂਪ ਮਿਥਿਆ ਜਾਵੇ ਤਾਂ ਉਚਾਰਨ ਵੀ 'ਲਾਇ' ਬਿੰਦੀ ਸਹਿਤ ਹੀ ਕਰਨਾ ਉਚਿਤ ਹੋਵੇਗਾ। ਹਾਂ, 'ਸੰਸਾਰ ਸਾਗਰ ਤੇ ਰਖਿਅਨੁ, ਬਹੁੜਿ ਨ ਜਨਮੈ ਧਾਇ' ਵਾਲੀ ਪੰਗਤੀ ਵਿੱਚ 'ਰਖਿਅਨੁ' ਪਦ ਬਹੁਵਚਨੀ ਕ੍ਰਿਆ ਵਾਲਾ ਰੂਪ ਹੈ। ਪਰ 'ਜਨਮੈ ਧਾਇ' ਇਕ ਜਗਿਆਸੂ ਨਾਲ ਸੰਬੰਧ ਰਖਦਾ ਹੈ। ਸੋ ਇਸ ਪੋਥੀ ਦੀ ਪਹਿਲੀ ਛਾਪ ਵਿੱਚ ਉਪ੍ਰੋਕਤ ਦਿੱਤੇ ਵੀਚਾਰਾਂ ਦੇ ਆਧਾਰ ਤੇ ਅਰਥਾਂ ਵਿੱਚ ਲੋੜੀਂਦੀ ਤਬਦੀਲੀ ਕਰ ਦਿੱਤੀ ਗਈ ਹੈ। ਸ਼ਬਦਾਰਥ ਵਿੱਚ ਦਿੱਤੇ ਅਰਥ ਪਾਠਕਾਂ ਦਾ ਧਿਆਨ ਖਿੱਚਦੇ ਹਨ।

ਹਾਂ, ਨੰਬਰ ੩ ਵਾਲੇ ਅਰਥਾਂ ਦੀ ਸ਼ੈਲੀ ਆਪਣੀ ਹੈ। ਇਥੇ 'ਗੀਤ ਗੋਵਿੰਦ ਗ੍ਰੰਥ' ਦਾ ਜ਼ਿਕਰ ਕਰਨਾ ਬੇ-ਲੋੜਾ ਜਿਹਾ ਜਾਪਦਾ ਹੈ।

## ਸਾਰੰਸ਼ ਅਤੇ ਸਿਧਾਂਤ

*ਫਲਗੁਣਿ ਮਹੀਨੇ ਦੀ ਵਿਆਖਿਆ :-*

ਪੰਜਾਬੀ ਦੇ ਪ੍ਰਸਿਧ ਅਖਾਣ 'ਅਧ ਅਧ ਮਾਂਹ, ਜੱਟਾਂ ਭਗਲ ਭਾਂ' ਅਨੁਸਾਰ ਮਾਘ ਦਾ ਅੱਧ ਮਹੀਨਾ ਗੁਜ਼ਰਨ ਮਗਰੋਂ ਮੌਸਮ ਵਿੱਚ ਨਵਾਂ ਮੋੜ ਆ ਜਾਂਦਾ ਹੈ। ਸਰਦੀ ਦਾ ਭੈ ਤੇ ਭਾਵ ਘਟਣੇ ਸ਼ੁਰੂ ਹੋ ਜਾਂਦੇ ਹਨ। ਫਗਣ ਦਾ ਮਹੀਨਾ ਮੌਸਮ ਬਹਾਰ ਦਾ ਸੰਦੇਸ਼ ਦੇਣਾ ਸ਼ੁਰੂ ਕਰ ਦਿੰਦਾ ਹੈ। ਇਹ ਉਤਸਵ ਭਰਿਆ ਮਹੀਨਾ ਗਿਣਿਆ ਜਾਂਦਾ ਹੈ, ਕਿਉਂਕਿ 'ਹੋਲੀ ਕੀਨੀ ਸੰਤ ਸੇਵ॥ ਰੰਗੁ ਲਗਾ ਅਤਿ ਲਾਲ ਦੇਵ॥' ਅਤੇ 'ਆਜੁ ਹਮਾਰੈ ਬਨੇ ਫਾਗ॥ ਪ੍ਰਭ ਸੰਗੀ, ਮਿਲਿ ਖੇਲਨ ਲਾਗ॥' (ਪੰਨਾ ੧੧੮੦) ਆਦਿ ਸੁਭਾਗੇ ਨਜ਼ਾਰੇ ਅਤੇ ਤਿਉਹਾਰ ਇਸ ਮਹੀਨੇ ਨਾਲ ਜੁੜੇ ਹੋਏ ਹਨ। ਫਿਰ ਬਸੰਤ ਦੀ ਰੁਤ ਵਾਲੇ ਅਜਬ ਰੰਗ ਮਨ ਨੂੰ ਮੋਹ ਲੈਂਦੇ ਹਨ:-

੧. ਰੁਤਿ ਆਈਲੇ ਸਰਸ ਬਸੰਤ ਮਾਹਿ ॥
ਰੰਗਿ ਰਾਤੇ ਰਵਹਿ, ਸਿ ਤੇਰੈ ਚਾਇ ॥ [ਪੰਨਾ ੧੧੬੮

੨. ਬਸੰਤੁ ਚੜਿਆ, ਫੂਲੀ ਬਨਰਾਇ ॥

**ਏਹਿ ਜੀਅ ਜੰਤ ਫੂਲਹਿ, ਹਰਿ ਚਿਤੁ ਲਾਇ ॥** [ਪੰਨਾ ੧੧੭੭

ਬਸੰਤ ਦਾ ਪ੍ਰਭਾਵ ਕੇਵਲ ਸਾਰੀ ਬਨਾਸਪਤੀ ਉੱਤੇ ਹੀ ਨਹੀਂ ਪੈਂਦਾ, ਸਗੋਂ ਨਾਮ ਰੰਗ ਵਿੱਚ ਚਲੂਲੀਆਂ ਆਤਮਾਵਾਂ ਅੰਦਰ ਵੀ ਨਾਮ-ਸਿਮਰਨ ਦਾ ਨਵਾ ਚਾਉ ਤੇ ਹੁਲਾਰਾ ਪੈਦਾ ਕਰਦਾ ਹੈ। ਜਦੋਂ ਨਾਮ-ਰਸੀਏ, ਗੁਰੂ ਕੇ ਕੀਰਤਨੀਏ ਵਜੱਦ ਵਿੱਚ ਆ ਕੇ ਗੁਰਬਾਣੀ ਵਿਚੋਂ ਬਸੰਤੁ ਰਾਗ ਦੇ ਸ਼ਬਦਾਂ ਦਾ ਅਲਾਪ ਕਰਦੇ ਹਨ, ਤਾਂ 'ਮਨ ਮਉਲੇ ਤਨ ਹਰੀਆ' ਵਾਲੀ ਦਸ਼ਾ ਬਣ ਜਾਂਦੀ ਹੈ। ਆਓ ਰਸ ਰਸ ਕੇ ਗਾਈਏ:-

੧- **ਪਹਿਲ ਬਸੰਤੈ ਆਗਮਨਿ, ਪਹਿਲਾ ਮਉਲਿਓ ਸੋਇ,**
**ਜਿਤੁ ਮਉਲਿਐ ਸਭ ਮਉਲੀਐ, ਤਿਸਹਿ ਨ ਮਉਲਿਹੁ ਕੋਇ॥**[ਪੰਨਾ ੭੯੧

੨- **ਨਾਨਕ, ਤਿਨਾ ਬਸੰਤੁ ਹੈ, ਜਿਨ੍ ਘਰਿ ਵਸਿਆ ਕੰਤੁ ॥**
**ਜਿਨ ਕੇ ਕੰਤ ਦਿਸਾਪੁਰੀ, ਸੇ ਅਹਿਨਿਸਿ ਫਿਰਹਿ ਜਲੰਤ ॥** [ਪੰਨਾ ੭੯੧

ਸਿੱਖ ਧਰਮ ਵਿੱਚ ਭਾਵ, ਬਸੰਤ ਰਾਗ ਦਾ ਅਲਾਪ ਮਾਘੀ ਦੇ ਆਰੰਭ ਤੋਂ ਹੀ ਸ਼ੁਰੂ ਹੋ ਜਾਂਦਾ ਹੈ, ਪਰ ਵੈਸਾਖ 'ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ' ਅਨੁਸਾਰ ਚੇਤ ਤੇ ਵੈਸਾਖ ਦੇ ਮਹੀਨੇ ਵੀ ਬਸੰਤ ਦੇ ਬਣ ਜਾਂਦੇ ਹਨ। ਜਿਹੜੀਆਂ ਜੀਵ-ਇਸਤਰੀਆਂ ੧੧ ਮਹੀਨੇ ਪਤੀ-ਮਿਲਾਪ ਲਈ ਸਾਧਨਾ ਕਰਦੀਆਂ ਰਹੀਆਂ, ਬ੍ਰਿਹੋਂ ਦੇ ਦੁੱਖ ਸਹਾਰੇ ਤੇ ਜੋਦੜੀਆਂ ਕੀਤੀਆਂ 'ਕਰਿ ਕਿਰਪਾ ਪ੍ਰਭ ਆਪਣੀ, ਤੇਰੇ ਦਰਸਨ. ਹੋਇ ਪਿਆਸ' ਅਥਵਾ 'ਹਰਿ ਮਿਲਣੈ ਨੋ ਮਨੁ ਲੋਚਦਾ, ਕਰਮਿ ਮਿਲਾਵਣਹਾਰੁ' ਆਦਿ ਫਗਣ ਦੇ ਮਹੀਨੇ ਵਿੱਚ ਉਨ੍ਹਾਂ ਦੇ ਹਿਰਦੇ ਰੂਪ ਸਰੋਵਰ ਵਿੱਚ ਅਨੰਦ ਦੇ ਸੋਮੇ ਫੁੱਟ ਪਏ। ਜਿਸ ਹਰੀ ਸੱਜਣ ਦੇ ਦਰਸ਼ਨਾਂ ਦੀ ਸਿੱਕ ਸੀ ਉਹ 'ਪ੍ਰੀਤਮ ਸੁਆਮੀ ਜੀ' ਪ੍ਰਗਟ ਹੋ ਪਏ। ਫਿਰ ਉਸ ਹਰੀ ਦੇ ਪ੍ਰਕਾਸ਼ ਨਾਲ ਜੀਵਨ-ਜੋਤੀ (ਆਤਮਾ) ਰੰਗੀ ਗਈ:-

੧- **ਸਤਿਗੁਰ ਮਤਿ ਗੂੜ੍ਹ, ਬਿਮਲ ਸਤਸੰਗਤਿ,**
**ਆਤਮੁ ਰੰਗਿ ਚਲੂਲੁ ਭਯਾ ॥**
**ਜਾਗ੍ਯਾ ਮਨੁ ਕਵਲੁ ਸਹਜਿ ਪਰਕਾਸ੍ਯਾ,**
**ਅਭੈ ਨਿਰੰਜਨ ਘਰਹਿ ਲਹਾ॥** [ਪੰਨਾ ੧੩੯੬

੨- **ਹਰਿ ਹਰਿ ਨਾਮੁ ਅਪਾਰ ਅਮੋਲੀ ॥**
**ਪ੍ਰਾਨ ਪਿਆਰੋ ਮਨਹਿ ਅਧਾਰੋ,**
**ਚੀਤਿ ਚਿਤਉ ਜੈਸੇ ਪਾਨ ਤੰਬੋਲੀ ॥ ੧ ॥ ਰਹਾਉ ॥**
**ਸਹਜਿ ਸਮਾਇਓ ਗੁਰਹਿ ਬਤਾਇਓ,**
**ਰੰਗਿ ਰੰਗੀ ਮੇਰੇ ਤਨ ਕੀ ਚੋਲੀ ॥**
**ਪ੍ਰਿਅ ਮੁਖਿ ਲਾਗੋ ਜਉ ਵਡਭਾਗੋ,**
**ਸੁਹਾਗੁ ਹਮਾਰੋ ਕਤਹੁ ਨ ਡੋਲੀ ॥**

ਰੂਪ ਨ ਧੂਪ ਨ ਗੰਧ ਨ ਦੀਪਾ,
ਓਤਿ ਪੋਤਿ ਅੰਗ ਅੰਗ ਸੰਗਿ ਮਉਲੀ ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ,
ਅਤਿ ਨੀਕੀ ਮੇਰੀ ਬਨੀ ਖਟੋਲੀ ॥ [ਪੰਨਾ ੮੨੨

ਜਿਹੜੀਆਂ ਸੁਹਾਗਣਾਂ ਪਤੀ ਪਰਮੇਸ਼ਰ ਦੇ ਵਿਜੋਗ ਵਿੱਚ -

ਜੇ ਤੂ ਵਤਹਿ ਅੰਙਣੇ, ਹਭ ਧਰਤਿ ਸੁਹਾਵੀ ਹੋਇ ॥
ਹਿਕਸੁ ਕੰਤੈ ਬਾਹਰੀ, ਮੈਡੀ ਵਾਤ ਨ ਪੁਛੈ ਕੋਇ ॥ [ਪੰਨਾ ੧੦੯੫

ਅਥਵਾ

ਕਰਮਹੀਣ ਧਨ ਕਰੈ ਬਿਨੰਤੀ, ਕਦਿ ਨਾਨਕ ਆਵੈ ਵਾਰੀ ॥
ਸਭਿ ਸੁਹਾਗਣਿ ਮਾਣਹਿ ਰਲੀਆ,
ਇਕ ਦੇਵਹੁ ਰਾਤਿ ਮੁਰਾਰੀ ॥ [ਪੰਨਾ ੯੫੯

ਆਦਿ ਸ਼ਬਦਾਂ ਰਾਹੀਂ ਆਪਣੀ ਵੇਦਨਾ ਪ੍ਰਗਟ ਕਰਦੀਆਂ ਰਹੀਆਂ, ਉਨ੍ਹਾਂ ਦੇ ਹਿਰਦੇ ਮਉਲ ਉਠੇ। ਗਿਆਰਾਂ ਮਹੀਨਿਆਂ ਦੀਆਂ ਨਿਰੰਤਰ ਬ੍ਰਿਹੋਂ ਭਰਪੂਰ ਸਾਧਨਾਂ ਨੂੰ ਬਾਰ੍ਹਵੇਂ ਮਹੀਨੇ ਵਿੱਚ ਫਲ ਲੱਗਾ। ਇਹ ਫਲ, ਇਹ ਅਨੰਦ, ਕਿਸ ਦੀ ਬਰਕਤ ਨਾਲ ਮਿਲਿਆ? ਇਸ ਦਾ ਵਰਣਨ 'ਸੰਤ ਸਹਾਈ ਰਾਮ ਕੇ, ਕਰਿ ਕਿਰਪਾ ਦੀਆ ਮਿਲਾਇ' ਵਾਲੀ ਪੰਗਤੀ ਤੋਂ ਸਪਸ਼ਟ ਹੋ ਜਾਂਦਾ ਹੈ। ਇਸ ਲਈ ਗੁਰਬਾਣੀ ਵਿੱਚ ਰਾਮ ਦੇ ਸੰਤਾਂ ਪ੍ਰਤੀ ਭਰਪੂਰ ਸ਼ਰਧਾ ਦਾ ਪ੍ਰਗਟਾਅ ਕਰਦੇ ਹੋਏ ਇਹ ਮੰਗ ਕੀਤੀ ਹੈ:-

ਮੋਕਉ ਧਾਰਿ ਕ੍ਰਿਪਾ, ਜਗਜੀਵਨ ਦਾਤੇ, ਹਰਿ ਸੰਤ ਪਗੀ ਲੇ ਪਾਵੈ॥
ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ,
ਜਿਤੁ ਨਾਨਕ ਸੰਤੁ ਚੜਿ ਆਵੈ ॥ [ਪੰਨਾ ੮੮੧

ਜਦੋਂ ਪਤੀ ਪ੍ਰਭੂ ਦਾ ਮੇਲ ਹੋ ਗਿਆ, ਫਿਰ 'ਦਾਮਨ ਚਮਕ ਡਰਾਏ' ਵਾਲਾ ਡਰ ਦੂਰ ਹੋ ਗਿਆ। ਮਘਰ, ਪੋਹ, ਮਾਘ ਦੇ ਮਹੀਨੇ ਦੀ ਸੀਤਲ ਪਵਣ ਵੀ ਸੁਖਦਾਈ ਲਗਣ ਲਗ ਪਈ। ਜਿਹੜੇ ਸਜਲ ਨੇਤਰ 'ਨਹ ਨੀਦ ਆਵੈ, ਪ੍ਰੇਮੁ ਭਾਵੈ, ਸੁਣਿ ਬੇਨੰਤੀ ਮੇਰੀਆ' ਵਾਲੇ ਭਾਵ ਵਿੱਚ ਮਗਨ ਸਨ, ਉਹ ਅਲੌਕਿਕ ਰੰਗ ਵਿੱਚ ਮਤਵਾਲੇ ਹੋ ਗਏ। ਅੱਖਾਂ ਨੂੰ 'ਦੁਇ ਨੈਨ ਜੁਤੇ' ਅਤੇ 'ਨੈਨੀ ਹਰਿ ਹਰਿ ਲਾਗੀ ਤਾਰੀ' ਵਾਲੀ ਸਮਾਧੀ ਮਿਲ ਗਈ। ਹਿਰਦਾ ਜੋ ਵੇਦਨਾ ਨਾਲ ਪੀੜਤ ਰਹਿੰਦਾ ਸੀ, ਉਹ ਪ੍ਰੀਤਮ ਲਈ ਸੁੱਖ ਦੀ ਸੇਜਾ ਬਣ ਗਿਆ। ਮਾਨੋ ਸਾਰਾ ਵੈਰਾਗਮਈ ਵਾਤਾਵਰਨ ਰਹੱਸ ਮਈ ਹੋ ਗਿਆ। ਫਿਰ ਦੁੱਖਾਂ ਦੀ ਥਾਂ ਮੁੱਕ ਗਈ, ਕਿਉਂਕਿ ਕਰਤਾ ਘਰ ਵਿੱਚ ਆ ਗਿਆ। ਕਰਤਾ ਪੁਰਖ ਨੇ ਆਪ ਕਿਰਪਾ ਕੀਤੀ, ਸਾਰੇ ਸੰਸਾਰ ਦੇ ਲੋਕੀ ਵੀ ਸਿਫਤਾਂ ਕਰਨ ਲਗ ਪਏ:-

ਸਭਿ ਸੰਜਮੁ ਰਹੇ ਸਿਆਣਪਾ, ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥

**ਪ੍ਰਗਟ ਪ੍ਰਤਾਪੁ ਵਰਤਾਇਓ, ਸਭੁ ਲੋਕੁ ਕਰੈ ਜੈਕਾਰੁ ਜੀਉ॥** [ਪੰਨਾ ੭੨

ਹਰ ਪਾਸੇ ਇਸ ਅਨੂਠੇ ਮਿਲਾਪ ਦੀਆਂ ਧੁੰਮਾਂ ਪੈ ਗਈਆਂ। ਕਿਸੇ ਸਮੇਂ ਆਪਣੀਆਂ ਸਖੀਆਂ ਸਹੇਲੀਆਂ ਨਾਲ ਵਲਵਲੇ ਵਿੱਚ ਆ ਕੇ ਆਤਮ ਰੰਗਾਂ ਨਾਲ ਇਹ ਗਲਾਂ ਹੁੰਦੀਆਂ ਸਨ:-

**ਸਖੀ ਇਛ ਕਰੀ, ਨਿਤ ਸੁਖ ਮਨਾਈ, ਪ੍ਰਭੁ ਮੇਰੀ ਆਸ ਪੁਜਾਏ ॥**
**ਚਰਨ ਪਿਆਸੀ ਦਰਸ ਬੈਰਾਗਨਿ, ਪੇਖਉ ਥਾਨ ਸਬਾਏ ॥** [ਪੰਨਾ ੨੪੯

ਅਜ ਉਸੇ ਵਡਭਾਗਣ ਤੇ ਸੁਹਾਗਣ ਦੀ ਮਨ ਚਿਤਵਤੀ ਇਛਾ ਪੂਰੀ ਹੋ ਗਈ ਕਿਉਂਕਿ ਉਸਦੇ ਗ੍ਰਿਹ ਵਿਖੇ ਮੀਤ ਪ੍ਰਗਟ ਹੋ ਗਏ:-

**ਹਰਿ ਧਨੁ ਪਾਇਆ ਸੋਹਾਗਣੀ, ਡੋਲਤ ਨਾਹੀ ਚੀਤ ॥**
**ਸੰਤ ਸੰਜੋਗੀ ਨਾਨਕਾ, ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥** [ਪੰਨਾ ੯੨੯

ਸਭ ਸਹੀਆਂ ਨੇ ਖੁਸ਼ੀਆਂ ਦੀ ਝੜੀ ਲਾ ਦਿੱਤੀ, ਪ੍ਰਭੂ ਦੀਆਂ ਸਿਫਤਾਂ ਉਸ ਦੇ ਗੁਣ, ਸ਼ਬਦ-ਕੀਰਤਨ ਦੀਆਂ ਸੁਰਾਂ, ਧੁਨੀਆਂ ਨਾਲ ਪ੍ਰਭੂ ਦਾ ਸ਼ੁਕਰਾਨਾ ਕਰਨ ਲਗ ਪਈਆਂ ਤੇ ਉਹ ਇਸ ਭਾਵ ਦੇ ਸ਼ਬਦ ਗਾਉਣ ਲਗ ਪਈਆਂ- 'ਉਪਮਾ ਜਾਤ ਨ ਕਹੀ ਮੇਰੇ ਪ੍ਰਭ ਕੀ, ਉਪਮਾ ਜਾਤ ਨ ਕਹੀ' (ਪੰਨਾ ੮੩੭)।

ਹੁਣ ਉਨ੍ਹਾਂ ਨੂੰ ਸੰਸਾਰ ਵਿੱਚ ਹਰੀ ਜੇਡਾ ਵੱਡਾ ਹੋਰ ਕੋਈ ਨਹੀਂ ਦਿਸਦਾ ਜਿਸ ਨਾਲ ਕਿ ਉਹ ਹਰੀ ਦੀ ਤੁਲਨਾ ਕਰ ਸਕਣ ਕਿਉਂਕਿ ਸੰਸਾਰ ਦੇ ਛੋਟੇ ਵੱਡੇ ਸਭ ਲੋਕ ਨਾਸ਼ਵੰਤ ਹਨ, ਕੇਵਲ ਹਰੀ ਜੀ 'ਆਦਿ ਸਤੇ, ਜੁਗਾਦਿ ਸਤੇ, ਪਰਤਖਿ ਸਤੇ, ਸਦਾ ਸਦਾ ਸਤੇ' ਹਨ।

ਸੰਸਾਰ ਵਿੱਚ ਪੁਰਖ ਇਕੋ ਹੈ, ਬਾਕੀ ਸਭ ਇਸਤਰੀਆਂ ਹਨ। ਪਰ ਮਨੁੱਖ ਆਪਣੇ ਆਪ ਨੂੰ ਪੁਰਖ ਸਮਝੀ ਬੈਠਾ ਹੈ। ਇਹ ਭਰਮ ਭੁਲੇਖਾ ਗੁਰਬਾਣੀ ਵਿੱਚ ਲੀਨ ਹੋਇਆਂ ਦੂਰ ਹੁੰਦਾ ਹੈ। ਗੁਰਮੁਖਿ ਪਿਆਰਿਓ! ਸੰਸਾਰ ਦੇ ਸਾਰੇ ਸਾਥੀ ਅਖੋਤੀ ਮਿੱਤਰ ਹਨ। ਸਾਰੇ ਹਲਤ ਦਾ ਸੁਖ ਲੋੜਦੇ ਹਨ, ਪਲਤ ਦੇ ਸੁਖਾਂ ਦਾ ਕਿਸੇ ਵਿਰਲੇ ਨੂੰ ਹੀ ਪੱਤਾ ਹੈ ਕਿ ਕੇਵਲ ਹਰੀ ਹੀ ਇਕ ਅਜੇਹਾ ਸਜਣ, ਤੇ ਪੱਕਾ ਮਿੱਤਰ ਹੈ, ਜੋ ਹਲਤ ਪਲਤ ਨਾਲ ਚਲਣ ਵਾਲਾ ਹੈ। ਸੋ, ਅਜਿਹਾ ਵਰ (ਪਤੀ) ਜਿਸ ਜੀਵ-ਇਸਤਰੀ ਨੇ ਪਾ ਲਿਆ ਹੈ, ਸਹੀ ਅਰਥਾਂ ਵਿੱਚ ਉਸ ਨੇ ਹੀ ਆਤਮਿਕ ਵਿਆਹ ਦਾ ਅਨੰਦ ਮਾਣਿਆ ਹੈ:-

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ, ਨਾ ਕਦੇ ਮਰੈ ਨ ਜਾਇਆ ॥**
**ਵੀਆਹੁ ਹੋਆ ਮੇਰੇ ਬਾਬੋਲਾ, ਗੁਰਮੁਖੇ ਹਰਿ ਪਾਇਆ ॥** [ਪੰਨਾ ੭੮

ਹਰੀ ਸੱਜਣ ਸੰਤ-ਸਾਧਕਾਂ ਦੇ ਹਿਰਦੇ ਵਿੱਚ ਹੀ ਪ੍ਰਗਟ ਹੁੰਦਾ ਹੈ ਕਿਉਂਕਿ ਉਨ੍ਹਾਂ ਨੂੰ ਹਰੀ ਦੀ ਹੋਂਦ ਆਪਣੇ ਸਰੀਰ ਤੇ ਸੰਬੰਧੀਆਂ ਨਾਲੋਂ ਵੀ ਵਧੇਰੇ ਪਿਆਰੀ ਲਗਦੀ ਹੈ। ਇਹ ਅਨੁਭਵਤਾ ਹੀ ਅਨੰਦ ਦੀ ਹੋਂਦ ਨੂੰ ਰੂਪਮਾਨ ਕਰਦੀ ਹੈ। ਨੇਕੀਆਂ ਜੋ ਪੋਹ ਮਾਘ ਦੇ ਪਾਲੇ ਨਾਲ ਦਬੀਆਂ ਹੋਈਆਂ ਸਨ, ਹੁਣ ਅਨੁਭਵਤਾ ਕਰਕੇ ਫਗਣ ਦੇ ਮਹੀਨੇ ਵਿੱਚ ਪ੍ਰਫੁਲਤ ਹੋ ਪਈਆਂ ਹਨ।

ਨਿਰਸੰਦੇਹ ਸੰਤ-ਜਨ ਪ੍ਰਭੂ ਦੇ ਦਰਸ-ਮਿਲਾਪ ਕਰਾਉਣ ਵਿੱਚ ਸਹਾਇਕ ਹੁੰਦੇ ਹਨ। ਓਹ ਨਾਮ ਅਭਿਆਸ ਕਮਾਈ ਅਤੇ ਅਧਿਆਤਮਕ ਤਜਰਬਿਆਂ ਨਾਲ ਜਗਿਆਸੂ ਨੂੰ ਗਾਡੀ ਰਾਹ ਦਰਸਾਉਂਦੇ ਹਨ ਪਰ ਸਾਧਕ ਵਿੱਚ ਪਿਆਰ ਸ਼ਰਧਾ ਸਤਿਕਾਰ ਤੇ ਵੀਚਾਰ ਦੀ ਹੋਂਦ ਇਸ ਨੂੰ 'ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥ ਨਾਨਕ ਸਿਝਿ ਅਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ' ਇਹ ਗੁਰ-ਸੰਦੇਸ਼ ਜਗਿਆਸੂ ਦੀ ਜੀਵਨ ਅਗਵਾਈ ਕਰਦਾ ਹੈ।

ਜੀਵ ਦਾ ਹਿਰਦਾ ਹੀ ਪ੍ਰਭੂ ਦੀ ਸਚੀ ਤੇ ਸੁੰਦਰ ਸੇਜ ਹੈ, ਇਹੋ ਪਿਰੀ ਦਾ ਪਿਆਰਾ ਤਖਤ ਹੈ। ਗੁਰਬਾਣੀ ਵਿੱਚ ਜਗਿਆਸੂ ਦੀ ਬ੍ਰਿਹੋਂ ਦਾ ਜੋ ਰਾਗ ਅਲਾਪਿਆ ਗਿਆ ਹੈ, ਉਹ ਬੜਾ ਅਨੂਠਾ ਹੈ। ਮਾਰੂ ਡਖਣਿਆਂ ਵਿੱਚ ਜਿਸ ਮਿਠੀ ਸੁਰ ਨਾਲ ਗੁਰੂ ਬਾਬਾ ਜੀ 'ਪਿਰੀ ਮਹਿੰਜੇ ਪਾਤਿਸਾਹ' ਨਾਲ ਗੱਲਾਂ ਕਰਦੇ ਹਨ, ਉਨ੍ਹਾਂ ਨੂੰ ਧਿਆਨ ਨਾਲ ਪੜ੍ਹੀਏ ਤੇ ਸੁਣੀਏ, ਓਹ ਅਨੰਦ ਅਕਥਨੀਯ ਹੈ।

ਪਤੀ ਪ੍ਰਾਪਤਿ ਇਸਤਰੀ ਵਡੇਭਾਗਾਂ ਵਾਲੀ ਹੁੰਦੀ ਹੈ। ਉਸ ਦੇ ਹਿਰਦੇ ਵਿੱਚ ਪਤੀ-ਮਿਲਾਪ ਦੀ ਜੋ ਖੁੱਸ਼ੀ ਤੇ ਖੇੜਾ ਹੁੰਦਾ ਹੈ, ਉਸ ਦਾ ਅੱਖਰੀ ਬਿਆਨ ਕਰਨਾ ਸੰਭਵ ਨਹੀਂ। 'ਫੁਨਹੇ ਮਹਲਾ ੫' ਵਿੱਚ ਵੀ ਇਸ ਅਨੁਭਵ ਨੂੰ ਇਉਂ ਪ੍ਰਗਟਾਇਆ ਹੈ:-

**ਜਿਸੁ ਘਰਿ ਵਸਿਆ ਕੰਤ, ਸਾ ਵਡਭਾਗਣੇ ॥**
**ਤਿਸੁ ਬਣਿਆ ਹਭੁ ਸੀਗਾਰ, ਸਾਈ ਸੋਹਾਗਣੇ ॥**
**ਹਉ ਸੁਤੀ ਹੋਇ ਅਚਿੰਤ, ਮਨਿ ਆਸ ਪੁਰਾਈਆ ॥**
**ਹਰਿ ਹਾਂ ਜਾ ਘਰ ਆਇਆ ਕੰਤ**
**ਤ ਸਭ ਕਿਛੁ ਪਾਈਆ ॥ ੪ ॥** [ਪੰਨਾ ੧੩੬੨

**ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ ॥ ਹਰਿ ਗੁਰੁ ਪੂਰਾ ਆਰਾਧਿਆ, ਦਰਗਹ ਸਚਿ ਖਰੇ ॥ ਸਰਬ ਸੁਖਾ ਨਿਧਿ ਚਰਣ ਹਰਿ, ਭਉਜਲੁ ਬਿਖਮੁ ਤਰੇ ॥ ਪ੍ਰੇਮ ਭਗਤਿ ਤਿਨ ਪਾਈਆ, ਬਿਖਿਆ ਨਾਹਿ ਜਰੇ ॥ ਕੂੜ ਗਏ ਦੁਬਿਧਾ ਨਸੀ, ਪੂਰਨ ਸਚਿ ਭਰੇ ॥ ਪਾਰਬ੍ਰਹਮੁ ਪ੍ਰਭੁ ਸੇਵਦੇ, ਮਨ ਅੰਦਰਿ ਏਕੁ ਧਰੇ ॥ ਮਾਹ ਦਿਵਸ ਮੂਰਤ ਭਲੇ, ਜਿਸ ਕਉ ਨਦਰਿ ਕਰੇ ॥ ਨਾਨਕੁ ਮੰਗੈ ਦਰਸ ਦਾਨੁ, ਕਿਰਪਾ ਕਰਹੁ ਹਰੇ ॥ ੧੪ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਨਾਹਿਂ, ਸੇਂਵਦੇ।

**ਪਦ ਅਰਥ:** ਜਿਨਿ ਜਿਨਿ-ਜਿਸ ਜਿਸ (ਮਨੁੱਖ) ਨੇ। ਸਰੇ-ਸੰਵਰ ਗਏ। ਖਰੇ-ਸੁਰਖਰੂ। ਨਿਧਿ-ਖਜ਼ਾਨਾ। ਜਰੇ-ਸੜੇ। ਬਿਖਮੁ-ਔਖਾ, ਕਰੜਾ। ਦੁਬਿਧਾ-ਦੂਜਾ ਭਾਉ, ਦਵੈਤ। ਸਚਿ-ਸੱਚ ਨਾਲ। ਧਰੇ-ਧਰ ਕੇ, ਟਿਕਾ ਕੇ। ਮਾਹ-ਮਹੀਨੇ। ਦਿਵਸ-ਦਿਨ। ਮੂਰਤ-ਮੁਹੂਰਤ, ਸ਼ਗਨ।

**ਅਰਥ:** ਜਿਸ ਜਿਸ ਨੇ (ਭਾਵ ਜਿਨ੍ਹਾਂ ਜਗਿਆਸੂਆਂ ਨੇ ਅਕਾਲ ਪੁਰਖ) ਦਾ ਨਾਮ ਸਿਮਰਿਆ ਉਨ੍ਹਾਂ ਦੇ (ਸਾਰੇ) ਕੰਮ ਸੰਵਰ ਗਏ ਭਾਵ ਸਿਰੇ ਚੜ੍ਹ ਗਏ। (ਜਿਸ ਜਿਸ ਨੇ) ਪੂਰਨ ਹਰੀ-ਗੁਰੂ ਨੂੰ ਜਪਿਆ ਹੈ (ਉਹ) ਸੱਚ (ਅਕਾਲ ਪੁਰਖ) ਵਿੱਚ (ਲੀਨ ਹੋਣ ਕਰਕੇ) ਰੱਬੀ ਦਰਗਾਹ ਵਿੱਚ ਵੀ ਖਰੇ ਹੋ ਗਏ। ਸਾਰੇ ਸੁਖਾਂ ਦਾ ਖਜ਼ਾਨਾ ਪ੍ਰਭੂ ਦੇ ਚਰਨ ਹਨ, (ਜਿਹੜੇ ਹਰੀ ਚਰਨਾਂ ਨਾਲ ਜੁੜੇ ਉਹ) ਬਿਖੜੇ ਸੰਸਾਰ ਤੋਂ ਤਰ ਗਏ। ਉਨ੍ਹਾਂ ਨੇ ਪ੍ਰੇਮਾ ਭਗਤੀ ਪਾ ਲਈ (ਜਿਸ ਕਰਕੇ) ਮਾਇਆ ਵਿੱਚ ਨਹੀਂ ਸੜੇ। (ਉਨ੍ਹਾਂ ਦੇ ਅੰਦਰੋਂ) ਕੂੜ ਵਾਲੇ (ਕਰਮ) ਦੂਰ ਹੋ ਗਏ, ਦ੍ਵੈਤ (ਦੁਚਿਤੀ) ਨੱਸ ਗਈ, ਉਹ ਪੂਰਨ (ਪੁਰਸ਼) ਸੱਚ ਨਾਲ ਭਰ ਗਏ। (ਉਹ ਆਪਣੇ) ਮਨ ਅੰਦਰ ਇਕੋ ਹੀ ਅਕਾਲ ਪੁਰਖ (ਦਾ ਧਿਆਨ) ਧਰ ਕੇ ਪਾਰਬ੍ਰਹਮ ਪਰਮੇਸ਼ਰ ਨੂੰ ਸੇਂਵਦੇ ਰਹੇ। (ਬਾਰਾਂ ਮਹੀਨਿਆਂ ਰਾਹੀਂ ਦਿੱਤੇ ਸਾਰੇ ਉਪਦੇਸ਼ ਦਾ ਨਿਚੋੜ ਇਹ ਹੈ ਕਿ) ਜਿਨ੍ਹਾਂ ਉਤੇ (ਵਾਹਿਗੁਰੂ ਆਪਣੀ ਮਿਹਰ ਦੀ) ਨਜ਼ਰ ਕਰ ਦੇਵੇ, (ਉਨ੍ਹਾਂ ਲਈ ਸਾਰੇ) ਮਹੀਨੇ, ਦਿਹਾੜੇ, ਮਹੂਰਤ ਚੰਗੇ ਹਨ (ਪਰ) ਹੇ ਪ੍ਰਭੂ! ਨਾਨਕ (ਤੇਰੇ ਪਾਸੋਂ ਕੇਵਲ) ਦਰਸ਼ਨ ਦਾ ਦਾਨ ਮੰਗਦਾ ਹੈ, (ਸੋ) ਕਿਰਪਾ ਕਰੋ (ਇਹ ਦਾਨ ਮੇਰੀ ਝੋਲੀ ਵਿੱਚ ਪਾਓ ਜੀ) ।੧੪ ।੧।

## ਅਰਥ ਭੇਦ ਅਤੇ ਨਿਰਣੈ

**ਮਾਹ ਦਿਵਸ ਮੂਰਤ ਭਲੇ ਜਿਨ ਕਉ ਨਦਰਿ ਕਰੇ ॥**

ਕੁਝ ਬੀੜਾਂ ਵਿੱਚ ਪਾਠ 'ਜਿਨ ਕਉ' ਅਤੇ ਕੁਝ ਵਿੱਚ 'ਜਿਸ ਕਉ' ਹੈ, ਚਾਹੇ ਉਹ ਛਾਪੇ ਵਾਲੀਆਂ ਹਨ ਚਾਹੇ ਹੱਥ-ਲਿਖਤ ਹਨ। ਜੇ ਪਹਿਲੀਆਂ ਪੰਗਤੀਆਂ 'ਜਿਨਿ ਜਿਨਿ ਨਾਮੁ ਧਿਆਇਆ' ਨੂੰ ਮੁਖ ਰਖੀਏ ਤਾਂ ਵਿਆਕਰਣਕ ਨਿਯਮਾਂ ਅਨੁਸਾਰ 'ਤਿਨ ਕੇ' ਪਾਠ ਸਰੂਪ ਸ਼ੁੱਧ ਹੋਵੇਗਾ ਕਿਉਂਕਿ ਇਹ ਬਹੁ-ਵਚਨੀ ਕਿਰਿਆ ਨਾਲ ਵਰਤਿਆ ਪੜਨਾਵ ਹੈ। ਇਸੇ ਤਰ੍ਹਾਂ 'ਜਿਨ ਕਉ' ਤੇ 'ਜਿਸ ਕਉ' ਸਰੂਪ ਦਾ ਅੰਤਰ ਹੈ। 'ਸ਼ਬਦਾਰਥ' ਅਤੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਵਿੱਚ ਪਾਠ 'ਜਿਨ ਕਉ' ਅੰਕਿਤ ਹੈ, ਪਰ ਬਾਕੀ ਟੀਕਾਕਾਰਾਂ ਨੇ 'ਜਿਸ ਕਉ' ਪਾਠ ਦਿੱਤਾ ਹੈ। ਭਾ. ਵੀਰ ਸਿੰਘ ਜੀ ਨੇ 'ਸੰਥਯਾ ਪੋਥੀ' ਵਿੱਚ ਪਾਠ 'ਜਿਸ ਕਉ' ਦਿੱਤਾ ਹੈ ਪਰ ਅਰਥ 'ਜਿਨ ਕਉ' ਵਾਲੇ ਹੀ ਕੀਤੇ ਹਨ। ਇਸ ਸਟੀਕ ਵਿੱਚ 'ਜਿਨ ਕਉ' ਪਾਠ 'ਸ਼ਬਦਾਰਥ' (੧੯੪੪) ਦੇ ਅਧਾਰ ਤੇ ਦਿਤਾ ਹੈ ਜੋ ਕਿ ਠੀਕ ਹੈ। ਸ਼੍ਰੋਮਣੀ ਕਮੇਟੀ ਨੇ ਹੁਣ ਨਵੀਂ ਐਡੀਸ਼ਨ ਵਿੱਚ 'ਜਿਸ ਕਉ' ਪਾਠ ਦਿੱਤਾ ਹੈ, ਜੋ ਕਿ* ਠੀਕ ਨਹੀਂ ਜਾਪਦਾ।

ਵੇਖੋ ਗੁਰਬਾਣੀ ਵਿੱਚ ਜਿਥੇ ਪਾਠ 'ਜਿਨਿ ਜਿਨਿ' ਆਇਆ ਹੈ ਉਹ ਇਕ ਬਚਨੀ ਪੜਨਾਵ ਦਾ ਸੂਚਕ ਹੈ, ਜਿਵੇਂ:-

੧- **ਰੂਪਵੰਤ ਸੋ ਚਤੁਰੁ ਸਿਆਣਾ ॥**
**ਜਿਨਿ ਜਿਨਿ ਮਾਨਿਆ ਪ੍ਰਭ ਕਾ ਭਾਣਾ ॥** [ਪੰਨਾ ੧੯੮

---

* ਨੋਟ- ਜਿਥੇ ਦੋ ਵਾਰੀ 'ਜਿਨਿ ਜਿਨਿ' ਸ਼ਬਦ ਹੋਣ ਓਹ ਬਹੁਵਚਨ ਦੇ ਲਖਾਇਕ ਹੁੰਦੇ ਹਨ।

**੨- ਜਿਨਿ ਜਿਨਿ ਸਾਧ ਸੰਗੁ ਪਾਇਆ ॥**

**ਸੋ ਪ੍ਰਭਿ ਆਪਿ ਤਰਾਇਆ ॥** [ਪੰਨਾ ੬੨੨

(ਇਹੋ ਜਿਹੇ ਸਰੂਪਾਂ ਦੇ ਦਰਸ਼ਨ ਕਰਨ ਲਈ ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ 239, 1075, 1192 ਅਤੇ 1235 ਆਦਿ)।

ਇਸੇ ਤਰ੍ਹਾਂ ਜਿਥੇ 'ਜਿਨ' ਬਹੁ ਬਚਨੀ ਪੜਨਾਵ ਹੈ, ਉਥੇ 'ਤਿਨ' ਦਾ ਸਰੂਪ ਵੀ ਨੰਨੇ ਮੁਕਤੇ ਵਾਲਾ ਹੈ:-

**੧. ਜਿਨ ਜਪਿਆ ਇਕਮਨਿ ਇਕਚਿਤਿ, ਤਿਨ ਲਥਾ ਹਉਮੈ ਭਾਰੁ ॥**

**ਜਿਨ ਗੁਰਮੁਖਿ ਹਰਿ ਆਰਾਧਿਆ, ਤਿਨ ਸੰਤ ਜਨਾ ਜੈਕਾਰੁ ॥** [ਪੰਨਾ ੩੦੨

**੨. ਤਿਨ ਕੇ ਮੁਖ ਦਰਿ ਉਜਲੇ, ਜਿਨ ਹਰਿ ਹਿਰਦੈ ਸਚਾ ਭਾਵੈ ॥** [ਪੰਨਾ ੩੦੨

ਜੇ ਪੁਰਾਤਨ ਮੂਲ ਸਰੂਪ ਹੀ 'ਜਿਸ ਕਉ' ਹੋਵੇ ਤਾਂ ਕੇਵਲ ਅਰਥਾਂ ਲਈ 'ਜਿਨ ਕਉ' ਪਾਠ ਸਰੂਪ ਛਾਪਣਾ ਕਿਸੇ ਤਰ੍ਹਾਂ ਵੀ ਉਚਿਤ ਨਹੀਂ, ਕਿਉਂਕਿ ਗੁਰਬਾਣੀ ਦੇ ਕਈ ਸ਼ਬਦਾਂ ਦੇ ਆਰੰਭ ਵਿੱਚ ਕਈ ਥਾਵਾਂ ਤੇ ਬਹੁ ਬਚਨੀ ਰੂਪ ਹੁੰਦਾ ਹੈ ਅਤੇ ਅੰਤ ਵਿੱਚ ਇਕ ਬਚਨੀ ਰੂਪ ਵੀ ਹੋ ਜਾਂਦਾ ਹੈ। ਜਿਵੇਂ ਇਸੇ ਬਾਣੀ ਵਿੱਚ ਦਰਸ਼ਨ ਕਰੋ:-

**ਜਿਨੀ ਰਾਵਿਆ ਸੋ ਪ੍ਰਭੂ, ਤਿੰਨਾ ਭਾਗੁ ਮਣਾ ॥**

ਅਤੇ ਅੰਤਲੀ ਪੰਗਤੀ ਵਿੱਚ ਅੰਕਿਤ ਹੈ:-

**ਚੇਤਿ ਮਿਲਾਏ ਸੋ ਪ੍ਰਭੂ, ਤਿਸ ਕੈ ਪਾਇ ਲਗਾ ॥**

ਇਸੇ ਤਰ੍ਹਾਂ ਜੇਠ ਦਾ ਮਹੀਨਾ ਵੇਖੋ :-

**ਜੋ ਪ੍ਰਭਿ ਕੀਤੇ ਆਪਣੇ, ਸੇਈ ਕਹੀਅਹਿ ਧੰਨਿ ॥**

ਅਤੇ ਅੰਤਲੀ ਪੰਗਤੀ ਵਿੱਚ ਦਰਜ ਹੈ:-

**ਹਰਿ ਜੇਠੁ ਰੰਗੀਲਾ ਤਿਸੁ ਧਣੀ, ਜਿਸ ਕੈ ਭਾਗੁ ਮਥੰਨਿ ॥**

ਪਾਵਨ ਬੀੜਾਂ ਦਾ ਉਤਾਰਾ ਕਰਨ ਸਮੇਂ ਕਈ ਸ਼ਬਦ ਸਰੂਪਾਂ ਵਿੱਚ ਲਿਖਾਰੀਆਂ ਪਾਸੋਂ ਸਹਿਵਨ ਹੀ ਉਕਾਈਆਂ ਰਹਿ ਗਈਆਂ ਹਨ, ਉਨ੍ਹਾਂ ਦੀ ਸੁਧਾਈ ਦਾ ਕੰਮ ਕਰਾਉਣਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਕੰਮ ਹੈ। ਜੇ ਪਹਿਲਾਂ ਵਾਂਗ ਇਸ ਬੰਨੇ ਅਣਗਹਿਲੀ ਹੀ ਵਰਤਦੇ ਰਹੇ ਤਾਂ ਅਗੋਂ ਆਉਣ ਵਾਲੇ ਸਮੇਂ ਵਿੱਚ ਅਜਿਹੀਆਂ ਅਸ਼ੁੱਧੀਆਂ ਦਾ ਛਾਂਟਣਾ ਬਿਖਮ ਹੀ ਨਹੀਂ ਸਗੋਂ ਅਸੰਭਵ ਹੋ ਜਾਵੇਗਾ।

ਸੋ ਸੰਬੰਧਤ ਪਹਿਲੀ ਪੰਗਤੀ ਵਿੱਚ ਜੇ 'ਜਿਨਿ ਜਿਨਿ' ਦੀ ਥਾਂ ਤੇ 'ਜਿਨ ਜਿਨ' ਸਰੂਪ ਪੁਰਾਤਨ ਬੀੜਾਂ ਦੇ ਆਧਾਰ ਤੇ ਕੀਤੇ ਜਾਣ ਤਾਂ ਗੁਰਬਾਣੀ ਦੇ ਲਗਮਾਤਰੀ ਨੇਮਾਂ ਦੇ ਅਨੁਕੂਲ ਹੋਣਗੇ। ਜਾਂ 'ਜਿਸ ਕਉ' ਦੀ ਥਾਂ 'ਜਿਨ ਕਉ' ਪਾਠ ਹੋਵੇ, ਭਾਵ ਸ਼ਬਦ ਸਰੂਪ ਦੀ ਏਕਤਾ ਹਰ ਹਾਲਤ ਵਿੱਚ ਕਾਇਮ ਰਖਣੀ ਜ਼ਰੂਰੀ ਹੈ। ਚੁਣੌਤੀ ਉਸ ਪੁਰਾਤਨ ਸਰੂਪ ਨੂੰ ਦਿਤੀ ਜਾਵੇ ਜੋ ਲਗਮਾਤਰੀ ਨੇਮਾਂ ਦੇ ਆਧਾਰ ਤੇ ਸ਼ੁੱਧ ਹੋਵੇ।

ਲੋੜੀਂਦੀ ਸੁਧਾਈ ਵਿਅਕਤੀਗਤਿ ਤੌਰ ਤੇ ਕਰਨੀ ਠੀਕ ਨਹੀਂ ਜਾਪਦੀ। ਪੰਥਕ-ਪੱਧਰ ਤੇ ਇਕਸੁਰ ਹੋ ਕੇ ਭੈ-ਭਾਵਨੀ ਵਾਲੇ ਗੁਰਸਿੱਖ ਬੁੱਧੀ-ਜੀਵ ਜਿਨ੍ਹਾਂ ਨੂੰ ਗੁਰਬਾਣੀ ਦੇ ਅਰਥਾਂ ਦਾ ਅਨੁਭਵ ਤੇ ਸੂਝ-ਬੂਝ ਹੈ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ, ਇਕੱਠੇ ਕਰਕੇ ਉਨ੍ਹਾਂ ਨੂੰ ਇਹ ਕਾਰਜ ਸੌਂਪੇ ਤਾਂ ਜੋ ਪ੍ਰੈਸ ਦੀਆਂ ਅਸ਼ੁੱਧੀਆਂ ਸੋਧੀਆਂ ਜਾ ਸਕਣ।

## ਸਾਰੰਸ਼ ਅਤੇ ਸਿਧਾਂਤ

ਸੂਰਜ ਚੜ੍ਹਿਆ, ਛੁਪਿਆ ਤੇ ਦਿਨ ਬਤੀਤ ਹੋ ਗਿਆ। ਰਾਤ ਪਈ, ਲੰਘ ਗਈ ਤੇ ਫਿਰ ਦਿਨ ਚੜ੍ਹ ਪਿਆ। ਇਸ ਚਕਰ ਦੀ ਚਾਲ ਨਾਲ ਮਹੀਨੇ ਲੰਘ ਗਏ, ਵਰ੍ਹਾ ਪੂਰਾ ਹੋ ਗਿਆ। ਸਾਲ ਮਗਰੋਂ ਜਿਵੇਂ ਦੁਕਾਨਦਾਰ ਆਪਣੀ ਆਮਦਨ ਤੇ ਖ਼ਰਚ ਦਾ ਚਿੱਠਾ ਕਢਦਾ ਹੈ, ਉਸੇ ਤਰ੍ਹਾਂ ਜਗਿਆਸੂ ਆਪਣੇ ਜੀਵਨ ਦੀ ਕਾਰਗੁਜ਼ਾਰੀ ਬਾਰੇ ਆਪਣੇ ਅੰਦਰ ਹਿਰਦੇ ਵਿੱਚ ਝਾਤ ਪਾ ਕੇ ਵੇਖੇ ਕਿ ਉਸਨੂੰ ਆਤਮਿਕ ਖੇਤਰ ਵਿੱਚ ਕੀ ਹਾਣ ਤੇ ਕੀ ਲਾਭ ਹੋਇਆ ਹੈ।

ਸੰਸਾਰ ਵਿੱਚ ਜਿਤਨੇ ਪੀਰ ਪੈਗ਼ੰਬਰ ਅਉਲੀਆ ਆਏ, ਸਾਰੇ ਆਪੋ ਆਪਣਾ ਸਮਾ ਪੂਰਾ ਕਰਕੇ ਚਲੇ ਗਏ ਅਤੇ ਉਹ ਆਪਣੀ ਜੀਵਨ-ਯਾਤਰਾ ਸਫਲ ਕਰ ਗਏ:-

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ, ਮਿਲੇ ਸਾਧਾ ॥** [ਪੰਨਾ ੬੮੭

ਜਿਨ੍ਹਾਂ ਨੇ ਨਾਮ ਸਿਮਰਿਆ ਉਨ੍ਹਾਂ ਦੇ ਸਾਰੇ ਕਾਰਜ ਰਾਸ ਹੋ ਗਏ। ਉਨ੍ਹਾਂ ਅੰਦਰੋਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਵਾਸ਼ਨਾ ਮੁਕ ਗਈ, ਉਨ੍ਹਾਂ ਦੇ ਮਸਤਕ ਤੇ ਨੀਸਾਣ (ਪਰਵਾਨਗੀ) ਦੀ ਮੁਹਰ-ਛਾਪ ਲਗ ਗਈ।

ਗੁਰੂ ਘਰ ਵਿੱਚ ਖਤਰੀ, ਬ੍ਰਾਹਮਣ, ਸ਼ੂਦਰ ਜਾਂ ਵੈਸ਼ ਜ਼ਾਤ-ਪਾਤ ਆਦਿ ਦੇ ਵਿਤਕਰੇ ਵਾਲੀ ਕੋਈ ਗੱਲ ਨਹੀਂ। ਹਰੇਕ ਨੂੰ ਨਾਮ-ਜਪਣ ਦਾ ਅਧਿਕਾਰ ਹੈ, ਭਾਵੇਂ ਕੋਈ ਕਿਸ ਜਾਤੀ ਦਾ ਹੋਵੇ। ਨਾਮ ਜਪਣ ਵਾਲੇ ਆਪ ਵੀ ਪਵਿੱਤਰ ਹੋ ਜਾਂਦੇ ਹਨ ਤੇ ਉਨ੍ਹਾਂ ਦੇ ਸਾਰੇ ਮਨੋਰਥ ਵੀ ਪੂਰੇ ਹੋ ਜਾਂਦੇ ਹਨ:-

੧. **ਤੁਮਰਾ ਜਨੁ ਜਾਤਿ ਅਵਿਜਾਤਾ, ਹਰਿ ਜਪਿਓ ਪਤਿਤ ਪਵੀਛੇ ॥**
**ਹਰਿ ਕੀਓ ਸਗਲ ਭਵਨ ਤੇ ਊਪਰਿ,**
**ਹਰਿ ਸੋਭਾ ਹਰਿ ਪ੍ਰਭ ਦਿਨਛੇ ॥ ੨ ॥**
**ਜਾਤਿ ਅਜਾਤਿ ਕੋਈ ਪ੍ਰਭੁ ਧਿਆਵੈ, ਸਭਿ ਪੂਰੇ ਮਾਨਸ ਤਿਨਛੇ ॥**
**ਸੇ ਧੰਨਿ ਵਡੇ ਵਡ ਪੂਰੇ ਹਰਿ ਜਨ,**
**ਜਿਨ ਹਰਿ ਧਾਰਿਓ ਹਰਿ ਉਰਛੇ ॥੩॥** [ਪੰਨਾ ੧੧੭੮

੨. **ਜਾਤਿ ਅਜਾਤਿ ਜਪੈ ਜਨੁ ਕੋਇ ॥**
**ਜੋ ਜਾਪੈ ਤਿਸ ਕੀ ਗਤਿ ਹੋਇ ॥** [ਪੰਨਾ ੧੧੫੦

੩. **ਜਾਤਿ ਅਜਾਤਿ ਨਾਮੁ ਜਿਨ ਧਿਆਇਆ,**

ਤਿਨ ਪਰਮ ਪਦਾਰਥੁ ਪਾਇਆ ॥ [ਪੰਨਾ ਪ੭੪-੭੫

੪. ਜਿਹਿ ਜਿਹਿ ਹਰਿ ਕੋ ਨਾਮੁ ਸਮਾਰਿ ॥
ਤੇ ਭਵ ਸਾਗਰ ਉਤਰੇ ਪਾਰਿ ॥ [ਪੰਨਾ ੧੧੮੬

ਫਿਰ ਨਾਮ ਜਪਣ ਵਾਲੇ ਪੁਰਸ਼ ਦੀ ਇਸ ਸੰਸਾਰ ਵਿੱਚ ਵੀ ਜੈ ਜੈ ਕਾਰ ਹੁੰਦੀ ਹੁੰਦੀ ਹੈ ਅਤੇ ਅੱਗੇ ਸੱਚੀ ਦਰਗਾਹ ਵਿੱਚ ਵੀ ਉਹ ਪੂਰੇ ਪੁਰਸ਼ ਮੰਨੇ ਜਾਂਦੇ ਹਨ। ਉਨ੍ਹਾਂ ਨੂੰ ਇਥੇ ਉਥੇ ਭਾਵ ਲੋਕ ਪਰਲੋਕ ਵਿੱਚ ਸੁਤੇ ਹੀ ਸ਼ਾਬਾਸ ਮਿਲਦੀ ਹੈ:-

੧. ਜਿਨੀ ਗੁਰਮੁਖਿ ਨਾਮੁ ਸਲਾਹਿਆ,
ਤਿਨਾ ਸਭ ਕੋ ਕਹੈ ਸਾਬਾਸਿ॥ [ਪੰਨਾ ੪੨

੨. ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥
ਸਹਜਿ ਸੁਭਾਇ, ਮਿਲੇ ਸਾਬਾਸਿ ॥ [ਪੰਨਾ ੧੫੪

੩. ਜੋ ਜਨ, ਹਰਿ ਪ੍ਰਭ, ਹਰਿ ਹਰਿ ਸਰਣਾ,
ਤਿਨ ਦਰਗਹ ਹਰਿ ਹਰਿ ਦੇ ਵਡਿਆਈ ॥
ਧੰਨੁ ਧੰਨੁ ਸਾਬਾਸਿ ਕਹੈ ਪ੍ਰਭੁ ਜਨ ਕਉ,
ਜਨ ਨਾਨਕ ਮੇਲਿ ਲਏ ਗਲਿ ਲਾਈ ॥ [ਪੰਨਾ ੪੯੩

ਹਰੀ ਦੇ ਚਰਣ ਜੋ ਸਾਰੇ ਸੁੱਖਾਂ ਦਾ ਖਜ਼ਾਨਾ ਹਨ, ਜਿਹੜੇ ਪੁਰਸ਼ ਉਸ ਹਰੀ ਦੇ ਚਰਣ ਭਾਵ ਨਾਮ ਨੂੰ ਜਪਦੇ ਹਨ, ਉਹ ਸਤਿਗੁਰੂ ਦੇ ਜਹਾਜ਼ ਵਿੱਚ ਬੈਠ ਕੇ ਭਉਜਲ ਸੰਸਾਰ ਤੋਂ ਪਾਰ ਹੋ ਜਾਂਦੇ ਹਨ। ਉਨ੍ਹਾਂ ਨੂੰ ਰਸਤੇ ਵਿੱਚ ਕੋਈ ਔਕੜ ਨਹੀਂ ਆਉਂਦੀ ਕਿਉਂਕਿ ਉਨ੍ਹਾਂ ਪ੍ਰੇਮਾ-ਭਗਤੀ ਪਾ ਲਈ ਹੁੰਦੀ ਹੈ। ਉਹ ਵਿਸ਼ਿਆਂ ਦੀ ਅੱਗ ਵਿੱਚ ਨਹੀਂ ਸੜਦੇ ਕਿਉਂਕਿ ਉਨ੍ਹਾਂ ਦੇ ਅੰਦਰੋਂ ਕੂੜ ਤੇ ਦੁਬਿਧਾ ਦੌੜ ਜਾਂਦੇ ਹਨ। ਉਹ ਪੂਰਨ ਪ੍ਰੇਮ ਦੇ ਪ੍ਰਭਾਉ ਵਿੱਚ ਆ ਕੇ ਪਾਰਬ੍ਰਹਮ ਨੂੰ ਸਿਮਰਦੇ ਤੇ ਸੇਂਵਦੇ ਰਹਿੰਦੇ ਹਨ। ਨਾਮ ਸਿਮਰਨ ਨਾਲ ਜਦੋਂ ਪਰਮੇਸ਼ਰ ਦਾ ਬੰਨਾ (ਆਸਰਾ) ਮਿਲ ਜਾਂਦਾ ਹੈ ਤਾਂ ਦੁੱਖਾਂ ਰੋਗਾਂ ਦਾ ਡੇਰਾ ਭੱਜ ਜਾਂਦਾ ਹੈ। ਨਾਮ ਜਪਣ ਦੇ ਅਨੇਕਾਂ ਲਾਭ ਹਨ ਪਰ ਸ਼੍ਰੋਮਣੀ ਲਾਭ ਇਹ ਗਿਣੇ ਜਾਂਦੇ ਹਨ:-

੧- ਵਿਸ਼ੇ ਵਿਕਾਰਾਂ ਦੀ ਅਗਨੀ ਵਿੱਚ ਸੜਨ ਤੋਂ ਬੱਚ ਜਾਈਦਾ ਹੈ।
੨- ਦੁੱਖ ਵਿੱਚ ਸੁੱਖ ਮਨਾਉਣ ਵਾਲੀ ਕਰਣੀ ਆ ਜਾਂਦੀ ਹੈ।
੩- 'ਗਰ ਗੁਨਾਹਗਾਰਮ ਹਕ ਬਖਸਿੰਦਾ ਅਸਤ' ਅਨੁਸਾਰ ਕੁਕ੍ਰਿਤ ਕਰਮਾਂ ਦੀ ਨਿਰਵਿਰਤੀ ਤੇ ਕਿਰਪਾ ਦੀ ਪਰਵਿਰਤੀ ਹੋ ਜਾਂਦੀ ਹੈ।
੪- ਜਨਮ ਮਰਣ ਵਾਲੇ ਦੁੱਖ ਤੋਂ ਰਹਿਤ ਹੋ ਜਾਈਦਾ ਹੈ।

ਧਰਮ, ਅਰਥ, ਕਾਮ, ਮੋਖ ਇਹ ਚਾਰ ਮੁੱਖ ਪਦਾਰਥ ਨਾਮ-ਰੱਸੀਆਂ ਨੂੰ ਸੁਤੇ ਹੀ ਪ੍ਰਾਪਤ ਹੋ ਜਾਂਦੇ ਹਨ ਜਿਸ ਨਾਲ ਜੀਵਨ-ਮਨੋਰਥ ਦੀ ਪੂਰਤੀ ਹੋ ਜਾਂਦੀ ਹੈ। ਕਾਮਣਿ ਆਪਣੇ ਵਲੋਂ ਕਈ ਪ੍ਰਕਾਰ ਦਾ ਸ਼ਿੰਗਾਰ ਕਰਦੀ ਹੈ ਪਰ ਉਸਦੀ ਪਸੰਦਗੀ ਤੇ ਪ੍ਰਸੰਨਤਾ ਓਦੋਂ ਤੱਕ ਕਿਸੇ ਅਰਥ ਨਹੀਂ

ਜਦ ਤੱਕ ਕਿ ਉਹ ਸ਼ਿੰਗਾਰ ਪਤੀ ਨੂੰ ਪਰਵਾਨ ਨਹੀਂ ਹੁੰਦਾ।

ਸੋ, ਸੱਚੀ ਸੇਧ ਸ਼ਬਦ ਵੀਚਾਰ ਤੋਂ ਮਿਲਦੀ ਹੈ। ਜੇ ਨਾਮ ਦੁਆਰਾ ਉਧਰਨ ਵਾਲਿਆਂ ਦੀ ਗਿਣਤੀ ਤੇ ਸਾਖੀਆਂ ਦਾ ਵਿਸਥਾਰ ਕਰਨ ਲਗੀਏ ਤਾਂ ਉਹ ਮੁਕਣ ਵਿਚ ਹੀ ਨਹੀਂ ਆਉਂਦੀਆਂ। ਇਸ ਲਈ ਸਭ ਤੋਂ ਸ੍ਰੇਸ਼ਟ ਗੱਲ ਇਹ ਹੈ ਕਿ ਅਸੀਂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੇਠ ਲਿਖੇ ਅੰਮ੍ਰਿਤ ਬਚਨਾਂ ਨੂੰ ਮਨ ਵਿੱਚ ਵਸਾਈਏ ਤੇ ਨਾਮ ਦੀ ਕਾਰ ਵਿੱਚ ਜੁੱਟ ਜਾਈਏ ਤਾਂ ਹੀ ਸਾਡਾ ਨਿਸਤਾਰਾ ਹੋ ਸਕੇਗਾ, ਵਰਨਾ ਨਹੀਂ। ਥਿਤਾਂ ਤੇ ਵਾਰ ਸੰਸਾਰ ਦਾ ਆਧਾਰ ਨਹੀਂ, ਕਰਤਾਰ ਦਾ ਨਾਮ ਹੀ ਸਭ ਕੁਝ ਹੈ:-

੧. **ਪੰਦ੍ਰਹ ਥਿਤੀ ਤੈ ਸਤਵਾਰ ॥ ਮਾਹਾ ਰੁਤੀ, ਆਵਹਿ ਵਾਰ ਵਾਰ ॥**
**ਦਿਨਸੁ ਰੈਣਿ, ਤਿਵੈ ਸੰਸਾਰੁ ॥**
**ਆਵਾਗਉਣੁ ਕੀਆ ਕਰਤਾਰਿ॥**
**ਨਿਹਚਲੁ ਸਾਚੁ ਰਹਿਆ ਕਲ ਧਾਰਿ ॥**
**ਨਾਨਕ, ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥** [ਪੰਨਾ ੮੪੨

੨. **ਮਾਹਾ ਰੁਤੀ ਆਵਣਾ, ਵੇਖਹੁ ਕਰਮ ਕਮਾਇ ॥**
**ਨਾਨਕ ਹਰੇ ਨ ਸੂਕਹੀ, ਜਿ ਗੁਰਮੁਖਿ ਰਹੇ ਸਮਾਇ॥** [ਪੰਨਾ ੧੧੯੮

ਸੋ, ਸਾਰਾ ਸਉਦਾ ਨਦਰੀ ਦੀ ਨਦਰਿ ਦਾ ਹੈ। ਜੇ ਰੁਤਾਂ ਥਿਤਾਂ ਵਾਰਾਂ ਮਹੀਨਿਆਂ ਵਿੱਚ ਸਾਡੇ ਕੀਤੇ ਕਰਮ ਉਸ ਨਦਰ ਕਰਨ ਵਾਲੇ ਪ੍ਰਭੂ ਦੇ ਦਰਬਾਰ ਵਿੱਚ ਪਰਵਾਨ ਹੋ ਜਾਣ ਤਾਂ ਸਮਝੋ ਕਰਮ ਸਫਲ ਹੋ ਗਏ, ਸਾਈਂ ਦੇ ਸਨਮੁਖ ਜਾਂ ਖੜੇ ਹੋਏ, ਫਿਰ ਤਾਂ ਦਰਸ-ਦਾਨ ਮਿਲ ਗਿਆ। ਜੇ ਸਾਰੇ ਕਰਮ ਅ-ਪਰਵਾਣ ਹੋ ਗਏ ਤਾਂ 'ਸਭਿ ਅਡੰਬਰ ਕੂੜ੍' ਵਾਲੀ ਗਲ ਬਣ ਗਈ ਭਾਵ ਪੂਜਾ ਵੀ ਗਈ ਤੇ ਪਤਿ ਵੀ ਗਈ। ਸੋ, ਜੀਵ ਦਾ ਜਤਨ ਹਉਮੈ ਮਾਰ ਕੇ 'ਸੁਰਤੀ ਸੁਰਤਿ ਰਲਾਈਐ ਏਤ' ਵਾਲਾ ਹੋਣਾ ਚਾਹੀਦਾ ਹੈ:-

**ਭੋਲਿਆ, ਹਉਮ ਸੁਰਤਿ, ਵਿਸਾਰਿ ॥**
**ਹਉਮੈ ਮਾਰਿ ਬੀਚਾਰਿ ਮਨ, ਗੁਣ ਵਿਚਿ ਗੁਣੁ ਲੈ ਸਾਰਿ ॥** [ਪੰਨਾ ੧੧੯੮

ਜੀਵਨ ਦਾ ਅਸਲੀ ਆਦਰਸ਼ ਮਨ ਨੂੰ ਸੁਧਾਰਨਾ ਹੈ। ਮਨ ਨੇ ਸਾਰਾ ਵਿਗਾੜ ਪੈਦਾ ਕੀਤਾ ਹੋਇਆ ਹੈ ਕਿਉਂਕਿ ਇਹ ਸਾਰੇ ਕੰਮ ਫਿਟਕਾਰਾਂ ਵਾਲੇ ਕਰਦਾ ਹੈ। ਪਾਪ-ਕਰਮਾਂ ਨਾਲ ਪੈਦਾ ਹੋਏ ਸਹਿਮਾਂ, ਵਹਿਮਾਂ ਤੇ ਦੁੱਖਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ, ਪ੍ਰੰਤੂ ਉਸ ਪ੍ਰਭੂ ਦੀ ਨਦਰਿ ਵੀ ਨਿਰਾਲੀ ਹੈ। ਜੇ ਉਹ ਬਖਸ਼ ਦੇਵੇ ਤਾਂ ਜਮਾਂ ਦਾ ਧੱਕਾ ਮੁਕਾ ਨਹੀਂ ਲਗਦਾ:-

**ਨਾਨਕ, ਮਨ ਕੇ ਕੰਮ ਫਿਟਿਆ ਗਣਤ ਨ ਆਵਹੀ ॥**
**ਕਿਤੀ ਲਹਾ ਸਹੰਮ, ਜਾ ਬਖਸੇ ਤਾ ਧਕਾ ਨਹੀ ॥** [ਪੰਨਾ ੭੮੯

ਇਸ ਬਾਣੀ ਵਿੱਚ ਦ੍ਰਿਸ਼ਟਾਂਤ ਅਲੰਕਾਰ, ਉਪਮਾ ਅਲੰਕਾਰ, ਅਨੁਪ੍ਰਾਸ ਅਲੰਕਾਰ ਅਤੇ ਬਿੰਬਾਂ ਦੀ ਵਰਤੋਂ ਵੀ ਕਾਵਿ ਪੱਖੋਂ ਇਕ ਅਮੀਰ ਵਿਰਸਾ ਹੈ। ਲੋਕ-ਅਖਾਣਾਂ ਦੀ ਵਰਤੋਂ ਦਾ ਪ੍ਰਭਾਵ

ਵੀ ਪਾਠਕਾਂ ਲਈ ਵਿਸ਼ੇਸ਼ ਕਥਨ ਰਖਦਾ ਹੈ।

ਅੰਤ ਵਿੱਚ 'ਬਾਰਹਮਾਹਾ' ਬਾਣੀ ਦਾ ਸਿਧਾਂਤਕ ਤੱਤ ਇਹ ਹੈ ਕਿ ਜੋ ਵੀ ਸ੍ਰੇਸ਼ਟ ਕਰਮ ਕਰੀਏ ਉਨ੍ਹਾਂ ਦਾ ਮਾਣ ਨਾ ਕਰੀਏ। ਸਾਈਂ ਪਾਸ ਅਰਦਾਸਿ ਕਰਕੇ ਨਾਮ ਅਤੇ ਦਰਸ ਦਾਨ ਮੰਗਦੇ ਰਹੀਏ:-

੧. **ਤੁਮ ਸਮਰਥ ਪੁਰਖ ਵਡੇ ਪ੍ਰਭ ਸੁਆਮੀ,**
**ਮੋਕਉ ਕੀਜੈ ਦਾਨੁ ਹਰਿ ਨਿਮਘਾ॥**
**ਜਨ ਨਾਨਕ ਨਾਮੁ ਮਿਲੈ ਸੁਖੁ ਪਾਵੈ,**
**ਹਮ ਨਾਮ ਵਿਟਹੁ ਸਦ ਘੁਮਘਾ ॥** [ਪੰਨਾ ੭੩੧

੨. **ਦਰਸੁ ਦੇਹਿ ਧਾਰਉ ਪ੍ਰਭ ਆਸ ॥**
**ਨਿਤ ਨਾਨਕੁ ਚਿਤਵੈ, ਸਚੁ ਅਰਦਾਸਿ ॥** [ਪੰਨਾ ੯੦੦-੦੧

'ਬਾਰਹ ਮਾਹਾ' ਦੀ ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਜੀਵ ਰੂਪੀ ਜਗਿਆਸੂ ਨੇ ਪ੍ਰਭੂ ਦੇ ਮਿਲਾਪ ਹਿੱਤ ਚਾਰੇ ਕੁੰਟਾਂ ਤੇ ਦਸ ਦਿਸ਼ਾਵਾਂ ਖੋਜ ਮਾਰੀਆਂ। ਇਸ ਨੂੰ ਆਪਣੇ ਮਨੋਰਥ ਦੀ ਪੂਰਤੀ ਵਾਲੇ ਮਾਰਗ ਵਿੱਚ ਜੇ ਕਦੀ ਰੁਕਾਵਟ ਦਿੱਸੀ ਤਾਂ ਉਹ ਇਸਦੇ ਆਪਣੇ 'ਕਿਰਤ ਕਰਮ' ਸਨ। ਇਸ ਬਾਣੀ ਦਾ ਕੇਂਦਰੀ ਵਿਸ਼ਾ ਪ੍ਰਭੂ ਨਾਲੋਂ ਵਿਛੋੜਾ ਤੇ ਦਰਸ਼ਨ ਦੀ ਤਾਂਘ ਹੈ। ਪ੍ਰਾਪਤੀ ਦਾ ਪ੍ਰਮੁੱਖ ਸਾਧਨ ਪ੍ਰਭੂ ਦੀ ਅਰਾਧਨਾ ਹੈ। ਇਸ ਲਈ ਗੁਰੂ ਜੀ ਨੇ ਸਾਧ ਸੰਗਤ, ਨਾਮ-ਸਿਮਰਨ ਦਾ ਸੰਦੇਸ਼ ਦ੍ਰਿੜ੍ਹ ਕਰਾ ਕੇ ਇਹ ਫੈਸਲਾ ਸੁਣਾ ਦਿੱਤਾ ਹੈ:-

**ਜਿਨਿ ਜਿਨਿ ਨਾਮੁ ਧਿਆਇਆ, ਤਿਨ ਕੇ ਕਾਜ ਸਰੇ ॥**
**ਹਰਿ ਗੁਰੁਪੂਰਾ ਆਰਾਧਿਆ, ਦਰਗਹ ਸਚਿ ਖਰੇ ॥** [ਪੰਨਾ ੧੩੬

## ਮਾਝ ਮਹਲਾ ੫ ਦਿਨ ਰੈਣਿ

**ੴ ਸਤਿਗੁਰ ਪ੍ਰਸਾਦਿ ॥ ਸੇਵੀ ਸਤਿਗੁਰੁ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣਿ ॥ ਆਪੁ ਤਿਆਗਿ ਸਰਣੀ ਪਵਾਂ, ਮੁਖਿ ਬੋਲੀ ਮਿਠੜੇ ਵੈਣ ॥ ਜਨਮ ਜਨਮ ਕਾ ਵਿਛੁੜਿਆ, ਹਰਿ ਮੇਲਹੁ ਸਜਣੁ ਸੈਣ ॥ ਜੋ ਜੀਅ ਹਰਿ ਤੇ ਵਿਛੁੜੇ, ਸੇ ਸੁਖਿ ਨ ਵਸਨਿ ਭੈਣ ॥ ਹਰਿ ਪਿਰ ਬਿਨੁ, ਚੈਨੁ ਨ ਪਾਈਐ, ਖੋਜਿ ਡਿਠੇ ਸਭਿ ਗੈਣ ॥ ਆਪਕਮਾਣੈ ਵਿਛੁੜੀ, ਦੋਸੁ ਨ ਕਾਹੂ ਦੇਣ ॥ ਕਰਿ ਕਿਰਪਾ ਪ੍ਰਭ ਰਾਖਿ ਲੇਹੁ, ਹੋਰੁ ਨਾਹੀ ਕਰਣ ਕਰੇਣ ॥ ਹਰਿ ਤੁਧੁ ਵਿਣੁ ਖਾਕੂ ਰੂਲਣਾ, ਕਹੀਐ ਕਿਥੈ ਵੈਣ ॥ ਨਾਨਕ ਕੀ ਬੇਨੰਤੀਆ, ਹਰਿ ਸੁਰਜਨੁ ਦੇਖ਼ਾ ਨੈਣ ॥ ੧ ॥**

ਜੀਅ ਕੀ ਬਿਰਥਾ ਸੋ ਸੁਣੇ, ਹਰਿ ਸੰਮ੍ਰਿਥ ਪੁਰਖੁ ਅਪਾਰ ॥ ਮਰਣਿ ਜੀਵਣਿ ਅਰਾਧਣਾ, ਸਭਨਾ ਕਾ ਆਧਾਰੁ ॥ ਸਸੁਰੈ ਪੇਈਐ ਤਿਸੁ ਕੰਤ ਕੀ, ਵਡਾ ਜਿਸੁ ਪਰਵਾਰੁ ॥ ਊਚਾ ਅਗਮ ਅਗਾਧਿ ਬੋਧ, ਕਿਛੁ ਅੰਤੁ ਨ ਪਾਰਾਵਾਰੁ ॥ ਸੇਵਾ ਸਾ ਤਿਸੁ ਭਾਵਸੀ, ਸੰਤਾ ਕੀ ਹੋਇ ਛਾਰੁ ॥ ਦੀਨਾਨਾਥ ਦੈਆਲ ਦੇਵ, ਪਤਿਤ ਉਧਾਰਣਹਾਰੁ ॥ ਆਦਿ ਜੁਗਾਦੀ ਰਖਦਾ, ਸਚੁ ਨਾਮੁ ਕਰਤਾਰੁ ॥ ਕੀਮਤਿ ਕੋਇ ਨ ਜਾਣਈ, ਕੋ ਨਾਹੀ ਤੋਲਣਹਾਰੁ ॥ ਮਨ ਤਨ ਅੰਤਰਿ ਵਸਿ ਰਹੇ, ਨਾਨਕ ਨਹੀ ਸੁਮਾਰੁ ॥ ਦਿਨੁ ਰੈਣਿ ਜਿ ਪ੍ਰਭ ਕਉ ਸੇਵਦੇ, ਤਿਨ ਕੈ ਸਦ ਬਲਿਹਾਰ ॥ ੨ ॥

ਸੰਤ ਅਰਾਧਨਿ ਸਦ ਸਦਾ, ਸਭਨਾ ਕਾ ਬਖਸਿੰਦੁ ॥ ਜੀਉ ਪਿੰਡੁ ਜਿਨਿ ਸਾਜਿਆ, ਕਰਿ ਕਿਰਪਾ ਦਿਤੀਨੁ ਜਿੰਦੁ ॥ ਗੁਰ ਸਬਦੀ ਆਰਾਧੀਐ, ਜਪੀਐ ਨਿਰਮਲ ਮੰਤੁ ॥ ਕੀਮਤਿ ਕਹਣੁ ਨ ਜਾਈਐ, ਪਰਮੇਸੁਰੁ ਬੇਅੰਤੁ ॥ ਜਿਸੁ ਮਨਿ ਵਸੈ ਨਰਾਇਣੋ, ਸੋ ਕਹੀਐ ਭਗਵੰਤੁ ॥ ਜੀਅ ਕੀ ਲੋਚਾ ਪੂਰੀਐ, ਮਿਲੈ ਸੁਆਮੀ ਕੰਤੁ ॥ ਨਾਨਕੁ ਜੀਵੈ ਜਪਿ ਹਰੀ, ਦੋਖ ਸਭੇ ਹੀ ਹੰਤੁ ॥ ਦਿਨੁ ਰੈਣਿ ਜਿਸੁ ਨ ਵਿਸਰੈ, ਸੋ ਹਰਿਆ ਹੋਵੈ ਜੰਤੁ ॥ ੩ ॥

ਸਰਬ ਕਲਾ ਪ੍ਰਭ ਪੂਰਣੋ, ਮੰਞੁ ਨਿਮਾਣੀ ਥਾਉ ॥ ਹਰਿ ਓਟ ਗਹੀ ਮਨ ਅੰਤਰੈ, ਜਪਿ ਜਪਿ ਜੀਵਾ ਨਾਉ ॥ ਕਰਿ ਕਿਰਪਾ ਪ੍ਰਭ ਆਪਣੀ, ਜਨ ਧੂੜੀ ਸੰਗਿ ਸਮਾਉ ॥ ਜਿਉ ਤੂ ਰਾਖਹਿ ਤਿਉ ਰਹਾ, ਤੇਰਾ ਦਿਤਾ ਪੈਨਾ ਖਾਉ ॥ ਉਦਮੁ ਸੋਈ ਕਰਾਇ ਪ੍ਰਭ, ਮਿਲਿ ਸਾਧੂ ਗੁਣ ਗਾਉ ॥ ਦੂਜੀ ਜਾਇ ਨ ਸੁਝਈ, ਕਿਥੈ ਕੂਕਣਿ ਜਾਉ ॥ ਅਗਿਆਨ ਬਿਨਾਸਨ ਤਮ ਹਰਣ, ਊਚੇ ਅਗਮ ਅਮਾਉ ॥ ਮਨੁ ਵਿਛੁੜਿਆ, ਹਰਿ ਮੇਲੀਐ, ਨਾਨਕ ਏਹੁ ਸੁਆਉ ॥ ਸਰਬ ਕਲਿਆਣਾ ਤਿਤੁ ਦਿਨਿ, ਹਰਿ ਪਰਸੀ ਗੁਰ ਕੇ ਪਾਉ ॥੪॥੧॥

## ਉਚਾਰਨ ਸੇਧ

**ਬਿੰਦੀ ਸਹਿਤ:** ਸੇਵੀਂ, ਸਿਮਰੀਂ, ਬੈਂਲੀਂ, ਕਾਹੂੰ, ਦੇਖਾਂ, ਸੰਤਾਂ, ਨਹੀਂ, ਸੇਂਵਦੇ, ਥਾਉਂ,

ਸਮਾਊਂ, ਰਾਖਹਿੰ, ਰਹਾਂ, ਗਾਊਂ, ਜਾਊਂ, ਪਰਸੀਂ, ਪਾਊਂ।

**ਬਿੰਦੀ ਰਹਿਤ:** ਬੇਨੰਤੀਆ, ਪਾਰਾਵਾਰੁ, ਲੋਚਾ, ਸਰਬ ਕਲਾ, ਅਮਾਉ, ਵਿਛੁੜਿਆ।

**ਵਿਸ਼ੇਸ਼ ਨੋਟ** :- ਕਈ ਟੀਕਾਕਾਰਾਂ ਨੇ 'ਬੇਨੰਤੀਆ' ਪਦ ਬਹੁਬਚਨੀ ਰੂਪ ਵਿੱਚ ਅਰਥਾਇਆ ਹੈ, ਜੋ ਕਿ ਅਸ਼ੁੱਧ ਹੈ।

੧- 'ਸੁਰਜਨੁ' ਦਾ ਉਚਾਰਨ 'ਸੁਰ ਜਨੁ' ਵੱਖਰੇ ਕਰਨਾ ਠੀਕ ਨਹੀਂ ਹੈ।

੨- ਇਸੇ ਤਰ੍ਹਾਂ 'ਸਰਬਕਲਾ' ਨੂੰ 'ਸਰਬਕਲਾਂ' ਪੜ੍ਹਨਾ ਅਸ਼ੁੱਧ ਹੈ।

੩- 'ਵਿਛੜਿਆ' ਨੂੰ 'ਵਿਛੜਿਆਂ' ਪੜ੍ਹਨਾ ਅਸ਼ੁੱਧ ਹੈ।

੪- 'ਮੰਦ' ਨੂੰ 'ਮੰਝ' ਉਚਾਰਨਾ ਠੀਕ ਨਹੀਂ ਹੈ।

੫- 'ਸੇਵਾ ਸਾ ਤਿਸੁ ਭਾਵਸੀ' ਨੂੰ 'ਸੇਵਾ ਸਾਤਿ ਸੁਭਾਵਸੀ' ਉਚਾਰਨਾ ਅਸ਼ੁੱਧ ਹੈ।

ਇਸੇ ਤਰ੍ਹਾਂ ਦੀ ਇਕ ਹੋਰ ਪੰਕਤੀ ਜੋ ਪੰਨਾ ੧੪੦ ਤੇ ਅੰਕਿਤ ਹੈ 'ਤਸਬੀ ਸਾ ਤਿਸੁ ਭਾਵਸੀ' ਨੂੰ 'ਤਸਬੀ ਸਾਤਿ ਸੁਭਾਵਸੀ' ਪੜ੍ਹਨਾ ਵੀ ਮਨੋਕਲਪਿਤ ਹੈ। ਵਿਆਖਿਆ ਲਈ ਅੱਗੇ ਪੜ੍ਹੋ ਅਰਥ ਭੇਦ ਅਤੇ ਨਿਰਣੈ।

**ਪਾਠ ਭੇਦ:**- ਕਈ ਬੀੜਾਂ ਵਿੱਚ 'ਦਿਤੀਨੁ ਜਿੰਦ' ਦੀ ਥਾਂ 'ਦਿਤੀਅਨੁ ਜਿੰਦੁ' ਪਾਠ ਹੈ। 'ਅ' ਉਚਾਰਨ ਨੂੰ ਲੰਮਕਾਉਣ ਲਈ ਵੀ ਵਰਤਿਆ ਗਿਆ ਹੈ। ਇਸ ਤਰ੍ਹਾਂ ਚਾਲ ਠੀਕ ਬਣਦੀ ਹੈ। ਇਹ ਸ਼ਬਦ ਇਸੇ ਸਰੂਪ ਵਿੱਚ ਹੋਰ ਥਾਵਾਂ ਤੇ ਵਰਤਿਆ ਹੋਇਆ ਵੀ ਮਿਲਦਾ ਹੈ। ਜਿਵੇਂ ਕਿ:-

੧. **ਆਪਿ ਵਡਾਈ ਦਿਤੀਅਨੁ, ਗੁਰਮੁਖਿ ਦੇਇ ਬੁਝਾਇ ॥** [ਪੰਨਾ ੩੬

੨. **ਆਪਿ ਭਵਾਲੀ ਦਿਤੀਅਨੁ, ਅੰਤਰਿ ਲੋਭੁ ਵਿਕਾਰਾ ॥** [ਪੰਨਾ ੪੨੫

੩. **ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ,**
**ਸਿਰਿ ਛਤੁ ਸਚਾ ਹਰਿ ਬਣਾਇ ॥** [ਪੰਨਾ ੫੯੦

੪. **ਸਿਫਤਿ ਸਲਾਹਣੁ, ਭਗਤਿ ਵਿਰਲੇ ਦਿਤੀਅਨੁ ॥** [ਪੰਨਾ ੯੫੮

**ਪਦ ਅਰਥ:** ਸੇਵੀ-(ਮੈਂ) ਸੇਵਾਂ। ਸਿਮਰੀ-(ਮੈਂ) ਸਿਮਰਦੀ ਰਹਾਂ। ਆਪੁ-ਆਪਾਭਾਵ, ਅਹੰਕਾਰ। ਮੁਖਿ ਬੋਲੀ-ਮੂੰਹ ਤੋਂ ਬੋਲਾਂ। ਵੈਣ-ਬੋਲ, ਬਚਨ। ਸੈਣ-ਸਾਕ, ਸੰਬੰਧੀ। ਭੈਣ-ਹੇ ਭੈਣ!। ਚੈਨੁ-ਆਰਾਮ (ਆਤਮਿਕ ਸ਼ਾਂਤੀ)। ਗੈਣ-ਆਕਾਸ਼। ਆਪ ਕਮਾਣੇ-ਆਪਣੇ ਕੀਤੇ ਹੋਏ ਕੰਮਾਂ ਕਰਕੇ। ਦੋਸ-ਗੁਨਾਹ। ਕਰਣ ਕਰੇਣ-ਕਰਨ ਕਰਾਉਣ ਜੋਗਾ। ਖਾਕੂ ਰੂਲਣਾ-ਮਿੱਟੀ ਵਿੱਚ ਰੁਲਣਾ। ਬੇਨੰਤੀਆ-ਬੇਨਤੀ ਹੈ। ਸੁਰਜਨੁ-ਸ੍ਰੇਸ਼ਟ ਪੁਰਖ। ਬਿਰਥਾ-ਹਾਲਤ, ਅੰਦਰ ਦੀ ਪੀੜਾ। ਅਪਾਰੁ-ਪਾਰ ਤੋਂ ਰਹਿਤ। ਆਧਾਰੁ-ਆਸਰਾ। ਸਸੁਰੈ-ਸਹੁਰੇ (ਭਾਵ ਪਰਲੋਕ) ਵਿੱਚ। ਪੇਈਐ-ਪੇਕੇ (ਭਾਵ ਇਸ ਲੋਕ) ਵਿੱਚ। ਅਗਾਧਿ ਬੋਧ-ਅਥਾਹ ਗਿਆਨ ਵਾਲਾ। ਪਾਰਾਵਾਰੁ-ਪਾਰ, ਉਰਵਾਰ। ਛਾਰੁ-ਧੂੜ। ਸੁਮਾਰ-ਗਿਣਤੀ। ਦਿਤੀਨੁ-ਉਸ ਨੇ ਦਿੱਤੀ ਹੈ। ਜਿੰਦੁ-ਜਾਨ। ਮੰਤੁ-ਮੰਤਰ, ਜਾਪ। ਭਗਵੰਤੁ-ਭਾਗਾਂ ਵਾਲਾ। ਲੋਚਾ-ਤਾਂਘ। ਦੋਖ-ਦੋਸ਼, ਪਾਪ। ਹੰਤੁ-ਨਾਸ਼। ਜੰਤੁ-ਜੀਵ, ਮਨੁੱਖ।

ਸਰਬ ਕਲਾ-ਸਾਰੀ ਵਿਦਿਆ ਤੇ ਹੁਨਰ। ਪੂਰਣੋ-ਪੂਰਨ, ਭਰਪੂਰ ਹੈ। ਮੰਞ-ਮੈਂ। ਅੰਤਰੈ-ਅੰਦਰ ਹੀ। ਜਨਧੂੜੀ-ਸੇਵਕਾਂ ਦੀ ਚਰਨ ਧੂੜੀ ਵਿੱਚ। ਸਮਾਉ-(ਮੈਂ) ਸਮਾਵਾਂ। ਤਮ ਹਰਣ-ਹਨੇਰਾ ਦੂਰ ਕਰਨ ਵਾਲੇ। ਅਮਾਉ-ਗਿਣਤੀ ਤੋਂ ਰਹਿਤ। ਸੁਆਉ-ਸੁਆਰਥ, ਪ੍ਰਯੋਜਨ। ਸਰਬ ਕਲਿਆਣਾ-ਸਾਰੇ ਕੁਸ਼ਲ ਤੇ ਮੰਗਲ। ਪਰਸੀ-ਪਰਸਾਂ, ਛੂਹ ਲਵਾਂ। ਪਾਉ-ਪੈਰ, ਚਰਨ।

**ਅਰਥ:** (ਹੇ ਭੈਣ! ਮੇਰੀ ਇਹ ਲੋਚਾ ਹੈ ਕਿ ਮੈਂ) ਆਪਣਾ ਸਤਿਗੁਰੂ ਸੇਵਾਂ (ਸਿਮਰਾਂ ਅਤੇ ਉਸ ਦੀ ਕਿਰਪਾ ਨਾਲ) ਹਰੀ ਨੂੰ ਸਾਰੇ ਦਿਨ (ਤੇ) ਸਾਰੀਆਂ ਰਾਤਾਂ (ਭਾਵ ਜੀਵਨ ਭਰ) ਸਿਮਰਦੀ ਰਹਾਂ। ਆਪਾ ਭਾਵ ਛੋੜ ਕੇ ਮੈਂ (ਉਸ ਦੀ) ਸ਼ਰਣੀ (ਜਾ) ਪਵਾਂ (ਅਤੇ ਆਪਣੇ) ਮੂੰਹ ਤੋਂ ਮਿੱਠੇ ਬੋਲ ਬੋਲਾਂ। (ਫਿਰ ਮੈਂ ਇਸ ਤਰ੍ਹਾਂ ਉਸ ਅਗੇ ਅਰਦਾਸ ਕਰਾਂ- ਹੇ ਸਤਿਗੁਰੂ! ਮੇਰਾ ਮਨ) ਜਨਮਾਂ ਜਨਮਾਂ ਦਾ ਉਸ (ਹਰੀ ਤੋਂ) ਵਿਛੁੜਿਆ ਹੋਇਆ ਹੈ (ਤੁਸੀਂ ਉਹ) ਹਰੀ ਸੱਜਣ (ਜੋ ਸੱਚਾ) ਸਾਕ ਹੈ, (ਮੈਨੂੰ) ਮਿਲਾ ਦਿਓ।

ਹੇ ਭੈਣ! ਜਿਹੜੇ ਜੀਵ (ਉਸ) ਹਰੀ ਤੋਂ ਵਿਛੁੜੇ ਹੋਏ ਹਨ ਉਹ ਸੁਖ ਨਾਲ (ਕਦੇ ਵੀ) ਨਹੀਂ ਵਸਦੇ। (ਮੈਂ) ਸਾਰੇ ਆਕਾਸ਼ (ਭਾਵ ਉਚੇ ਤੋਂ ਉਚੇ ਥਾਂ ਵੀ) ਖੋਜ ਕੇ (ਫਿਰ ਫਿਰ ਕੇ) ਵੇਖ ਲਏ ਹਨ ਕਿ ਹਰੀ ਪਤੀ ਤੋਂ ਬਿਨਾ ਆਤਮਿਕ ਆਰਾਮ ਪ੍ਰਾਪਤ ਨਹੀਂ ਹੋ ਸਕਦਾ। (ਮੈਂ) ਆਪਣੇ ਕੀਤੇ ਹੋਏ ਕੰਮਾਂ ਕਰਕੇ ਉਸ ਹਰੀ ਤੋਂ) ਵਿਛੜੀ ਹਾਂ (ਇਸ ਲਈ) ਕਿਸੇ (ਹੋਰ) ਨੂੰ ਦੋਸ਼ ਦੇਣਾ (ਠੀਕ) ਨਹੀਂ ਹੈ। (ਪਰ) ਹੇ ਪ੍ਰਭੂ! (ਤੁਸੀਂ) ਕਿਰਪਾ ਕਰਕੇ (ਮੈਨੂੰ) ਆਪਣੀ ਸ਼ਰਣ ਵਿੱਚ ਰਖ ਲਵੋ (ਕਿਉਂਕਿ ਆਪ ਤੋਂ ਬਿਨਾ ਮੇਰਾ) ਹੋਰ (ਕੋਈ ਵੀ ਕੁਝ) ਕਰਣ ਕਰਾਉਣ ਜੋਗਾ ਨਹੀਂ ਹੈ। ਹੇ ਹਰੀ! ਤੇਰੇ ਤੋਂ ਬਿਨਾ (ਮੇਰਾ ਜੀਵਨ) ਮਿੱਟੀ ਵਿੱਚ ਰੁਲਣ (ਸਮਾਨ ਹੈ, ਪਰ ਇਹ ਦੁਖ ਭਰੇ) ਵੈਣ ਕਿਸ ਪਾਸ (ਜਾ ਕੇ) ਕਹੀਏ? ਨਾਨਕ ਦੀ (ਤਾਂ ਇਹੋ) ਬੇਨਤੀ ਹੈ ਕਿ (ਮੈਂ ਆਪਣੀਆਂ) ਅੱਖਾਂ ਨਾਲ ਸ੍ਰੇਸ਼ਟ (ਹਰੀ) ਪੁਰਖ ਨੂੰ ਵੇਖਾਂ (ਭਾਵ ਉਸ ਦੇ ਦਰਸ਼ਨ ਕਰਾਂ)।੧।

(ਦੂਜੀ ਭੈਣ ਇਹ ਵਿਥਿਆ ਸੁਣ ਕੇ ਉਸ ਹਰੀ-ਪਤੀ ਬਾਰੇ ਕੁਝ ਪ੍ਰਸ਼ਨ ਪੁਛਦੀ ਹੈ, ਜਿਸ ਦਾ ਉਤਰ ਦਰਸ਼ਨ ਲੋਚਾ ਰੱਖਣ ਵਾਲੀ ਭੈਣ ਇਉਂ ਦਿੰਦੀ ਹੈ- ਹੇ ਭੈਣ!) ਉਹ ਹਰੀ (ਜੋ) ਸ਼ਕਤੀ ਵਾਲਾ ਪੁਰਖ (ਅਤੇ) ਪਾਰ ਤੋਂ ਰਹਿਤ ਹੈ, (ਸਭ ਦੇ) ਦਿਲ ਦੀ ਪੀੜਾ ਸੁਣਦਾ ਹੈ। (ਉਸ ਹਰੀ ਨੂੰ) ਮਰਣ ਜੀਵਣ (ਸਮੇਂ ਭਾਵ ਸਦਾ ਹੀ) ਸਿਮਰਨਾ ਚਾਹੀਦਾ ਹੈ, (ਕਿਉਂਕਿ ਉਹ) ਸਭ ਦਾ ਆਸਰਾ ਹੈ। ਸਹੁਰੇ ਤੇ ਪੇਕੇ ਘਰ (ਭਾਵ ਇਸ ਲੋਕ ਤੇ ਪਰਲੋਕ ਵਿੱਚ ਮੈਂ) ਉਸ ਹਰੀ-ਪਤੀ ਦੀ (ਦਾਸੀ) ਹਾਂ ਜਿਸ ਦਾ (ਬਹੁਤ) ਵੱਡਾ ਪਰਵਾਰ ਹੈ। (ਉਹ ਹਰੀ) ਉਚਾ, ਪਹੁੰਚ ਤੋਂ ਪਰੇ, ਅਥਾਹ ਗਿਆਨ ਵਾਲਾ, (ਜਿਸ ਦਾ) ਕੁਛ ਅੰਤ (ਨਹੀਂ, ਇਸ ਦਾ) ਪਾਰ ਤੇ ਉਰਾਰ (ਪਤਾ ਹੀ) ਨਹੀਂ (ਲਗਦਾ)। ਸੰਤਾਂ ਦੀ ਚਰਨ-ਧੂੜੀ ਹੋ ਕੇ (ਭਾਵ ਨਿੰਮਰਤਾ ਸਹਿਤ ਜੋ ਸੇਵਾ ਕੀਤੀ ਜਾਵੇ) ਉਹ ਸੇਵਾ ਹੀ ਉਸ (ਹਰੀ ਰੂਪ ਪਤੀ) ਨੂੰ ਚੰਗੀ ਲਗੇਗੀ। (ਉਹ ਹਰੀ) ਦੀਨਾਂ (ਅਨਾਥਾਂ ਦਾ) ਮਾਲਕ ਦਿਆਲੂ ਦੇਵ (ਅਤੇ) ਪਤਿਤਾਂ ਨੂੰ ਉਧਾਰਣ ਵਾਲਾ ਹੈ। (ਉਹ) ਆਦਿ ਜੁਗਾਦਿ ਤੋਂ (ਆਪਣੇ ਭਗਤਾਂ ਦੀ ਪੈਜ) ਰਖਦਾ (ਆਇਆ ਹੈ, ਜਿਸ ਦਾ) ਨਾਮ ਸੱਚ (ਰੂਪ) ਕਰਤਾਰ ਹੈ। ਕੋਈ (ਜੀਵ ਵੀ ਉਸ ਦੀ) ਕੀਮਤ ਨਹੀਂ ਜਾਣ ਸਕਦਾ (ਅਤੇ) ਉਸ ਨੂੰ ਕੋਈ ਵੀ ਤੋਲਣ ਵਾਲਾ ਨਹੀਂ

ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਕਰਤਾ ਪੁਰਖ ਜੀ ਮੇਰੇ) ਮਨ ਤੇ ਤਨ ਵਿੱਚ ਵਸ ਰਹੇ ਹਨ (ਜਿਨ੍ਹਾਂ ਦੀ ਕੁਦਰਤਿ ਦਾ ਕੋਈ) ਸੁਮਾਰ ਨਹੀਂ ਹੈ। ਜਿਹੜੇ (ਜੀਵ) ਦਿਨ ਰਾਤ ਪ੍ਰਭੂ ਨੂੰ ਸੇਂਵਦੇ (ਭਾਵ ਸਿਮਰਦੇ ਹਨ ਮੈਂ) ਉਨ੍ਹਾਂ ਤੋਂ ਸਦਾ ਸਦਕੇ (ਜਾਂਦਾ ਹਾਂ)।੨।

(ਪ੍ਰਭੂ ਪਿਤਾ ਜੋ) ਸਾਰਿਆਂ ਦਾ ਬਖਸ਼ਿੰਦ ਹੈ, (ਉਸ ਦੇ) ਸੰਤ (ਉਸ ਨੂੰ) ਸਦਾ ਹੀ ਸਿਮਰਦੇ ਰਹਿੰਦੇ ਹਨ। (ਉਸੇ ਪ੍ਰਭੂ ਨੇ) ਕਿਰਪਾ ਕਰਕੇ (ਇਹ) ਜਿੰਦ (ਜਾਨ) ਦਿੱਤੀ ਹੈ : ਜਿਸ (ਪ੍ਰਭੂ) ਨੇ ਜੀਵ ਤੇ ਸਰੀਰ ਬਣਾਇਆ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਪ੍ਰਭੂ ਨੂੰ) ਅਰਾਧਣਾ ਚਾਹੀਦਾ ਹੈ (ਅਤੇ ਉਸ ਦਾ) ਨਿਰਮਲ ਮੰਤਰ ਜਪਣਾ ਚਾਹੀਦਾ ਹੈ। (ਉਸ ਪ੍ਰਭੂ ਦੀ) ਕੀਮਤ (ਕਿਸੇ ਪਾਸੋਂ ਵੀ) ਨਹੀਂ ਕਹੀ ਜਾ ਸਕਦੀ (ਕਿਉਂਕਿ ਉਹ) ਪਰਮੇਸ਼ਰ ਬੇਅੰਤ ਹੈ। (ਹਾਂ) ਜਿਸ ਦੇ ਮਨ ਵਿੱਚ (ਉਹ) ਨਾਰਾਇਣ ਵਸ ਜਾਂਦਾ ਹੈ (ਉਹ ਪੁਰਸ਼) ਭਾਗਾਂ ਵਾਲਾ ਕਿਹਾ ਜਾਂਦਾ ਹੈ। (ਜਿਸ ਨੂੰ) ਉਹ ਮਾਲਕ ਪਤੀ ਮਿਲ ਜਾਂਦਾ ਹੈ (ਉਸ ਦੇ) ਦਿਲ ਦੀ ਲੋਚਾ ਪੂਰੀ ਹੋ ਜਾਂਦੀ ਹੈ। ਨਾਨਕ, (ਉਸ) ਹਰੀ ਨੂੰ ਜਪ ਕੇ ਜੀਉਂਦਾ ਹੈ (ਜਿਸ ਦੇ ਫਲ ਸਰੂਪ) ਸਾਰੇ ਪਾਪ ਨਾਸ਼ (ਹੋ ਜਾਂਦੇ ਹਨ)। ਜਿਸ (ਜੀਵ) ਨੂੰ ਦਿਨ ਰਾਤ (ਹਰੀ) ਨਹੀਂ ਵਿਸਰਦਾ, ਉਹ ਜੀਵ (ਸਦਾ) ਹਰਿਆ ਭਰਿਆ ਰਹਿੰਦਾ ਹੈ।੩।

ਹੇ ਪ੍ਰਭੂ! ਤੂੰ ਸਰਬ ਵਿਦਿਆ ਅਤੇ ਹੁਨਰਾਂ (ਵਿੱਚ) ਪੂਰਨ ਹੈਂ (ਅਤੇ) ਮੈਂ ਨਿਮਾਣੀ ਦਾ ਟਿਕਾਣਾ (ਆਸਰਾ) ਹੈਂ। ਹੇ ਹਰੀ! (ਮੈਂ) ਆਪਣੇ ਮਨ ਵਿੱਚ (ਤੇਰੀ) ਓਟ ਪਕੜੀ ਹੈ (ਅਤੇ ਤੇਰਾ) ਨਾਮ ਜਪ ਜ਼ਪ ਕੇ ਜੀਉਂਦੀ ਹਾਂ। ਹੇ ਪ੍ਰਭੂ! ਆਪਣੀ ਕਿਰਪਾ ਕਰ (ਕਿ ਮੈਂ ਤੇਰੇ) ਸੇਵਕ ਦੀ ਚਰਨ ਧੂੜੀ ਵਿੱਚ ਸਮਾ ਜਾਵਾਂ (ਭਾਵ ਹਜੂਰੀ ਵਿੱਚ ਰਹਾਂ)। ਜਿਸ ਹਾਲਤ ਵਿੱਚ ਤੂੰ (ਮੈਨੂੰ) ਰਖੇਂ (ਮੈਂ) ਉਸੇ ਹਾਲ ਵਿੱਚ (ਹੀ ਖੁਸ਼) ਰਹਾਂ,ਤੇਰਾ ਦਿੱਤਾ ਹੋਇਆ (ਕਪੜਾ) ਪਾਵਾਂ (ਤੇ ਰੋਟੀ) ਖਾਵਾਂ। ਹੇ ਪ੍ਰਭੂ! (ਮੇਰੇ ਪਾਸੋਂ) ਉਹੀ ਉਦਮ ਕਰਾ (ਜਿਸ ਨਾਲ ਮੈਂ ਗੁਰੂ) ਸਾਧੂ ਨੂੰ ਮਿਲ ਕੇ (ਤੇਰੇ) ਗੁਣ ਗਾਵਾਂ। (ਤੇਰੇ ਬਿਨਾ ਮੈਨੂੰ ਹੋਰ) ਕੋਈ ਜਗ੍ਹਾ ਨਹੀਂ ਸੁਝਦੀ (ਭਾਵ ਨਜ਼ਰ ਨਹੀਂ ਆਉਂਦੀ, ਮੈਂ ਆਪਣਾ ਦੁਖ) ਫਰੋਲਣ ਲਈ ਕਿਥੇ ਰੋਣ ਜਾਵਾਂ?। ਹੇ ਅਗਿਆਨਤਾ ਨਾਸ਼ ਕਰਨ ਵਾਲੇ! (ਹੇ ਮੋਹ ਰੂਪ) ਹਨੇਰਾ ਦੂਰ ਕਰਨ ਵਾਲੇ! ਹੇ ਉਚੇ, ਪਹੁੰਚ ਤੋਂ ਪਰੇ! ਹੇ ਗਿਣਤੀ ਤੋਂ ਰਹਿਤ (ਹਰੀ!) ਨਾਨਕ ਦਾ ਇਹ ਪ੍ਰਯੋਜਨ ਹੈ (ਕਿ ਜੋ ਆਪ ਤੋਂ) ਵਿਛੜਿਆ ਹੋਇਆ (ਮੇਰਾ) ਮਨ ਹੈ (ਉਸ ਨੂੰ ਤੁਸੀਂ ਆਪਣੇ ਚਰਨਾਂ ਨਾਲ) ਜੋੜ ਲਵੋ। (ਹੇ ਹਰੀ!) ਮੈਂ ਉਸ ਦਿਨ ਸਾਰੇ ਕੁਸ਼ਲ ਤੇ ਮੰਗਲ (ਪ੍ਰਾਪਤ ਹੋਏ ਸਮਝਾਂਗਾ) ਜਦੋਂ (ਆਪ ਦੇ ਪਠਾਏ ਸਤਿਗੁਰੂ) ਦੇ ਚਰਨ ਪਰਸਾਂਗਾ।੪।

## ਅਰਥ ਭੇਦ ਅਤੇ ਨਿਰਣੈ

### ੧) ਜੋ ਜੀਅ ਹਰਿ ਤੇ ਵਿਛੁੜੇ, ਸੇ ਸੁਖ ਨ ਵਸਨਿ ਭੈਣ ॥

ਸੰਪ੍ਰਦਾਈ ਸਟੀਕ ਵਿੱਚ ਇਸ ਪੰਗਤੀ ਦੇ ਅਰਥ ਇਉਂ ਕੀਤੇ ਗਏ ਹਨ:-

ਜੋ ਜੀਵ ਹਰੀ ਤੋਂ ਵਿਛੁੜੇ ਹੋਏ ਹਨ, ਹੇ ਭੈਣੇ! ਉਹ ਸੁਖੀ ਨਹੀਂ ਵਸਦੇ, ਚਾਹੇ ਉਹ ਭੈਣੀ ਪਿੰਡ ਵਿੱਚ ਵਸਣ, ਤੋਂ ਭੀ ਸੁੱਖੀ ਨਹੀਂ ਹੁੰਦੇ।

ਅਥਵਾ- ਚਾਹੇ ਉਹ ਸਰੀਰ ਰੂਪ ਭੈਣੀ ਪਿੰਡ ਵਿੱਚ ਵਸਣ ਤੋਂ ਭੀ ਸੁਖੀ ਨਹੀਂ ਵਸਦੇ।

**ਨਿਰਣੈ:** 'ਭੈਣ' ਦੇ ਅਰਥ 'ਭੈਣੀ ਪਿੰਡ' ਜਾਂ 'ਸਰੀਰ ਰੂਪੀ ਭੈਣੀ ਪਿੰਡ' ਕਰਨਾ ਹਾਸੋ ਹੀਣੇ ਜਿਹੇ ਲਗਦੇ ਹਨ। ਇਉਂ ਜਾਪਦਾ ਹੈ ਕਿ ਨਾਮਧਾਰੀ ਸੰਪ੍ਰਦਾਇ ਵਾਲੇ 'ਭੈਣੀ' ਵਿੱਚ ਵਸਣਾ ਹੀ ਸਾਰੇ ਸੁੱਖਾਂ ਦਾ ਪ੍ਰਤੀਕ ਸਮਝਦੇ ਹਨ। ਉਨ੍ਹਾਂ ਦੇ ਭਾਣੇ ਉਹੋ ਜਿਹਾ ਸੁੱਖ ਹੋਰ ਕਿਧਰੇ ਨਹੀਂ ਮਿਲਦਾ।

ਨੋਟ - ਪਹਿਲੀਆਂ ਆਰੰਭਕ ਪੰਗਤੀਆਂ ਸੇਵੀ ਸਤਿਗੁਰ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣਿ' ਉਤਮ ਪੁਰਖ ਦੀਆਂ ਲਖਾਇਕ ਹਨ, ਪਰ ਸੰਪ੍ਰਦਾਈ ਸਟੀਕ ਵਿੱਚ ਇਨ੍ਹਾਂ ਦੇ ਅਰਥ ਸੰਬੋਧਨ ਰੂਪ ਵਿੱਚ ਕੀਤੇ ਗਏ ਹਨ- 'ਹੇ ਭਾਈ! ਆਪਣੇ ਸਤਿਗੁਰਾਂ ਨੂੰ ਸੇਵਣਾ ਕਰ. . . । ਸੋ ਏਦਾਂ ਦੇ ਅਰਥ ਕਰਨੇ ਵੀ ਠੀਕ ਨਹੀਂ ਹਨ।

## ੨) ਜਿਉ ਤੂ ਰਾਖਹਿ ਤਿਉ ਰਹਾ, ਤੇਰਾ ਦਿਤਾ ਪੈਨਾ ਖਾਉ ॥

ਭਾਈ ਵੀਰ ਸਿੰਘ ਜੀ ਨੇ ਇਸ ਪੰਗਤੀ ਦੇ ਇਉਂ ਅਰਥ ਕੀਤੇ ਹਨ:-

ਜਿਵੇਂ ਆਪ ਰਖੋ ਉਸੀ ਤਰ੍ਹਾਂ (ਰਾਜ਼ੀ) ਰਹਾਂ, ਤੇਰਾ ਦਿੱਤਾ ਪਹਿਨਾਂ ਤੇ ਖਾਵਾਂ, ਪਰ ਬਾਕੀ ਟੀਕਾਕਾਰਾਂ ਨੇ ਇਸ ਤੋਂ ਵਖਰੀ ਸ਼ੈਲੀ ਵਿੱਚ ਅਰਥ ਕੀਤੇ ਹਨ, ਜਿਵੇਂ ਕਿ:-

੧- ਜੈਸੇ ਤੂੰ ਰਾਖਤਾ ਹੈਂ ਤੈਸਾ ਰਹਤਾ ਹਾਂ ਔਰ ਤੇਰਾ ਦੀਆ ਹੂਆ ਪੈਨਤਾ ਖਾਤਾ ਹੂੰ। [ਫ.ਸ.

੨- ਜਿਸ ਹਾਲ ਵਿਚ ਤੂੰ ਮੈਨੂੰ ਰਖਦਾ ਹੈਂ ਮੈਂ (ਖ਼ੁਸ਼ੀ ਨਾਲ) ਉਸ ਹਾਲ ਵਿੱਚ ਰਹਿੰਦਾ ਹਾਂ। ਹਾਂ, ਜੋ ਕੁਝ ਤੂੰ ਮੈਨੂੰ ਦੇਂਦਾ ਹੈਂ ਉਹੀ ਮੈਂ ਪਹਿਨਦਾ ਹਾਂ, ਉਹੀ ਮੈਂ ਖਾਦਾਂ ਹਾਂ। [ਦਰਪਣ

**ਨਿਰਣੈ:** ਇਸ ਸ਼ਬਦ ਦੇ ਚੌਥੇ ਅੰਗ ਦੀ ਚੌਥੀ ਪੰਗਤੀ ਜਿਸ ਦਾ ਆਰੰਭ 'ਸਰਬਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ' ਤੋਂ ਹੁੰਦਾ ਇਹ ਸਾਰੀ ਪੰਗਤੀ ਹੀ ਜੋਦੜੀ ਰੂਪ ਵਿੱਚ ਹੈ। ਕਈ ਟੀਕਾਕਾਰ ਇਸ ਪੱਖ ਤੋਂ ਥਿੜਕ ਗਏ ਹਨ। ਜੇ ਇਕ ਮਨ ਹੋ ਕੇ ਸਾਰੀਆਂ ਪੰਗਤੀਆਂ ਦੇ ਦਰਸ਼ਨ ਕਰੀਏ ਤਾਂ ਸੁਤੇ ਹੀ ਨਿਰਣੈ ਹੋ ਜਾਂਦਾ ਹੈ ਕਿ ਇਨ੍ਹਾਂ ਪੰਗਤੀਆਂ ਵਿੱਚ ਪ੍ਰਭੂ ਅਗੇ ਜਾਚਨਾ ਕਰਨ ਵਾਲਾ ਅੰਗ ਪ੍ਰਧਾਨ ਹੈ ਅਤੇ ਨਿਮਰਤਾ ਸਹਿਤ ਜੋਦੜੀ ਕੀਤੀ ਗਈ ਹੈ ਕਿ ਹੇ ਹਰੀ! ਤੂੰ ਮੇਰੇ ਤੇ ਕਿਰਪਾ ਕਰ ਕਿ ਮੈਂ ਇਸ ਤਰ੍ਹਾਂ ਭਾਣੇ ਵਿੱਚ ਆਨੰਦ ਰਹਾਂ, ਜੋ ਤੂੰ ਦੇਵੇਂ ਉਹੀ ਖਾਵਾਂ ਭਾਵ ਸਾੜਾ ਨਾ ਕਰਾਂ, ਸ਼ੁਕਰਾਨੇ ਵਿੱਚ ਰਹਾਂ। ਇਸ ਤਰ੍ਹਾਂ ਦੇ ਅਰਥਾਂ ਨਾਲ ਪਹਿਲਾਂ ਭਾਵਕ ਸੁਮੇਲ ਵੀ ਬਣਿਆ ਰਹਿੰਦਾ ਹੈ।

# ਸਾਰੰਸ਼ ਅਤੇ ਸਿਧਾਂਤ

ਜਿਵੇਂ ਪਿਛੇ 'ਬਾਰਹਮਾਹਾ' ਸਿਰਲੇਖ ਆਇਆ ਹੈ, ਇਸੇ ਤਰ੍ਹਾਂ 'ਦਿਨ ਰੈਣਿ' ਇਸ ਸ਼ਬਦ ਦਾ ਸਿਰਲੇਖ ਹੈ। ਕਾਵਿ ਕਲਾ ਦੇ ਪੱਖੋਂ ਇਸ ਸ਼ਬਦ ਵਿੱਚ ਉਪਰੋਕਤ ਸਿਰਲੇਖ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਵਿੱਚ ਕੀਤੀ ਹੋਈ ਇਸ ਦੇ ਮਹੱਤਵ ਨੂੰ ਹੋਰ ਉਜਾਗਰ ਕਰਦੀ ਹੈ:-

੧. **ਹਰਿ ਸਿਮਰੀ ਦਿਨ ਸਭਿ ਰੈਣਿ ॥**

੨. **ਦਿਨੁ ਰੈਣਿ ਜਿ ਪ੍ਰਭ ਕਉ ਸੇਵਦੇ...**

### ੩. ਦਿਨੁ ਰੈਣਿ ਜਿਸੁ ਨ ਵਿਸਰੈ....

ਸਿਰਲੇਖ ਵਿੱਚ 'ਦਿਨ' ਨੰਨੇ ਮੁਕਤੇ ਵਾਲਾ ਵਰਤਿਆ ਹੈ ਜੋ ਬਹੁਵਚਨ ਦਾ ਸੂਚਕ ਹੈ, ਪਰ 'ਰੈਣਿ' ਇਕਬਚਨ ਤੇ ਬਹੁਵਚਨ ਦੋਹਾਂ ਸਰੂਪਾਂ ਦਾ ਲਖਾਇਕ ਹੈ। ਇਸ ਸ਼ਬਦ ਦਾ ਵਿਸ਼ਾ ਇਨ੍ਹਾਂ ਤਿੰਨਾਂ ਪੰਗਤੀਆਂ ਦੇ ਆਲੇ ਦੁਆਲੇ ਹੀ ਘੁੰਮਦਾ ਹੈ। 'ਸਿਮਰਨ' 'ਸੇਵਾ' 'ਨ ਵਿਸਰੈ'। ਜਗਿਆਸੂ ਨੂੰ ਆਪਣਾ ਜੀਵਨ ਸਵਾਰਨ ਲਈ ਇਹ ਤਿੰਨ ਵਿਸ਼ੇਸ਼ ਨੁਕਤੇ ਗ੍ਰਹਿਣ ਕਰਨ ਦੀ ਲੋੜ ਹੈ। ਦਿਨ ਅਤੇ ਰਾਤ ਭਰ ਜਗਿਆਸੂ ਨੂੰ ਜੋ ਕਿਰਿਆ ਕਰਨੀ ਚਾਹੀਦੀ ਹੈ, ਉਸ ਦਾ ਵਿਸਥਾਰ ਇਸ ਸ਼ਬਦ ਵਿੱਚ ਹੈ। ਵਾਹਿਗੁਰੂ ਜੀ ਨੂੰ ਮਿਲਣ ਦੀ ਲਾਲਸਾ ਦਾ ਅਜਿਹਾ-ਨਮੂਨਾ ਅਤੇ ਹਿਰਦੇ ਦੀ ਵੇਦਨਾ 'ਜਨਮ ਜਨਮ ਕਾ ਵਿਛੁੜਿਆ, ਹਰਿ ਮੇਲਹੁ ਸਜਣੁ ਸੈਣ...' 'ਹਰਿ ਤੁਧੁ ਵਿਣੁ ਖਾਕੂ ਰੂਲਣਾ, ਕਹੀਐ ਕਿਥੈ ਵੈਣ...' ਦੂਜੀ ਜਾਇ ਨ ਸੁਝਈ, ਕਿਥੈ ਕੂਕਣਿ ਜਾਉ' ਆਦਿ ਪੰਗਤੀਆਂ ਕਲੇਜੇ ਵਿੱਚ ਇਤਨੀ ਧੂਹ ਪਾਉਂਦੀਆਂ ਹਨ ਕਿ ਮਨੁੱਖ ਦੀ ਬਿਰਤੀ ਦੁਨਿਆਵੀ ਝਮੇਲਿਆਂ ਚੋਂ ਨਿਕਲ ਕੇ ਸਾਈਂ ਨਾਲ ਜਾ ਜੁੜਦੀ ਹੈ।

ਗੁਰਬਾਣੀ ਦੇ ਆਧਾਰ ਤੇ ਦਿਨ 'ਦਾਈ' ਦਾ ਅਤੇ ਰੈਣਿ 'ਦਾਇਆ' ਦਾ ਪ੍ਰਤੀਕ ਮੰਨੇ ਗਏ ਹਨ। 'ਦਾਈ' ਦਾ ਸੁਭਾਅ ਨਿਰੰਤਰ ਸਿਰਜਨਾ ਅਤੇ 'ਦਾਇਆ' ਦਾ ਸੁਭਾਅ ਨਿਰੰਤਰ ਸੰਭਾਲਣਾ ਹੈ। ਦਿਨ ਤੇ ਰੈਣਿ ਬਿੰਬ ਰੋਸ਼ਨੀ ਤੇ ਹਨੇਰੇ ਅਥਵਾ ਅਗਿਆਨਤਾ ਅਤੇ ਪ੍ਰਕਾਸ਼ ਦੇ ਸੂਚਕ ਹਨ। ਜੀਵ ਦਿਨ ਵਿੱਚ ਹੋਵੇ ਭਾਵੇਂ ਰਾਤ, ਉਸ ਦਾ ਆਦਰਸ਼ ਜੀਵਨ ਦੀ ਹਰ ਘੜੀ ਹਰ ਪਲ ਪਰਮਾਤਮਾ ਦੇ ਸਿਮਰਨ ਤੇ ਸੇਵਾ ਵਿੱਚ ਵਿਚਰਨਾ ਹੈ। ਇਸ ਆਸ਼ੇ ਤੇ ਗੁਰਬਾਣੀ ਮੁਹਰ ਲਾਉਂਦੀ ਹੈ:-

**੧. ਦਿਨ ਰੈਣਿ ਘੜੀ ਨ ਚਸਾ ਵਿਸਰੈ, ਸਾਸਿ ਸਾਸਿ ਨਿਰੰਜਨੋ ॥**
**ਸਬਦਿ ਜੋਤਿ ਜਗਾਇ ਦੀਪਕੁ, ਨਾਨਕਾ ਭਉ ਭੰਜਨੋ ॥** [ਪੰਨਾ ੮੪੩

ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ ਵਾਲੇ, ਜਦੋਂ ਕੀਰਤਨ (ਰੈਣਿ ਸਬਾਈ) ਆਰੰਭ ਕਰਦੇ ਹੁੰਦੇ ਸਨ ਤਾਂ ਉਹ ਪਹਿਲਾ ਸ਼ਬਦ 'ਸੇਵੀ ਸਤਿਗੁਰੁ ਆਪਣਾ, ਹਰਿ ਸਿਮਰੀ ਦਿਨ ਸਭਿ ਰੈਣਿ' ਅਜਿਹੀ ਮਿੱਠੀ ਲੈਅ ਤੇ ਨਿਰਾਲੀ ਧੁਨਿ ਨਾਲ ਗਾਇਨ ਕਰਦੇ ਸਨ ਜਿਸ ਨਾਲ ਕਈ ਸਰੋਤੇ ਮੁਗਧ ਹੋ ਜਾਂਦੇ ਸਨ। ਉਹ ਇਸ ਸ਼ਬਦ ਦੀ ਇਕ ਇਕ ਪੰਗਤੀ ਨੂੰ ਆਤਮ ਰੰਗਾਂ ਵਿੱਚ, ਪਿਆਰ ਤੇ ਵੱਜਦ ਵਿੱਚ ਆ ਕੇ ਪਿਆਰੀ ਤੇ ਨਿਆਰੀ ਰੀਤ ਨਾਲ ਕਈ ਕਈ ਵਾਰ ਗਾਉਂਦੇ ਤੇ ਦੁਹਰਾਉਂਦੇ ਸਨ। ਇਹ ਸ਼ਬਦ ਸਭ ਸਰੋਤਿਆਂ ਨੂੰ ਮੋਹ ਲੈਂਦਾ ਸੀ। ਇਥੋਂ ਤੱਕ ਕਿ ਰਾਤ ਦੇ 12 ਵਜੇ ਤੱਕ ਇਕੋ ਸ਼ਬਦ ਹੀ ਚਲਦਾ ਰਹਿੰਦਾ ਸੀ।

ਵਰਤਮਾਨ ਅਖੰਡ ਕੀਰਤਨੀ ਜੱਥੇ ਭਾਵੇਂ ਭਾਈ ਸਾਹਿਬ ਦੀ ਰੀਸੇ ਇਹ ਸ਼ਬਦ ਰੈਣਿ-ਸ਼ਬਾਈ ਕੀਰਤਨ ਵਿੱਚ ਗਾਉਂਦੇ ਹਨ ਪਰ ਹੁਣ ਉਹ ਤਾਲ, ਲਿਵ ਅਤੇ ਮਸਤੀ ਨਹੀਂ ਰਹੀ ਜੋ ਭਾਈ ਸਾਹਿਬ ਦੇ ਹਿਰਦੇ ਅੰਦਰ ਸੀ। ਸਾਰੀ ਬਰਕਤ ਨਾਮ ਅਭਿਆਸ ਕਮਾਈ ਦੀ ਸੀ ਜੋ ਅਜੋਕੇ ਕੀਰਤਨੀਆਂ ਵਿੱਚ ਨਾਂਮਾਤਰ ਹੀ ਰਹਿ ਗਈ ਹੈ।

ਇਸ ਸ਼ਬਦ ਵਿੱਚ ਸਿਧਾਂਤ ਇਹ ਹੈ ਕਿ ਹਰੀ ਪਤੀ ਤੋਂ ਬਿਨਾ ਜੀਵ-ਇਸਤਰੀ ਨੂੰ ਚੈਨ ਨਹੀਂ ਆ ਸਕਦਾ। ਆਤਮਕ ਸੁਖ ਦੀ ਪੂਰਤੀ ਆਕਾਸ਼ਾਂ ਤੇ ਉਡਣ ਨਾਲ ਜਾਂ ਬਹੁਤ ਧਰਤੀਆਂ ਦਾ ਗਮਨ ਕਰਨ ਨਾਲ ਨਹੀਂ ਹੁੰਦੀ। ਭਗਤ ਕਬੀਰ ਜੀ ਦੇ ਬਚਨ ਹਨ:-

**ਇੰਦ੍ਰ ਲੋਕ, ਸਿਵ ਲੋਕਹਿ, ਜੈਬੋ ॥ ਓਛੇ ਤਪ ਕਰਿ, ਬਾਹੁਰਿ ਐਬੋ ॥**
**ਕਿਆ ਮਾਂਗਉ, ਕਿਛੁ ਥਿਰੁ ਨਾਹੀ ॥**
**ਰਾਮਨਾਮ ਰਖੁ ਮਨਿ ਮਾਹੀ ॥ ੧ ॥ ਰਹਾਉ ॥**
**ਸੋਭਾ ਰਾਜ ਬਿਭੈ ਬਡਿਆਈ ॥ ਅੰਤਿ ਨ ਕਾਹੂ ਸੰਗ ਸਹਾਈ ॥ ੨ ॥**
**ਪੁਤ੍ਰ ਕਲਤ੍ਰ ਲਛਮੀ ਮਾਇਆ ॥ ਇਨ ਤੇ, ਕਹੁ ਕਵਨੈ ਸੁਖੁ ਪਾਇਆ॥੩॥**
**ਕਹਤ ਕਬੀਰ, ਅਵਰ ਨਹੀ ਕਾਮਾ ॥**
**ਹਮਰੈ ਮਨ ਧਨ, ਰਾਮ ਕੋ ਨਾਮਾ ॥** [ਪੰਨਾ ੬੯੨

ਸਾਰੇ ਸੁੱਖ ਹਰੀ ਦੇ ਅੰਮ੍ਰਿਤ ਗੁਣ ਗਾਉਣ ਵਿੱਚ ਹਨ:-

**ਸਰਬ ਬੈਕੁੰਠ, ਮੁਕਤਿ ਮੋਖ ਪਾਏ ॥**
**ਏਕ ਨਿਮਖ, ਹਰਿ ਕੇ ਗੁਨ ਗਾਏ ॥** [ਪੰਨਾ ੨੯੦

ਜੀਵ ਜੋਦੜੀ ਇਹ ਕਰੇ ਕਿ ਵਾਹਿਗੁਰੂ ਜੀ ਜੀਵਣ ਤੋਂ ਮਰਣ ਪ੍ਰਯੰਤ ਨਾ ਵਿਸਰਨ। ਸਾਧੂ ਦੀ ਸੰਗਤ ਵਿੱਚ ਹਰੀ ਦੇ ਗੁਣ ਗਾਉਣ ਦਾ ਉਦਮ ਸਦੀਵ ਕਾਲ ਬਣਿਆ ਰਹੇ। ਇਸ ਜੁਗਤੀ ਨਾਲ ਅਗਿਆਨਤਾ ਅਤੇ ਮੋਹ ਮਾਇਆ ਦਾ ਹਨੇਰਾ ਦੂਰ ਹੋ ਜਾਂਦਾ ਹੈ। ਇਸ ਸ਼ਬਦ ਵਿੱਚ ਜੋ ਸਿਖਰ ਦੀ ਬੇਨਤੀ ਕੀਤੀ ਗਈ ਹੈ, ਉਹ ਇਹ ਹੈ:-

**ਮਨੁ ਵਿਛੁੜਿਆ, ਹਰਿ ਮੇਲੀਐ, ਨਾਨਕ ਏਹੁ ਸੁਆਉ ॥**
**ਸਰਬ ਕਲਿਆਣਾ ਤਿਤੁ ਦਿਨਿ, ਹਰਿ ਪਰਸੀ ਗੁਰ ਕੇ ਪਾਉ॥** [ਪੰਨਾ ੧੩੭

ਸੋ, ਸਾਰਾ ਤਰਲਾ ਪ੍ਰੀਤਮ ਦੇ ਮਿਲਾਪ ਲਈ ਹੈ ਕਿਉਂਕਿ ਜੀਵ ਜਨਮਾਂ ਜਨਮਾਂ ਤੋਂ ਵਿਛੁੜਿਆ ਆ ਰਿਹਾ ਹੈ ਮਿਲਣ ਦੀ ਬਿਧਿ ਜੋ ਗੁਰਬਾਣੀ ਵਿੱਚ ਦਸੀ ਹੈ ਉਹ ਹੈ- 'ਭੈ ਤੇ ਭਾਇ'। ਜੇ ਇਹ ਦੋਵੇਂ ਗੁਣ ਹਿਰਦੇ ਅੰਦਰ ਆ ਜਾਣ ਤਾਂ ਸਮਝੋ ਸਾਈਂ ਨਾਲ ਮਿਲਾਪ ਅਤੇ ਮੁੱਖ ਉਜਲਾ ਹੋ ਗਿਆ:-

**ਵਿਛੁੜਿ ਵਿਛੁੜਿ ਜੋ ਮਿਲੇ, ਸਤਿਗੁਰ ਕੇ ਭੈ ਭਾਇ ॥** [ਪੰਨਾ ੧੪੧੬

'ਹਰਿ ਸੁਰਜਨੁ ਦੇਖਾ ਨੈਣ' ਵਾਲੀ ਉਤਮ ਧੁਨੀ ਅਧਿਆਤਮਿਕ ਵਾਤਾਵਰਣ ਵਿੱਚ ਜਗਿਆਸੂ ਲਈ ਕਲਿਆਣਕਾਰੀ ਹੈ। ਇਸ ਤੋਂ ਬਿਨਾ ਨਾ ਦਿਨ ਸਫਲਾ ਹੁੰਦਾ ਹੈ ਤੇ ਨਾ ਰਾਤਿ। 'ਦਿਨ ਰੈਣਿ' ਦੁਆਰਾ ਦਿੱਤੀ ਪ੍ਰੇਮ-ਪ੍ਰੇਰਨਾ ਹਰੇਕ ਜਗਿਆਸੂ ਨੂੰ ਚੇਤੇ ਰਖਣੀ ਚਾਹੀਦੀ ਹੈ ਅਤੇ ਬ੍ਰਿਹੋ ਭਰਿਆ ਇਹ ਤਰਲਾ ਸਦਾ ਚੇਤੇ ਰਖਣਾ ਚਾਹੀਦਾ ਹੈ:-

**ਜਨਮ ਜਨਮ ਕਾ ਵਿਛੁੜਿਆ, ਹਰਿ ਮੇਲਹੁ ਸਜਣੁ ਸੈਣ ॥**



# ਵਾਰ

ਵਿਸ਼ਵ ਦਾ ਸਭ ਤੋਂ ਪ੍ਰਾਚੀਨ ਸਾਹਿਤ ਵੇਦ ਆਖੇ ਜਾਂਦੇ ਹਨ। ਰਿਗ ਵੇਦ ਵਿੱਚ 'ਵਾਰ' ਪਦ ਵਰਤਿਆ ਹੋਇਆ ਮਿਲਦਾ ਹੈ (ਵੇਖੋ ਮੰਡਲ ੧, ਸੂਕਤ ੩੨, ਮੰਤ੍ਰ ੧੨)। 'ਵਾਰ' ਪਦ ਜੋ ਜੁੱਧ ਜਾਂ ਹਮਲੇ ਦਾ ਅਰਥ ਦੇਂਦਾ ਹੈ 'ਵ੍ਰਿ' ਧਾਤੂ ਤੋਂ ਬਣਿਆ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿੱਚ 'ਵਾਰ' ਦੇ ਅਰਥ ਇਉਂ ਕੀਤੇ ਹਨ:-

੧. ਦੇਖੋ, ਬਾਰ ਸ਼ਬਦ। ੨. ਮੁਹਾਸਰਾ, ਘੇਰਾ। ਇਸ ਦਾ ਮੂਲ ਵ੍ਰਿ ਧਾਤੂ ਹੈ। ੩. ਜੰਗ, ਯੁੱਧ। ੪. ਯੁੱਧ ਸੰਬੰਧੀ ਕਾਵ੍ਯ। ਉਹ ਰਚਨਾ, ਜਿਸ ਵਿੱਚ ਸੂਰਵੀਰਤਾ ਦਾ ਵਰਣਨ ਹੋਵੇ। ਜੈਸੇ-'ਵਾਰ ਸ੍ਰੀ ਭਗਉਤੀ ਜੀ ਕੀ'। [ਦਸਮ ਗ੍ਰੰਥ

੫. ਵਾਰ ਸ਼ਬਦ ਦਾ ਅਰਥ ਪੌੜੀ (ਨਿ. ਸ਼੍ਰੇਣੀ) ਛੰਦ ਭੀ ਹੋ ਗਿਆ ਹੈ, ਕਿਉਂਕਿ ਯੋਧਿਆਂ ਦੀ ਸੂਰਬੀਰਤਾ ਦਾ ਜਸ ਪੰਜਾਬੀ ਕਵੀਆਂ ਨੇ ਬਹੁਤ ਕਰਕੇ ਇਸੇ ਛੰਦ ਵਿੱਚ ਲਿਖਿਆ ਹੈ। ਦੇਖੋ ਆਸਾ ਦੀ ਵਾਰ ਦੇ ਮੁੱਢ ਪਾਠ, 'ਵਾਰ ਸਲੋਕਾਂ ਨਾਲਿ' ਇਸ ਥਾਂ 'ਵਾਰ' ਸ਼ਬਦ ਪੌੜੀ ਦੇ ਅਰਥ ਵਿੱਚ ਹੈ।

੬. ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕਰਤਾਰ ਦੀ ਮਹਿਮਾ ਭਰੀ ਬਾਣੀ, ਜੋ ਪੌੜੀ ਛੰਦਾਂ ਨਾਲ ਸਲੋਕ ਮਿਲਾ ਕੇ ਲਿਖੀ ਗਈ ਹੈ, 'ਵਾਰ' ਨਾਮ ਤੋਂ ਪ੍ਰਸਿਧ ਹੈ। ਐਸੀਆਂ ਵਾਰਾਂ 22 ਹਨ, ਸ੍ਰੀ ਰਾਗ ਦੀ ਮਾਝ ਦੀ, ਗਉੜੀ ਦੀਆਂ ਦੋ, ਆਸਾ ਦੀ, ਗੂਜਰੀ ਦੀਆਂ ਦੋ, ਬਿਹਾਗੜੇ ਦੀ, ਵਡਹੰਸ ਦੀ, ਸੋਰਠਿ ਦੀ, ਜੈਤਸਰੀ ਦੀ, ਸੂਹੀ, ਬਿਲਾਵਲ ਦੀ, ਰਾਮਕਲੀ* ਦੀਆਂ ਤਿੰਨ, ਮਾਰੂ ਦੀਆਂ ਦੋ, ਬਸੰਤ ਦੀ, ਸਾਰੰਗ ਦੀ, ਮਲਾਰ ਦੀ ਅਤੇ ਕਾਨੜੇ ਦੀ।

ਜਿਸ ਵਾਰ ਦੇ ਮੁੱਢ ਵਿੱਚ ਲਿਖਿਆ ਹੋਵੇ ਮਹਲਾ ੧-੩-੪ ਅਥਵਾ ੫, ਤਦ ਜਾਣਨਾ ਚਾਹੀਏ ਕਿ ਇਸ ਵਾਰ ਵਿੱਚ ਜਿਤਨੀਆਂ ਪੌੜੀਆਂ ਹਨ, ਉਹ ਅਮਕੇ ਸਤਿਗੁਰੂ ਦੀਆਂ ਹਨ, ਜੈਸੇ ਵਾਰ ਮਾਝ ਵਿੱਚ ਪਉੜੀਆਂ ਗੁਰੂ ਨਾਨਕ ਦੇਵ ਦੀਆਂ, ਰਾਮਕਲੀ ਦੀ ਪਹਿਲੀ ਵਾਰ ਵਿੱਚ ਗੁਰੂ ਅਰਜਨ ਦੇਵ ਜੀ ਦੀਆਂ, ਸ੍ਰੀ ਰਾਗ ਦੀ ਵਾਰ ਵਿੱਚ ਗੁਰੂ ਰਾਮਦਾਸ ਜੀ ਦੀਆਂ ਆਦਿ। ਜੇ ਦੂਜੇ ਸਤਿਗੁਰੂ ਦੀ ਕੋਈ ਪੌੜੀ ਹੈ, ਤਾਂ ਮਹਲੇ ਦਾ ਪਤਾ ਲਿਖ ਕੇ ਸਪਸ਼ਟ ਕਰ ਦਿੱਤਾ ਹੈ, ਜਿਵੇਂ ਗਉੜੀ ਦੀ ਪਹਿਲੀ ਵਾਰ ਵਿੱਚ ਕੁਝ ਪਉੜੀਆਂ ਮ: ੫ ਦੀਆਂ ਹਨ।'

ਵਾਰਾਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ, ਇਕ ਦਾਰਸ਼ਨਿਕ ਅਤੇ ਦੂਜੀ ਬ੍ਰਿਤਾਂਤਿਕ। ਦਾਰਸ਼ਨਿਕ ਵਾਰਾਂ ਬੋਧਿਕ ਪੱਖ ਨਾਲ ਭਰਪੂਰ ਹੁੰਦੀਆਂ ਹਨ ਅਤੇ ਬ੍ਰਿਤਾਂਤਿਕ ਵਾਰਾਂ ਰਾਜਸੀ-ਘੋਲ ਜਾਂ ਸਮਾਜਿਕ-ਸੁਧਾਰ ਦੇ ਪ੍ਰਸੰਗਾਂ ਦੀਆਂ ਲੜੀਆਂ ਨਾਲ ਗੁੰਦੀਆਂ ਹੋਈਆਂ

---

*ਰਾਮਕਲੀ ਦੀ ਤੀਜੀ ਵਾਰ ਅਤੇ ਬਸੰਤ ਦੀ ਵਾਰ ਵਿੱਚ ਕੋਈ ਸਲੋਕ ਨਹੀਂ ਹੈ।

ਹੁੰਦੀਆਂ ਹਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਕੁਲ 22 ਵਾਰਾਂ ਵਿਦਮਾਨ ਹਨ ਜਿਨ੍ਹਾਂ ਵਿੱਚੋਂ 21 ਵਾਰਾਂ ਦੇ ਰਚਿਤਾ ਗੁਰੂ ਵਿਅਕਤੀ ਆਪ ਹਨ ਅਤੇ ਇਕ ਵਾਰ ਰਾਮਕਲੀ ਰਾਗ ਵਿੱਚ 'ਰਾਇ ਬਲਵੰਡਿ ਤਥਾ ਸਤੇ ਡੂਮਿ ਆਖੀ' ਅਤੇ ਇਨ੍ਹਾਂ 22 ਵਾਰਾਂ ਵਿੱਚੋਂ 9 ਵਾਰਾਂ ਉਤੇ ਗਾਉਣ ਦੀਆਂ ਧੁਨਾਂ ਵਾਰਤਕ ਰੂਪ ਵਿੱਚ ਦਰਜ ਹਨ।

ਪ੍ਰਾਚੀਨ ਇਤਿਹਾਸ ਤੋਂ ਫਿਰ ਇਹ ਸਿਧ ਹੁੰਦਾ ਹੈ ਕਿ ਪੰਜਾਬੀ ਸਾਹਿਤ ਵਿੱਚ ਵਾਰ ਦਾ ਕਾਵਿ ਰੂਪ ਗੁਰੂ ਕਾਲ ਤੋਂ ਪਹਿਲਾਂ ਹੀ ਹੋਂਦ ਵਿੱਚ ਆ ਚੁੱਕਾ ਸੀ, ਪਰ ਉਨ੍ਹਾਂ ਵਾਰਾਂ ਦਾ ਵਿਸ਼ਾ ਵਸਤੂ ਕੇਵਲ ਰਾਮ ਨਾਮ ਦੀ ਪ੍ਰਾਪਤੀ ਲਈ ਸੰਘਰਸ਼ ਕਰਨਾ ਨਹੀਂ ਸੀ, ਕੇਵਲ ਜੋਧਿਆਂ ਦੀਆਂ ਗਾਥਾਵਾਂ ਨੂੰ ਉਜਾਗਰ ਕਰਨਾ ਸੀ।

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਵਾਰ' ਨੂੰ ਪੁਨਰ ਜਨਮ ਦੇ ਕੇ ਗੁਰਮਤਿ ਨਿਸਚਿਆਂ ਨੂੰ ਪ੍ਰਚਾਰਨ ਲਈ ਅਧਿਆਤਮਿਕ ਖੇਤਰ ਵਿੱਚ ਲਿਆਂਦਾ, ਇਸ ਲਈ ਧਾਰਮਿਕ ਖੇਤਰ ਵਿੱਚ ਵਾਰਾਂ ਦਾ ਸਿਰਮੌਰ ਵਾਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਿਆ ਜਾਂਦਾ ਹੈ। ਆਪ ਜੀ ਦੇ ਪਦ ਚਿੱਤਰਾਂ ਤੇ ਚਲ ਕੇ ਹੀ ਬਾਕੀ ਸਤਿਗੁਰੂਆਂ ਨੇ 'ਵਾਰ' ਨੂੰ ਆਪਣੇ ਕਾਵਿ ਦਾ ਮਾਧਿਅਮ ਬਣਾਇਆ। ਵਾਰ ਬਾਰੇ ਸਰਬ ਪੱਖੀ ਜਾਣਕਾਰੀ ਚਾਹੁਣ ਵਾਲੇ ਪਾਠਕ ਇਸੇ ਕਲਮ ਦੀ ਰਚਨਾ ਜੈਤਸਰੀ ਕੀ ਵਾਰ ਨਿਰਣੈ (ਸਟੀਕ) ਵਿੱਚੋਂ ਪ੍ਰਾਪਤ ਕਰ ਸਕਦੇ ਹਨ।



# ਮਾਝ ਕੀ ਵਾਰ,
# ਤਥਾ ਸਲੋਕ ਮਹਲਾ ੧ ਮਲਕ ਮੁਰੀਦ ਤਥਾ
# ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ

ਗੁਰੂ ਸਾਹਿਬ ਵੱਲੋਂ ਢਾਢੀ ਸਿੰਘਾਂ ਲਈ ਇਹ ਆਦੇਸ਼ ਹੈ ਕਿ ਉਹ ਮਾਝ ਕੀ ਵਾਰ ਅਤੇ ਸਲੋਕ ਜੋ ਪਹਿਲੇ ਸਤਿਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਉਚਾਰਨ ਕੀਤੇ ਹੋਏ ਹਨ, ਉਸੇ ਧਾਰਨਾ ਤੇ ਗਾ ਕੇ ਸੰਗਤਾਂ ਨੂੰ ਸੁਣਾਉਣ, ਜਿਸ ਧਾਰਨਾ ਉਤੇ 'ਮਲਕ ਮੁਰੀਦ ਤੇ ਚੰਦ੍ਰਹੜਾ' ਦੀ ਵਾਰ ਢਾਢੀ ਗਾ ਕੇ ਜਨਤਾ ਨੂੰ ਸੁਣਾਉਂਦੇ ਸਨ। ਭਾਵੇਂ ਵਾਰ ਨੂੰ ਗਾਉਣ ਵਾਲੀ ਸੁਰ ਤੋਂ ਅਜੋਕੇ ਢਾਢੀ ਜਾਣੂੰ ਨਹੀਂ ਸਨ, ਪਰ ਉਸ ਵਾਰ ਦੀ ਵੰਨਗੀ ਖੋਜੀਆਂ ਨੇ ਲਭ ਲਈ ਹੈ ਜਿਸ ਦਾ ਨਮੂਨਾ ਇਉਂ ਹੈ:-

ਕਾਬਲ ਵਿਚ ਮੁਰੀਦ ਸਾ ਫੜਿਆ ਬਡ ਜ਼ੋਰ।
ਚੰਦ੍ਰੜਾ ਲੈ ਫੌਜ ਕੋ ਚੜ੍ਹਿਆ ਬਡ ਤੋਰ।
ਦੁਹਾਂ ਕੰਧਾਰਾਂ ਮੂੰਹ ਜੁੜੇ ਦਮਾਮੇ ਦੌਰ।
ਸ਼ਸਤ੍ਰ ਪਜੂਤੇ ਸੂਰਿਆਂ ਸਿਰ ਬੱਧੇ ਦੌਰ।
ਹੋਲੀ ਖੇਲੇ ਚੰਦ੍ਰਹੜਾ ਰੰਗ ਲਗੇ ਸੋਰ।
ਦੋਵੇਂ ਤਰਫਾਂ ਜੁੱਟੀਆਂ ਮਰ ਵੱਗਨ ਕੌਰ।
ਮੈਂ ਭੀ ਰਾਇ ਸਦਾਇਸਾਂ ਫੜਿਆ ਲਾਹੌਰ।
ਦੋਵੈਂ ਸੂਰੇ ਸਾਹਮਣੇ ਜੂਝੇ ਉਸ ਠੌਰ।

ਇਹ ਧਾਰਨਾ ਵਾਰ ਦੀਆਂ ਪਉੜੀਆਂ ਗਾਉਣ ਬਾਰੇ ਹੈ, ਸਲੋਕਾਂ ਬਾਰੇ ਨਹੀਂ, ਕਿਉਂਕਿ ਵਾਰਾਂ ਦਾ ਪੁਰਾਤਨ ਰੂਪ ਨਿਰੋਲ ਪਉੜੀਆਂ ਸੀ।



# ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ

(ਜੁੱਧ-ਪ੍ਰਸੰਗ)

ਇਕ ਮਲਕ ਜਾਤੀ ਦਾ 'ਮੁਰੀਦ ਖਾਂ' ਦੂਜਾ ਸੋਹੀਆ ਜਾਤੀ ਦਾ 'ਚੰਦ੍ਰਹੜਾ' ਇਹ ਦੋਵੇਂ ਅਕਬਰ ਬਾਦਸ਼ਾਹ ਦੀ ਫੌਜ ਵਿੱਚ ਪ੍ਰਸਿਧ ਸੂਰਮੇ ਸਨ। ਇਨ੍ਹਾਂ ਦੋਹਾਂ ਸੂਰਮਿਆਂ ਦਾ ਆਪਸ ਵਿੱਚ ਬਾਹਰਮੁਖੀ ਬਹੁਤ ਪਿਆਰ ਸਤਿਕਾਰ ਸੀ, ਪਰ ਅੰਦਰੋਂ ਇਕ ਦੂਜੇ ਨਾਲ ਈਰਖਾ ਕਰਦੇ ਸਨ। ਇਕ ਵਾਰੀ ਕਾਬਲ ਦੇਸ਼ ਦਾ ਇਲਾਕਾ ਖੋਹਿਆ ਗਿਆ। ਅਕਬਰ ਬਾਦਸ਼ਾਹ ਨੇ ਖੜਗ ਤੇ ਪਾਨਾਂ ਦਾ ਬੀੜਾ ਸੂਰਮਿਆਂ ਦੀ ਸਭਾ ਵਿੱਚ ਰਖ ਦਿੱਤਾ ਅਤੇ ਆਖਿਆ ਕਿ ਜਿਹੜਾ ਆਪਣੇ ਆਪ ਨੂੰ ਵੱਡਾ ਸੂਰਮਾ ਸਮਝਦਾ ਹੈ, ਉਹ ਮੈਦਾਨ ਵਿੱਚ ਨਿਤਰੇ, ਖੜਗ ਅਤੇ ਪਾਨਾਂ ਦਾ ਬੀੜਾ ਉਠਾ ਲਵੇ। ਉਹ ਆਪਣੀ ਇੱਛਾ ਅਨੁਸਾਰ ਲੋੜੀਂਦੀ ਫੌਜ ਲੈ ਕੇ ਕਾਬਲ ਤੇ ਚੜ੍ਹਾਈ ਕਰਕੇ ਆਪਣਾ ਇਲਾਕਾ ਫ਼ਤਿਹ ਕਰ ਲਿਆਵੇ। ਮਲਕ ਮੁਰੀਦ ਖਾਂ ਨੇ ਖੜਗ ਤੇ ਪਾਨਾ ਦਾ ਬੀੜਾ ਉਠਾ ਕੇ ਆਖਿਆ-'ਬਾਦਸ਼ਾਹ ਸਲਾਮਤ ਮੈਨੂੰ ਆਗਿਆ ਦਿਓ, ਇਹ ਕੰਮ ਮੈਂ ਕਰਾਂ'। ਬਾਦਸ਼ਾਹ ਨੇ ਮਲਕ ਮੁਰੀਦ ਖਾਂ ਨੂੰ ਫ਼ੌਜ ਦੇ ਕੇ ਬੜੇ ਆਦਰ ਮਾਣ ਨਾਲ ਕਾਬਲ ਦੇਸ਼ ਤੇ ਚੜ੍ਹਾਈ ਕਰਨ ਲਈ ਭੇਜ ਦਿੱਤਾ। ਮਲਕ ਮੁਰੀਦ ਜੋ ਪਹਿਲਾਂ ਹੀ ਇਰਾਦੇ ਦਾ ਪੱਕਾ ਤੇ ਜੇਤੂ ਸੀ, ਉਸ ਨੇ ਬੜੀ ਸਿਆਣਪ ਤੇ ਬਹਾਦਰੀ ਨਾਲ ਕਾਬਲ ਦੇਸ਼ ਨੂੰ ਜਿੱਤ ਲਿਆ। ਫਿਰ ਵਿਚਾਰ ਇਹ ਕੀਤੀ ਕਿ ਕਿਤੇ ਉਸ ਦੇ ਵਾਪਸ ਚਲੇ ਜਾਣ ਨਾਲ ਇਹ ਦੇਸ਼ ਮੁੜ ਅਕਬਰ ਬਾਦਸ਼ਾਹ ਤੋਂ ਆਕੀ ਨਾ ਹੋ ਜਾਵੇ, ਉਸ ਨੇ ਕੁਝ ਚਿਰ ਲਈ ਉਥੇ ਹੀ ਛਾਉਣੀ ਪਾਈ ਰਖੀ। ਨਾਲ ਹੀ ਇਹ ਸੋਚਿਆ ਕਿ ਸ਼ਾਹੀ-ਮਾਮਲਾ ਜੋ ਲੋਕਾਂ ਦੇ ਬਾਗ਼ੀਪੁਣੇ ਕਰਕੇ ਰੁਕਿਆ ਹੋਇਆ ਹੈ, ਉਹ ਵੀ ਉਗਰਾਹ ਕੇ ਲੈ ਜਾਵੇ ਅਤੇ ਇਸ ਤਰ੍ਹਾਂ ਬਾਦਸ਼ਾਹ ਸਲਾਮਤ ਦੀ ਖ਼ੁਸ਼ੀ ਪ੍ਰਾਪਤ ਕਰ ਸਕੇ। ਇਨ੍ਹਾਂ ਵਿਚਾਰਾਂ ਦੇ ਅਧੀਨ ਮਲਕ ਮੁਰੀਦ ਕਾਬਲ ਰਹਿਣ ਲਗ ਪਿਆ।

ਦੂਜੇ ਪਾਸੇ 'ਚੰਦ੍ਰਹੜਾ' ਜੋ ਅੰਦਰੋਂ ਮਲਕ ਮੁਰੀਦ ਖ਼ਾਨ ਨਾਲ ਈਰਖਾ ਰਖਦਾ ਸੀ, ਨੇ ਬਾਦਸ਼ਾਹ ਨੂੰ ਚੁਕਿਆ, ਭਾਵ ਚੁਗਲੀ ਖਾਧੀ ਅਤੇ ਆਖਿਆ 'ਹੇ ਬਾਦਸ਼ਾਹ! ਮਲਕ ਆਪ ਨੂੰ ਮਿਲਣ ਨਹੀਂ ਆਇਆ ਇਉਂ ਜਾਪਦਾ ਹੈ ਕਿ ਉਹ ਆਪ ਤੋਂ ਬਾਗ਼ੀ ਹੋ ਜਾਵੇਗਾ।' ਬਾਦਸ਼ਾਹ ਨੇ ਕਿਹਾ, 'ਫਿਰ ਉਸ ਦਾ ਕੀ ਇਲਾਜ ਕਰੀਏ?' ਚੰਦ੍ਰਹੜਾ ਨੇ ਸੁਝਾਓ ਦਿੱਤਾ ਕਿ 'ਮੈਨੂੰ ਫ਼ੌਜ ਦੇ ਕੇ ਆਗਿਆ ਦਿਓ ਕਿ ਮੈਂ ਕਾਬਲ ਜਾਵਾਂ ਤੇ ਮਲਕ ਨੂੰ ਆਪ ਪਾਸ ਭੇਜ ਦੇਵਾਂ। ਬਾਦਸ਼ਾਹ ਦੇ ਮਨ ਨੂੰ ਇਹ ਗਲ ਭਾ ਗਈ ਤੇ ਉਸ ਨੇ ਚੰਦ੍ਰਹੜਾ ਨੂੰ ਫ਼ੌਜ ਦੇ ਕੇ ਕਾਬਲ ਭੇਜ ਦਿੱਤਾ। ਚੰਦ੍ਰਹੜਾ ਨੇ ਮਲਕ ਮੁਰੀਦ ਨੂੰ ਕਿਹਾ ਕਿ 'ਤੂੰ ਵਾਪਸ ਜਾ, ਮੈਂ ਇਥੇ ਰਹਾਂਗਾ।' ਬਸ, ਮਲਕ ਸਮਝ ਗਿਆ ਕਿ ਚੰਦ੍ਰਹੜੇ ਨੇ ਬਾਦਸ਼ਾਹ ਕੋਲ ਚੁਗ਼ਲੀ ਖਾਧੀ ਹੋਵੇਗੀ। ਉਸ ਨੇ ਕਿਹਾ ਕਿ 'ਮੈਂ ਨਹੀਂ ਜਾਂਦਾ, ਸੂਰਮੇ ਦਾ ਧਰਮ ਯੁੱਧ ਕਰਨਾ ਹੈ, ਤੁਸੀਂ ਯੁੱਧ ਕਰੋ।' ਇਸ ਤਰ੍ਹਾਂ ਦੋਹਾਂ ਸੂਰਮਿਆਂ ਦੀ ਆਪਸ

ਵਿੱਚ ਠਨ ਗਈ। ਯੁੱਧ ਆਰੰਭ ਹੋ ਗਿਆ ਤੇ ਕਈ ਮਹੀਨੇ ਚਲਦਾ ਰਿਹਾ। ਜਦੋਂ ਬਹੁਤ ਸਾਰੀ ਫ਼ੌਜ ਮਾਰੀ ਗਈ ਤਾਂ ਮਲਕ ਨੇ ਕਿਹਾ, 'ਵੈਰ ਤੇਰਾ ਤੇ ਮੇਰਾ ਹੈ, ਆ ਦੋਵੇਂ ਯੁੱਧ ਕਰੀਏ, ਬਾਕੀ ਸੈਨਾ ਨੂੰ ਅਜਾਈਂ ਮਰਵਾਉਣ ਦਾ ਕੋਈ ਲਾਭ ਨਹੀਂ। ਆਖ਼ਰ ਦੋਵੇਂ ਸੂਰਮੇ ਮੈਦਾਨ ਵਿੱਚ ਨਿਕਲੇ। ਆਪਸ ਵਿੱਚ ਬਹੁਤ ਗਹਿ-ਗਡਵਾਂ ਯੁੱਧ ਹੋਇਆ। ਦੋਵੇਂ ਸੂਰਮੇ ਇਕੋ ਜਿਹੀ ਸ਼ਕਤੀ ਦੇ ਮਾਲਕ ਸਨ। ਲੜਦੇ ਲੜਦੇ ਦੋਹਾਂ ਦੇ ਹੱਥ ਵਿੱਚੋਂ ਖੜਗ ਇਕ ਦੂਜੇ ਨੂੰ ਅਜੇਹੀ ਲਗੀ ਕਿ ਦੋਵੇਂ ਹੀ ਆਪਸ ਵਿੱਚ ਕੱਟ ਕੇ ਮਰ ਗਏ। ਢਾਢੀਆਂ ਨੇ ਇਨ੍ਹਾਂ ਦੀ ਬਹਾਦਰੀ ਨੂੰ ਵਾਰ ਦੇ ਰੂਪ ਵਿੱਚ ਉਜਾਗਰ ਕੀਤਾ। ਸੋ ਜਿਸ ਧੁਨੀ ਤੇ ਇਹ ਵਾਰ ਗਾਈ ਗਈ ਉਸੇ ਧੁਨੀ ਤੇ ਮਾਝ ਕੀ ਵਾਰ ਨੂੰ ਗਾਉਣ ਦੀ ਸਤਿਗੁਰਾਂ ਨੇ ਆਗਿਆ ਦਿੱਤੀ ਹੈ:-

(ਪਉੜੀ) ਤੂੰ ਕਰਤਾ ਪੁਰਖੁ ਅਗੰਮੁ ਹੈ, ਆਪਿ ਸ੍ਰਿਸਟਿ ਉਪਾਤੀ ॥



# ਵਾਰ ਮਾਝ ਕੀ ਤਥਾ ਸਲੋਕ ਮਹਲਾ ੧

## *ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ

**ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥ ਸਲੋਕੁ ਮ: ੧ ॥ ਗੁਰੁ ਦਾਤਾ, ਗੁਰੁ ਹਿਵੈ ਘਰੁ, ਗੁਰੁ ਦੀਪਕੁ, ਤਿਹੁ ਲੋਇ ॥ ਅਮਰ ਪਦਾਰਥੁ, ਨਾਨਕਾ, ਮਨਿ ਮਾਨਿਐ, ਸੁਖੁ ਹੋਇ ॥ ੧ ॥

ਮ: ੧ ॥ ਪਹਿਲੇ, ਪਿਆਰਿ ਲਗਾ ਥਣ ਦੁਧਿ ॥ ਦੂਜੈ, ਮਾਇ ਬਾਪ ਕੀ ਸੁਧਿ ॥ ਤੀਜੈ, ਭਯਾ ਭਾਭੀ ਬੇਬ ॥ ਚਉਥੈ, ਪਿਆਰਿ ਉਪੰਨੀ ਖੇਡ ॥ ਪੰਜਵੈ, ਖਾਣ ਪੀਅਣ ਕੀ ਧਾਤੁ ॥ ਛਿਵੈ, ਕਾਮੁ ਨ ਪੁਛੈ ਜਾਤਿ ॥ ਸਤਵੈ, ਸੰਜਿ ਕੀਆ ਘਰ ਵਾਸੁ ॥ ਅਠਵੈ, ਕ੍ਰੋਧੁ ਹੋਆ ਤਨ ਨਾਸੁ ॥ ਨਾਵੈ, ਧਉਲੇ ਉਭੇ ਸਾਹ ॥ ਦਸਵੈ, ਦਧਾ ਹੋਆ ਸੁਆਹ ॥ ਗਏ ਸਿਗੀਤ, ਪੁਕਾਰੀ ਧਾਹ ॥ ਉਡਿਆ ਹੰਸੁ, ਦਸਾਏ ਰਾਹ ॥ ਆਇਆ ਗਇਆ, ਮੁਇਆ ਨਾਉ ॥ ਪਿਛੈ, ਪਤਲਿ ਸਦਿਹੁ ਕਾਵ ॥ ਨਾਨਕ, ਮਨਮੁਖਿ ਅੰਧੁ ਪਿਆਰੁ ॥ ਬਾਝੁ ਗੁਰੂ, ਡੁਬਾ ਸੰਸਾਰੁ ॥ ੨ ॥

ਮ: ੧ ॥ ਦਸ ਬਾਲਤਣਿ, ਬੀਸ ਰਵਣਿ, ਤੀਸਾ ਕਾ ਸੁੰਦਰੁ ਕਹਾਵੈ ॥ ਚਾਲੀਸੀ ਪੁਰੁ ਹੋਇ, ਪਚਾਸੀ ਪਗੁ ਖਿਸੈ, ਸਠੀ ਕੇ ਬੋਢੇਪਾ ਆਵੈ ॥ ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥ ਨਵੈ ਕਾ ਸਿਹਜਾਸਣੀ, ਮੂਲਿ ਨ ਜਾਣੈ ਅਪਬਲੁ ॥ ਢੰਢੋਲਿਮੁ ਢੂਢਿਮੁ ਡਿਠੁ ਮੈ,

---

*ਪਿਛੇ ਦਿਤੀ ਵਾਰਤਾ ਨਾਲ ਬਾਣੀ ਦਾ ਕੋਈ ਸੰਬੰਧ ਨਹੀਂ। ਕੇਵਲ ਇਸ ਵਾਰ ਦੀ ਪਉੜੀ ਨੂੰ ਸਿਰਲੇਖ ਵਾਲੀ ਵਾਰ ਦੀ ਸੁਰ ਨਾਲ ਗਾਉਣਾ ਹੈ। ਸ਼ਬਦਾਰਥੀ ਵਿਦਵਾਨਾਂ ਅਨੁਸਾਰ "ਇਸ ਵਾਰ ਵਿੱਚ ਵੀ ਮਨਮੁਖਾਂ ਤੇ ਗੁਰਮੁਖਾਂ ਦਾ ਟਾਕਰਾ ਕਰਕੇ ਦਸਿਆ ਹੈ। ਆਮ ਤੌਰ ਤੇ ਲਿਖਾਰੀ ਧੁਨਾਂ ਚੜ੍ਹਾਉਣ ਦਾ ਸੰਬੰਧ ਛੇਵੇਂ ਪਾਤਸ਼ਾਹ ਨਾਲ ਦਸਦੇ ਹਨ, ਪਰ ਇਹ ਠੀਕ ਨਹੀਂ, ਕਿਉਂਕਿ ਸ੍ਰੀ ਕਰਤਾਰਪੁਰ ਵਾਲੀ ਬੀੜ ਵਿੱਚ ਜਿਸ ਕਲਮ ਤੇ ਸਿਆਹੀ ਨਾਲ ਵਾਰਾਂ ਲਿਖੀਆਂ ਹੋਈਆਂ ਹਨ, ਉਸੇ ਕਲਮ ਨਾਲ ਧੁਨਾਂ ਲਿਖੀਆਂ ਹੋਈਆਂ ਹਨ। ਹੋ ਸਕਦਾ ਹੈ ਕਿ ਗੁਰੂ ਹਰਿਗੋਬਿੰਦ ਸਾਹਿਬ ਨੇ ਇਨ੍ਹਾਂ ਧੁਨਾਂ ਨੂੰ ਸੰਗਤਾਂ ਵਿੱਚ ਵਧੇਰੇ ਪ੍ਰਚਲਤ ਕੀਤਾ ਹੋਵੇ।

ਇਸੇ ਤਰ੍ਹਾਂ ਦੀਆਂ ਕੁਲ ੯ ਵਾਰਾਂ ਸਿਰਲੇਖਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਚੜ੍ਹੀਆਂ ਹਨ।

**ਮੂਲ ਮੰਤਰ ਦਾ ਇਹ ਸੰਖੇਪ ਅਠ ਵਾਰੀ ਆਉਂਦਾ ਹੈ। ੧ ਵਾਰ ਇਸ ਰਾਗ ਵਿੱਚ, ੬ ਵਾਰ ਗਉੜੀ ਵਿੱਚ, ੧ ਵਾਰ ਬਿਲਾਵਲ ਵਿੱਚ।

**ਨਾਨਕ, ਜਗੁ ਧੂਏ ਕਾ ਧਵਲਹਰੁ ॥ ੩ ॥**

**ਪਉੜੀ ॥ ਤੂੰ ਕਰਤਾ ਪੁਰਖੁ ਅਗੰਮੁ ਹੈ, ਆਪਿ ਸ੍ਰਿਸਟਿ ਉਪਾਤੀ ॥ ਰੰਗ ਪਰੰਗ ਉਪਾਰਜਨਾ, ਬਹੁ ਬਹੁ ਬਿਧਿ ਭਾਤੀ ॥ ਤੂੰ ਜਾਣਹਿ ਜਿਨਿ ਉਪਾਈਐ, ਸਭੁ ਖੇਲੁ ਤੁਮਾਤੀ ॥ ਇਕ ਆਵਹਿ ਇਕਿ ਜਾਹਿ ਉਠਿ, ਬਿਨੁ ਨਾਵੈ ਮਰਿ ਜਾਤੀ ॥ ਗੁਰਮੁਖਿ ਰੰਗਿ ਚਲੂਲਿਆ, ਰੰਗਿ ਹਰਿ ਰੰਗਿ ਰਾਤੀ ॥ ਸੋ ਸੇਵਹੁ ਸਤਿ ਨਿਰੰਜਨੋ, ਹਰਿ ਪੁਰਖੁ ਬਿਧਾਤੀ ॥ ਤੂੰ ਆਪੇ ਆਪਿ ਸੁਜਾਣੁ ਹੈ, ਵਡ ਪੁਰਖੁ ਵਡਾਤੀ ॥ ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ, ਬਲਿ ਬਲਿ ਹਉ ਤਿਨ ਜਾਤੀ ॥ ੧ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਤਿਹੁੰ, ਪੰਜਵੈਂ, ਛਿਵੈਂ, ਸਤਵੈਂ, ਅਠਵੈਂ, ਨਾਵੈਂ, ਦਸਵੈਂ, ਨਾਉਂ, ਕਾਂਵ, ਤੀਸਾਂ, ਧੂਏਂ, ਭਾਂਤੀ, ਜਾਣਹਿਂ, ਆਵਹਿਂ, ਜਾਹਿਂ, ਨਾਵੈਂ, ਹੈਂ, ਧਿਆਇੰਦੇ, ਹਉਂ, ਮੈਂ।

**ਫੁਟਕਲ:** (੧) 'ਭਯਾ' ਦਾ ਉਚਾਰਨ 'ਭਈਆ' ਕਰਨਾ ਹੈ।

(੨) 'ਸਿਗੀਤ' ਨੂੰ 'ਸਿ ਗੀਤ' ਪਦ ਛੇਦ ਕਰਕੇ ਉਚਾਰਨਾ ਠੀਕ ਨਹੀਂ ਹੈ।

(੩) 'ਬਾਲਤਣਿ' ਦਾ ਉਚਾਰਨ 'ਬਾਲੱਤਣਿ' ਕਰਨਾ ਠੀਕ ਨਹੀਂ ਹੈ।

(੪) ਤੀਜੇ ਸਲੋਕ ਵਿੱਚ 'ਚਾਲੀਸੀ-ਪੁਰ ਹੋਇ ਪਚਾਸੀ' ਮਗਰੋਂ ਬਿਸਰਾਮ ਦੇਣਾ ਅਸ਼ੁੱਧ ਹੈ।

(੫) 'ਨਵੈ' ਦਾ ਉਚਾਰਨ 'ਨੱਵੈ' ਅੱਧਕ ਸਹਿਤ ਕਰਨਾ ਹੈ।

(੬) 'ਉਪਾਰਜਨਾ' ਜੁੜਤ ਸ਼ਬਦ ਹੈ, ਇਸ ਨੂੰ ਪਦ ਛੇਦ ਕਰਕੇ 'ਉਪਾਰ ਜਨਾ' ਪੜ੍ਹਨਾ ਠੀਕ ਨਹੀਂ ਹੈ।

**ਪਦ ਅਰਥ: ਸਲੋਕ ਮ: ੧** — ਹਿਵੈ ਘਰ-ਬਰਫ਼ ਦਾ ਘਰ, ਸੀਤਲਤਾ (ਸ਼ਾਂਤੀ) ਦਾ ਸੋਮਾ। ਦੀਪਕੁ-ਦੀਵਾ, ਚਾਨਣ ਦੇਣ ਵਾਲਾ। ਤਿਹੁ ਲੋਇ-ਤਿੰਨਾਂ ਲੋਕਾਂ ਵਿੱਚ। ਅਮਰ ਪਦਾਰਥੁ-ਨਾਸ਼ ਤੋਂ ਰਹਿਤ (ਨਾਮ) ਪਦਾਰਥ। ੧।

**ਮ: ੧॥**-ਪਹਿਲੈ-(ਜੀਵਨ ਦੇ) ਪਹਿਲੇ (ਪੜਾਅ) ਵਿੱਚ। ਪਿਆਰਿ-ਪਿਆਰ ਨਾਲ। ਥਣ ਦੁਧਿ-ਥਣਾਂ ਦੇ ਦੁੱਧ ਵਿੱਚ। ਸੁਧਿ-ਸੋਝੀ। ਭਯਾ-ਭਾਈਆ। ਭਾਭੀ-ਭਰਜਾਈ। ਬੇਬ-ਬੇਬੇ, ਭੈਣ। ਉਪੰਨੀ-ਉਪਜੀ, ਪੈਦਾ ਹੋਈ। ਧਾਤੁ-ਧਾਵਣ ਵਾਲੀ ਰੁਚੀ, ਭਜ-ਦੌੜ। ਛਿਵੈ-ਛੇਵੇਂ(ਪੜਾਅ)ਵਿੱਚ। ਜਾਤਿ-ਜਾਤ। ਸੰਜਿ-ਇਕੱਠਾ ਕਰਕੇ। ਧਉਲੇ-ਚਿੱਟੇ (ਕੇਸ)। ਉਭੇ ਸਾਹ-ਖਿੱਚਵੇਂ ਸੁਆਸ, ਔਖੇ ਸਾਹ। ਸਿਗੀਤ-ਸੰਗੀ ਸਾਥੀ। ਧਾਹ-ਢਾਹ। ਹੰਸੁ-ਜੀਵਾਤਮਾ। ਦਸਾਏ ਰਾਹ-ਰਸਤਾ ਪੁਛਦਾ ਫਿਰਦਾ ਹੈ। ਮੁਇਆ ਨਾਉ-ਨਾਂ ਹੀ ਮਰ ਗਿਆ, ਭਾਵ ਖ਼ਤਮ ਹੋ ਗਿਆ। ਪਤਲਿ-ਪਤਿਆਂ ਦੀ

ਥਾਲੀ ਜਿਸ ਤੇ ਸਰਾਧ ਆਦਿ ਕਰਨ ਵੇਲੇ ਬ੍ਰਾਹਮਣਾਂ ਲਈ ਭੋਜਨ ਰਖਦੇ ਹਨ। ਸਦਿਹੁ-ਸਦਿਆ। ਕਾਵ-ਕਾਂਵਾਂ ਨੂੰ। ਅੰਧੁ-ਅੰਨ੍ਹਾ, ਅਗਿਆਨਤਾ ਵਾਲਾ।੨।

**ਮ: ੧ ॥** ਦਸ-ਦਸ (ਵਰ੍ਹਿਆਂ ਦਾ)। ਬਾਲਤਣਿ-ਬਚਪਨ ਵਿੱਚ। ਰਵਣਿ-ਜੁਆਨੀ ਵਿੱਚ। ਪੂਰੁ ਹੋਇ-ਭਰ ਜੁਆਨ ਹੋ ਜਾਂਦਾ ਹੈ। ਪਚਾਸੀ-ਪੰਜਾਹਵੇਂ (ਵਰ੍ਹੇ)। ਪਗੁ ਖਿਸੈ-ਪੈਰ ਖਿਸਕਦਾ (ਥਿੜਕਦਾ) ਹੈ। ਸਿਹਜਾਸਣੀ-ਬਸਤ੍ਰ ਤੇ ਆਸਣ ਲਾਉਣ ਵਾਲਾ। ਮੂਲਿ-ਬਿਲਕੁਲ, ਉਕਾ ਹੀ। ਅਪ ਬਲੁ-ਆਪਣਾ ਬਲ। ਢੰਢੋਲਿਮੁ-ਮੈਂ ਖੋਜਿਆ ਹੈ। ਢੂਢਿਮੁ-ਮੈਂ ਢੂੰਡਿਆ ਹੈ। ਡਿਠੁ ਮੈ-ਮੈਂ ਵੇਖਿਆ ਹੈ, ਤਜਰਬਾ ਕਰ ਲਿਆ ਹੈ। ਧਵਲਹਰੁ-ਧੌਲਰ, ਉਚੇ ਮੰਦਰਿ, ਮਕਾਨ।੩।

**ਪਉੜੀ—** ਉਪਾਤੀ-ਪੈਦਾ ਕੀਤੀ। ਰੰਗ ਪਰੰਗ-ਕਈ ਰੰਗਾਂ ਦੀ। ਉਪਾਰਜਨਾ-ਪੈਦਾ ਕੀਤੀ। ਭਾਤੀ-ਤਰ੍ਹਾਂ, (ਕਿਸਮਾਂ) ਦੀ। ਤੁਮਾਤੀ-ਤੇਰਾ ਹੀ। ਇਕਿ-ਕਈ। ਚਲੂਲਿਆ-ਗੂੜ੍ਹੇ ਲਾਲ ਰੰਗ ਵਾਲਾ। ਨਿਰੰਜਨੋ-ਮਾਇਆ ਤੋਂ ਰਹਿਤ। ਬਿਧਾਤੀ-ਸੰਜੋਗ ਬਣਾਉਣ ਵਾਲੀ ਹਸਤੀ। ਸੁਜਾਣੁ-ਚੰਗੀ ਤਰ੍ਹਾਂ ਜਾਣਨ ਵਾਲਾ। ਵਡਾਤੀ-ਅਤਿ ਵੱਡਾ, ਬਹੁਤ ਵੱਡਾ।

**ਅਰਥ : ਸਲੋਕ ਮ: ੧॥—** ਗੁਰੂ ਦਾਤਾ (ਭਾਵ ਨਾਮ ਦੇਣ ਵਾਲਾ ਹੈ, ਗੁਰੂ ਬਰਫ਼ ਦਾ ਘਰ (ਭਾਵ ਸ਼ਾਂਤੀ ਦਾ ਸੋਮਾਂ) ਹੈ (ਅਤੇ) ਗੁਰੂ (ਤਿੰਨ) ਲੋਕਾਂ ਵਿੱਚ (ਗਿਆਨ ਰੂਪ ਦਾ ਚਾਨਣ ਦੇਣ ਵਾਲਾ) ਦੀਵਾ ਹੈ। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ) ਨਾਸ਼ ਤੋਂ ਰਹਿਤ (ਨਾਮ ਰੂਪੀ) ਪਦਾਰਥ (ਗੁਰੂ ਪਾਸ ਹੈ, ਸੋ, ਇਸ ਤੱਤ ਨੂੰ) ਮਨ ਕਰਕੇ ਮੰਨਣ ਨਾਲ ਹੀ (ਸੱਚਾ) ਸੁੱਖ (ਪ੍ਰਾਪਤ) ਹੁੰਦਾ ਹੈ।੧।

**ਮ: ੧ ॥ ਅਰਥ—** (ਜੀਵਨ ਦੇ) ਪਹਿਲੇ (ਪੜਾਅ) ਵਿੱਚ (ਭਾਵ ਜੀਵ ਦਾ ਜੰਮਦਿਆਂ ਹੀ) ਪਿਆਰ ਥਣਾਂ ਦੇ ਦੁੱਧ ਵਿੱਚ ਲੱਗਾ। ਦੂਜੇ (ਪੜ੍ਹਾਅ) ਵਿੱਚ ਮਾਤਾ ਪਿਤਾ (ਦੇ ਪਿਆਰ) ਦੀ ਸੋਝੀ ਹੋਈ। ਤੀਜੇ (ਪੜਾਅ) ਵਿੱਚ ਭਰਾ ਭਾਈ ਤੇ ਭੈਣ ਦੀ (ਪਛਾਣ ਆਈ) ਚੌਥੇ (ਪੜਾਅ ਵਿੱਚ) ਖੇਡ ਦੇ ਪਿਆਰ ਵਾਲੀ (ਰੁਚੀ ਪੈਦਾ ਹੋਈ)। ਪੰਜਵੇਂ (ਪੜਾ ਵਿੱਚ) ਖਾਣ ਪੀਣ ਦੀ ਦੌੜ ਭਜ (ਭੜਕ ਉਠੀ), ਛੇਵੇਂ (ਪੜਾਅ, ਭਾਵ ਚੜ੍ਹਦੀ ਜੁਆਨੀ) ਵਿੱਚ ਕਾਮ (ਜੋ) ਜਾਤ (ਕੁ-ਜਾਤਿ) ਨਹੀਂ ਪੁਛਦਾ (ਉਸ ਦੀ ਵਾਸ਼ਨਾ ਵਿੱਚ ਲੰਪਟ ਹੋ ਗਿਆ)। ਸਤਵੇਂ (ਪੜਾਅ) ਵਿੱਚ (ਪਦਾਰਥ ਆਦਿ) ਇਕੱਠਾ ਕਰਕੇ ਘਰ ਦਾ ਵਾਸੀ (ਬਣ ਗਿਆ)। ਅਠਵੇਂ (ਪੜਾਅ) ਵਿੱਚ (ਜਦੋਂ ਬੁੱਢਾ ਹੋਇਆ ਤਾਂ) ਕ੍ਰੋਧ (ਪੈਦਾ) ਹੋ ਗਿਆ (ਤੇ) ਸਰੀਰ ਦਾ ਨਾਸ਼ ਹੋ ਗਿਆ (ਭਾਵ ਸਰੀਰਕ ਸਤਾ ਦੀ ਪੱਟੀ ਮੇਸ ਹੋ ਗਈ)। ਨੌਵੇਂ (ਪੜਾਅ) ਵਿੱਚ (ਸਰੀਰ ਦੇ ਸਾਰੇ ਵਾਲ) ਚਿੱਟੇ ਹੋ ਗਏ ਤੇ) ਔਖੇ ਸਾਹ ਲੈਣ ਲੱਗਾ। ਦਸਵੇਂ (ਪੜਾਅ) ਵਿੱਚ ਸੜਿਆ (ਤੇ) ਸੁਆਹ ਹੋ ਗਿਆ। (ਜਿਹੜੇ) ਸੰਗੀ ਸਾਥੀ (ਸਾੜਨ ਲਈ ਮਸਾਣਾਂ ਤੇ ਨਾਲ) ਗਏ (ਸਨ, ਉਨ੍ਹਾਂ 'ਹਾਲ ਓਇ ਮਾਰੇ ਗਏ' ਇਤਾਦਿ) ਢਾਹ ਮਾਰੀ। (ਉਧਰ) ਹੰਸ (ਜੀਵਾਤਮਾ ਰੂਪ ਪੰਛੀ ਸਰੀਰ ਚੋਂ) ਉੱਡ ਗਿਆ (ਤੇ) ਅੱਗੇ ਜਾ ਕੇ ਰਸਤੇ ਪੁੱਛਣ ਲੱਗਾ (ਕਿ ਕਿਸ ਰਸਤੇ ਤੇ ਚਲਾਂ)। (ਇਉਂ) ਸੰਸਾਰ ਤੇ ਜੀਵ ਆਇਆ (ਤੇ ਚਲਾ) ਗਿਆ (ਅਤੇ ਉਸ ਦਾ) ਨਾਮ ਮਰ ਗਿਆ, (ਭਾਵ ਖ਼ਤਮ ਹੋ ਗਿਆ)। (ਮੋਏ ਹੋਏ ਜੀਵ

ਦੇ ਪਿਛੋ (ਉਸ ਦੇ ਸਾਕ-ਸਬੰਧੀਆਂ ਨੇ) ਪਤਿਆਂ ਦੀ ਥਾਲੀ ਪਰੋਸ ਕੇ, (ਕਹਿਆ ਕਿ) ਕਾਵਾਂ ਨੂੰ ਬੁਲਾਓ, (ਭਾਵ ਉਸ ਦੇ ਨਮਿਤ ਸਰਾਧ ਕੀਤੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਮਨਮੁਖਤਾ ਤੇ ਅਗਿਆਨਤਾ ਵਾਲਾ ਪਿਆਰ ਹੈ। ਗੁਰੂ ਤੋਂ ਬਿਨਾ (ਸਾਰਾ) ਸੰਸਾਰ ਹੀ (ਇਸੇ ਤਰ੍ਹਾਂ ਮੋਹ ਰੂਪੀ ਸਮੁੰਦਰ ਵਿੱਚ) ਡੁੱਬ ਰਿਹਾ ਹੈ।੨।

**ਮ: ੧ ॥ ਅਰਥ:—** ਦਸ (੧੦ ਵਰ੍ਹਿਆਂ ਦਾ ਸਮਾਂ ਜੀਵ) ਬਚਪਨ ਵਿੱਚ, ਵੀਹ (੨੦ ਵਰ੍ਹਿਆਂ) ਦਾ ਜੁਆਨੀ ਵਿੱਚ (ਅਤੇ) ਤੀਹ (੩੦ ਵਰ੍ਹਿਆਂ) ਦਾ ਸੁੰਦਰ ਕਹਾਉਂਦਾ ਹੈ। ਚਾਲ੍ਹੀ (੪੦ ਵਰ੍ਹਿਆਂ ਦਾ) ਭਰ ਜੁਆਨ ਹੁੰਦਾ ਹੈ, ਪਚਾਸੀ (ਪੰਜਾਹ ਵਰ੍ਹਿਆਂ ਦੀ ਉਮਰ ਤੇ) ਪੈਰ ਥਿੜਕਣ ਲਗ ਜਾਂਦਾ ਹੈ (ਅਤੇ) ਸੱਠਾਂ (੬੦ ਵਰ੍ਹਿਆਂ ਦਾ ਹੋਣ ਤੇ) ਬੁਢੇਪਾ ਆ ਜਾਂਦਾ ਹੈ। (ਜਦੋਂ) ਸਤਰ (੭੦ ਵਰ੍ਹਿਆਂ) ਦਾ (ਹੁੰਦਾ ਹੈ ਤਾਂ ਲੋਕੀ ਆਖਣ ਲਗ ਜਾਂਦੇ ਹਨ ਕਿ ਇਹ) ਅਕਲ ਤੋਂ ਹੀਣ (ਖ਼ਾਲੀ ਹੋ ਗਿਆ ਹੈ ਅਤੇ) ਅੱਸੀ (੮੦ ਵਰ੍ਹਿਆਂ) ਦਾ ਵਿਹਾਰ-ਬਿਉਪਾਰ ਜੋਗਾ ਨਹੀਂ ਰਹਿੰਦਾ। ਨਵ੍ਹੇ (੯੦ ਵਰ੍ਹਿਆਂ ਦਾ) ਮੰਜੇ ਤੇ ਆਸਣ ਲਾਉਣ ਵਾਲਾ (ਹੋ ਜਾਂਦਾ ਹੈ, ਭਾਵ ਫਿਰਨ ਟੁਰਨ ਜੋਗਾ ਨਹੀਂ ਰਹਿੰਦਾ ਅਤੇ ਉਹ) ਆਪਣਾ ਬਲ ਬਿਲਕੁਲ ਨਹੀਂ ਜਾਣਦਾ (ਗਲ ਕੀ ਸਰੀਰ ਨੂੰ ਸੰਭਾਲਣ ਦੀ ਸ਼ਕਤੀ ਤੋਂ ਵੀ ਵਾਂਝਿਆ ਜਾਂਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਮੈਂ ਖੋਜਿਆ ਹੈ, ਮੈਂ ਢੂੰਢਿਆ ਹੈ, ਮੈਂ ਵੇਖਿਆ ਹੈ (ਕਿ ਇਹ) ਸੰਸਾਰ ਧੂੰਏਂ ਦੇ ਮੰਦਰ ਵਾਂਗੂੰ (ਅਨਸਥਿਰ) ਹੈ।੩।

**ਪਉੜੀ ॥ ਅਰਥ:—** (ਹੇ ਪ੍ਰਭੂ!) ਤੂੰ ਸਾਰੀ (ਸ੍ਰਿਸ਼ਟੀ ਦਾ) ਕਰਤਾ ਪੁਰਖ ਮਨ, ਬਾਣੀ, ਇੰਦ੍ਰਿਆਂ ਦੀ) ਪਹੁੰਚ ਤੋਂ ਪਰੇ ਹੈਂ (ਅਤੇ) ਤੂੰ ਆਪ ਹੀ (ਸਾਰੀ) ਸ੍ਰਿਸ਼ਟੀ ਪੈਦਾ ਕੀਤੀ ਹੈ। (ਕਈ) ਰੰਗਾਂ ਬਰੰਗਾਂ ਦੀ ਵੰਨ ਸੁਵੰਨੀ) ਬਹੁਤ ਤਰੀਕਿਆਂ ਦੀ, ਬਹੁਤ ਕਿਸਮਾਂ ਦੀ ਉਤਪਤੀ ਕੀਤੀ ਹੈ। ਤੂੰ (ਆਪ ਹੀ) ਜਾਣਦਾ ਹੈਂ ਜਿਸ (ਨੇ ਇਹ ਸ੍ਰਿਸ਼ਟੀ) ਪੈਦਾ ਕੀਤੀ ਹੈ, (ਹੇ ਪ੍ਰਭੂ! ਇਹ) ਸਭ ਤੇਰਾ ਹੀ ਖੇਲ ਹੈ। ਕਈ ਆਉਂਦੇ ਹਨ, ਕਈ ਉਠ ਕੇ (ਚਲੇ) ਜਾਂਦੇ ਹਨ (ਗਲ ਕੀ) ਨਾਮ ਤੋਂ ਬਿਨਾ (ਸਾਰੀ ਸ੍ਰਿਸ਼ਟੀ ਹੀ) ਮਰ ਜਾਂਦੀ ਹੈ। (ਜੋ) ਗੁਰਮੁਖ ਹੈ (ਉਹ ਨਾਮ ਰੂਪੀ) ਗੂੜ੍ਹੇ ਲਾਲ ਰੰਗ ਵਿੱਚ ਰੰਗਿਆ ਹੋਇਆ ਹੈ, (ਉਸ ਦੀ ਆਤਮਾ) ਨਿਰੋਲ ਹਰੀ ਦੇ ਪਿਆਰ ਵਿੱਚ ਰੱਤੀ ਹੋਈ ਹੈ। (ਹੁਣ ਉਪਦੇਸ਼ ਦੇਂਦੇ ਹਨ ਕਿ ਹੇ ਭਾਈ!) ਉਸ ਸਤਿ ਸਰੂਪ ਮਾਇਆ ਤੋਂ ਰਹਿਤ ਵਾਹਿਗੁਰੂ ਜੀ ਦੀ ਸੇਵਾ ਕਰੋ (ਉਹ) ਹਰੀ ਪੁਰਖੁ (ਹਰੇਕ ਦਾ) ਸੰਜੋਗ ਬਣਾਉਣ ਵਾਲਾ ਹੈ। (ਇਸ ਲਈ ਗੁਰਮੁਖ ਆਖਦੇ ਹਨ ਕਿ ਹੇ ਪ੍ਰਭੂ!) ਤੂੰ ਆਪ ਹੀ ਸਭ ਕੁਝ ਜਾਣਨ ਵਾਲਾ ਹੈਂ ਅਤਿ ਵੱਡੇ ਤੋਂ ਵੱਡਾ ਪੁਰਖੁ ਹੈਂ। ਹੇ ਮੇਰੇ ਸਚਿਆ! ਜੋ (ਇਕ) ਮਨ (ਇਕ) ਚਿਤ ਹੋ ਕੇ ਤੈਨੂੰ ਧਿਆਉਂਦੇ ਹਨ, ਮੈਂ ਉਨ੍ਹਾਂ ਤੋਂ ਬਲਿਹਾਰ (ਸਦਕੇ) ਜਾਂਦੀ ਹਾਂ।੧।

## ਅਰਥ ਭੇਦ ਅਤੇ ਨਿਰਣੈ

ੳ) **ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ ॥**

ਇਸ ਪੰਗਤੀ ਵਿੱਚ 'ਮਨਿ ਮਾਨਿਐ' ਦੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ:-

੧. ਮਨ ਵਿੱਚ ਮਾਨਿਆ, ਦਿਲ ਵਿੱਚ ਭੋਗਿਆ। [ਸ਼ਬਦਾਰਥ

੨- ਮਨ ਵਿੱਚ ਧਾਰਨ ਕਰ ਲਈਏ। [ਸੰ.ਪੋ.

੩- ਜੇ ਮਨ ਮੰਨ ਜਾਏ, ਜੇ ਮਨ ਪਤੀਜ ਜਾਏ। [ਦਰਪਣ

**ਨਿਰਣੈ:** ਗੁਰਬਾਣੀ ਵਿੱਚ ਵਰਤੀਆਂ ਹੋਈਆਂ ਅਜਿਹੀਆਂ ਪੰਗਤੀਆਂ ਦਾ ਅਧਿਐਨ ਕਰਨ ਤੋਂ ਸਪਸ਼ਟ ਹੋ ਜਾਂਦਾ ਹੈ ਕਿ 'ਮਨਿ ਮਾਨਿਐ' ਦੇ ਅਰਥ 'ਮਨ ਕਰਕੇ ਮੰਨਣ ਨਾਲ', ਅਥਵਾ 'ਮਨ ਦੀ ਨਿਸ਼ਾ ਹੋਣ ਨਾਲ' ਹਨ। ਜਿਵੇਂ:-

**੧. ਰੇ ਮਨ ਮੇਰੇ, ਭਰਮੁ ਨ ਕੀਜੈ॥ ਮਨਿ ਮਾਨਿਐ, ਅੰਮ੍ਰਿਤ ਰਸੁ ਪੀਜੈ॥**[ਪੰਨਾ ੧੫੩

**੨. ਲੇਖ ਅਸੰਖ ਲਿਖਿ ਲਿਖਿ ਮਾਨੁ ॥**
**ਮਨਿ ਮਾਨਿਐ, ਸਚੁ ਸੁਰਤਿ ਵਖਾਨੁ ॥** [ਪੰਨਾ ੪੧੨

ਸੋ ਇਥੇ 'ਮਾਨਿਐ' ਦੇ ਅਰਥ 'ਭੋਗਣ' ਕਰਨੇ ਠੀਕ ਨਹੀਂ ਹਨ।

## ਅ) ਚਉਥੈ ਪਿਆਰਿ ਉਪੰਨੀ ਖੇਡ ॥

ਇਸ ਪੰਗਤੀ ਵਿੱਚ 'ਉਪੰਨੀ' ਦੇ ਅਰਥ ਭਾਈ ਨਰੈਣ ਸਿੰਘ ਮੁਜੰਗ (ਲਾਹੌਰ) ਨਿਵਾਸੀ ਨੇ 'ਹਮ ਉਮਰ, ਖੇਡਣ ਵਾਲੇ ਸਾਥੀ' ਕੀਤੇ ਹਨ ਜੋ ਕਿ ਠੀਕ ਨਹੀਂ। **'ਉਪੰਨੀ' ਦੇ ਅਰਥ** ਉਤਪੰਨ, ਪੈਦਾ ਹੋਇਆ (ਹੋਈ), ਜਨਮਿਆ, ਕਰਨੇ ਹੀ ਠੀਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਉਪੰਨਾ, ਉਪੰਨੇ, ਉਪੰਨਿਆ ਸ਼ਬਦਾਂ ਦੀ ਵਰਤੋਂ ਇਸੇ ਭਾਵ ਅਰਥ ਵਿੱਚ ਕੀਤੀ ਹੋਈ ਮਿਲਦੀ ਹੈ। 'ਉਪੰਨੀ' ਪਦ ਕੇਵਲ ਉਕਤ ਸ਼ਬਦ ਵਿੱਚ ਹੀ ਵਰਤਿਆ ਗਿਆ ਹੈ। ਇਸੇ ਤਰ੍ਹਾਂ 'ਪੰਜਵੈ, ਖਾਣ ਪੀਅਣ ਕੀ ਧਾਤੁ' ਵਿੱਚ 'ਧਾਤੁ' ਪਦ ਕਿਰਿਆਵਾਚੀ ਨਹੀਂ, ਜਿਵੇਂ ਕਿ ਕਈ ਟੀਕਾਕਾਰਾਂ ਨੇ ਇਸ ਦੇ ਅਰਥ ਕੀਤੇ ਹਨ। ਇਹ ਸੰਗਿਆਵਾਚੀ ਸ਼ਬਦ ਹੈ, ਜਿਸ ਦੇ ਅਰਥ ਹਨ- ਰੁੱਚੀ, ਇੱਛਾ।

## ੲ) ਗਏ ਸਿਗੀਤ, ਪੁਕਾਰੀ ਧਾਹ ॥

ਇਸ ਪੰਗਤੀ ਵਿੱਚ 'ਸਿਗੀਤ' ਨੂੰ 'ਸਿ ਗੀਤ' ਪਦ ਛੇਦ ਕਰਕੇ ਵੀ ਪਾਠ ਕੀਤਾ ਜਾਂਦਾ ਹੈ, ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ(ਦਮਦਮੀ ਟਕਸਾਲ) ਵਿੱਚ ਦਰਜ ਹੈ ਅਤੇ ਅਰਥ 'ਓਹੋ ਜਵਾਨੀ ਵਾਲੇ ਗੀਤ' ਕੀਤੇ ਹਨ। ਭਾਵੇਂ ਬਾਕੀ ਦੇ ਟੀਕਾਕਾਰ 'ਸਿਗੀਤ' ਦਾ ਅਰਥ ਸੰਗੀ, ਸਾਥੀ ਕਰਦੇ ਹਨ ਪਰ ਸੰਪ੍ਰਦਾਈ ਸਟੀਕ ਵਿੱਚ ਇਸ ਸ਼ਬਦ ਦੇ ਚਾਰ ਅਰਥ ਕੀਤੇ ਗਏ ਹਨ:-

੧- ...ਜੇਹੜੇ ਸਿਗੀਤ=ਸੰਗੀ ਮਸਾਣਾਂ ਵਿੱਚ ਸਾੜਨ ਵਾਸਤੇ ਨਾਲ ਗਏ ਉਹ ਧਾਹ ਮਾਰ ਕੇ ਪੁਕਾਰਦੇ ਹਨ।

੨- ...ਸੰਗੀਤ ਸ਼ਾਸਤ੍ਰ ਅਨੁਸਾਰ ਜੋੜੀ ਵਾਜਾ ਵਜੋਣ ਵਾਲੇ ਜੇਹੜੇ ਰਬਾਬੀ ਗਏ ਸਨ, ਉਹ ਉਥੇ ਅਲਾਹਣੀਆਂ ਪੜ੍ਹਦੇ ਤੇ ਜ਼ੋੜੀ ਦੀ ਧਾਹ ਪੁਕਾਰਦੇ ਹਨ।

੩- ...ਉਹ ਵਿਆਹ ਵਾਲੇ ਗੀਤ ਤਾਂ ਚਲੇ ਗਏ, ਹੁਣ ਧਾਹ ਮਾਰ ਕੇ ਪੁਕਾਰਦੇ ਹਨ।

੪- ...ਬੁਢੇ ਆਦਮੀ ਦੇ ਮਰਨ ਵੇਲੇ ਜੇਹੜੇ ਕੁੜਮ ਗਏ ਉਹ ਤਾਂ ਗੀਤ ਗਾਂਵਦੇ ਹਨ, ਤੇ

ਪੁਤਰ ਧਾਹਾਂ ਮਾਰ ਕੇ ਪੁਕਾਰਦੇ ਹਨ।

ਸ੍ਰੀ ਗੁਰੂ ਗ੍ਰੰਥ ਕੋਸ਼ (ਖ਼ਾਲਸਾ ਟ੍ਰੈਕਟ ਸੋਸਾਇਟੀ ਅੰਮ੍ਰਿਤਸਰ) ਵਿੱਚ 'ਸਿਗੀਤ' ਪਦ ਸੰਸਕ੍ਰਿਤ ਭਾਸ਼ਾ ਦਾ ਦਸਿਆ ਹੈ, ਸੰਗਤ ਤੋਂ ਪੰਜਾਬੀ ਸੰਗਤੀਏ ਤੇ ਸੰਗੀਤ ਸਾਥੀ।

੫- ...ਕੁਝ ਕੁ ਹਥ-ਲਿਖਤ ਬੀੜਾਂ ਵਿੱਚ 'ਸੰਗੀਤ' ਪਾਠ ਵੀ ਦਰਜ ਹੈ। ਕਠਨ ਪਾਠਾਂ ਦੀ ਕੁੰਜੀ ਵਿੱਚ ਗਿਆਨੀ ਲਾਲ ਸਿੰਘ ਸੰਗਰੂਰ ਨੇ ਵੀ 'ਸੰਗੀਤ' ਪਾਠ ਦਰਜ ਕੀਤਾ ਹੈ।

**ਨਿਰਣੈ:** ਗੀਤ ਵਿਆਹ ਸ਼ਾਂਦੀਆਂ ਤੇ ਗਾਏ ਜਾਂਦੇ ਹਨ, ਮਰਨ ਤੇ ਅਲਾਹਣੀਆਂ ਅਲਾਪੀਆਂ ਜਾਂਦੀਆਂ ਹਨ ਜਾਂ ਧਾਹਾਂ ਮਾਰੀਆਂ ਜਾਂਦੀਆਂ ਹਨ। ਏਥੇ 'ਦਸਵੈ ਦਧਾ ਹੋਆ ਸੁਆਹ' ਤੋਂ ਬਾਅਦ ਢਾਹਾਂ ਮਾਰਨ ਵਾਲੀ ਗੱਲ ਹੀ ਠੀਕ ਜੁੜਦੀ ਹੈ। ਕਿਉਂਕਿ ਆਮ ਤੌਰ ਤੇ ਮਰੇ ਹੋਏ ਪ੍ਰਾਣੀ ਦੇ ਸਕੇ ਰਿਸ਼ਤੇਦਾਰ 'ਹਾਇ ਓਇ ਰੱਬਾ ਮਾਰੇ ਗਏ, ਲੁੱਟੇ ਗਏ ਓਇ ਮੇਰਿਆ ਸ਼ੇਰਾ ਪੁਤਰਾ! ਆਦਿ ਆਦਿ' ਆਖ ਕੇ ਢਾਹਾਂ ਮਾਰਦੇ ਹਨ।

ਪੰਜਾਬੀ ਮਹਾਨ ਕੋਸ਼ (ਰਚਿਤ ਭਾਈ ਕਾਨ੍ਹ ਸਿੰਘ ਜੀ ਨਾਭਾ) ਵਿੱਚ ਸੰਸਕ੍ਰਿਤ ਦਾ ਸ਼ਬਦ 'ਸੁਮਯਿਾਤ' ਸੰਗਿਆ ਅਤੇ 'ਸਿਗੀਤ' ਵਿਸ਼ੇਸ਼ਣ ਦਸਿਆ ਹੈ ਅਰਥ ਕੀਤੇ ਹਨ, ਨਜ਼ਦੀਕੀ ਰਿਸ਼ਤੇਦਾਰ ਸਕੇ ਸੰਬੰਧੀ। ਬਿਨਾ ਧਾਤੂ ਦਸੇ ਦੇ ਕਿਸੇ ਪਦ ਦੇ ਅਰਥਾਂ ਦਾ ਰੂਪ ਵਿਆਖਣ ਨਾਲ ਪਾਠਕਾਂ ਦੀ ਤਸੱਲੀ ਨਹੀਂ ਹੁੰਦੀ। ਸੋ, ਵਿਸ਼ੇ ਦੇ ਮੁਤਾਬਿਕ 'ਸਿਗੀਤ' ਦੇ ਅਰਥ- 'ਸਕੇ ਸੰਬੰਧੀ' ਹੀ ਠੀਕ ਹਨ।

ਜਿਥੋਂ ਤੱਕ ਹੱਥ ਲਿਖਤ ਬੀੜਾਂ ਵਿੱਚ 'ਸੰਗੀਤ' ਪਾਠ ਲਿਖੇ ਜਾਣ ਦਾ ਸੰਬੰਧ ਹੈ, ਆਮ ਤੌਰ ਤੇ ਲਿਖਾਰੀ ਅਰਥ-ਬੋਧ ਤੋਂ ਪੂਰੀ ਤਰ੍ਹਾਂ ਜਾਣੂੰ ਨਹੀਂ ਹੁੰਦੇ, ਉਹ ਸੁਣੇ-ਸੁਣਾਏ ਅਰਥਾਂ ਤੇ ਆਧਾਰਤ ਅਜਿਹੀ ਲਿਖਤੀ ਗਲਤੀ ਕਰ ਜਾਂਦੇ ਹਨ ਜੋ ਦੂਜਿਆਂ ਲਈ ਭੁਲੇਖੇ ਦਾ ਕਾਰਨ ਬਣੀ ਰਹਿੰਦੀ ਹੈ। ਸੋ ਪਾਠ 'ਸਿਗੀਤ' ਠੀਕ ਹੈ, 'ਸੰਗੀਤ' ਨਹੀਂ।

### ਸ) ਨਵੈ ਕਾ ਸਿਹਜਾਸਣੀ, ਮੂਲਿ ਨ ਜਾਣੈ ਅਪ ਬਲੁ ॥

ਫਰੀਦਕੋਟ ਵਾਲੇ ਸਟੀਕ ਵਿੱਚ 'ਅਪ ਬਲੁ' ਪਦ ਛੇਦ ਦੀ ਥਾਂ ਪਾਠ 'ਆਪਬਲੁ' ਇਕੱਠਾ ਦਿੱਤਾ ਹੋਇਆ ਹੈ ਅਤੇ ਅਰਥ ਵੀ ਕਈ ਕੀਤੇ ਹੋਏ ਹਨ:-

'ਜਬ ਨਵੈ ਬਰਸ ਕਾ ਹੂਆ ਤਬ ਸਿਹਜਾ ਪਰ ਆਸਣ ਲਾਇਕ ਹੋਤਾ ਹੈ ਫਿਰਨੇ ਲਾਇਕ ਨਹੀਂ ਰਹਿਤਾ। ਔਰ ਕਦਾਚਿਤ ਆਪਨੇ ਬਲ ਕੋ ਨਹੀ ਜਾਨਤਾ ਵਾ ਮੂਲ, ਜੋ ਅਪਨਾ ਪ੍ਰਮੇਸਰ ਹੈ ਤਿਸ ਕੋ ਨਹੀ ਜਾਨਤਾ, ਵ ਸਰੀਰ ਕਾ ਜੋ ਰਕਤ ਬੀਰਜ ਤਿਸ ਕੋ ਨਹੀ ਜਾਨਤਾ ਹੈ ਅਪਨਾ ਜੋਰ ਤਬ ਭੀ ਜਨਾਵਤਾ ਹੈ।'

ਕਈਆਂ ਨੇ 'ਅਪਬਲੁ' ਇਕਠਾ ਅਤੇ ਕਈਆਂ ਨੇ 'ਅਪ ਬਲੁ' ਪਦ ਛੇਦ ਕਰਕੇ ਦਿੱਤਾ ਹੈ। 'ਸ਼ਬਦਾਰਥ' ਵਿੱਚ 'ਅਪਬਲੁ' ਇਕੱਠਾ ਅੰਕਿਤ ਹੈ ਅਤੇ ਅਰਥ 'ਕਮਜ਼ੋਰੀ' ਕੀਤੇ ਗਏ ਹਨ। ਨਾਲ ਸ੍ਰੀ ਦਸਮ ਗ੍ਰੰਥ ਚੋਂ ਪ੍ਰਮਾਨ ਦਿੱਤਾ ਹੈ:-

**ਬਲ ਅਪਬਲ ਅਪਨੋ ਨ ਬਿਚਾਰਾ ॥** [ਚਰਿਤ੍ਰ ੪੦੫

ਭਾਈ ਕਾਨ੍ਹ ਸਿੰਘ ਜੀ ਨੇ 'ਅਪ' ਨੂੰ ਉਪਸਰਗ ਵੀ ਦਸਿਆ ਅਤੇ ਪੜਨਾਵ ਵੀ। 'ਮੂਲਿ ਨ ਜਾਣੈ ਅਪ ਬਲੁ' ਵਿੱਚ 'ਅਪ' ਪੜਨਾਵ ਹੈ ਅਤੇ ਅਰਥ ਹਨ- 'ਆਪਣਾ ਨਿਜ ਦਾ' (ਵੇਖੋ ਮਹਾਨ ਕੋਸ਼)। ਗੁਰਬਾਣੀ ਵਿੱਚ ਇਸ ਦੀ ਪੁਸ਼ਟੀ ਲਈ ਹੇਠ ਲਿਖੇ ਪ੍ਰਮਾਣ ਉਪਲਬਧ ਹਨ:-

੧. **ਅਪ ਤਨ ਕਾ, ਜੋ ਕਰੇ ਬੀਚਾਰੁ ॥**
**ਤਿਸੁ ਨਹੀ ਜਮਕੰਕਰੁ ਕਰੇ ਖੁਆਰੁ ॥** [ਪੰਨਾ ੧੧੯੬

੨. **ਕਾਟਿ ਸਿਲਕ ਦੁਖ ਮਾਇਆ, ਕਰ ਲੀਨੇ ਅਪ ਦਸੇ ॥** [ਪੰਨਾ ੭੧੦

ਸੋ ਇਥੇ ਪਾਠ ਪਦ ਛੇਦ ਕਰਕੇ 'ਅਪ ਬਲੁ' ਪੜ੍ਹਨਾ ਹੀ ਸ਼ੁੱਧ ਜਾਪਦਾ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਦੇ ਗੁਣ ਤੇ ਵਡਿਆਈਆਂ ਤਾਂ ਅਨੇਕਾਂ ਹੀ ਹਨ ਪਰ ਮੁਖ ਤਿੰਨ ਗੱਲਾਂ ਹਨ:-

੧- ਗੁਰੂ ਦਾਤਾ ਹੈ।

੨- ਗੁਰੂ ਸੀਤਲਤਾ ਦਾ ਸੋਮਾ ਅਥਵਾ ਸ਼ਾਂਤੀ ਦਾ ਭੰਡਾਰ ਹੈ।

੩- ਗੁਰੂ ਗਿਆਨ ਦਾ ਦੀਵਾ ਅਰਥਾਤ ਹਰ ਥਾਂ ਤੇ ਮੌਜੂਦ ਹੈ।

ਜੇ ਜਗਿਆਸੂ ਦੇ ਮਨ ਵਿੱਚ ਇਹ ਤਿੰਨ ਗੱਲਾਂ ਵਸ ਜਾਣ, ਉਸ ਨੂੰ ਗੁਰੂ ਦੀ ਸ਼ਕਤੀ ਤੇ ਪ੍ਰਤੀਤ ਹੋ ਜਾਵੇ ਤਾਂ ਉਹ ਸਦੀਵੀ ਸੁਖ ਪ੍ਰਾਪਤ ਕਰ ਸਕਦਾ ਹੈ। ਜਗਿਆਸੂ ਦਾ ਨਿਸਚਾ ਪੱਕਾ ਕਰਨ ਲਈ, ਇਸੇ ਭਾਵ ਦੀਆਂ ਹੋਰ ਪੰਗਤੀਆਂ ਦੇ ਦਰਸ਼ਨ ਵੀ ਗੁਰਬਾਣੀ ਵਿਚੋਂ ਹੁੰਦੇ ਹਨ। ਜਿਵੇਂ ਕਿ:-

੧. **ਸਤਿਗੁਰੁ ਮੇਰਾ, ਸਭਸ ਕਾ ਦਾਤਾ ॥** [ਪੰਨਾ ੧੧੪੨

੨. **ਗੁਰੁ ਦਾਤਾ ਹਰਿਨਾਮੁ ਦੇਇ, ਉਧਰੈ ਸਭੁ ਸੰਸਾਰੁ ॥** [ਪੰਨਾ ੫੨

੩. **ਗੁਰੁ ਦਾਤਾ ਜੁਗੁ ਚਾਰੇ ਹੋਈ ॥...** [ਪੰਨਾ ੨੩੦

੪. **ਗੁਰੁ ਦਾਤਾ ਦਾਤਾਰੁ ਹੈ, ਹਉ ਮਾਗਉ ਦਾਨੁ ਗੁਰ ਪਾਸਿ ॥** [ਪੰਨਾ ੨੩੦

(ਪ੍ਰਮਾਣਾਂ ਲਈ ਵੇਖੋ ਹੋਰ ਪੰਨੇ 39, 52, 116, 137, 238, 387, 588, 635, 726, 897 ਆਦਿ)।

*ਹਿਵੈ ਘਰੁ—*

੧. **ਗੁਰ ਹਿਵ ਸੀਤਲੁ, ਅਗਨਿ ਬੁਝਾਵੈ ॥** [ਪੰਨਾ ੪੧੧

੨. **ਅੰਤਰਿ ਅਗਨਿ ਸਬਲ ਅਤਿ ਬਿਖਿਆ,**
**ਹਿਵ ਸੀਤਲੁ ਸਬਦੁ ਗੁਰ ਦੀਜੈ ॥** [ਪੰਨਾ ੧੩੨੬

*ਗੁਰੁ ਦੀਪਕੁ—*

੧. **ਕਲਿ ਕਾਲਖ ਅੰਧਿਆਰੀਆ ॥**
**ਗੁਰ ਗਿਆਨ ਦੀਪਕ ਉਜਿਆਰੀਆ॥** [ਪੰਨਾ ੨੧੦

੨. **ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥** [ਪੰਨਾ ੧੭੩

ਗੁਰੂ ਦੇ ਗੁਣ, ਕਰਮ, ਸੁਭਾਵ ਦਾ ਗਿਆਨ ਹੋਣਾ ਅਤਿ ਜ਼ਰੂਰੀ ਹੈ। ਜਗਿਆਸੂ ਦੇ ਹਿਰਦੇ ਵਿੱਚ ਇਹ ਭਰੋਸਾ ਹੋਵੇ ਕਿ ਗੁਰੂ ਦਾਤਾ ਹੈ, ਮੰਗਤਾ ਨਹੀਂ ਹੈ। ਜਗਤ ਦੇ ਅਖੋਤੀ ਦਾਤਿਆਂ ਅਤੇ ਹੋਰ ਸਭਨਾਂ ਦੇ ਸਿਰ ਉਤੇ ਗੁਰੂ ਦਾ ਹੀ ਹੱਥ ਹੈ- 'ਸਿਰਿ ਦਾਤਿਆ ਜਗ ਹਥਿ'। ਸਤਿਗੁਰੂ ਜੀ ਕੇਵਲ ਇਕ ਵਸਤੂ ਦੇ ਦਾਤੇ ਨਹੀਂ, ਸਗੋਂ ਸਾਰੀਆਂ ਅਣਲਭ ਵਸਤੂਆਂ ਦੇ ਭੰਡਾਰ ਵੀ ਆਪ ਜੀ ਪਾਸ ਭਰੇ ਪਏ ਹਨ। ਗੁਰਵਾਕ ਹਨ:-

**ਸਤਿਗੁਰੁ ਦਾਤਾ ਸਭਨਾ ਵਥੂ ਕਾ,**
**ਪੂਰੈ ਭਾਗਿ ਮਿਲਾਵਣਿਆ ॥** [ਪੰਨਾ ੧੧੬

ਗੁਰਬਾਣੀ ਵਿੱਚ ਇਕ ਹੋਰ ਥਾਂ ਤੇ ਵੀ ਅੰਕਿਤ ਹੈ:-

**ਗੁਰ ਜੇਵਡੁ ਗੁਰ ਜੇਵਡੁ ਦਾਤਾ, ਮੈ ਅਵਰੁ ਨ ਕੋਈ ਰਾਮ ॥**
**ਹਰਿ ਦਾਨੋ ਹਰਿ ਦਾਨੁ ਦੇਵੈ, ਹਰਿ ਪੁਰਖੁ ਨਿਰੰਜਨੁ ਸੋਈ ਰਾਮ॥**[ਪੰਨਾ੫੭੨

ਗੁਰੂ ਸ਼ਾਂਤੀ ਦਾ ਘਰ ਹੈ, ਭਾਵ ਤਪਦੇ ਸੜਦੇ ਹਿਰਦਿਆਂ ਨੂ ਠੰਢਕ ਪਹੁੰਚਾਉਣ ਵਾਲਾ ਹੈ। ਗੁਰੂ ਨੂੰ ਤਿੰਨ ਲੋਕਾਂ ਵਿੱਚ ਆਤਮਿਕ ਚਾਨਣ ਦੇਣ ਵਾਲਾ ਦੀਵਾ ਦਸਿਆ ਹੈ। ਜਗਿਆਸੂ ਦੇ ਹਿਰਦੇ ਵਿੱਚ ਆਪਣੇ ਕਾਲੇ ਕਰਮਾਂ ਕਰਕੇ ਅਗਿਆਨਤਾ ਦਾ ਅੰਧੇਰਾ ਛਾਇਆ ਹੋਇਆ ਹੈ ਅਤੇ ਉਹ ਸਤਿ-ਗਿਆਨ ਤੋਂ ਸਖਣਾ ਹੈ। ਪਰ ਗੁਰੂ ਅਜਿਹਾ ਦੀਪਕ ਹੈ ਜਿਹੜਾ ਇਕ ਥਾਂ ਤੇ ਅਥਵਾ ਇਕ ਹਿਰਦੇ ਵਿੱਚ ਚਾਨਣ ਕਰਨ ਵਾਲਾ ਹੀ ਨਹੀਂ, ਸਗੋਂ ਤਿੰਨਾਂ ਲੋਕਾਂ ਵਿੱਚ ਭਾਵ ਹਰ ਹਿਰਦੇ ਵਿੱਚ ਸ਼ਬਦ ਦੁਆਰਾ ਪ੍ਰਕਾਸ਼ ਕਰਨ ਵਾਲਾ ਹੈ। ਫਿਰ ਗੁਰੂ ਦਾ ਦਾਨ ਨਾਸ ਹੋਣ ਵਾਲਾ ਨਹੀਂ ਕਿਉਂਕਿ ਉਹ ਅਮਰ-ਪਦਾਰਥ ਬਖਸ਼ਦਾ ਹੈ ਜਿਸ ਨਾਲ ਮਨੁੱਖ ਕ੍ਰਿਤਾਰਥ ਹੋ ਜਾਂਦਾ ਹੈ:-

**ਹਿਰਦੈ ਨਾਮੁ ਸਰਬ ਧਨੁ ਧਾਰਣੁ, ਗੁਰ ਪਰਸਾਦੀ ਪਾਈਐ॥**
**ਅਮਰ ਪਦਾਰਥ ਤੇ ਕਿਰਤਾਰਥ,**
**ਸਹਜ ਧਿਆਨਿ ਲਿਵ ਲਾਈਐ ॥** [ਪੰਨਾ ੧੧੨੭

ਅਮਰ ਪਦਾਰਥ ਛੱਕਣ ਨਾਲ ਮਨੁੱਖ ਨੂੰ ਅਮਰ-ਸੁੱਖ ਪ੍ਰਾਪਤ ਹੁੰਦਾ ਹੈ। ਅਮਰ ਪਦਾਰਥ ਦੀਆਂ ਕਦਰਾਂ ਕੀਮਤਾਂ ਵਾਲੇ ਗੁਝੇ ਭੇਦ ਨੂੰ ਵੀ ਗੁਰੂ ਸਾਹਿਬਾਨ ਜੀ ਨੇ ਖੋਲ੍ਹ ਦਿੱਤਾ ਹੈ:-

**ਅਮਰ ਪਦਾਰਥੁ ਨਾਨਕਾ, ਮਨਿ ਮਾਨਿਐ ਸੁਖੁ ਹੋਇ ॥** [ਪੰਨਾ ੧੩੭

ਸੰਸਾਰ ਦੇ ਸਾਰੇ ਲੋਕ ਇਛਾਧਾਰੀ ਹਨ। ਅਜਿਹਾ ਕੋਈ ਜੀਵ ਨਹੀਂ ਜਿਸ ਨੂੰ ਨਾ ਧਨ ਦੀ, ਨਾ ਪਦਾਰਥਾਂ ਦੀ, ਨਾ ਸੰਤਾਨ ਦੀ ਇੱਛਾ ਹੋਵੇ, ਪਰ ਇਛਾ ਇਛਾ ਵਿੱਚ ਅੰਤਰ ਹੈ। ਜੋ ਪਦਾਰਥਾਂ ਦੀ ਇੱਛਾ ਕਰਨ ਵਾਲਾ ਹੈ, ਉਸ ਦੀ ਇੱਛਾ ਦਾ ਨਿਰੰਤਰ ਵੇਗ ਚਲਦਾ ਰਹਿੰਦਾ ਹੈ, ਇਕ ਪਦਾਰਥ ਦੀ ਪੂਰਤੀ ਪਿਛੋਂ ਦੂਜੀ, ਦੂਜੀ ਤੋਂ ਤੀਜੀ ਇੱਛਾ ਉਠਦੀ ਰਹਿੰਦੀ ਹੈ। ਹਾਂ, ਜਿਸ ਦੇ ਘਰ ਪਦਾਰਥਾਂ ਦਾ ਮਾਲਕ ਆਪ ਆ ਵਸੇ, ਉਸ ਦੀ ਪਦਾਰਥਾਂ ਵਲੋਂ ਝਾਕ ਮੁਕ ਜਾਂਦੀ ਹੈ। ਉਹ ਇਕ ਦੇ ਲੜ ਲਗ ਕੇ ਹਰੇਕ ਜਿੰਮੇਵਾਰੀ ਤੋਂ ਸੁਤੰਤਰ ਹੋ ਜਾਂਦਾ ਹੈ। ਉਹ ਜਿਸ ਦੀ ਆਸ

ਬਣਾਈ ਹੋਈ ਹੈ, ਉਸੇ ਨੂੰ ਸੌਂਪ ਕੇ ਆਪ ਬੇਫ਼ਿਕਰ ਹੋ ਜਾਂਦਾ ਹੈ। ਉਹ ਠਾਕੁਰ ਦੀ ਨਾਰ ਬਣ ਕੇ ਪ੍ਰੇਮ ਪਦਾਰਥ ਦਾ ਭੋਜਨ ਤਿਆਰ ਕਰਕੇ ਆਪਣੇ ਮਾਲਕ ਨੂੰ ਛਕਾਉਂਦਾ ਤੇ ਆਪ ਛਕ ਕੇ ਤ੍ਰਿਪਤ ਹੋ ਜਾਂਦਾ ਹੈ।

ਦੂਜੇ ਸਲੋਕ ਵਿੱਚ ਜਗਿਆਸੂ ਦੇ ਜਨਮ ਤੋਂ ਲੈ ਕੇ ਮੌਤ ਤੱਕ ਦੀ ਉਮਰ ਨੂੰ ਦਸਾਂ ਹਿੱਸਿਆਂ ਵਿੱਚ ਵੰਡਿਆ ਗਿਆ ਹੈ। ਜੀਵ ਸਾਰੀਆਂ ਅਵਸਥਾਵਾਂ ਵਿੱਚ ਝੂਠਾ ਪਿਆਰ ਕਰਦਾ ਹੈ, ਮੋਹ-ਮਮਤਾ ਵਿੱਚ ਫਸਿਆ ਰਹਿੰਦਾ ਹੈ। ਜਿਹੜਾ ਕੋਈ ਪਖੰਡੀ ਗੁਰੂ ਇਸ ਨੂੰ ਆਪਣੇ ਮਗਰ ਲਾਉਂਦਾ ਹੈ ਇਹ ਉਸਦੇ ਮਗਰ ਹੀ ਲਗ ਟੁਰਦਾ ਹੈ। ਗਲ ਕੀ ਸਾਰਾ ਜੀਵਨ ਸੱਚੇ ਗੁਰੂ ਤੋਂ ਬਿਨਾ ਵਿਅਰਥ ਗੁਆ ਦਿੰਦਾ ਹੈ ਅਤੇ ਮਾਇਆ ਦੇ ਬੰਧਨ ਤੋਂ ਮੁਕਤਿ ਨਹੀਂ ਹੋ ਸਕਦਾ।

ਤੀਜੇ ਸਲੋਕ ਵਿੱਚ ਉਮਰ ਦੀ ਵੰਡ ਕਰਕੇ, ਜੀਵ ਦੀ ਵਿਅਰਥ ਜਾ ਰਹੀ ਸ਼ਕਤੀ ਦਾ ਨਕਸ਼ਾ ਖਿਚਿਆ ਹੈ ਅਤੇ ਜਗਤ ਨੂੰ ਧੂੰਏਂ ਦੇ ਮਹਿਲ ਨਾਲ ਤੁਲਨਾ ਦਿੱਤੀ ਹੈ। ਧੂੰਏਂ ਨਾਲ ਕੋਈ ਪਿਆਰ ਨਹੀਂ ਕਰਦਾ ਅਤੇ ਕਾਲਖ ਦੀ ਕੋਠੜੀ ਵਿੱਚ ਕੋਈ ਰਹਿਣਾ ਪਸੰਦ ਨਹੀਂ ਕਰਦਾ। ਪਰਮਾਣ ਦੇ ਕੇ ਇਹ ਦਰਸਾਇਆ ਹੈ ਕਿ ਸੰਸਾਰ ਦੇ ਸਾਰੇ ਪਦਾਰਥ ਨਾਸ਼ਵੰਤ ਹਨ, ਇਨ੍ਹਾਂ ਨਾਲ ਪਿਆਰ ਕਰਨਾ ਮੂਰਖਪੁਣਾ ਹੈ। ਮਨੁੱਖ ਭਾਵੇਂ ਸੈਂਕੜੇ, ਹਜ਼ਾਰਾਂ ਵਰ੍ਹਿਆਂ ਦਾ ਕਿਉਂ ਨਾ ਹੋ ਜਾਵੇ ਫਿਰ ਵੀ ਉਸ ਨੇ ਕਾਲ ਵਸ ਹੋਣਾ ਹੀ ਹੈ। ਇਸ ਸਲੋਕ ਦੀ ਸ਼ੈਲੀ ਦਿਲ ਟੁੰਬਣ ਵਾਲੀ ਅਤੇ ਵੈਰਾਗ ਪੈਦਾ ਕਰਨ ਵਾਲੀ ਹੈ।

ਪਉੜੀ ਵਿੱਚ ਤੱਤ ਕਢ ਦਿੱਤਾ ਹੈ ਕਿ ਸਾਰੀ ਸ੍ਰਿਸ਼ਟੀ ਦਾ ਕਰਤਾ ਵਾਹਿਗੁਰੂ ਆਪ ਹੈ। ਉਹ ਆਪ 'ਸਚੁ' ਹੈ, ਹੋਰ ਸਭ ਲੁਕਾਈ ਜੰਮਣ ਮਰਣ ਵਾਲੀ ਹੈ। ਗੁਰਮੁਖ ਨੂੰ ਇਸ ਤੱਤ-ਗਿਆਨ ਦੀ ਸੋਝੀ ਹੈ ਅਤੇ ਉਸ ਦੀ ਸੁਰਤਿ ਨਾਮ ਦੇ ਗੂੜ੍ਹੇ ਰੰਗ ਵਿੱਚ ਰੱਤੀ ਰਹਿੰਦੀ ਹੈ। ਅੰਤ ਵਿੱਚ ਉਨ੍ਹਾਂ ਜਗਿਆਸੂਆਂ ਦੀ ਸਿਫਤਿ ਕੀਤੀ ਹੈ ਜੋ ਮਨ ਚਿਤ ਕਰਕੇ ਵਾਹਿਗੁਰੂ ਨੂੰ ਧਿਆਉਂਦੇ ਹਨ ਅਥਵਾ ਉਸ ਦੀ ਸੇਵਾ ਕਰਦੇ ਹਨ।

**ਸਲੋਕ ਮ: ੧ ॥ ਜੀਉ ਪਾਇ, ਤਨੁ ਸਾਜਿਆ, ਰਖਿਆ ਬਣਤ ਬਣਾਇ ॥ ਅਖੀ ਦੇਖੈ, ਜਿਹਵਾ ਬੋਲੈ, ਕੰਨੀ ਸੁਰਤਿ ਸਮਾਇ ॥ ਪੈਰੀ ਚਲੈ, ਹਥੀ ਕਰਣਾ, ਦਿਤਾ ਪੈਨੈ ਖਾਇ ॥ ਜਿਨਿ ਰਚਿ ਰਚਿਆ, ਤਿਸਹਿ ਨ ਜਾਣੈ, ਅੰਧਾ ਅੰਧੁ ਕਮਾਇ ॥ ਜਾ ਭਜੈ, ਤਾ ਠੀਕਰੁ ਹੋਵੈ, ਘਾੜਤ ਘੜੀ ਨ ਜਾਇ ॥ ਨਾਨਕ, ਗੁਰ ਬਿਨੁ ਨਾਹਿ ਪਤਿ, ਪਤਿ ਵਿਣੁ ਪਾਰਿ ਨ ਪਾਇ ॥ ੧ ॥**

**ਮ: ੨ ॥ ਦੇਂਦੇ ਥਾਵਹੁ ਦਿਤਾ ਚੰਗਾ, ਮਨਮੁਖਿ ਐਸਾ ਜਾਣੀਐ ॥ ਸੁਰਤਿ ਮਤਿ ਚਤੁਰਾਈ ਤਾ ਕੀ, ਕਿਆ ਕਰਿ ਆਖਿ ਵਖਾਣੀਐ ॥ ਅੰਤਰਿ**

ਬਹਿ ਕੈ ਕਰਮ ਕਮਾਵੈ, ਸੋ ਚਹੁ ਕੁੰਡੀ ਜਾਣੀਐ ॥ ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ, ਪਾਪਿ ਕਮਾਣੈ ਪਾਪੀ ਜਾਣੀਐ ॥ ਤੂੰ ਆਪੇ ਖੇਲ ਕਰਹਿ ਸਭਿ ਕਰਤੇ, ਕਿਆ ਦੂਜਾ ਆਖਿ ਵਖਾਣੀਐ ॥ ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ, ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ, ਸਿਆਣੀਐ ॥ ਨਾਨਕ, ਗੁਰਮੁਖਿ ਨਦਰੀ ਆਇਆ, ਹਰਿ ਇਕੋ ਸੁਘੜੁ ਸੁਜਾਣੀਐ ॥ ੨ ॥

ਪਉੜੀ ॥ ਤੁਧੁ ਆਪੇ ਜਗਤੁ ਉਪਾਇ ਕੈ, ਤੁਧੁ ਆਪੇ ਧੰਧੈ ਲਾਇਆ ॥ ਮੋਹ ਠਗਉਲੀ ਪਾਇ ਕੈ, ਤੁਧੁ ਆਪਹੁ ਜਗਤੁ ਖੁਆਇਆ ॥ ਤਿਸਨਾ ਅੰਦਰਿ ਅਗਨਿ ਹੈ, ਨਹ ਤਿਪਤੈ ਭੁਖਾ ਤਿਹਾਇਆ ॥ ਸਹਸਾ ਇਹੁ ਸੰਸਾਰੁ ਹੈ, ਮਰਿ ਜੰਮੈ ਆਇਆ ਜਾਇਆ ॥ ਬਿਨੁ ਸਤਿਗੁਰ ਮੋਹੁ ਨ ਤੁਟਈ, ਸਭਿ ਥਕੇ ਕਰਮ ਕਮਾਇਆ ॥ ਗੁਰਮਤੀ ਨਾਮੁ ਧਿਆਈਐ, ਸੁਖਿ ਰਜਾ ਜਾ ਤੁਧੁ ਭਾਇਆ ॥ ਕੁਲੁ ਉਧਾਰੈ ਆਪਣਾ, ਧੰਨੁ ਜਣੇਦੀ ਮਾਇਆ ॥ ਸੋਭਾ ਸੁਰਤਿ ਸੁਹਾਵਣੀ, ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥

## ਉਚਾਰਨ ਸੇਧ

**ਬਿੰਦੀ ਸਹਿਤ:** ਅਖੀਂ, ਕੰਨੀਂ, ਪੈਰੀਂ, ਹਥੀਂ, ਜਾਂ, ਤਾਂ, ਨਾਹਿਂ, ਥਾਵਹੁਂ, ਚਹੁੰ, ਨਾਉਂ, ਕਰਹਿਂ, ਬੋਲਹਿਂ, ਆਪਹੁਂ, ਨਹਂ, ਜੰਮੈ,

**ਬਿੰਦੀ ਰਹਿਤ:** ਦਿਖਾ, ਤਿਸਹਿ, ਤਾ ਕੀ।

੧) 'ਜੀਉ ਪਾਇ' ਨੂੰ 'ਜੀ ਉਪਾਇ' ਪੜ੍ਹਨਾ ਅਸ਼ੁੱਧ ਹੈ।

੨) ਦਰਪਣ ਵਿੱਚ 'ਦਿਖਾ' ਨੂੰ 'ਦਿਖਾ' ਉਤਮ ਪੁਰਖ ਵਿੱਚ ਅਰਥਾਇਆ ਗਿਆ ਹੈ ਪਰ ਇਹ ਠੀਕ ਨਹੀਂ ਜਾਪਦਾ।

੩) ਪਉੜੀ ਦੀ ਛੇਵੀਂ ਪੰਕਤੀ ਵਿੱਚ 'ਰਜਾ' ਦਾ ਉਚਾਰਨ ਅੱਧਕ ਸਹਿਤ 'ਰੱਜਾ' ਕਰਨਾ ਹੈ।

**ਪਦ ਅਰਥ:** ਜੀਉ-ਜਿੰਦ, ਜਾਨ। ਤਨੁ-ਸਰੀਰ। ਬਣੰਤ-ਵਿਉਂਤ। ਅਖੀ-ਅੱਖਾਂ ਨਾਲ। ਕੰਨੀ-ਕੰਨਾਂ ਵਿੱਚ। ਸੁਰਤਿ-ਸੁਣਨ ਦੀ ਸੋਝੀ। ਸਮਾਇ-ਸਮਾਈ, ਟਿਕੀ ਹੋਈ ਹੈ। ਅੰਧੁ-ਅਗਿਆਨੀ, ਅਗਿਆਨਤਾ ਵਾਲਾ ਕੰਮ। ਠੀਕਰੁ-ਠੀਕਰਾ, ਟੋਟੇ ਟੋਟੇ। ਘਾੜਤ-ਬਣਤਰ। ਪਤਿ-ਇਜ਼ਤ। ਪਾਰਿ ਨ ਪਾਇ-ਪਾਰ ਨਹੀਂ ਪਾ ਸਕਦਾ।

**ਮ:੨॥—** ਦੇਦੇ ਥਾਵਹੁ-ਦੇਣ ਵਾਲੇ ਨਾਲੋਂ। ਦਿਤਾ-ਦਿੱਤਾ ਹੋਇਆ (ਪਦਾਰਥ)। ਸੁਰਤਿ-ਸੋਝੀ। ਕਿਆ ਕਰਿ ਆਖਿ-ਕੀ ਆਖ ਕਰਕੇ। ਮਤਿ-ਅਕਲ। ਚਤੁਰਾਈ-ਸਿਆਣਪ। ਵਖਾਣੀਐ-ਦਸੀਏ, ਬਿਆਨ ਕਰੀਏ। ਅੰਤਰਿ ਬਹਿ ਕੇ-ਅੰਦਰ ਬੈਠ ਕੇ, ਭਾਵ ਲੁਕ ਕੇ। ਚਹੁ ਕੁੰਡੀ-ਚਾਰ ਕੁੰਟਾਂ ਵਿੱਚ, ਭਾਵ ਹਰ ਥਾਂ ਤੇ। ਧਰਮੀ-ਧਰਮ ਦਾ ਪਾਰਖੂ ਸਿੱਖ। ਸਿਆਣੀਐ-ਸਿਞਾਣੀਏ, ਜਾਣੀਏ। ਦਿਖਾ-ਦਿੱਖਾ ਦਿਉ। ਸੁਜਾਣੀਐ-ਸੁਘੜ ਸੁਜਾਣ ਹੈ।

**ਪਉੜੀ॥—** ਉਪਾਇਕੈ-ਪੈਦਾ ਕਰਕੇ। ਧੰਧੈ-(ਦੁਨਿਆਵੀ) ਧੰਧੇ ਵਿੱਚ। **ਠਗਉਲੀ**-ਠਗ ਬੂਟੀ। ਅਥਾਹ-ਆਪਣੇ ਆਪ ਤੋਂ। ਖੁਆਇਆ-ਖੁੰਝਾ ਦਿੱਤਾ ਹੈ। ਨਹ ਤਿਪਤੈ-ਰਜਦਾ ਨਹੀਂ ਹੈ। ਸਹਸਾ-ਤੌਖਲਾ। ਸੁਖਿ-ਸੁੱਖ ਵਿੱਚ। ਰਜਾ-ਰਜ ਗਿਆ। ਮਾਇਆ-ਮਾਂ। ਸੁਹਾਵਣੀ-ਸੋਹਣੀ।

**ਅਰਥ :-** (ਕਰਤਾ ਪੁਰਖ ਨੇ) ਜਿੰਦ ਪਾ ਕੇ (ਮਨੁੱਖੀ) ਸਰੀਰ ਬਣਾਇਆ ਹੈ (ਅਤੇ) ਵਿਉਂਤ ਬਣਾ ਕੇ (ਇਸ ਨੂੰ) ਰਖਿਆ ਹੈ। (ਮਨੁੱਖ) ਅੱਖਾਂ ਨਾਲ ਵੇਖਦਾ ਹੈ, ਮੂੰਹ ਨਾਲ ਬੋਲਦਾ ਹੈ, (ਇਸ ਦੇ) ਕੰਨਾਂ ਵਿੱਚ ਸੁਣਨ ਦੀ ਸ਼ਕਤੀ ਸਮਾਈ ਟਿੱਕੀ (ਹੋਈ) ਹੈ। (ਜੀਵ) ਪੈਰਾਂ ਨਾਲ ਚਲਦਾ ਹੈ, ਹੱਥਾਂ ਨਾਲ (ਕੰਮ) ਕਰਦਾ ਹੈ, (ਉਸ ਪ੍ਰਭੂ ਦਾ) ਦਿਤਾ ਹੋਇਆ ਪਾਂਦਾ ਤੇ ਖਾਂਦਾ ਹੈ, (ਪਰ) ਜਿਸ (ਸਿਰਜਣਹਾਰ) ਨੇ (ਇਸ ਦੇ ਸਰੀਰ ਨੂੰ) ਬਣਾ ਕੇ ਸਵਾਰਿਆ ਹੈ ਉਸ ਨੂੰ (ਇਹ ਪਛਾਣਦਾ ਨਹੀਂ, ਅੰਨ੍ਹਾ (ਅਗਿਆਨੀ ਮਨੁੱਖ ਇਸ ਤਰ੍ਹਾਂ ਦੇ) ਅਗਿਆਨਤਾ ਵਾਲੇ ਕੰਮ ਕਰਦਾ ਹੈ। ਜਦੋਂ (ਇਹ ਸਰੀਰ ਰੂਪੀ ਭਾਂਡਾ) ਭਜਦਾ ਹੈ ਤਾਂ ਠੀਕਰਾ ਹੋ ਜਾਂਦਾ ਹੈ (ਭਾਵ ਕਿਸੇ ਅਰਥ ਨਹੀਂ ਆਉਂਦਾ ਅਤੇ ਮੁੜ ਸਰੀਰਕ) ਬਣਤਰ ਭੀ ਨਹੀਂ ਬਣ ਸਕਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਤੋਂ ਬਿਨਾ ਜੀਵ ਦੀ ਸੰਸਾਰ ਅਤੇ ਰੱਬੀ ਦਰਬਾਰ ਵਿੱਚ ਇਜ਼ਤ ਨਹੀਂ ਹੁੰਦੀ ਅਤੇ ਇਜ਼ਤ ਤੋਂ ਬਿਨਾਂ ਇਹ ਬਿਖਮ ਭਉਜਲ ਤੋਂ) ਪਾਰ ਵੀ ਨਹੀਂ ਪੈ ਸਕਦਾ।੧।

**ਮ: ੨॥—** ਮਨਮੁਖ ਨੂੰ ਇਹੋ ਜ਼ਿਹਾ ਸਮਝਣਾ ਚਾਹੀਦਾ ਹੈ ਭਾਵ ਉਸ ਦੀ ਨਿਸ਼ਾਨੀ ਇਹ ਹੈ (ਕਿ ਉਹ ਦਾਤੇ ਨਾਲੋਂ ਉਸ ਦਾ) ਦਿੱਤਾ (ਪਦਾਰਥ) ਚੰਗਾ (ਸਮਝਦਾ) ਹੈ। ਉਸ (ਮਨਮੁਖ) ਦੀ ਸਮਝ ਅਕਲ ਤੇ ਸਿਆਣਪ ਨੂੰ ਕੀ ਆਖ ਕੇ ਬਿਆਨ ਕਰੀਏ (ਭਾਵ ਬਹੁਤ ਘਟੀਆ ਹੈ)। (ਉਹ ਆਪਣੇ) ਅੰਦਰ ਬੈਠ ਕੇ (ਭਾਵ ਲੁਕ ਕੇ ਮੰਦੇ) ਕੰਮ ਕਰਦਾ ਹੈ (ਉਨ੍ਹਾਂ ਮਾੜੇ ਕੰਮਾਂ ਕਰਕੇ) ਚੌਹਾਂ ਕੁੰਡਾਂ ਵਿੱਚ ਭਾਵ ਹਰ ਪਾਸੇ ਨਸ਼ਰ ਹੋ ਜਾਂਦਾ ਹੈ। ਜੋ ਧਰਮ ਕਮਾਉਂਦਾ ਹੈ ਉਸ ਦਾ ਨਾਉ 'ਧਰਮੀ' (ਪ੍ਰਸਿਧ) ਹੋ ਜਾਂਦਾ ਹੈ (ਅਤੇ) ਪਾਪ ਕਰਮ ਕਮਾਉਣ ਵਾਲਾ (ਮਨੁੱਖ) 'ਪਾਪੀ' ਸਮਝਿਆ ਜਾਂਦਾ ਹੈ। (ਹੇ ਸ੍ਰਿਸ਼ਟੀ ਦੇ ਕਰਤੇ! ਤੂੰ ਆਪ ਹੀ ਸਾਰੇ ਕੌਤਕ ਕਰ ਰਿਹਾ ਹੈਂ (ਤੇਰੇ ਤੋਂ ਬਿਨਾ ਹੋਰ) ਦੂਜਾ ਕਿਹੜਾ ਹੈ ਜਿਹੜਾ ਆਖ ਕੇ ਦਸੀਏ? (ਭਾਵ ਕੋਈ ਨਹੀਂ ਹੈ)। (ਹੇ ਪ੍ਰਭੂ!) ਜਦੋਂ ਤਾਈਂ ਤੇਰੀ ਜੋਤਿ (ਸਰੀਰ ਵਿੱਚ) ਹੈ ਓਦੋਂ ਤਾਈਂ ਜੋਤੀ ਵਿੱਚ ਤੂੰ (ਆਪ) ਬੋਲ ਰਿਹਾ ਹੈਂ, ਬਿਨਾ ਜੋਤਿ ਤੋਂ ਕੋਈ (ਕੁਝ) ਕਰੇ, (ਫਿਰ) ਦੇਖੀਏ, ਜਾਣੀਏ (ਕਿ ਕੋਈ ਬੜਾ ਸਿਆਣਾ ਤੇ ਸ਼ਕਤੀਵਾਨ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰਮੁਖ ਦੀ ਨਜ਼ਰ ਵਿੱਚ (ਇਹ) ਆਇਆ ਹੈ (ਕਿ) ਇਕੋ ਹਰੀ ਹੀ (ਕੇਵਲ) ਸੁਘੜ ਤੇ ਸੁਜਾਣ ਹੈ (ਉਸ ਤੋਂ

ਬਿਨਾ ਹੋਰ ਕੋਈ ਕੁਝ ਨਹੀਂ ਕਰ ਸਕਦਾ)।੨।

**ਪਉੜੀ ॥**— (ਹੇ ਪ੍ਰਭੂ!) ਤੂੰ ਆਪ ਹੀ ਜਗਤ ਨੂੰ ਪੈਦਾ ਕਰਕੇ ਤੂੰ ਆਪ ਹੀ (ਇਸ ਨੂੰ) ਧੰਧੇ ਵਿੱਚ ਲਾ ਛੱਡਿਆ ਹੈ। ਮੋਹ ਰੂਪੀ ਠਗ-ਬੂਟੀ ਪਾ ਕੇ ਤੂੰ ਆਪ ਹੀ ਜਗਤ ਨੂੰ (ਆਪੇ ਦੀ ਪਛਾਣ ਤੋਂ) ਖੁੰਝਾਇਆ ਹੋਇਆ ਹੈ। (ਇਸ ਜਗਤ ਦੇ) ਅੰਦਰ ਤ੍ਰਿਸ਼ਨਾ (ਰੂਪੀ) ਅਗਨੀ ਹੈ, (ਜਿਸ ਕਰਕੇ) ਇਹ (ਸਦਾ) ਭੁੱਖਾ ਤੇ ਤ੍ਰਿਹਾਇਆ (ਪਿਆਸਾ ਹੀ) ਰਹਿੰਦਾ ਹੈ, ਰਜਦਾ ਨਹੀਂ ਹੈ। ਇਹ ਸੰਸਾਰ ਸੰਸਾ ਰੂਪ ਹੈ, (ਇਸ ਲਈ ਜੀਵ) ਮਰ ਕੇ ਜੰਮਦਾ (ਰਹਿੰਦਾ ਹੈ, ਭਾਵ ਜੂਨੀਆਂ ਵਿੱਚ) ਆਉਂਦਾ ਜਾਂਦਾ (ਰਹਿੰਦਾ ਹੈ)। ਸਾਰੇ (ਜੀਵ) ਕਰਮ ਕਮਾ ਕਮਾ ਕੇ ਥੱਕ ਗਏ ਹਨ (ਪ੍ਰੰਤੂ) ਸਤਿਗੁਰੂ ਤੋਂ ਬਿਨਾ (ਮਾਇਆ ਦਾ) ਮੋਹ ਨਹੀਂ ਮਿੱਟਦਾ। (ਹੇ ਪ੍ਰਭੂ! ਜਿਸ ਜਗਿਆਸੂ ਨੇ) ਗੁਰਮਤਿ ਦੁਆਰਾ (ਤੇਰਾ) ਨਾਮ ਧਿਆਇਆ (ਉਹ ਨਾਮ ਦੇ) ਸੁਖ ਵਿੱਚ (ਓਦੋਂ) ਰਜ ਗਿਆ ਜਦੋਂ (ਉਹ) ਤੈਨੂੰ ਚੰਗਾ ਲਗ ਗਿਆ। (ਉਸ ਨੂੰ) ਜਨਮ ਦੇਣ ਵਾਲੀ ਮਾਤਾ ਧੰਨ ਹੈ (ਅਤੇ ਉਸ ਨੇ ਮਾਨੋ) ਆਪਣਾ ਕੁਲ ਹੀ ਉਧਾਰ ਲਿਆ ਹੈ। (ਤੱਤ ਇਹ ਹੈ ਕਿ) ਜਿਸ ਨੇ ਹਰੀ ਨਾਲ (ਆਪਣਾ) ਚਿਤ ਜੋੜ ਲਿਆ ਹੈ (ਉਸ ਦੀ) ਸੁਰਤਿ ਸੋਹਣੀ ਹੋ ਗਈ ਹੈ ਅਤੇ ਜਗਤ ਵਿੱਚ (ਉਸ ਦੀ) ਸੋਭਾ (ਹਰ ਪਾਸੇ ਪਸਰ ਗਈ ਹੈ)।੨।

## ਅਰਥ ਭੇਦ ਅਤੇ ਨਿਰਣੈ

### (ੳ) ਜੀਉ ਪਾਇ ਤਨੁ ਸਾਜਿਆ, ਰਖਿਆ ਬਣਤ ਬਣਾਇ ॥

੧- ਸ੍ਰੀ ਗੁਰਮਤਿ ਭਾਉ ਪ੍ਰਕਾਸ਼ਨੀ ਟੀਕੇ ਵਿੱਚ ਵੀ 'ਜੀਉ ਪਾਇ' ਦੀ ਥਾਂ 'ਜੀ ਉਪਾਇ' ਪਾਠ ਹੀ ਦਿੱਤਾ ਹੈ।

੨- 'ਗੁਰਚਰਣ ਲਾਗਿ ਹਮ ਬਿਨਵਤਾ, ਪੂਛਤ ਕਹ ਜੀਉ ਪਾਇਆ॥' ਪੰਕਤੀ ਦਾ ਅਰਥ ਕਰਨ ਸਮੇਂ ਸ਼ਬਦਾਰਥੀ ਵਿਦਵਾਨਾਂ ਨੇ (ਪੰਨਾ ੪੭੫) ਉਤੇ ਲੜੀਵਾਰ ਨੰਬਰ ੧੬ ਅੱਗੇ ਹੇਠ ਲਿਖਿਆ ਫੁਟ ਨੋਟ ਦਿੱਤਾ ਹੈ:-

'ਮੈਂ ਬੇਨਤੀ ਕਰਦਾ ਹਾਂ ਤੇ ਪੁਛਦਾ ਹਾਂ ਕਿ ਜੀਵ ਕਾਹਦੇ ਲਈ ਪੈਦਾ ਕੀਤਾ ਗਿਆ? 'ਜੀਉ ਪਾਇਆ' ਵਿੱਚ 'ਉ' ਦੋਹਾਂ ਲਫ਼ਜ਼ਾਂ ਨਾਲ ਲਗਦਾ ਹੈ ਅਤੇ ਅਰਥ ਕਰਨ ਲਗਿਆਂ ਜੀਉ ਉਪਾਇਆ ਪੜ੍ਹਾਂਗੇ।'

੩- ਗਿ. ਨਿਹਾਲ ਸਿੰਘ ਸੂਰੀ ਰਾਵਲਪਿੰਡੀ ਵਾਲੇ ਨੇ ਆਪਣੇ ਰਚਿਤ ਸਟੀਕ ਵਿੱਚ ਮੂਲ ਪਾਠ ਹੀ 'ਜੀ ਉਪਾਇ ਤਨ ਸਾਜਿਆ....' ਪਦ ਛੇਦ ਕਰ ਦਿੱਤਾ ਹੈ ਅਤੇ ਅਰਥ ਇਉਂ ਕੀਤੇ ਹਨ:-

'ਵਾਹਿਗੁਰੂ ਨੇ ਜੀਵ ਨੂੰ ਉਤਪੰਨ ਕਰਕੇ ਸਰੀਰ ਬਣਾਇਆ ਤੇ (ਬਣਤ ਬਣਾਇ) ਸਵਾਰ ਸਿਕਰ ਕੇ ਰਖਿਆ ਹੈ।'

**ਨਿਰਣੈ:** ਇਸ ਵਿੱਚ ਸੰਦੇਹ ਨਹੀਂ ਕਿ ਕਈ ਥਾਵਾਂ ਤੇ 'ਉ' ਦੋਹਾਂ ਲਫਜ਼ਾਂ ਨਾਲ ਲੱਗ ਕੇ ਦੇਹੁਰੀ ਦੀਪਕ ਵਾਂਗ ਅਰਥ ਪ੍ਰਕਾਸ਼ ਕਰਦਾ ਹੈ ਪਰ ਉਪਰੋਕਤ ਪੰਗਤੀ ਵਿੱਚ ਏਦਾਂ ਦੀ ਅਰਥ

ਬਿਵਸਥਾ ਨਹੀਂ ਦਿਸਦੀ। ਵੇਖੋ:-

**ਜੀਉ ਪਾਇ, ਪਿੰਡੁ ਜਿਨਿ ਸਾਜਿਆ, ਦਿਤਾ ਪੈਨਣੁ ਖਾਣੁ॥** [ਪੰਨਾ ੬੨੦

ਇਸ ਪੰਗਤੀ ਵਿੱਚ 'ਜੀਉ ਉਪਾਇ' ਦੇ ਅਰਥ 'ਜੀਵ ਪੈਦਾ ਕਰਕੇ, ਪਿੰਡੁ ਜਿਨਿ ਸਾਜਿਆ' ਜਿਸ ਨੇ ਸਰੀਰ ਬਣਾਇਆ ਹੈ ਅਰਥ ਕਰਨੇ ਢੁਕਦੇ ਹੀ ਨਹੀਂ। ਕੀ ਜੀਵ ਜਦੋਂ ਪੈਦਾ ਕਰਦਾ ਹੈ, ਸਰੀਰ ਤੋਂ ਬਿਨਾ ਹੀ ਹੁੰਦਾ ਹੈ? ਸੋ, 'ਜੀਉ' ਦੇ ਅਰਥ ਜਿੰਦ (ਜਾਨ) ਹੀ ਠੀਕ ਢੁਕਣਗੇ:-

'ਜੀਉ ਪਾਇ ਤਨੁ ਸਾਜਿਆ' ਅਤੇ 'ਜੀਉ ਪਾਇ ਪਿੰਡੁ ਜਿਨਿ ਸਾਜਿਆ' ਸਮਾਨਾਰਥਕ ਸ਼ਬਦ ਹਨ। ਦੋਹਾਂ ਪੰਗਤੀਆਂ ਦੇ ਭਾਵ-ਅਰਥ ਵਿੱਚ ਸੁਮੇਲ ਹੈ। ਸੋ, ਸੰਬੰਧਤ ਪੰਗਤੀ ਦੇ ਅਰਥ ਕਰਨ ਵੇਲੇ 'ਜੀਉ ਉਪਾਇ' ਪੜ੍ਹਨਾ ਅਸ਼ੁੱਧ ਹੈ। ਭਾਸ਼ਾਈ ਪੱਖੋਂ 'ਜੀ' ਆਦਰ-ਵਾਚੀ ਸ਼ਬਦ ਹੈ ਜਦੋਂ ਕਿ 'ਜੀਉ' ਪਦ ਜਿੰਦ ਜਾਨ ਦਾ ਪ੍ਰਤੀਕ ਹੈ ਭਾਵ ਜਿੰਦ ਪਾ ਕੇ ਮਨੁੱਖੀ-ਸਰੀਰ ਸਾਜਿਆ ਹੈ (ਅਤੇ ਜਿੰਦ ਨੂੰ) ਵਿਉਂਤ ਬਣਾ ਕੇ ਸਰੀਰ ਵਿੱਚ ਟਿਕਾਇਆ ਹੈ)।

ਅ) **ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂ ਬੋਲਹਿ,**
**ਵਿਣੁ ਜੋਤੀ, ਕੋਈ ਕਿਛੁ ਕਰਹਿ ਦਿਖਾ, ਸਿਆਣੀਐ ॥**

ਇਸ ਪੰਗਤੀ ਵਿੱਚ 'ਦਿਖਾ' ਪਦ ਦੇ ਅਰਥ ਪ੍ਰੋ. ਸਾਹਿਬ ਸਿੰਘ ਜੀ ਨੇ **'ਦੇਖਾਂ, ਵੇਖਾਂ'** ਉਤਮ ਪੁਰਖ ਇਕਬਚਨੀ ਕਿਰਿਆ ਵਿੱਚ ਕੀਤੇ ਹਨ ਜੋ ਕਿ ਠੀਕ ਨਹੀਂ ਜਾਪਦੇ। ਇਸ ਪਉੜੀ ਵਿੱਚ 'ਦਿਖਾ' ਪਦ ਦਾ ਪ੍ਰਯੋਗ ਪਰਸਪਰ ਪ੍ਰਸ਼ਨੋਤਰੀ ਦੇ ਰੂਪ ਵਿੱਚ ਹੈ ਅਤੇ ਅਰਥ ਹਨ- ਅਸੀਂ ਵੇਖੀਏ ਭਾਵ ਬਿਨਾਂ ਪਰਮੇਸ਼ੁਰ ਦੀ ਅਦਿਸ ਜੋਤਿ (ਸ਼ਕਤੀ) ਦੇ, ਕੋਈ ਕਿਛ ਕਰਕੇ ਵਿਖਾਵੇ ਤਾਂ ਉਸ ਨੂੰ ਸਿੰਞਾਣੀਏ, ਜਾਣੀਏ, ਵੇਖੀਏ। ਜੇ ਉਤਮ ਪੁਰਖ ਵਿੱਚ 'ਮੈਂ ਵੇਖਾਂ' ਅਰਥ ਕੀਤੇ ਜਾਣ ਤਾਂ ਉਚਾਰਨ 'ਦਿਖਾਂ' ਬਿੰਦੀ ਸਹਿਤ ਕਰਨਾ ਪਵੇਗਾ। ਸੋ ਨਿਰਣੈ ਦੀ ਕਸਵੱਟੀ ਤੇ 'ਦਿਖਾ' ਉਚਾਰਨ ਠੀਕ ਨਹੀਂ, ਬਿੰਦੀ ਰਹਿਤ 'ਦਿਖਾ' ਕਰਨਾ ਹੀ ਉਚਿਤ ਹੈ। ਜਿਵੇਂ ਇਕ ਦੂਜੇ ਨਾਲ ਗਲ ਕਰੀਦੀ ਹੈ 'ਹੇ ਭਾਈ! ਤੂੰ ਕੁਝ ਕਰਕੇ ਵਿਖਾ ਇਹ ਉਸੇ ਲਹਿਜੇ ਵਿੱਚ ਹੈ। ਸੋ, 'ਦਿਖਾਂ' ਪਦ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੀ ਉਚਿਤ ਹੈ।

## ਸਾਰੰਸ਼ ਅਤੇ ਸਿਧਾਂਤ

ਉਸ ਵਾਹਿਗੁਰੂ ਨੇ ਮਨੁੱਖ ਨੂੰ ਸਾਜਿਆ, ਸਵਾਰਿਆ ਤੇ ਰਖਿਆ ਹੀ ਨਹੀਂ ਸਗੋਂ ਅਨੇਕਾਂ ਦਾਤਾਂ ਬਖਸ਼ ਕੇ ਨਿਹਾਲ ਵੀ ਕੀਤਾ ਹੈ, ਪਰ ਜੀਵ ਦੀ ਇਹ ਦਸ਼ਾ ਹੈ:-

**ਜਿਨਿ ਰਚਿ ਰਚਿਆ ਤਿਸਹਿ ਨ ਜਾਣੈ, ਅੰਧਾ ਅੰਧੁ ਕਮਾਇ ॥**

ਵਾਹਿਗੁਰੂ ਜੀ ਦੀਆਂ ਦਾਤਾਂ ਦਾ ਕੋਈ ਸੁਮਾਰ ਨਹੀਂ। ਅੱਖਾਂ, ਨੱਕ, ਕੰਨ, ਹੱਥ, ਪੈਰ ਆਦਿ ਬਿਨਾ ਮੁੱਲ ਤੋਂ ਦਿੱਤੇ ਹਨ। ਫਿਰ ਸੰਸਾਰ ਵਿੱਚ ਕੋਈ ਅਜਿਹਾ ਭੰਡਾਰ ਨਹੀਂ ਜਿੱਥੋਂ ਮੁਲ ਦੇ ਕੇ ਇਹ ਵਸਤਾਂ ਖਰੀਦੀਆਂ ਜਾ ਸਕਣ। ਪਰ ਮਨੁੱਖ ਅਕ੍ਰਿਤਘਣ ਹੈ ਜਿਹੜਾ ਕਿ 'ਦਾਤਿ ਪਿਆਰੀ ਵਿਸਰਿਆ ਦਾਤਾਰਾ' ਵਿੱਚ ਹੀ ਆਪਣਾ ਜੀਵਨ ਸੁਖੀ ਪ੍ਰਤੀਤ ਕਰ ਰਿਹਾ ਹੈ।

ਪ੍ਰਭੂ ਦੇ ਨਿਆਉਂ ਅਨੁਸਾਰ ਪਾਪ ਕਰਮ ਕਰਨ ਵਾਲੇ ਨੂੰ ਪਾਪੀ ਤੇ ਧਰਮ-ਕਰਮ ਕਰਨ

ਵਾਲੇ ਪੁਰਸ਼ ਨੂੰ ਧਰਮੀ ਸਮਝਿਆ ਜਾਂਦਾ ਹੈ। ਜੀਵ ਦਾ ਅਹੰਕਾਰ ਤੋੜਨ ਲਈ ਇਕ ਗੱਲ ਹੋਰ ਸਪਸ਼ਟ ਕਰ ਦਿੱਤੀ ਹੈ ਕਿ ਪ੍ਰਭੂ ਦੀ ਜੋਤਿ ਹੀ ਇਕ ਅਜਿਹੀ ਸ਼ਕਤੀ ਹੈ ਜਿਸ ਨਾਲ ਸਾਰੇ ਸਰੀਰ ਤੇ ਹੋਰ ਸ੍ਰਿਸ਼ਟੀ ਦਾ ਪਸਾਰਾ ਚਲ ਰਿਹਾ ਹੈ। ਜੇ ਇਹ ਜੋਤਿ ਸਰੀਰ ਵਿੱਚੋਂ ਕੱਢ ਲਈ ਜਾਵੇ ਤਾਂ ਇਸ ਦੀ ਹਾਲਤ ਉਸ ਮਿੱਟੀ ਦੇ ਭਜੇ ਹੋਏ ਭਾਂਡੇ (ਠੀਕਰੇ) ਤੋਂ ਵੀ ਨਿਕੰਮੀ ਹੈ, ਜੋ ਟੁੱਟਿਆਂ ਪੈਰਾਂ ਦੇ ਹੇਠ ਹੀ ਰੁਲਦਾ ਰਹਿੰਦਾ ਹੈ।

ਪਉੜੀ ਵਿੱਚ ਜਗਤ ਨੂੰ ਇਕ ਖੇਲ ਦਸਿਆ ਹੈ। ਇਸ ਵਿੱਚ ਮੋਹ ਦੀ ਠਗਮੂਰੀ ਹੈ ਜਿਸ ਨੂੰ ਸੁੰਘਣ ਕਰਕੇ ਜਗਤ ਬੇਹੋਸ਼ ਹੋਇਆ ਪਿਆ ਹੈ। ਮਾਇਆ ਦਾ ਮੋਹ ਤੇ ਪਦਾਰਥਕ ਹਵਸ ਨਾਲ ਨਾ ਇਸ ਦੀ ਭੁਖ ਲਹਿੰਦੀ ਹੈ ਤੇ ਨਾ ਹੀ ਇਹ ਸੁਖ ਵਿੱਚ ਸਮਾ ਸਕਦਾ ਹੈ। ਇਸ ਦਾ ਮੂਲ ਕਾਰਨ ਤ੍ਰਿਸ਼ਨਾ ਹੈ। ਤ੍ਰਿਸ਼ਨਾ ਸਦਾ ਤੱਤੀ ਰਹਿੰਦੀ ਹੈ, ਇਸ ਵਿੱਚ ਤ੍ਰਿਪਤੀ ਨਹੀਂ ਹੁੰਦੀ:-

੧. **ਥਾਕੇ ਬਹੁ ਬਿਧਿ ਘਾਲਤੇ, ਤ੍ਰਿਪਤਿ ਨ ਤ੍ਰਿਸਨਾ ਲਾਥ ॥** [ਪੰਨਾ ੨੫੭

੨. **ਮਾਇਆ ਮਦਿ ਮਾਤੇ, ਤ੍ਰਿਪਤਿ ਨ ਆਵੈ ॥** [ਪੰਨਾ ੭੩੨

ਹਾਂ, ਜਿਹੜਾ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ, ਸ਼ਬਦ-ਕਲਾ ਨਾਲ ਉਸ ਦਾ ਚਿਤ ਪ੍ਰਭੂ ਦੇ ਸਿਮਰਨ ਵਿੱਚ ਲਗ ਜਾਂਦਾ ਹੈ, ਉਸ ਦੀ ਸੁਰਤਿ ਸੋਹਣੀ ਤੇ ਰੱਜੀ ਰਹਿੰਦੀ ਹੈ। ਉਹ ਆਪਣੀ ਕੁਲ ਵੀ ਉਧਾਰ ਲੈਂਦਾ ਹੈ ਤੇ ਮਾਤਾ ਪਿਤਾ ਨੂੰ ਵੀ ਸ਼ਾਬਾਸ਼ ਦਿਵਾਉਂਦਾ ਹੈ। ਸੋ, ਸਾਰੀ ਗਲ ਹਰਿਨਾਮ ਨਾਲ ਚਿਤ ਜੋੜਨ ਦੀ ਹੈ:-

**ਜਨ ਲਾਵਹੁ ਚਿਤੁ ਹਰਿ ਨਾਮ ਸਿਉ, ਅੰਤਿ ਹੋਇ ਸਖਾਈ॥** [ਪੰਨਾ ੬੪੮

**ਸਲੋਕੁ ਮ: ੨ ॥ ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥ ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥ ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥ ਨਾਨਕ, ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥੧॥**

**ਮ: ੨ ॥ ਦਿਸੈ ਸੁਣੀਐ ਜਾਣੀਐ, ਸਾਉ ਨ ਪਾਇਆ ਜਾਇ ॥ ਰੁਹਲਾ ਟੁੰਡਾ ਅੰਧੁਲਾ, ਕਿਉ ਗਲਿ ਲਗੈ ਧਾਇ ॥ ਭੈ ਕੇ ਚਰਣ, ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥ ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ ॥ ੨ ॥**

**ਪਉੜੀ ॥ ਸਦਾ ਸਦਾ ਤੂੰ ਏਕੁ ਹੈ, ਤੁਧੁ ਦੂਜਾ ਖੇਲੁ ਰਚਾਇਆ ॥ ਹਉਮੈ ਗਰਬੁ ਉਪਾਇ ਕੈ, ਲੋਭੁ ਅੰਤਰਿ ਜੰਤਾ ਪਾਇਆ ॥ ਜਿਉ ਭਾਵੈ ਤਿਉ ਰਖੁ ਤੂ, ਸਭ ਕਰੇ ਤੇਰਾ ਕਰਾਇਆ ॥ ਇਕਨਾ ਬਖਸਹਿ ਮੇਲਿ ਲੈਹਿ, ਗੁਰਮਤੀ ਤੁਧੈ ਲਾਇਆ ॥ ਇਕਿ ਖੜੇ ਕਰਹਿ ਤੇਰੀ ਚਾਕਰੀ,**

**ਵਿਣੁ ਨਾਵੈ ਹੋਰੁ ਨ ਭਾਇਆ ॥ ਹੋਰੁ ਕਾਰ ਵੇਕਾਰ ਹੈ, ਇਕਿ ਸਚੀ ਕਾਰੈ ਲਾਇਆ॥ ਪੁਤੁ ਕਲਤੁ ਕੁਟੰਬੁ ਹੈ, ਇਕਿ ਅਲਿਪਤੁ ਰਹੇ, ਜੋ ਤੁਧੁ ਭਾਇਆ ॥ ਓਹਿ ਅੰਦਰਹੁ ਬਾਹਰਹੁ ਨਿਰਮਲੇ, ਸਚੈ ਨਾਇ ਸਮਾਇਆ ॥੩॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਖੀਂ, ਬਾਝਹੁੰ, ਕੰਨਾਂ, ਪੈਰਾਂ, ਇਉਂ, ਕਿਉਂ, ਹੈਂ, ਜੰਤਾਂ, ਜਿਉਂ, ਤਿਉਂ, ਤੂੰ, ਬਖਸਹਿੰ, ਲੈਹਿੰ, ਕਰਹਿੰ, ਅੰਦਰਹੁੰ, ਬਾਹਰਹੁੰ, ਨਾਇੰ।

**ਪਦ ਅਰਥ:** ਅਖੀ ਬਾਝਹੁ-ਅੱਖਾਂ ਤੋਂ ਬਿਨਾ। ਵਿਣੁ ਕੰਨਾ-ਕੰਨਾਂ ਤੋਂ ਬਿਨਾ। ਇਉ-ਇਸ ਤਰ੍ਹਾਂ। ਜੀਵਤ ਮਰਣਾ-ਜੀਉਂਦਿਆਂ ਮਰਣਾ, ਜੀਵਤ ਭਾਵ ਤੋਂ ਮਰਣਾ।

**ਮ: ੨॥—** ਦਿਸੈ-(ਜੋ) ਦਿਸਦਾ ਹੈ। ਸੁਣੀਐ-(ਜੋ) ਸੁਣੀਦਾ ਹੈ। ਜਾਣੀਐ-(ਜੋ) ਜਾਣੀਦਾ ਹੈ। ਸਾਉ-ਸੁਆਦ, ਅਨੰਦ। ਰੁਹਲਾ-ਲੂਲਾ। ਟੁੰਡਾ-ਹੱਥ ਹੀਣਾ। ਕਿਉ-ਕਿਵੇਂ, ਕਿਸ ਤਰ੍ਹਾਂ?। ਗਲਿ ਲਗੈ-ਗਲ ਨਾਲ ਲਗ ਸਕਦਾ ਹੈ। ਧਾਇ-ਦੌੜ ਕੇ। ਕਰ ਭਾਵ ਕੇ-ਹੱਥ ਪ੍ਰੇਮ ਦੇ। ਲੋਇਣ-ਅੱਖਾਂ। ਸੁਰਤਿ-ਸੂਝ ਬੂਝ, ਗਿਆਨ।

**ਪਉੜੀ॥—** ਗਰਬੁ-ਅਹੰਕਾਰ। ਉਪਾਇਕੈ-ਪੈਦਾ ਕਰਕੇ। ਅੰਤਰਿ ਜੰਤਾ-ਜੀਆਂ ਦੇ ਅੰਦਰ। ਇਕਿ-ਕਈ। ਕਲਤ-ਇਸਤਰੀ। ਅਲਪਿਤ-ਨਿਰਲੇਪ। ਨਾਇ-ਨਾਮ ਵਿੱਚ।

**ਅਰਥ:** (ਅਸਥੂਲ) ਅੱਖਾਂ ਤੋਂ ਬਿਨਾ ਵੇਖਣਾ, (ਅਸਥੂਲ) ਕੰਨਾਂ ਤੋਂ ਬਿਨਾ ਸੁਣਨਾ, (ਅਸਥੂਲ) ਪੈਰਾਂ ਤੋਂ ਬਿਨਾ ਚਲਣਾ, (ਅਸਥੂਲ) ਹੱਥਾਂ ਤੋਂ ਬਿਨਾ ਕਰਨਾ, (ਅਸਥੂਲ) ਜੀਭ ਤੋਂ ਬਿਨਾ ਬੋਲਣਾ, ਇਸ ਤਰ੍ਹਾਂ (ਦੀ ਜੁਗਤੀ ਅਪਨਾਉਣ ਨਾਲ ਹੀ) ਜੀਵਤ ਭਾਵ ਤੋਂ ਮਰਣ (ਵਾਲਾ ਹੋਈਦਾ ਹੈ)।੧।

**ਮ:੨॥—** (ਜੋ) ਦਿਸਦਾ ਹੈ, (ਜੋ) ਸੁਣੀਦਾ ਹੈ, (ਜੋ) ਜਾਣੀਦਾ ਹੈ, (ਜੀਵ ਪਾਸੋਂ ਉਸ ਦਾ) ਸੁਆਦ (ਆਨੰਦ) ਨਹੀਂ ਪਾਇਆ ਜਾ ਸਕਦਾ (ਕਿਉਂਕਿ ਇਹ) ਪਿੰਗਲਾ, ਟੁੰਡਾ ਤੇ ਅੰਨ੍ਹਾ (ਜੀਵ ਹੈ), ਕਿਸ ਤਰ੍ਹਾਂ ਦੌੜ ਕੇ (ਉਸ ਵਾਹਿਗੁਰੂ ਦੇ) ਗਲ ਨਾਲ ਲਗ ਕੇ ਮਿਲੇ? ਉਤਰ- (ਤੂੰ ਸੁਣ!) ਰੱਬੀ ਡਰ ਦੇ ਚਰਨ (ਬਣਾ), ਹੱਥ ਪ੍ਰੇਮ ਦੇ (ਬਣਾ), ਅੱਖਾਂ ਗਿਆਨ ਦੀਆਂ ਕਰ। ਨਾਨਕ (ਗੁਰੂ ਜੀ) ਆਖਦੇ ਹਨ ਕਿ ਹੇ ਸਿਆਣੀਏ! ਇਸ ਤਰ੍ਹਾਂ ਪਤੀ ਦਾ ਮੇਲ ਹੁੰਦਾ ਹੈ।

**ਪਉੜੀ॥—** (ਹੇ ਪ੍ਰਭੂ!) ਸਦਾ ਸਦਾ (ਭਾਵ ਹਰ ਸਮੇਂ) ਤੂੰ ਇਕ (ਆਪ ਹੀ) ਹੈਂ, ਤੂੰ (ਆਪ ਹੀ) ਦੂਜਾ ਖੇਲ (ਭਾਵ ਜਗਤ-ਤਮਾਸ਼ਾ) ਰਚਾਇਆ ਹੈ। ਹਉਮੈ, ਅਹੰਕਾਰ ਪੈਦਾ ਕਰਕੇ, ਜੀਆਂ ਦੇ ਅੰਦਰ ਲੋਭ ਪਾ ਦਿੱਤਾ ਹੈ। ਜਿਸ ਤਰ੍ਹਾਂ (ਤੈਨੂੰ) ਭਾਉਂਦਾ ਹੈ ਉਸੇ ਤਰ੍ਹਾਂ ਹੀ ਤੂੰ (ਇਨ੍ਹਾਂ ਨੂੰ) ਰਖ (ਲੈ, ਕਿਉਂਕਿ ਸਭ ਕੋਈ) ਤੇਰਾ ਕਰਾਇਆ (ਹੀ ਕੰਮ) ਕਰ ਰਿਹਾ ਹੈ। ਕਈ (ਜੀਆਂ ਨੂੰ ਤੂੰ ਆਪੇ) ਬਖਸ਼ ਲੈਂਦਾ ਹੈ (ਤੇ ਆਪਣੇ ਨਾਲ) ਮੇਲ ਲੈਂਦਾ ਹੈਂ, (ਉਨ੍ਹਾਂ ਨੂੰ) ਗੁਰੂ ਦੀ ਮਤਿ ਵਿੱਚ ਤੁਧ (ਆਪ ਹੀ) ਲਾਇਆ ਹੈ। ਕਈ (ਜੀਵ ਤੇਰੀ ਹਜ਼ੂਰੀ ਵਿੱਚ) ਖੜੇ ਹਨ (ਤੇ) ਤੇਰੀ

ਚਾਕਰੀ ਕਰ ਰਹੇ ਹਨ, (ਉਨ੍ਹਾਂ ਨੂੰ ਤੇਰੇ) ਨਾਮ ਤੋਂ ਬਿਨਾ ਹੋਰ (ਕੁਝ ਕਰਨਾ) ਚੰਗਾ ਨਹੀਂ ਲਗਦਾ। ਕਈ (ਜੀਆਂ ਨੂੰ ਤੂੰ ਅਜਿਹੀ) ਸੱਚੀ ਕਾਰ (ਬੰਦਗੀ) ਵਿੱਚ ਲਾਇਆ ਹੋਇਆ ਹੈ (ਭਾਵ) ਹੋਰ ਧੰਧਾ ਕਰਨਾ ਉਨ੍ਹਾਂ ਨੂੰ ਵਿਅਰਥ ਕਾਰ (ਭਾਸਦੀ) ਹੈ। (ਕਈ ਜੀਵ ਜੋ ਤੈਨੂੰ ਚੰਗੇ ਲਗ ਗਏ ਹਨ, ਉਹ) ਪੁਤਰ, ਇਸਤਰੀ, ਤੇ ਪਰਵਾਰ (ਜੋ ਤੇਰਾ ਬਣਾਇਆ ਹੋਇਆ) ਹੈ, ਉਸ ਵਿੱਚ ਵਿਚਰਦੇ ਹੋਏ ਨਿਰਲੇਪ ਰਹਿ ਰਹੇ ਹਨ। (ਉਹ) ਅੰਦਰੋਂ ਬਾਹਰੋਂ (ਹਉਂ ਦੀ) ਮੈਲ ਤੋਂ ਰਹਿਤ ਹਨ (ਅਤੇ) ਸੱਚੇ ਨਾਮ ਵਿੱਚ ਸਮਾਏ ਹੋਏ ਹਨ ।੩।

## ਅਰਥ ਭੇਦ ਅਤੇ ਨਿਰਣੈ

**ਦਿਸੈ ਸੁਣੀਐ ਜਾਣੀਐ, ਸਾਉ ਨ ਪਾਇਆ ਜਾਇ ॥**

ਸੰਪ੍ਰਦਾਈ ਸਟੀਕ ਵਿੱਚ ਉਪਰੋਕਤ ਪੰਗਤੀ ਦੇ ੧੬ ਅਤੇ ਫਰੀਦਕੋਟ ਵਾਲੇ ਸਟੀਕ ਵਿੱਚ ਤਿੰਨ ਅਰਥ ਦਰਜ ਹਨ।

ਭਾਈ ਵੀਰ ਸਿੰਘ ਜੀ ਕਰਤਾ 'ਸੰਥਿਆ ਪੋਥੀ' ਨੇ ਪ੍ਰਚਲਤ ਸੰਪ੍ਰਦਾਈ ਅਰਥਾਂ ਨੂੰ ਆਪਣੀ ਵਿਆਖਿਆ ਦਾ ਵਿਸ਼ਾ ਬਣਾ ਕੇ ਨਿਚੋੜ ਇਹ ਕਢਿਆ ਹੈ:-

'ਪਰਮਾਤਮਾ ਦੀ ਮੇਲ ਪ੍ਰਾਪਤੀ ਦਾ ਅਮਲੀ ਰਸਤਾ ਹੈ। ਉਸ ਦਾ ਭੈ ਧਾਰਨ ਕਰਨਾ, ਉਸ ਨੂੰ ਪ੍ਰੇਮ ਕਰਨਾ ਤੇ ਸੁਰਤਿ ਉਸ ਵਿੱਚ ਲਾਈ ਰਖ ਕੇ ਉਸ ਦੇ ਮੇਲ ਵਿੱਚ ਯਾ ਮੇਲ ਦਾ ਸੁਆਦ ਮਾਣਨਾ ਫੁਰਮਾਨ ਹੈ:-

**ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥**

**ਨਿਰਣੈ**: ਸੰਪ੍ਰਦਾਈ ਵਿਦਵਾਨਾਂ ਵਲੋਂ ਇਕ ਪੰਗਤੀ ਦੇ ਕਈ ਕਈ ਅਰਥਾਂ ਦੀ ਪਿਰਤ ਪਾਠਕਾਂ ਦੀ ਸੁਰਤਿ ਨੂੰ ਪੱਕਾ ਨਹੀਂ ਕਰਦੀ, ਸਗੋਂ ਬ੍ਰਿਤੀ ਖਿੰਡਾਉਂਦੀ ਹੈ। ਜੇ ਅਜਿਹੇ ਬਹੁ-ਰੰਗੇ ਅਰਥਾਂ ਦੇ ਪਾਠਕਾਂ ਨੂੰ ਦਰਸ਼ਨ ਕਰਾਈਏ ਤਾਂ ਉਹ ਅਕੇਵਾਂ ਮਹਿਸੂਸ ਕਰਨਗੇ। ਪਰ ਕਈ ਪਾਠਕ ਤਤ-ਨਿਰਣੈ ਨੂੰ ਅਪਨਾਉਣ ਤੋਂ ਪਹਿਲਾਂ ਪ੍ਰਚਲਤ ਅਰਥਾਂ ਦਾ ਅਧਿਐਨ ਕਰਨਾ ਵੀ ਲੋੜਦੇ ਹਨ। ਸੋ ਅਜਿਹੀ ਰੁਚੀ ਰਖਣ ਵਾਲੇ ਪਾਠਕਾਂ ਦੀ ਗਿਆਤ ਲਈ ਵਿਸ਼ੇਸ਼ ਸੰਪ੍ਰਦਾਈ ਅਰਥ ਹੇਠ ਦਰਜ ਕੀਤੇ ਜਾਂਦੇ ਹਨ:-

੧- ਜੋ ਪਰਮਾਤਮਾ ਸੁਰਤੀਆਂ, ਸਿੰਮ੍ਰਿਤੀਆਂ ਦੁਆਰਾ ਸਮਾਨ ਰੂਪ ਵਿੱਚ ਵਿਆਪਕ ਦਿਸਦਾ ਹੈ, ਸੰਤਾਂ, ਗੁਰਾਂ ਦੁਆਰੇ ਸੁਣੀਦਾ ਹੈ, ਅਨੁਭਵ ਕਰਕੇ ਜਾਣਿਆ ਜਾਂਦਾ ਹੈ, ਜੀਵ ਪਾਸੋਂ ਉਸ ਦਾ ਸੁਆਦ ਨਹੀਂ ਪਾਇਆ ਜਾਂਦਾ।

੨- ਜਿਸ ਪਰਮੇਸ਼ਰ ਦੀ ਸਤਾ ਨਾਲ ਜੀਵ ਵੇਖਦਾ ਕੰਨਾਂ ਨਾਲ ਸੁਣਦਾ ਅਤੇ ਮਨ ਕਰਕੇ ਜਾਣਦਾ ਹੈ, ਇਸ ਪਾਸੋਂ ਉਸ ਦਾ ਸੁਆਦ ਨਹੀਂ ਪਾਇਆ ਜਾਂਦਾ।

੩- 'ਨ' ਸਾਰੇ ਸ਼ਬਦਾਂ ਨਾਲ ਜੋੜ ਕੇ ਇਉਂ ਅਰਥ ਕੀਤੇ ਜਾਂਦੇ ਹਨ- ਜੋ ਪਰਮਾਤਮਾ ਨਾ ਅੱਖਾਂ ਨਾਲ ਦਿਸਦਾ ਹੈ, ਨ ਕੰਨਾਂ ਨਾਲ ਸੁਣੀਦਾ ਹੈ, ਨ ਮਨ ਕਰਕੇ ਜਾਣੀਦਾ ਹੈ, ਉਸ ਦਾ ਅਨੰਦ ਜੀਵ ਪਾਸੋਂ ਨਹੀਂ ਪਾਇਆ ਜਾਂਦਾ।

੪- ਜੋ ਪਰਮੇਸ਼ਰ ਸਭ ਨੂੰ ਵੇਖ ਰਿਹਾ ਹੈ, ਸਭ ਦੀਆਂ ਗਲਾਂ ਸੁਣ ਰਿਹਾ ਹੈ, ਸਾਰਿਆਂ ਦੇ ਦਿਲ ਦੀ ਜਾਣਦਾ ਹੈ, ਉਸ ਦਾ ਅਨੰਦ ਜੀਵ ਪਾਸੋਂ ਨਹੀਂ ਜਾਣਿਆ ਜਾਂਦਾ।

ਤੱਤ ਇਹ ਹੈ ਕਿ ਜਿਸ ਜੀਵ ਰੂਪ ਜਗਿਆਸੂ ਦੇ ਹਿਰਦੇ ਵਿਚ ਪਰਮਾਤਮਾ ਦੇ ਦਰਸ਼ਨ ਦੀ ਤੜਪ ਹੁੰਦੀ ਹੈ, ਉਹ ਪ੍ਰਭੂ ਦੇ ਦਰਸ਼ਨ ਕਰਨਾ ਲੋੜਦਾ ਹੈ, ਉਹ ਆਪਣੇ ਪ੍ਰੀਤਮ ਦਾ ਸੰਦੇਸ਼ਾਂ ਇਕ ਦੂਜੇ ਤੋਂ ਸੁਣਨਾ ਚਾਹੁੰਦਾ ਹੈ। ਉਹ ਉਸ ਪ੍ਰੀਤਮ ਬਾਰੇ ਜਾਣਨਾ ਚਾਹੁੰਦਾ ਹੈ ਕਿ ਉਹ ਠਾਕੁਰ ਕਿਹੋ ਜਿਹਾ ਹੈ?:-

**ਪੂਛਉ ਸੰਤ ਮੇਰੋ ਠਾਕੁਰੁ ਕੈਸਾ॥ ਹੀਉ ਅਰਾਪਉ ਦੇਹੁ ਸੰਦੇਸਾ॥**[ਪੰਨਾ ੧੨੩੭

ਪਰ ਵੇਖਣ, ਸੁਣਨ ਤੇ ਜਾਣਨ ਦਾ ਸੁਆਦ ਨਿਰੀਆਂ ਗੱਲਾਂ ਅਥਵਾ ਕਹਣ ਕਹਾਉਣ ਨਾਲ ਨਹੀਂ ਪਾਇਆ ਜਾ ਸਕਦਾ ਕਿਉਂਕਿ ਜੀਵ ਲੂਲ੍ਹਾ, ਟੁੰਡਾ ਤੇ ਅੰਨ੍ਹਾ ਹੈ। ਲੂਲਾ ਦੌੜ ਨਹੀਂ ਸਕਦਾ, ਭਾਵ ਪਰਮਾਤਮਾ ਪਾਸ ਦੌੜ ਕੇ ਨਹੀਂ ਪਹੁੰਚ ਸਕਦਾ, ਇਸੇ ਤਰ੍ਹਾਂ ਟੁੰਡਾ ਹੋਣ ਕਰਕੇ ਗਲਵਕੜੀ ਨਹੀਂ ਪਾ ਸਕਦਾ, ਅੰਨ੍ਹਾ ਹੋਣ ਕਾਰਨ ਦਰਸ਼ਨ ਨਹੀਂ ਕਰ ਸਕਦਾ। ਭਾਵਕ ਵਿਸਥਾਰ, ਸਾਰੰਸ਼ ਅਤੇ ਸਿਧਾਂਤ ਵਿੱਚ ਦਿੱਤਾ ਗਿਆ ਹੈ, ਉਥੋਂ ਪੜ੍ਹੋ।

'ਜੀਭੈ ਬਾਝਹੁ ਬੋਲਣਾ' ਦੀ ਕਿਰਿਆ ਦਾ ਰੂਪ ਵੀ ਗੁਰਬਾਣੀ ਵਿੱਚ ਅੰਕਿਤ ਹੈ:-

੧. **ਬਿਨੁ ਜਿਹਵਾ ਜੋ ਜਪੈ ਹਿਆਇ ॥** [ਪੰਨਾ ੧੨੫੬

੨. **ਬਿਨੁ ਬੋਲਤ, ਆਪਿ ਪਛਾਨੈ ॥** [ਪੰਨਾ ੬੨੧

ਉਪਰੋਕਤ ਕਿਰਿਆ ਦਾ ਸੰਕਲਪ 'ਇਉਂ ਜੀਵਤ ਮਰਣਾ' ਹੈ। ਜੀਵਤ ਭਾਵ ਤੋਂ ਮਰਣ ਦੇ ਲੱਛਣ ਗੁਰਬਾਣੀ ਅੰਦਰ ਕਈ ਸ਼ਬਦਾਂ ਵਿੱਚ ਅੰਕਿਤ ਹਨ ਅਤੇ ਗੁਰੂ ਸਾਹਿਬ ਨੇ ਨਾਮ ਅਭਿਆਸੀਆਂ ਨੂੰ ਇਸ ਸੰਕਲਪ ਦੀ ਇਉਂ ਸੋਧ ਦਿੱਤੀ ਹੈ:-

੧. **ਜੀਵਤ ਮਰੈ, ਮਰੈ ਫੁਨਿ ਜੀਵੈ, ਐਸੇ ਸੁੰਨਿ ਸਮਾਇਆ॥** [ਪੰਨਾ ੩੩੨

੨. **ਆਪੁ ਛੋਡਿ ਜੀਵਤ ਮਰੈ, ਗੁਰ ਕੈ ਸਬਦਿ ਵੀਚਾਰੁ ॥** [ਪੰਨਾ ੩੪

੩. **ਸਤਿਗੁਰ ਭਾਇ ਚਲਹੁ, ਜੀਵਤਿਆ ਇਉ ਮਰੀਐ ਰਾਮ॥** [ਪੰਨਾ ੭੭੫

੪. **ਆਪਿ ਤਿਆਗਿ, ਹੋਈਐ ਸਭ ਰੇਣਾ,**
**ਜੀਵਤਿਆ ਇਉ ਮਰੀਐ ॥** [ਪੰਨਾ ੭੫੦

੫. **ਜੀਵਤ ਜੋ ਮਰੈ, ਹਾਂ ॥ ਦੁਤਰੁ ਸੋ ਤਰੈ, ਹਾਂ ॥** [ਪੰਨਾ ੪੧੦

ਇਹ ਭਗਤੀ-ਭਾਵ ਵਾਲਾ ਮਾਰਗ ਬਹੁਤ ਬਿਖੜਾ ਹੈ, ਗੁਰੂ ਦੀ ਰਾਹੀਂ ਕੋਈ ਵਿਰਲਾ ਜਗਿਆਸੂ ਹੀ ਇਸ ਦੀ ਸੋਝੀ ਪਾਉਂਦਾ ਹੈ। ਸਤਿਗੁਰੂ ਨੂੰ ਮਿਲ ਕੇ ਬ੍ਰਿਤੀ ਸੰਸਾਰ ਵਲੋਂ ਉਲਟ ਜਾਂਦੀ ਹੈ, ਮਨ ਦਾ ਸੁਭਾਅ ਬਦਲ ਜਾਂਦਾ ਹੈ। ਜੀਵਤ-ਮਰਣ ਤੋਂ ਭਾਵ ਹੰਕਾਰ ਛੱਡ ਕੇ ਗੁਰੂ ਦੇ ਆਸਰੇ ਪਰਣੇ ਰਹਿਣਾ ਹੈ- 'ਮੂਏ ਬਿਨੁ ਜੀਵਨੁ ਨਾਹੀ' (ਪੰਨਾ ੬੫੫)। ਇਹ ਗੁਰਮਤਿ ਦਾ ਸਿਧਾਂਤ ਹੈ। ਭਗਤ ਕਬੀਰ ਜੀ ਨੇ ਇਸ ਬਾਰੇ ਇਹ ਤੱਤ ਹੀ ਕੱਢਿਆ ਹੈ:-

**ਜੋ ਜੀਵਨ ਮਰਨਾ ਜਾਨੈ ॥ ਸੋ ਪੰਚ ਸੈਲ ਸੁਖ ਮਾਨੈ ॥** [ਪੰਨਾ ੬੫੫

ਜਿਹੜਾ ਪੰਚ ਜੀਵਨ ਵਿੱਚ ਇਸ ਪ੍ਰਕਾਰ ਦਾ ਮਰਨਾ ਜਾਣਦਾ ਹੈ, ਉਹ ਜੀਵਨ ਨੂੰ ਆਰਾਮ ਦੀ ਸੈਰ-ਗਾਹ ਮੰਨਦਾ ਹੈ। ਜਿਹੜਾ ਨਾਮ ਸੰਜੋਗੀ ਮਰਜੀਵੜਾ ਹੁੰਦਾ ਹੈ ਉਹ ਸੰਸਾਰ ਨੂੰ 'ਗੋਇਲ' ਦੀ ਭੂਮੀ ਵਾਂਗ ਸਮਝਦਾ ਹੈ- 'ਨਾਮ ਸੰਜੋਗੀ ਗੋਇਲ ਥਾਟੁ'। ਜਨਮ-ਮਰਣ ਤੋਂ ਛੁਟਕਾਰਾ ਪਾਉਣ ਲਈ ਜਗਿਆਸੂ ਕੇਵਲ ਗੁਰ-ਸ਼ਬਦ ਦੀ ਵੀਚਾਰ ਨੂੰ ਮਨ ਵਿੱਚ ਵਸਾ ਲਵੇ ਅਤੇ ਹਉਮੈ ਨੂੰ ਮਾਰ ਦੇਵੇ। ਬਸ ਜੀਵਨ-ਗਤੀ ਨੂੰ ਪ੍ਰਾਪਤ ਕਰਨ ਦਾ ਕੇਵਲ ਇਕ ਰਾਹ ਹੈ:-

**ਆਪੁ ਛੋਡਿ ਜੀਵਤ ਮਰੈ, ਗੁਰ ਕੈ ਸਬਦਿ ਵੀਚਾਰ ॥** [ਪੰਨਾ ੩੪

ਅੱਖਾਂ, ਕੰਨਾਂ, ਹੱਥਾਂ, ਪੈਰਾਂ ਰਾਹੀਂ ਮਨ ਵਿਕਾਰਾਂ ਵਲ ਦੌੜਦਾ ਹੈ ਵਿਕਾਰਾਂ ਨਾਲ ਵੇੜੇ ਹੋਏ ਮਨ ਨੂੰ ਨਾਮ-ਰਸ ਦਾ ਸੁਆਦ ਨਹੀਂ ਆਉਂਦਾ।

ਵਾਹਿਗੁਰੂ ਕੁਦਰਤਿ ਦੁਆਰਾ ਦਿਸਦਾ ਹੈ, ਸੁਣੀਦਾ ਹੈ, ਜਾਣੀਦਾ ਹੈ- 'ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ, ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥' (ਪੰਨਾ ੧੨੬੫) ਉਸ ਪ੍ਰਭੂ ਨੂੰ ਜਾਣਨਾ ਭਾਵ ਅਨਭਵ ਕਰਨਾ ਹੈ- 'ਦ੍ਰਿਸਟੋ ਕਰਤਾ...' ਪਰ ਸਾਧਾਰਨ ਮਨੁੱਖ ਦੀ ਇਹ ਦਸ਼ਾ ਨਹੀਂ। ਦਿਸਣਾ ਸੁਣਨਾ ਤੇ ਜਾਣਨਾ ਇਨ੍ਹਾਂ ਦਾ ਬਾਹਰਮੁਖੀ ਤੇ ਅੰਤਰਮੁਖੀ ਭੇਦ ਵੱਖੋ ਵਖਰਾ ਹੈ। ਹੈਰਾਨੀ ਵਾਲੀ ਗਲ ਇਹ ਹੈ ਕਿ ਇਕ ਸੇਜ ਤੇ ਬੈਠੀ ਹੋਈ ਜੀਵ-ਇਸਤਰੀ ਦਾ ਪਤੀ ਪਰਮੇਸ਼ਰ ਨਾਲ ਮਿਲਣਾ ਔਖਾ ਹੋਇਆ ਪਿਆ ਹੈ।

"ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ, ਮਿਲਿ ਬਾਤ ਨ ਕਰਤੇ ਭਾਈ॥" (ਪੰਨਾ ੨੦੫) ਅਜਿਹੀ ਦਸ਼ਾ ਦੁਖਦਾਈ ਹੈ। ਇਸੇ ਤਰ੍ਹਾਂ ਇਕ ਦੂਜੇ ਪਾਸੋਂ ਸੁਣ ਕੇ ਜਾਣਨਾ ਵੀ ਹੋਰ ਤਰ੍ਹਾਂ ਦਾ ਹੈ। ਮਨ ਨੂੰ ਲੂਲ੍ਹਾ ਟੁੰਡਾ ਤੇ ਅੰਨ੍ਹਾ ਦਸ ਕੇ ਇਕ ਕਟਾਖਸ਼ ਮਾਰਿਆ ਹੈ। ਗੁਰਬਾਣੀ ਦੇ ਹੋਰ ਕਈ ਸ਼ਬਦਾਂ ਵਿੱਚ ਅਮਲ-ਹੀਣ ਮਨ ਨੂੰ ਇਉਂ ਕੋਸਿਆ ਹੈ:-

੧. **ਇਹੁ ਮਨੁ ਅੰਧਾ ਬੋਲਾ ਹੈ, ਕਿਸੁ ਆਖਿ ਸੁਣਾਏ ॥** [ਪੰਨਾ ੩੬੪

੨. **ਸੁਣਿ ਮਨ ਅੰਧੇ ਕੁਤੇ ਕੂੜਿਆਰ ॥** [ਪੰਨਾ ੬੬੨

੩. **ਸੁਣਿ ਮਨ ਅੰਧੇ ਮੂਰਖ ਗਾਵਾਰ ॥** [ਪੰਨਾ ੧੩੪੪

ਜੀਵ ਰੂਪ ਇਸਤਰੀ ਨੂੰ ਸਿਖਿਆ ਦੇਂਦੇ ਹਨ ਕਿ ਤੂੰ ਭੈ ਦੇ ਚਰਨ ਕਰ, ਪ੍ਰੇਮ ਦੇ ਹੱਥ ਬਣਾ, ਗਿਆਨ ਦੇ ਨੇਤਰ ਕਰ, ਅਜਿਹੇ ਨੇਮ ਧਾਰਨ ਨਾਲ ਕੰਤ ਦਾ ਮੇਲ ਹੁੰਦਾ ਹੈ:-

੧. **ਜੇ ਲੋੜਹਿ ਵਰੁ ਬਾਲੜੀਏ,**
**ਤਾ ਗੁਰਚਰਣੀ ਚਿਤੁ ਲਾਏ ਰਾਮ ॥**
**ਸਦਾ ਹੋਵਹਿ ਸੋਹਾਗਣੀ, ਹਰਿ ਜੀਉ ਮਰੈ ਨ ਜਾਏ ਰਾਮ ॥** [ਪੰਨਾ ੭੭੧

੨. **ਜਨ ਲਾਵਹੁ ਚਿਤੁ ਹਰਿਨਾਮ ਸਿਉ, ਅੰਤਿ ਹੋਇ ਸਖਾਈ ॥** [ਪੰਨਾ ੬੪੮

## ਸਾਰੰਸ਼ ਅਤੇ ਸਿਧਾਂਤ

ਕੀ ਅੱਖਾਂ ਤੋਂ ਬਿਨਾ ਵੇਖਿਆ ਜਾ ਸਕਦਾ ਹੈ? ਕੰਨਾਂ ਤੋਂ ਬਿਨਾ ਸੁਣਿਆ ਜਾ ਸਕਦਾ ਹੈ? ਪੈਰਾਂ ਤੋਂ ਬਿਨਾ ਟੁਰਿਆ ਜਾ ਸਕਦਾ ਹੈ? ਜੀਭ ਤੋਂ ਬਿਨਾ ਬੋਲਿਆ ਜਾ ਸਕਦਾ ਹੈ? ਜਗਿਆਸੂ

ਲਈ ਇਹ ਬੁਝਾਰਤ ਹੈ, ਜਿਸ ਨੂੰ ਬੁਝਣ ਦੀ ਲੋੜ ਹੈ:-

**ਬਿਨੁ ਨੇਤ੍ਰਾ, ਕਹਾ ਕੋ ਪੇਖੈ ॥ [ਪੰਨਾ ੧੧੪੦**

ਅੱਖਾਂ ਦਾ ਕੰਮ ਵੇਖਣਾ ਹੈ ਪਰ 'ਦ੍ਰਿਸ਼ਟ-ਵਿਕਾਰੀ ਬੰਧਨ ਬਾਂਧੇ' ਵਾਲੀ ਕਰਣੀ ਤੋਂ ਮੁਕਤ ਹੋਵੇ, ਇਸ ਦੀਆਂ ਅੱਖਾਂ ਚੋਂ ਦੂਈ ਨਿਕਲ ਜਾਏ, ਕੇਵਲ ਬ੍ਰਹਮ ਹੀ ਨਜ਼ਰੀ ਆਵੇ, ਅਜਿਹਾ ਵੇਖਣਾ ਹੀ 'ਅਖਾ ਬਾਝਹੁ ਵੇਖਣਾ' ਕਹਿਆ ਗਿਆ ਹੈ।

ਇਸੇ ਤਰ੍ਹਾਂ ਗੁਰਬਾਣੀ ਵਿੱਚ 'ਬਿਨੁ ਸ੍ਰਵਨਾ, ਕਹਾ ਕੋ ਸੁਨਤਾ' (ਪੰਨਾ ੧੧੪੦) ਬਿਨਾ ਸਥੂਲ ਕੰਨਾਂ ਦੇ ਕੋਈ ਮਨੁੱਖ ਦੂਜੇ ਦੀ ਗਲ ਨਹੀਂ ਸੁਣ ਸਕਦਾ ਪਰ ਭਗਤ ਕਬੀਰ ਜੀ ਦੇ ਕਥਨ ਅਨੁਸਾਰ ਜਦੋਂ ਸਤਿਗੁਰੂ ਦੀ ਬਾਣੀ ਦਾ ਬਾਣ ਵਜਦਾ ਹੈ ਮਨੁੱਖ ਬਾਹਰਲੇ ਵਿਸ਼ਈ ਬੋਲ ਸੁਣਨ ਤੋਂ ਬੋਲਾ ਹੋ ਜਾਂਦਾ ਹੈ:-

**ਕਬੀਰ ਗੂੰਗਾ ਹੂਆ ਬਾਵਰਾ, ਬੈਹਰਾ ਹੂਆ ਕਾਨ ॥**
**ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ॥ [ਪੰਨਾ ੧੩੭੪**

ਕੰਨਾਂ ਨੂੰ ਸਾਕਤਾਂ ਦੇ ਵਿਸ਼ਈ ਗੀਤਾਂ ਦੀਆਂ ਧੁਨੀਆਂ ਤੋਂ ਵਰਜ ਕੇ ਰਖਣਾ ਕੇਵਲ ਵਾਹਿਗੁਰੂ ਦੀ ਧੁਨੀ ਨੂੰ ਅੰਤਰ ਆਤਮੇ ਸੁਣਨਾ ਇਹ 'ਵਿਣੁ ਕੰਨਾ ਸੁਣਨਾ' ਹੈ:-

**ਮੇਰੇ ਮੋਹਨ, ਸ੍ਰਵਣੀ ਇਹ ਨ ਸੁਨਾਏ ॥**
**ਸਾਕਤ ਗੀਤ ਨਾਦ ਧੁਨਿ ਗਾਵਤ, ਬੋਲਤ ਬੋਲ ਅਜਾਏ ॥ [ਪੰਨਾ ੮੨੦**

ਦ੍ਰਿਸ਼ਟਮਾਨ ਸੰਸਾਰ ਵਿਚ ਪੈਰਾਂ ਤੋਂ ਬਿਨਾ ਚਲਨਾ ਸੰਭਵ ਨਹੀਂ ਪਰ ਜਦੋਂ 'ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ, ਗਿਆਨ ਗੋਨ ਭਰਿ ਡਾਰੀ' ਵਾਲੀ ਅਵਸਥਾ ਹੋ ਜਾਂਦੀ ਹੈ ਤਾਂ 'ਪਗਾ ਬਿਨੁ ਹੁਰੀਆ, ਮਾਰਤਾ' ਦੀ ਸੋਝੀ ਆ ਜਾਂਦੀ ਹੈ। ਗੁਰਬਾਣੀ ਵਿੱਚ ਫੁਰਮਾਨ ਹੈ:-

**ਚਰਨ ਚਲਉ ਮਾਰਗਿ ਗੋਬਿੰਦ ॥**
**ਮਿਟਹਿ ਪਾਪ, ਜਪੀਐ ਹਰਿ ਬਿੰਦ ॥ [ਪੰਨਾ ੨੮੧**

ਗਿਆਨ ਦੇ ਸੰਦਰਭ ਵਿੱਚ ਹੱਥਾਂ ਤੋਂ ਬਿਨਾ ਵੀ ਕੰਮ ਕੀਤਾ ਜਾ ਸਕਦਾ ਹੈ। ਉਹ ਇਸ ਤਰ੍ਹਾਂ ਕਿ ਹਥ ਆਪਨੇ ਸਮਝ ਕੇ ਨਹੀਂ, ਕਰਤਾਰ ਦੇ ਜਾਣ ਕੇ ਸੱਚੀ ਕਾਰ ਵਿੱਚ ਲਗ ਗਏ ਹੁੰਦੇ ਹਨ। ਸੋ, ਇਹ ਕਿਰਿਆ 'ਵਿਣੁ ਹਥ ਕਰਣਾ' ਦੀ ਪ੍ਰਤੀਕ ਹੈ। ਭਾ.ਸ. ਗੁਰਦਾਸ ਜੀ ਦੇ ਬਚਨ ਹਨ:-

**ਗੁਰਮੁਖ ਹਥ ਸਕਥ ਹਨ, ਸਾਧ ਸੰਗਤ ਗੁਰ ਕਾਰ ਕਮਾਵੈ॥ [ਵਾਰ ੬-੧੨**

ਪਉੜੀ ਵਿੱਚ ਇਹ ਨਿਰਣਾ ਕੀਤਾ ਹੈ ਕਿ ਸਾਰੀ ਸ੍ਰਿਸ਼ਟੀ ਦਾ ਮਾਲਕ ਵਾਹਿਗੁਰੂ ਆਪ ਹੈ। ਜੋ ਕੁਝ ਹੋ ਰਿਹਾ ਹੈ, ਓਸ ਦਾ ਕਰਤਾ ਧਰਤਾ ਆਪ ਹੀ ਹੈ। ਅਜਿਹੀ ਬ੍ਰਿਤੀ ਵਾਲੇ ਜਗਿਆਸੂਆਂ ਨੂੰ ਹਰੀ ਨਾਮ ਤੋਂ ਬਿਨਾ ਕੁਝ ਨਹੀਂ ਸੁਖਾਉਂਦਾ ਭਾਉਂਦਾ:-

**ਜਿਨਿ ਸਰਧਾ ਰਾਮ ਨਾਮਿ ਲਗੀ,**
**ਤਿਨੁ ਦੂਜੈ ਚਿਤੁ ਨ ਲਾਇਆ ਰਾਮ ॥**

ਜੇ ਧਰਤੀ ਸਭ ਕੰਚਨੁ ਕਰਿ ਦੀਜੈ,
ਬਿਨੁ ਨਾਵੈ, ਅਵਰੁ ਨ ਭਾਇਆ ਰਾਮ ॥ [ਪੰਨਾ ੪੪੪

ਇਸ ਤਰ੍ਹਾਂ ਗੁਰੂ ਦੇ ਪਿਆਰੇ ਤੇ ਸਵਾਰੇ ਸਿੱਖ ਨਿਰਮਲ ਨਾਮ ਜਪ ਕੇ ਨਿਰਮਲ ਜਨ ਬਣ ਜਾਂਦੇ ਹਨ ਅਤੇ ਗ੍ਰਿਹਸਤ ਵਿਚ ਨਿਰਬਾਣ ਰਹਿੰਦੇ ਹਨ। ਜਿਹੜੇ ਜੀਵ ਪ੍ਰਭੂ ਨੂੰ ਚੰਗੇ ਲਗਦੇ ਹਨ, ਉਹੀ ਅੰਮ੍ਰਿਤ ਨਾਮ ਦੇ ਰਸੀਏ ਬਣ ਕੇ ਉਸ ਵਿੱਚ ਸਮਾਉਂਦੇ ਹਨ। ਉਹ ਸਦਾ ਸੱਚ ਬੋਲਦੇ ਹਨ ਤੇ ਸੱਚ ਦੇ ਆਸਰੇ ਹੀ ਆਪਣਾ ਜੀਵਨ ਬਤੀਤ ਕਰਦੇ ਹਨ:-

੧. ਓਨਾ ਅੰਦਰਿ ਸਚੁ, ਮੁਖਿ ਉਜਲੇ, ਸਚੁ ਬੋਲਨਿ, ਸਚੇ ਤੇਰਾ ਤਾਣੁ॥[ਪੰਨਾ ੩੦੭

੨. ਜਿਨ ਕਉ ਸਤਿਗੁਰਿ ਥਾਪਿਆ, ਤਿਨ ਮੇਟਿ ਨ ਸਕੈ ਕੋਇ ॥
ਓਨਾ ਅੰਦਰਿ ਨਾਮੁ ਨਿਧਾਨੁ ਹੈ, ਨਾਮੋ ਪਰਗਟੁ ਹੋਇ ॥ [ਪੰਨਾ ੧੭

**ਸਲੋਕੁ ਮ: ੧ ॥ ਸੁਇਨੇ ਕੈ ਪਰਬਤਿ ਗੁਫਾ ਕਰੀ, ਕੈ ਪਾਣੀ ਪਇਆਲਿ ॥ ਕੈ ਵਿਚਿ ਧਰਤੀ, ਕੈ ਆਕਾਸੀ, ਉਰਧਿ ਰਹਾ ਸਿਰਿ ਭਾਰਿ ॥ ਪੁਰਿ ਕਰਿ ਕਾਇਆ ਕਪੜੁ ਪਹਿਰਾ, ਧੋਵਾ ਸਦਾ ਕਾਰਿ ॥ ਬਗਾ ਰਤਾ ਪੀਅਲਾ ਕਾਲਾ, ਬੇਦਾ ਕਰੀ ਪੁਕਾਰ ॥ ਹੋਇ ਕੁਚੀਲੁ ਰਹਾ ਮਲੁ ਧਾਰੀ, ਦੁਰਮਤਿ ਮਤਿ ਵਿਕਾਰ ॥ ਨਾ ਹਉ, ਨਾ ਮੈ, ਨਾ ਹਉ ਹੋਵਾ, ਨਾਨਕ, ਸਬਦੁ ਵੀਚਾਰਿ ॥ ੧ ॥**

**ਮ: ੧ ॥ ਵਸਤ੍ਰ ਪਖਾਲਿ, ਪਖਾਲੇ ਕਾਇਆ, ਆਪੇ ਸੰਜਮਿ ਹੋਵੈ ॥ ਅੰਤਰ ਮੈਲੁ ਲਗੀ, ਨਹੀ ਜਾਣੈ, ਬਾਹਰਹੁ ਮਲਿ ਮਲਿ ਧੋਵੈ ॥ ਅੰਧਾ ਭੂਲਿ ਪਇਆ ਜਮਜਾਲੇ ॥ ਵਸਤੁ ਪਰਾਈ ਅਪੁਨੀ ਕਰਿ ਜਾਨੈ, ਹਉਮੈ ਵਿਚਿ ਦੁਖੁ ਘਾਲੇ ॥ ਨਾਨਕ, ਗੁਰਮੁਖਿ ਹਉਮੈ ਤੁਟੈ, ਤਾ ਹਰਿ ਹਰਿ ਨਾਮੁ ਧਿਆਵੈ ॥ ਨਾਮੁ ਜਪੇ, ਨਾਮੋ ਆਰਾਧੇ, ਨਾਮੇ ਸੁਖਿ ਸਮਾਵੈ ॥੨॥**

**ਪਵੜੀ ॥ ਕਾਇਆ ਹੰਸਿ ਸੰਜੋਗੁ, ਮੇਲਿ ਮਿਲਾਇਆ ॥ ਤਿਨਹੀ ਕੀਆ ਵਿਜੋਗੁ, ਜਿਨਿ ਉਪਾਇਆ ॥ ਮੂਰਖੁ ਭੋਗੇ ਭੋਗੁ, ਦੁਖ ਸਬਾਇਆ ॥ ਸੁਖਹੁ ਉਠੇ ਰੋਗ, ਪਾਪ ਕਮਾਇਆ ॥ ਹਰਖਹੁ ਸੋਗੁ ਵਿਜੋਗੁ, ਉਪਾਇ ਖਪਾਇਆ ॥ ਮੂਰਖ ਗਣਤ ਗਣਾਇ, ਝਗੜਾ ਪਾਇਆ ॥ ਸਤਿਗੁਰ ਹਥਿ ਨਿਬੇੜੁ, ਝਗੜੁ ਚੁਕਾਇਆ ॥ ਕਰਤਾ ਕਰੇ ਸੁ ਹੋਗੁ, ਨ ਚਲੈ ਚਲਾਇਆ ॥ ੪ ॥**

# ਉਚਾਰਨ ਸੇਧ

**ਬਿੰਦੀ ਸਹਿਤ**: ਕਰੀਂ, ਰਹਾਂ, ਕਾਇਆਂ, ਪਹਿਰਾਂ, ਧੋਵਾਂ, ਬੇਦਾਂ, ਕਰੀਂ, ਕਹਾਂ, ਰਹਾਂ, ਹਉਂ, ਬਾਹਰਹੁੰ, ਸੁਖਹੁੰ, ਹਰਖਹੁੰ।

**ਪਦ ਅਰਥ**: ਸੁਇਨੇ ਕੈ ਪਰਬਤਿ-ਸੋਨੇ ਦੇ (ਸੁਮੇਰ) ਪਹਾੜ ਵਿੱਚ। ਗੁਫਾ ਕਰੀ-ਗੁਫ਼ਾ ਬਣਾ ਲਵਾਂ। ਕੈ-ਜਾਂ, ਭਾਵੇਂ। ਪਾਣੀ-ਪਾਣੀ ਵਿੱਚ। ਪਇਆਲਿ-ਪਾਤਾਲ ਵਿੱਚ। ਆਕਾਸੀ-ਆਸਮਾਨ ਵਿੱਚ। ਉਰਧਿ-ਉਲਟਾ, ਮੂਧਾ ਹੋ ਕੇ। ਸਿਰਿ ਭਾਰਿ-ਸਿਰ ਦੇ ਭਾਰ, ਸਿਰ ਪਰਣੇ। ਪੁਰਿ-ਪੂਰਣ, ਭਰਿਆ ਹੋਇਆ। ਕਾਰਿ-ਕੰਮ ਵਿਚ। ਬਗਾ-ਚਿੱਟਾ। ਰਤਾ-ਲਾਲ। ਪੀਅਲਾ-ਪੀਲਾ। ਪੁਕਾਰ-ਉਚੀ ਆਵਾਜ਼। ਕੁਚੀਲੁ-ਗੰਦਾ। ਮਲੁ ਧਾਰੀ-ਮੈਲ ਵਾਲਾ। ਵਸਤ੍ਰ-ਬਸਤਰ ਕਪੜੇ। ਪਖਾਲਿ-ਚੰਗੀ ਤਰ੍ਹਾਂ ਧੋ ਕੇ। ਸੰਜਮਿ-ਸੰਜਮੀ (ਜਿਸ ਨੇ ਖਾਣ ਪੀਣ ਅਤੇ ਵਿਸ਼ੇ ਵਿਕਾਰਾਂ ਉਤੇ ਕਾਬੂ ਪਾਇਆ ਹੋਵੇ)। ਜਮ ਜਾਲੇ-ਜਮ ਦੇ ਜਾਲ (ਫੰਦੇ) ਵਿੱਚ। ਘਾਲੇ-ਪਾਉਂਦਾ ਹੈ।

**ਪਉੜੀ॥—** ਹੰਸਿ-ਜੀਵ-ਆਤਮਾ ਨਾਲ। ਸੰਜੋਗੁ-ਮੇਲ। ਵਿਜੋਗੁ-ਵਿਛੋੜਾ। ਸਬਾਇਆ-ਸਾਰਾ। ਹਰਖਹੁ-ਖੁਸ਼ੀ ਤੋਂ। ਸੋਗੁ-ਗ਼ਮ, ਚਿੰਤਾ। ਉਪਾਇ-ਪੈਦਾ ਕਰਕੇ। ਨਿਬੇੜਾ-ਫੈਸਲਾ। ਹੋਗੁ-ਹੁੰਦਾ ਹੈ।

**ਅਰਥ : ਸਲੋਕੁ ਮ: ੧॥—** (ਚਾਹੇ) ਮੈਂ ਸੋਨੇ ਦੇ (ਸੁਮੇਰ) ਪਹਾੜ ਵਿੱਚ ਗੁਫਾ ਬਣਾ ਕੇ (ਟਿਕਾਂ), ਭਾਵੇਂ ਪਾਣੀ ਵਿੱਚ, (ਜਾਂ) ਪਾਤਾਲ ਵਿੱਚ (ਰਹਾਂ), ਭਾਵੇਂ ਧਰਤੀ ਉਤੇ, ਭਾਵੇਂ ਅਸਮਾਨ ਉਤੋਂ ਉਲਟਾ ਹੋ ਕੇ ਸਿਰ ਪਰਣੇ ਰਹਾਂ, ਸਰੀਰ ਨੂੰ ਪੂਰਣ ਕਰਕੇ ਕਪੜੇ ਪਾਵਾਂ (ਭਾਵ ਸਰੀਰ ਦਾ ਕੋਈ ਅੰਗ ਨੰਗਾ ਨਾ ਰਹੇ ਅਤੇ ਪਾਇਆ ਹੋਇਆ ਕਪੜਾ) ਸਦਾ ਧੋਂਦਾ ਰਹਾਂ (ਇਹੋ) ਕਾਰ (ਕਰਦਾ ਰਹਾਂ, ਭਾਵ ਸਫ਼ੈਦ-ਪੋਸ਼ ਬਣਿਆ ਰਹਾਂ), (ਭਾਵੇਂ) ਚਿੱਟਾ, ਰਤਾ, ਪੀਲਾ (ਅਤੇ) ਕਾਲਾ (ਲਿਬਾਸ ਪਾ ਕੇ) ਵੇਦਾਂ ਦਾ ਉਚਾਰਨ ਕਰਦਾ ਰਹਾਂ। ਕੁਚੀਲ (ਸਰੇਵੜਿਆਂ ਵਾਂਗ ਗੰਦਾ) ਹੋ ਕੇ ਮੈਲਾ-ਕੁਚੈਲਾ ਬਣਿਆ ਰਹਾਂ (ਪਰ ਇਹ ਸਭ) ਖੋਟੀ ਮਤ ਕਰਕੇ ਵਿਕਾਰ (ਕਰਮ ਕਰਨੇ ਹਨ)। ਨਾਨਕ (ਗੁਰੂ ਜੀ ਰਬੀ) ਸ਼ਬਦ ਵਿਚਾਰ ਕੇ (ਇਹ ਬਚਨ ਆਖਦੇ ਹਨ ਕਿ) ਨਾ ਮੈਂ (ਭੂਤ ਕਾਲ) ਵਿੱਚ ਸਾਂ, ਨਾ ਮੈਂ ਵਰਤਮਾਨ ਕਾਲ ਵਿੱਚ ਹਾਂ, ਅਤੇ ਨਾ ਹੀ ਭਵਿਖਤ ਕਾਲ ਵਿੱਚ) ਹੋਵਾਂਗਾ।੧।

**ਮ: ੧॥—** (ਜਿਹੜਾ ਮਨੁੱਖ) ਕਪੜੇ ਧੋ ਕੇ, ਕਾਇਆ ਨੂੰ ਧੋਵੇ (ਅਤੇ ਆਪਣੇ) ਆਪ ਹੀ ਸੰਜਮੀ (ਬਣ ਬੈਠਦਾ ਹੋਵੇ), (ਉਹ ਸਹੀ ਅਰਥਾਂ ਵਿੱਚ ਆਪਣੇ ਹਿਰਦੇ) ਵਿੱਚ ਲਗੀ ਹੋਈ ਮੈਲ ਨੂੰ ਨਹੀਂ ਜਾਣਦਾ (ਐਵੇਂ) ਬਾਹਰੋਂ ਹੀ (ਸਰੀਰ ਨੂੰ) ਮਲ ਮਲ ਕੇ ਧੋਂਦਾ ਹੈ। (ਅਜਿਹਾ) ਅਗਿਆਨੀ ਮਨੁੱਖ (ਮਾਇਆ ਮੋਹ ਵਿੱਚ) ਭੁੱਲ ਕੇ ਜਮ ਦੇ ਜਾਲ ਵਿੱਚ ਪਿਆ (ਹੋਇਆ ਹੈ)। (ਜੋ) ਪਰਾਈ ਵਸਤੂ ਨੂੰ ਆਪਣੀ ਕਰਕੇ ਸਮਝਦਾ ਹੈ (ਉਹ) ਹਉਮੈ ਵਿੱਚ (ਪੈ ਪੈ ਕੇ) ਦੁੱਖ ਪਾਉਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਦੁਆਰਾ (ਜਦੋਂ ਮਨੁੱਖ ਦੀ) ਹਉ ਤੁੱਟਦੀ ਹੈ ਤਾਂ (ਉਹ) ਹਰੀ ਦਾ ਨਾਮ ਸਿਮਰਦਾ ਹੈ। (ਫਿਰ ਵਧੇਰੇ) ਨਾਮ ਜਪ ਕੇ ਨਾਮ ਨੂੰ

ਅਰਾਧ ਕੇ, ਨਾਮ ਦੁਆਰਾ ਹੀ (ਸਚੇ) ਸੁੱਖ ਵਿੱਚ (ਜਾ) ਸਮਾਉਂਦਾ ਹੈ।੨।

**ਪਉੜੀ॥-** (ਪਰਮਾਤਮਾ ਨੇ) ਕਾਇਆ ਨੂੰ (ਜੀਵ-ਆਤਮਾ) ਨਾਲ ਹੰਸ ਮੇਲ ਮੇਲ ਕੇ (ਆਪਣੇ ਨਾਲ) ਮਿਲਾਇਆ ਹੈ (ਭਾਵ ਇਹ ਜੋੜ) ਜੋੜਿਆ ਹੈ। ਜਿਸ (ਪ੍ਰਭੂ) ਨੇ (ਇਹ ਸੰਸਾਰ) ਪੈਦਾ ਕੀਤਾ ਹੈ, ਉਸ ਨੇ ਹੀ ਵਿਛੋੜਾ (ਪੈਦਾ) ਕੀਤਾ ਹੈ। ਮੂਰਖ (ਮਨੁੱਖ ਉਸ ਵਾਹਿਗੁਰੂ ਨੂੰ ਭੁਲਾ ਕੇ ਆਪ ਸੁੰਦਰ ਪਦਾਰਥਾਂ ਦੇ) ਭੋਗ ਭੋਗ ਰਿਹਾ ਹੈ (ਅਤੇ) ਹਰ ਪ੍ਰਕਾਰ ਦਾ ਦੁੱਖ (ਭੋਗ ਰਿਹਾ ਹੈ)। ਸੁੱਖਾਂ ਤੋਂ ਹੀ (ਸਾਰੇ) ਰੋਗ ਪੈਦਾ ਹੋਏ, (ਕਿਉਂਕਿ ਜੀਵ ਨੇ ਜੋ) ਪਾਪ (ਕਰਮ) ਕਮਾਇਆ (ਉਸਦਾ ਫਲ ਪਾਇਆ ਹੈ)। ਖੁਸ਼ੀ ਤੋਂ (ਬਾਅਦ) ਚਿੰਤਾ ਤੇ ਵਿਛੋੜਾ (ਪੈਦਾ ਹੋਏ ਅਤੇ ਪ੍ਰਭੂ ਨੇ ਜੀਵ) ਪੈਦਾ ਕਰਕੇ (ਉਨ੍ਹਾਂ ਨੂੰ) ਨਾਸ਼ ਕੀਤਾ। ਆਪਹੁਦਰਾ ਮਨੁੱਖ (ਆਪਣੇ ਸ਼ੁਭ ਕਰਮਾਂ ਦੀ) ਗਿਣਤੀ ਗਿਣਾਉਂਦਾ ਰਿਹਾ (ਜਿਸ ਕਰਕੇ ਉਸ ਨੇ ਆਪਣੇ ਗਲ) ਝਗੜਾ ਪਾ ਲਿਆ। ਸਤਿਗੁਰੂ ਦੇ ਹੱਥ ਵਿੱਚ ਫੈਸਲਾ ਹੈ (ਆਪ ਜੀ ਨੇ ਇਉਂ ਆਖ ਕੇ) ਝਗੜਾ ਹੀ ਮੁਕਾ ਦਿੱਤਾ। (ਮਨੁੱਖ ਦੇ ਹੱਥ ਵਿੱਚ ਕੁਝ ਨਹੀਂ, ਜੋ ਕੁਝ) ਕਰਤਾ ਪੁਰਖ ਕਰਦਾ ਹੈ, ਉਹੀ ਕੁਝ ਹੁੰਦਾ ਹੈ, ਉਸ ਦਾ) ਚਲਾਇਆ (ਹੁਕਮ ਹੀ) ਚਲਦਾ ਹੈ (ਉਸ ਕਰਤਾਰ ਨਾਲ ਕਿਸੇ ਦਾ ਜ਼ੋਰ ਨਹੀਂ ਚਲ ਸਕਦਾ)।੪।

## ਅਰਥ ਭੇਦ ਅਤੇ ਨਿਰਣੈ

**ਸੁਇਨੇ ਕੈ ਪਰਬਤਿ ਗੁਫਾ ਕਰੀ, ਕੈ ਪਾਣੀ ਪਇਆਲਿ ॥**

ਸੰਪਰਦਾਈ ਵਿਦਵਾਨਾਂ ਨੇ ਇਸ ਸਾਰੇ ਸਲੋਕ ਦੇ ਅਰਥ 'ਅਨਯ ਪੁਰਖ' ਵਿੱਚ ਕੀਤੇ ਹਨ ਜੋ ਕਿ ਸ਼ਬਦ ਸਰੂਪਾਂ ਦੇ ਅਨੁਕੂਲ ਨਹੀਂ ਹਨ ਕਿਉਂਕਿ ਕਰੀ, ਰਹਾਂ, ਪਹਿਰਾਂ, ਹਉ ਆਦਿ ਸਾਰੇ ਸ਼ਬਦ 'ਉਤਮ ਪੁਰਖ' ਦੇ ਲਖਾਇਕ ਹਨ। ਇਸ ਲਈ ਪਾਠਕਾਂ ਨੂੰ ਉਤਮ ਪੁਰਖ ਵਿੱਚ ਜਿਵੇਂ ਕਿ ਪਿਛੇ ਅਰਥ ਕੀਤੇ ਗਏ ਹਨ, ਅਪਨਾਉਣੇ ਚਾਹੀਦੇ ਹਨ।

## ਸਾਰੰਸ਼ ਅਤੇ ਸਿਧਾਂਤ

ਰਿਧੀਆਂ, ਸਿਧੀਆਂ ਅਤੇ ਕਰਾਮਾਤੀ ਸ਼ਕਤੀਆਂ ਦੀ ਪ੍ਰਾਪਤੀ ਤੇ ਵਿਖਾਵਾ ਨਿਜੀ ਪੂਜਾ ਪ੍ਰਤਿਸ਼ਟਾਂ ਦਾ ਬਾਜ਼ਾਰ ਗਰਮ ਕਰਨ ਵਾਲੀ ਗਲ ਹੈ। ਅਜਿਹੀਆਂ ਤਾਕਤਾਂ ਨਾਮ-ਮਾਰਗ ਵਿਚ ਰੁਕਾਵਟ ਬਣਦੀਆਂ ਹਨ। ਇਨ੍ਹਾਂ ਵਿੱਚ ਪਰਵਿਰਤ ਹੋਇਆਂ ਮਤਿ ਅਪੂਰਣ ਰਹਿੰਦੀ ਹੈ। ਕਈ ਵਾਰੀ ਜਗਿਆਸੂ ਪ੍ਰਤਿਸ਼ਟਾ ਦੀ ਟੀਸੀ ਤੋਂ ਅਜਿਹਾ ਡਿਗਦਾ ਹੈ ਕਿ ਉਹ ਵਿਕਾਰਾਂ ਦੀ ਜਿਲਣ ਵਿੱਚ ਜਾ ਪੈਂਦਾ ਹੈ। ਕਰਮ ਕਾਂਡੀ ਕਿਰਿਆਵਾਂ ਜਗਿਆਸੂ ਨੂੰ ਹਉ ਨਾਲ ਲਬੇੜਦੀਆਂ ਹਨ। ਬਾਹਰਮੁਖੀ ਤਨ ਦੀ ਸਫਾਈ ਨਾਲ ਜਗਿਆਸੂ ਬੇਸ਼ਕ ਕਿਤਨਾ ਹੀ ਸੰਜਮੀ ਤੇ ਕਰਮੀ-ਧਰਮੀ ਪਿਆ ਬਣੇ, ਸੱਚ ਦੀ ਮੰਜ਼ਿਲ ਉਤੇ ਨਹੀਂ ਅਪੜ ਸਕਦਾ। 'ਜੀਅ ਕਾ ਬੰਧਨੁ, ਕਰਮੁ ਬਿਆਪੈ' ਵਾਲੀ ਪੰਕਤੀ ਸਾਨੂੰ ਕਰਮਗਤੀ ਤੋਂ ਗਿਆਤ ਕਰਾਉਂਦੀ ਹੈ। ਜਦ ਤੀਕ ਮਨੁੱਖ ਦੇ ਅੰਦਰੋਂ ਹਉਮੈ ਨਹੀਂ ਜਾਂਦੀ ਉਦੋਂ ਤੱਕ ਮੁਕਤਿ-ਮਾਰਗ ਦਾ ਗਿਆਤਾ ਹੋਣਾ ਸੰਭਵ ਨਹੀਂ।

ਜੀਵਾਤਮਾ ਨਾਲ ਸਰੀਰ ਦਾ ਸੰਜੋਗ ਤੇ ਵਿਜੋਗ ਕਰਨ ਵਾਲਾ ਕਰਤਾ ਧਰਤਾ ਅਕਾਲ ਪੁਰਖ ਆਪ ਹੈ ਪਰ ਅਗਿਆਨੀ ਮਨੁੱਖ ਜੋ ਕਰਮ ਕਾਂਡਾਂ ਵਿੱਚ ਫਸਿਆ ਹੋਇਆ ਹੈ, ਉਹ ਦੇਹੀ ਨੂੰ ਆਪਣੀ ਵਸਤ ਸਮਝ ਕੇ ਨਿਤ ਸਾਬਣ ਮਲਦਾ ਅਤੇ ਸਵਾਰਦਾ ਰਹਿੰਦਾ ਹੈ, ਜਿਸ ਕਰਕੇ ਕਦੇ ਖੁਸ਼ੀ ਤੇ ਕਦੇ ਗ਼ਮੀ ਦਾ ਸ਼ਿਕਾਰ ਹੁੰਦਾ ਹੈ। ਗੁਰੂ ਸਾਹਿਬ ਜੀ ਨੇ 'ਨਾਮ ਜਪੇ ਨਾਮੋ ਆਰਾਧੇ, ਨਾਮੇ ਸੁਖਿ ਸਮਾਵੈ' ਵਾਲੀ ਸਿਧਾਂਤਕ ਸੇਧ ਬਖਸ਼ੀ ਹੈ। ਨਾਮ-ਅਭਿਆਸ ਕਮਾਈ ਨਾਲ ਜਦ ਹਉ ਤੁਟਦੀ ਹੈ ਤਾਂ ਬੁਧੀ ਨਿਰਮਲ ਹੁੰਦੀ ਹੈ, ਫਿਰ ਸਤਿ ਧਰਮ ਨਾਲ ਮੇਲ ਹੁੰਦਾ ਹੈ। ਸਾਰੀ ਸ਼ਕਤੀ ਦਾ ਮਾਲਕ ਪ੍ਰਭੂ ਆਪ ਹੈ, ਉਸ ਅੱਗੇ ਮਨੁੱਖ ਦਾ ਕੋਈ ਜ਼ੋਰ ਨਹੀਂ ਚਲ ਸਕਦਾ। ਗੁਰਦੇਵ ਜੀ ਦੇ ਪਵਿਤਰ ਵਾਕ ਹਨ:-

ਜੇ ਤੂ ਕਿਸੇ ਨ ਦੇਹੀ ਮੇਰੇ ਸਾਹਿਬਾ, ਕਿਆ ਕੋ ਕਢੈ ਗਹਣਾ ॥
ਨਾਨਕੁ ਬਿਨਵੈ ਸੋ ਕਿਛੁ ਪਾਈਐ, ਪੁਰਬਿ ਲਿਖੇ ਕਾ ਲਹਣਾ॥ [ਪੰਨਾ ੬੯੦

**ਸਲੋਕ ਮਃ ੧ ॥ ਕੂੜੁ ਬੋਲਿ, ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥ ਮੁਠਾ ਆਪਿ, ਮੁਹਾਏ ਸਾਥੈ ॥ ਨਾਨਕ, ਐਸਾ ਆਗੂ ਜਾਪੈ ॥ ੧ ॥**

**ਮਹਲਾ ੪ ॥ ਜਿਸਦੈ ਅੰਦਰਿ ਸਚੁ ਹੈ, ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥ ਓਹ ਹਰਿ ਮਾਰਗਿ ਆਪਿ ਚਲਦਾ, ਹੋਰਨਾ ਨੋ ਹਰਿ ਮਾਰਗਿ ਪਾਏ ॥ ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ, ਛਪੜਿ ਨਾਤੈ ਸਗਵੀ ਮਲੁ ਲਾਏ ॥ ਤੀਰਥੁ ਪੂਰਾ ਸਤਿਗੁਰੂ, ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ ਓਹੁ ਆਪਿ ਛੁਟਾ ਕੁਟੰਬ ਸਿਉ, ਦੇ ਹਰਿ ਹਰਿ ਨਾਮੁ, ਸਭ ਸ੍ਰਿਸਟਿ ਛਡਾਏ ॥ ਜਨ ਨਾਨਕ ਤਿਸੁ ਬਲਿਹਾਰਣੈ, ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥ ੨ ॥**

**ਪਉੜੀ ॥ ਇਕਿ ਕੰਦ ਮੂਲੁ ਚੁਣਿ ਖਾਹਿ, ਵਣਖੰਡਿ ਵਾਸਾ ॥ ਇਕਿ ਭਗਵਾ ਵੇਸੁ ਕਰਿ ਫਿਰਹਿ, ਜੋਗੀ ਸੰਨਿਆਸਾ ॥ ਅੰਦਰਿ ਤ੍ਰਿਸਨਾ ਬਹੁਤੁ, ਛਾਦਨ ਭੋਜਨ ਕੀ ਆਸਾ ॥ ਬਿਰਥਾ ਜਨਮੁ ਗਵਾਇ, ਨ ਗਿਰਹੀ ਨ ਉਦਾਸਾ ॥ ਜਮਕਾਲੁ ਸਿਰਹੁ ਨ ਉਤਰੈ, ਤ੍ਰਿਬਿਧਿ ਮਨਸਾ ॥ ਗੁਰਮਤੀ ਕਾਲੁ ਨ ਆਵੈ ਨੇੜੈ, ਜਾ ਹੋਵੈ ਦਾਸਨਿਦਾਸਾ ॥ ਸਚਾ ਸਬਦੁ ਸਚੁ ਮਨਿ, ਘਰ ਹੀ ਮਾਹਿ ਉਦਾਸਾ ॥ ਨਾਨਕ, ਸਤਿਗੁਰੁ ਸੇਵਨਿ ਆਪਣਾ, ਸੇ ਆਸਾ**

ਤੇ ਨਿਰਾਸਾ ॥ ੫ ॥

## ਉਚਾਰਨ ਸੇਧ

**ਬਿੰਦੀ ਸਹਿਤ:** ਅਵਰੀਂ, ਹੋਰਨਾਂ, ਸਗਵੀਂ, ਅਵਰਾਂ, ਖਾਹਿੰ, ਫਿਰਹਿੰ, ਸਿਰਹੁੰ, ਜਾਂ, ਮਾਹਿੰ।

**ਪਦ ਅਰਥ:** ਮੁਰਦਾਰੁ-ਮੁਰਦਾ ਭਾਵ ਹਰਾਮ। ਅਵਰੀ-ਹੋਰਨਾਂ ਨੂੰ। ਮੁਠਾ-ਠਗਿਆ ਗਿਆ। ਮੁਹਾਏ-ਠਗਾਉਂਦਾ ਹੈ। ਸਾਥੈ-(ਆਪਣੇ), ਸਾਥ ਨੂੰ। ਐਸਾ-ਇਹੋ ਜਿਹਾ। ਆਗੂ-ਚੋਧਰੀ, ਲੀਡਰ। ਜਾਪੈ-ਜਾਪਦਾ ਹੈ, ਪਤਾ ਲਗਦਾ ਹੈ।

**ਮ: ੪ ॥—** ਅਲਾਏ-ਬੋਲਦਾ ਹੈ। ਮਾਰਗਿ-ਰਸਤੇ ਉਤੇ। ਲਹੈ-ਲਹਿ ਜਾਂਦੀ ਹੈ। ਤੀਰਥੁ-ਨਿਰਮਲ ਪਾਣੀ ਦਾ ਸੋਮਾਂ, ਧਾਰਮਿਕ ਸਰੋਵਰ। ਛਪੜਿ-ਗੰਦੇ ਪਾਣੀ ਦੇ ਟੋਭੇ ਵਿੱਚ। ਨਾਤੈ-ਨਹਾਉਣ, ਇਸ਼ਨਾਨ ਕਰਨ ਨਾਲ। ਸਗਵੀਂ-ਉਸ ਤਰ੍ਹਾਂ ਦੀ, ਪਹਿਲੇ ਵਰਗੀ।

**ਪਉੜੀ ॥—** ਕੰਦ-ਧਰਤੀ ਵਿਚ ਪੈਦਾ ਹੋਣ ਵਾਲਾ ਖਾਸ ਫਲ ਜਿਸ ਨੂੰ ਸ਼ਕਰਕੰਦੀ ਵੀ ਆਖਦੇ ਹਨ। ਮੂਲੁ-ਜੜ੍ਹ। ਵਣ ਖੰਡਿ-ਜੰਗਲ ਦੇ ਹਿੱਸੇ ਵਿੱਚ। ਛਾਦਨ-ਕਪੜੇ। ਗਵਾਇ-ਗਵਾ ਕੇ। ਗਿਰਹੀ-ਗ੍ਰਿਹਸਤੀ। ਤ੍ਰਿਬਿਧਿ-ਤਿੰਨ ਤਰ੍ਹਾਂ ਦੀ, (ਰਜੋ, ਤਮੋ, ਸਤੋ ਪ੍ਰਭਾਵ ਵਾਲੀ)। ਮਨਸਾ-ਵਾਸ਼ਨਾ।

**ਅਰਥ: ਸਲੋਕ ਮ: ੧ ॥—** (ਜਿਹੜਾ ਮਨੁੱਖ) ਝੂਠ ਬੋਲ ਕੇ (ਆਪ) ਮੁਰਦਾ ਖਾਂਦਾ ਹੈ (ਅਤੇ) ਹੋਰਨਾਂ ਨੂੰ (ਰਬੀ ਰਾਹ ਤੇ ਚਲਣ ਦਾ ਉਪਦੇਸ਼) ਸਮਝਾਉਣ ਜਾਂਦਾ ਹੈ, (ਅਜਿਹਾ ਮਨੁੱਖ) ਆਪ (ਤਾਂ) ਠਗਿਆ ਗਿਆ ਹੈ (ਪਰ ਆਪਣੇ) ਸਾਥ ਨੂੰ ਵੀ (ਆਪਣੇ ਨਾਲ) ਲੁਟਾ ਰਿਹਾ ਹੈ। ਨਾਨਕ (ਗੁਰੂ) ਜੀ ਫੁਰਮਾਉਂਦੇ ਹਨ ਕਿ ਅਜਿਹੇ) ਚੋਧਰੀ ਦਾ (ਭੇਦ) ਪਤਾ ਲਗ ਜਾਂਦਾ ਹੈ (ਭਾਵ ਉਹ ਛੁਪਿਆ ਨਹੀਂ ਰਹਿ ਸਕਦਾ)।੧।

**ਮ: ੪॥—** ਜਿਸ (ਮਨੁੱਖ) ਦੇ (ਹਿਰਦੇ) ਅੰਦਰ ਸੱਚ ਹੈ ਉਹ ਸੱਚਾ ਨਾਮ (ਆਪ ਜਪਦਾ ਹੈ ਤੇ ਆਪਣੇ) ਮੂੰਹ ਚੋਂ (ਜੋ ਬੋਲਦਾ ਹੈ) ਸੱਚ ਹੀ ਬੋਲਦਾ ਹੈ। ਉਹ ਆਪ ਹਰੀ ਮਾਰਗ ਉਤੇ ਚਲਦਾ ਹੈ (ਅਤੇ) ਦੂਜਿਆਂ ਨੂੰ ਹਰੀ ਮਾਰਗ ਉਤੇ ਪਾਉਂਦਾ (ਭਾਵ ਚਲਾਉਂਦਾ) ਹੈ।

(ਹਾਂ, ਇਹ ਗਲ ਚੇਤੇ ਰਖਣ ਵਾਲੀ ਹੈ) ਜੇ ਅੱਗੇ ਤੀਰਥ (ਭਾਵ 'ਗੁਰ ਦਰਿਆਉ ਸਦਾ ਜਲ ਨਿਰਮਲ ਮਿਲਿਆ ਦੁਰਮਤਿ ਮੈਲ ਹਰੇ') ਹੋਵੇ ਤਾਂ (ਉਸ ਵਿੱਚ ਨਹਾਤਿਆਂ ਪਾਪਾਂ ਦੀ) ਮੈਲ ਉਤਰ ਜਾਂਦੀ ਹੈ (ਪਰ) ਛਪੜ ਵਿੱਚ ਨਹਾਉਣ ਨਾਲ ਉਸੇ ਤਰ੍ਹਾਂ ਦੀ (ਭਾਵ ਪਹਿਲੇ ਵਰਗੀ) ਹੋਰ ਮੈਲ ਲਗ ਜਾਂਦੀ ਹੈ। (ਹੇ ਭਾਈ!) ਤੀਰਥ, ਪੂਰਾ ਸਤਿਗੁਰੂ (ਆਪ ਹੈ) ਜੋ ਦਿਨ ਰਾਤ ਹਰੀ ਦਾ ਨਾਮ ਸਿਮਰਦਾ ਰਹਿੰਦਾ ਹੈ। ਉਹ ਆਪ ਪਰਵਾਰ ਸਮੇਤ ਮੁਕਤਿ ਹੋਇਆ ਹੁੰਦਾ ਹੈ ਅਤੇ 'ਹਰੀ ਹਰੀ' ਨਾਮ ਦੇ ਕੇ ਸਾਰੀ ਸ੍ਰਿਸ਼ਟੀ ਨੂੰ (ਪਾਪ ਕਰਮਾਂ ਤੋਂ) ਛੁੜਾ ਲੈਂਦਾ ਹੈ। ਨਾਨਕ ਦਾਸ ਉਸ ਤੋਂ ਸਦਕੇ ਜਾਂਦਾ ਹੈ ਜਿਹੜਾ ਆਪ (ਨਾਮ) ਜਪਦਾ ਹੈ ਤੇ ਹੋਰਨਾਂ ਨੂੰ ਵੀ (ਨਾਮ) ਜਪਾਉਂਦਾ ਹੈ।੨।

**ਪਉੜੀ॥—** ਕਈ (ਜਗਿਆਸੂ) ਕੰਦ ਮੂਲ ਚੁਣ ਕੇ ਖਾਂਦੇ ਹਨ ਅਤੇ ਜੰਗਲ ਵਿੱਚ ਵਾਸਾ (ਕਰਦੇ ਹਨ)। ਕਈ ਗੇਰੂ-ਰੰਗੇ ਕਪੜੇ ਪਾ ਕੇ ਜੋਗੀ ਤੇ ਸੰਨਿਆਸੀ (ਬਣ ਕੇ) ਫਿਰਦੇ ਹਨ। (ਪ੍ਰੰਤੂ ਉਨ੍ਹਾਂ ਦੇ ਹਿਰਦੇ) ਅੰਦਰ ਚੰਗੇ ਕਪੜੇ ਪਾਣ ਤੇ ਚੰਗਾ ਭੋਜਨ ਖਾਣ ਦੀ ਲਾਲਸਾ ਲਗੀ ਰਹਿੰਦੀ ਹੈ। (ਇਸ ਤਰ੍ਹਾਂ ਉਹ ਆਪਣਾ ਰਤਨ) ਜਨਮ ਵਿਅਰਥ ਗਵਾ ਕੇ ਨਾ ਗ੍ਰਿਹਸਤੀ ਰਹਿੰਦੇ ਹਨ (ਤੇ) ਨਾ ਉਦਾਸੀ (ਵਾਲਾ ਕਾਰਜ ਪੂਰਾ ਕਰਦੇਂ ਹਨ)। (ਉਨ੍ਹਾਂ ਦੇ) ਸਿਰ ਤੋਂ ਜਮ ਕਾਲ ਪਰੇ ਨਹੀਂ ਹੱਟਦਾ ਹੁੰਦਾ (ਕਿਉਂਕਿ ਉਨ੍ਹਾਂ ਨੂੰ) ਤਿੰਨ ਪ੍ਰਕਾਰ ਦੀ (ਭਾਵ ਰਜੋ, ਤਮੋ, ਸਤੋ ਪ੍ਰਭਾਵ ਵਾਲੀ) ਇਛਾ (ਲਗੀ ਰਹਿੰਦੀ ਹੈ)। (ਮਨੁੱਖ) ਜਦੋਂ ਵਾਹਿਗੁਰੂ ਦੇ) ਦਾਸਾਂ ਦਾ ਦਾਸ ਹੋ ਜਾਂਦਾ ਹੈ। ਗੁਰੂ ਦੀ ਸਿਖਿਆ ਨਾਲ (ਉਸ ਦੇ) ਨੇੜੇ ਕਾਲ ਨਹੀਂ ਆਉਂਦਾ। ਜਦੋਂ (ਉਸ ਦੇ) ਮਨ ਵਿੱਚ (ਗੁਰੂ ਦਾ) ਸੱਚਾ ਸ਼ਬਦ ਸੱਚ (ਰੂਪ ਹੋ ਕੇ ਵਸ ਜਾਂਦਾ ਹੈ, ਤਾਂ ਉਹ) ਗ੍ਰਿਹਸਤ ਵਿੱਚ ਵਿਚਰਦਾ ਹੋਇਆ ਵੀ ਉਦਾਸ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜੇ ਮਨੁੱਖ) ਆਪਣਾ ਸਤਿਗੁਰੂ ਸੇਂਵਦੇ ਹਨ ਉਹ ਆਸਾ ਤੋਂ ਨਿਰਾਸ (ਹੋ ਜਾਂਦੇ ਹਨ, ਭਾਵ ਆਸ਼ਾ ਮਨਸ਼ਾ ਤੋਂ ਉਪਰ ਉਠ ਕੇ ਸੱਚ ਵਿੱਚ ਲੀਨ ਹੋ ਜਾਂਦੇ ਹਨ)।੫।

## ਅਰਥ ਭੇਦ ਅਤੇ ਨਿਰਣੈ

### ੧) ਕੂੜ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥

ਇਨ੍ਹਾਂ ਪੰਗਤੀਆਂ ਦਾ ਅਰਥ ਕਰਨ ਵੇਲੇ ਸੰਪ੍ਰਦਾਈ ਸਟੀਕ ਦੇ ਕਰਤਾ ਨੇ ਮੋਦੀਖਾਨੇ ਵਾਲੀ ਸਾਖੀ ਤੋਂ ਉਪਰੰਤ ਕਾਜ਼ੀ ਨਾਲ ਨਿਮਾਜ਼ ਪੜ੍ਹਨ ਵਾਲੀ ਸਾਖੀ ਵੀ ਦਿੱਤੀ ਹੈ ਅਤੇ ਅਰਥ ਸੰਬੋਧਨ ਰੂਪ ਵਿੱਚ ਕੀਤੇ ਹਨ- '(ਤੂੰ) ਝੂਠ ਬੋਲ ਕੇ ਪਰਾਏ ਹਕ ਰੂਪੀ ਮਰਦਾਰੁ - ਮੁਰਦੇ ਨੂੰ ਖਾ ਰਿਹਾ ਹੈਂ'।

ਅਜਿਹੇ ਅਰਥ ਗੁਰਬਾਣੀ ਲਗ ਮਾਤਰੀ ਨੇਮਾਂ ਦੇ ਅਨੁਕੂਲ ਨਹੀਂ ਹਨ, ਇਸ ਲਈ ਪਾਠਕਾਂ ਨੂੰ ਸੁਚੇਤ ਹੋਣ ਦੀ ਲੋੜ ਹੈ। ਅਰਥ ਕਰਨ ਵੇਲੇ ਪੁਰਖ, ਕਾਲ ਤੇ ਸਥਾਨ ਨੂੰ ਮੁਖ ਰਖਣਾ ਜ਼ਰੂਰੀ ਹੁੰਦਾ ਹੈ। ਇਸ ਤਰ੍ਹਾਂ ਪਾਠ ਉਚਾਰਨ ਵਿੱਚ ਵੀ ਮਤਭੇਦ ਪੈਦਾ ਹੋ ਜਾਂਦਾ ਹੈ- 'ਖਾਇ' ਦਾ 'ਖਾਇੰ' ਅਤੇ 'ਜਾਇ' ਦਾ ਉਚਾਰਨ 'ਜਾਇੰ' ਬਣ ਜਾਂਦਾ ਹੈ।

### ੨) ਬਿਰਥਾ ਜਨਮੁ ਗਵਾਇ, ਨ ਗਿਰਹੀ ਨ ਉਦਾਸਾ ॥

ਕਈ ਸਜਣ 'ਬਿਰਥਾ ਜਨਮੁ ਗਵਾਇਨ, ਗਿਰਹੀ ਨ ਉਦਾਸਾ' ਪਾਠ ਕਰਦੇ ਹਨ। ਇਸ ਤੋਂ ਪਹਿਲੀਆਂ ਪੰਗਤੀਆਂ ਵਿੱਚ ਬਹੁ-ਬਚਨੀ ਕਿਰਿਆ ਚਲ ਰਹੀ ਹੈ। ਇਸ ਲਈ ਉਹ ਇਕ 'ਨ' ਇਕ ਪਾਸੇ ਲਾ ਲੈਂਦੇ ਹਨ ਤੇ ਦੂਜੇ 'ਨ' ਨੂੰ 'ਦੇਹੁਰੀ ਰੂਪ' ਵਿੱਚ ਵਰਤਿਆ ਹੋਇਆ ਸਮਝਦੇ ਹਨ- 'ਨ ਗਰਹੀ ਨ ਉਦਾਸਾ'। ਗੁਰਬਾਣੀ ਦੀ ਵਿਆਕਰਣਕ ਨੇਮਾਵਲੀ ਅਨੁਸਾਰ ਜੇ 'ਗਵਾਇਨਿ' ਸ਼ੁੱਧ ਪਾਠ ਹੁੰਦਾ ਤਾਂ 'ਨ' ਸਿਹਾਰੀ ਸਹਿਤ ਹੁੰਦਾ, ਜਿਸ ਦੀ ਇਸ ਪੰਗਤੀ ਵਿਚ ਅਣਹੋਂਦ ਹੈ। ਇਸ ਵਾਰ ਵਿਚ ਪੰਨਾ ੧੪੯ ਉਤੇ 'ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ' ਵਿੱਚ 'ਗਵਾਇਨਿ' ਸ਼ਬਦ ਨੰਨੇ ਦੀ ਸਿਹਾਰੀ ਸਹਿਤ ਹੈ ਕਿਉਂਕਿ ਅਜਿਹੇ ਬਹੁ

ਵਚਨੀ ਕਿਰਿਆਵਾਚੀ ਸ਼ਬਦ ਜਿਥੇ ਵੀ ਵਰਤੇ ਗਏ ਹਨ ਉਥੇ ਇਨ੍ਹਾਂ ਦੇ ਅੰਤਲੇ ਅੱਖਰ ਨੂੰ ਸਿਹਾਰੀ ਲਗੀ ਹੁੰਦੀ ਹੈ ਜਿਵੇਂ ਇਸੇ ਪੰਗਤੀ ਵਿੱਚ 'ਰੋਵਨਿ' ਹੈ। ਸ਼ਬਦਾਂ ਦੇ ਸਮਾਸੀ ਰੂਪ ਨੂੰ ਨਖੇੜਨ ਦਾ ਇਹ ਨੇਮ ਇਕ ਪ੍ਰਕਾਰ ਦੀ ਪਰਖ-ਕਸਵੱਟੀ ਹੈ।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿੱਚ ਕੂੜੇ ਆਗੂ ਦਾ ਪਾਜ ਉਘਾੜਿਆ ਹੈ ਜੋ ਦੂਜਿਆਂ ਨੂੰ ਸੱਚ ਬੋਲਣ ਦਾ ਉਪਦੇਸ਼ ਦਿੰਦਾ ਹੈ, ਪਰਾਇਆ ਹੱਕ ਖਾਣ ਤੋਂ ਵਰਜਦਾ ਹੈ, ਪਰ ਆਪ ਕੂੜ ਬੋਲ ਕੇ ਬਿਗਾਨਾ ਮਾਲ ਹੜਪ ਕਰ ਜਾਂਦਾ ਹੈ। ਝੂਠ ਬੋਲਣਾ ਬਜਰ ਪਾਪ ਹੈ। ਵੇਖੋ ਗੁਰਦੇਵ ਜੀ ਦਾ ਕਿਤਨਾ ਸੁੰਦਰ ਕਥਨ ਹੈ ਕਿ ਝੂਠੇ ਮਨੁੱਖ ਦੀ ਪ੍ਰੀਤ ਵੀ ਝੂਠੀ ਹੈ:-

**ਝੂਠੇ ਕੀ ਰੇ ਝੂਠ ਪਰੀਤਿ, ਛੁਟਕੀ ਰੇ ਮਨ ਛੁਟਕੀ ਰੇ,**
**ਸਾਕਤ ਸੰਗਿ ਨ ਛੁਟਕੀ ਰੇ ॥** [ਪੰਨਾ ੫੩੫

ਸੱਚੇ ਆਗੂ ਦੇ ਇਹ ਲੱਛਣ ਹਨ ਕਿ ਉਹ ਆਪ ਹਰੀ-ਮਾਰਗ ਉਤੇ ਚਲਦਾ ਹੈ ਅਤੇ ਹੋਰਨਾਂ ਨੂੰ ਚਲਣ ਲਈ ਪ੍ਰੇਰਨਾ ਦਿੰਦਾ ਹੈ। ਆਪ ਨਾਮ ਜਪਦਾ ਹੈ ਤੇ ਹੋਰਨਾਂ ਨੂੰ ਜਪਾਉਂਦਾ ਹੈ। ਆਪ ਸੇਵਾ ਕਰਦਾ ਹੈ ਤੇ ਹੋਰਨਾਂ ਨੂੰ ਸੇਵਾ ਕਰਨ ਦੀ ਜਾਚ ਸਿਖਾਉਂਦਾ ਹੈ। ਪਉੜੀ ਵਿੱਚ ਇਹ ਤੱਤ ਦਿੱਤਾ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਲਈ ਕਈ ਭਰਮੀ, ਭੇਖਧਾਰੀ, ਜੋਗੀ ਤੇ ਸੰਨਿਆਸੀ ਜੰਗਲਾਂ, ਉਜਾੜਾਂ ਵਿੱਚ ਫਿਰਦੇ ਰਹਿੰਦੇ ਹਨ ਪਰ ਉਨ੍ਹਾਂ ਦੀ ਖਾਣ-ਪੀਣ ਦੀ ਤ੍ਰਿਸ਼ਨਾ ਫਿਰ ਵੀ ਨਹੀਂ ਰੱਜਦੀ। ਹਾਂ, ਜੇ ਕੋਈ ਗੁਰਮਤਿ ਗ੍ਰਹਿਣ ਕਰ ਲਵੇ ਤਾਂ ਉਸ ਨੂੰ 'ਘਰ ਹੀ ਮਾਹਿ ਉਦਾਸਾ' ਵਾਲੀ ਅਵਸਥਾ ਪ੍ਰਾਪਤ ਹੋ ਸਕਦੀ ਹੈ। ਗੁਰਮਤਿ ਦਾ ਸਿਧਾਂਤ ਹੈ 'ਆਸਾ ਵਿਚਿ ਨਿਰਾਸ ਵਲਾਏ'। ਅਮਲੀ ਜੀਵਨ ਤੋਂ ਬਿਨਾਂ ਆਗੂ ਬਣਨਾ ਨਿਰਾ ਆਪਣੇ ਆਪ ਨੂੰ ਧੋਖਾ ਦੇਣਾ ਹੀ ਨਹੀਂ ਸਗੋਂ ਸਾਰੀ ਜਨਤਾ ਤੇ ਜਗਤ ਦੇ ਮਾਲਕ ਨੂੰ ਵੀ ਧੋਖਾ ਦੇਣਾ ਹੈ। 'ਕਰਣੀ ਬਾਝਹੁ ਘਟੇ ਘਟਿ' ਵਾਲੀ ਪ੍ਰਮਾਣਿਕਤਾ ਇਨ੍ਹਾਂ ਸਲੋਕਾਂ ਦੇ ਅੰਤਰੀਵ ਭਾਵ ਤੋਂ ਪ੍ਰਗਟ ਹੁੰਦੀ ਹੈ:-

**ਗੁਰੁ ਪੀਰੁ ਸਦਾਏ, ਮੰਗਣ ਜਾਏ ॥**
**ਤਾ ਕੈ ਮੂਲਿ ਨ ਲਗੀਐ ਪਾਇ ॥**

ਰਬੀ ਹੁਕਮ ਨੂੰ ਮੰਨਣਾ ਹੀ ਸੱਚਾ ਸੁੱਚਾ ਸਿਧਾਂਤ ਹੈ। ਇਸਤੇ ਅਮਲ ਕੀਤਿਆਂ ਹੀ ਮਨੁੱਖੀ-ਕਿਰਦਾਰ ਉਚਾ ਤੇ ਸੁੱਚਾ ਹੋ ਸਕਦਾ ਹੈ।

**ਸਲੋਕ ਮ: ੧ ॥ ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ ॥ ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ॥ ਨਾਨਕ, ਨਾਉ ਖੁਦਾਇ ਕਾ, ਦਿਲਿ ਹਛੈ ਮੁਖਿ ਲੇਹੁ ॥ ਅਵਰਿ ਦਿਵਾਜੇ ਦੁਨੀ ਕੇ, ਝੂਠੇ ਅਮਲ ਕਰੇਹੁ ॥ ੧ ॥**

ਮ: ੧ ॥ ਜਾ ਹਉ ਨਾਹੀ, ਤਾ ਕਿਆ ਆਖਾ, ਕਿਹੁ ਨਾਹੀ, ਕਿਆ ਹੋਵਾ ॥ ਕੀਤਾ ਕਰਣਾ, ਕਹਿਆ ਕਥਨਾ, ਭਰਿਆ ਭਰਿ ਭਰਿ ਧੋਵਾਂ ॥ ਆਪਿ ਨ ਬੁਝਾ, ਲੋਕ ਬੁਝਾਈ, ਐਸਾ ਆਗੂ ਹੋਵਾਂ ॥ ਨਾਨਕ, ਅੰਧਾ ਹੋਇ ਕੈ ਦਸੇ ਰਾਹੈ, ਸਭਸੁ ਮੁਹਾਏ ਸਾਥੈ ॥ ਅਗੈ ਗਇਆ ਮੁਹੇ ਮੁਹਿ ਪਾਹਿ, ਸੁ ਐਸਾ ਆਗੂ ਜਾਪੈ ॥ ੨ ॥

ਪਉੜੀ ॥ ਮਾਹਾ ਰੁਤੀ ਸਭ ਤੂੰ, ਘੜੀ ਮੂਰਤ ਵੀਚਾਰਾ ॥ ਤੂੰ ਗਣਤੈ ਕਿਨੈ ਨ ਪਾਇਓ, ਸਚੇ ਅਲਖ ਅਪਾਰਾ ॥ ਪੜਿਆ ਮੂਰਖੁ ਆਖੀਐ, ਜਿਸੁ ਲਬੁ ਲੋਭੁ ਅਹੰਕਾਰਾ ॥ ਨਾਉ ਪੜੀਐ, ਨਾਉ ਬੁਝੀਐ, ਗੁਰਮਤੀ ਵੀਚਾਰਾ ॥ ਗੁਰਮਤੀ ਨਾਮੁ ਧਨੁ ਖਟਿਆ, ਭਗਤੀ ਭਰੇ ਭੰਡਾਰਾ ॥ ਨਿਰਮਲੁ ਨਾਮੁ ਮੰਨਿਆ, ਦਰਿ ਸਚੈ ਸਚਿਆਰਾ ॥ ਜਿਸ ਦਾ ਜੀਉ ਪਰਾਣੁ ਹੈ, ਅੰਤਰਿ ਜੋਤਿ ਅਪਾਰਾ ॥ ਸਚਾ ਸਾਹੁ ਇਕੁ ਤੂ, ਹੋਰੁ ਜਗਤੁ ਵਣਜਾਰਾ ॥ ੬ ॥

## ਉਚਾਰਨ ਸੇਧ

**ਬਿੰਦੀ ਸਹਿਤ:** ਪੀਵਹਿਂ, ਮਾਣਸਾਂ, ਨਾਉਂ, ਜਾਂ, ਹਉਂ, ਨਾਹੀਂ, ਤਾਂ, ਆਖਾਂ, ਹੋਵਾਂ, ਬੁਝਾਂ, ਬੁਝਾਈਂ, ਗਇਆਂ, ਮੁਹੇਂ, ਮੁਹਿਂ, ਪਾਹਿਂ।

**ਪਦ ਅਰਥ:** ਰਤੁ-ਲਹੂ। ਜਾਮਾ-ਪੋਸ਼ਾਕ। ਪਲੀਤੁ-ਅਪਵਿੱਤਰ। ਪੀਵਹਿ-ਪੀਂਦੇ ਹਨ। ਮਾਣਸਾ-ਮਨੁੱਖਾਂ ਦੀ। ਦਿਲਿ ਹਛੈ-ਸਾਫ਼ (ਸ਼ੁੱਧ) ਹਿਰਦੇ ਨਾਲ। ਮੁਖਿ-ਮੂੰਹ ਚੋਂ। ਦਿਵਾਜੇ-ਵਿਖਾਵੇ। ਅਮਲ-(ਫ:) ਅਮਾਲ, ਕੰਮ। ਕਿਹੁ ਨਾਹੀ-ਕੁਝ ਨਹੀਂ ਹਾਂ। ਭਰਿਆ-ਗੰਦਾ ਹੋਇਆ, ਲਿਬੜਿਆ ਹੋਇਆ। ਭਰਿ ਭਰਿ-ਭਰ ਭਰ ਕੇ। ਨ ਬੁਝਾ-ਨਾ ਸਮਝਾਂ। ਲੋਕ ਬੁਝਾਈ-ਲੋਕਾਂ ਨੂੰ ਸਮਝਾਉਂਦਾ ਫਿਰਾਂ। ਅੰਧਾ-ਅਗਿਆਨੀ। ਮੁਹਾਏ-ਲੁਟਾ ਰਿਹਾ ਹੈ। ਸਾਥੈ-ਸਾਥ (ਸੰਗ) ਨੂੰ। ਮੁਹੇ ਮੁਹਿ ਪਾਹਿ-ਮੂੰਹ ਉਤੇ (ਥਪੜ) ਪੈਂਦੇ ਹਨ। ਮਾਹਾ-ਮਹੀਨੇ। ਮੂਰਤ-ਮਹੂਰਤ। ਗਣਤੈ-ਗਿਣਤੀ (ਕਰਕੇ)। ਵਣਜਾਰਾ-ਵਾਪਾਰੀ।

**ਅਰਥ — ਸਲੋਕ ਮ: ੧॥**- (ਹੇ ਭਾਈ!) ਜੇ (ਸਰੀਰ ਉਤੇ) ਪਾਏ ਬਸਤਰ (ਕਪੜੇ) ਨੂੰ ਲਹੂ ਲਗ ਜਾਏ (ਤਾਂ) ਪੋਸ਼ਾਕ ਪਲੀਤ ਹੋ ਜਾਂਦੀ ਹੈ। (ਪਰ) ਜੋ ਮਨੁੱਖਾਂ ਦਾ ਲਹੂ ਪੀਂਦੇ ਹਨ ਉਨ੍ਹਾਂ ਦਾ ਚਿਤ ਕਿਵੇਂ ਮੈਲ ਤੋਂ ਰਹਿਤ ਹੋ ਸਕਦਾ ਹੈ? (ਭਾਵ ਨਹੀਂ ਹੋ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ!) ਅਲ੍ਹਾ ਦਾ ਨਾਮ ਸ਼ੁੱਧ ਹਿਰਦੇ ਨਾਲ ਮੂੰਹ ਚੋਂ ਲਵੋ। (ਬਾਕੀ) ਹੋਰ (ਜਿਤਨੇ ਕਰਮ ਕਾਂਡ ਕਰਦੇ ਹੋ ਸਭ) ਦੁਨਿਆਵੀ ਵਿਖਾਵੇ ਦੇ ਕੰਮ ਕਰਦੇ ਹੋ।੧।

**ਮ: ੧ ॥**— (ਹੇ ਭਾਈ!) ਜਦੋਂ ਮੈਂ (ਆਪ ਹੀ ਕੁਝ) ਨਹੀਂ ਹਾਂ ਤਾਂ (ਮੈਂ ਹੋਰਨਾਂ ਨੂੰ) ਕੀ

ਆਖਾਂ? (ਭਾਵ ਬਿਨਾ ਕੁਝ ਪ੍ਰਾਪਤ ਕੀਤੇ ਕੀ ਉਪਦੇਸ਼ ਦਿਆਂ? ਮੈਂ) ਕੁਝ ਵੀ ਨਹੀਂ (ਤੇ ਫਿਰ ਕੀ) ਹੋ ਜਾਵਾਂ? (ਭਾਵ ਕੀ ਬਣ ਕੇ ਵਿਖਾਵਾਂ)। (ਜੋ ਕੁਝ) ਕੀਤਾ ਹੈ (ਉਹ ਪ੍ਰਭੂ ਦੇ ਹੁਕਮ ਵਿੱਚ ਕੀਤਾ ਹੈ ਅਤੇ ਜੋ ਕੁਝ) ਕਰਦਾ ਅਤੇ ਕਥਦਾ ਹਾਂ (ਉਹ ਵੀ ਉਸ ਦਾ) ਕਹਿਆ (ਆਖਿਆ ਹੋਇਆ) ਕਰਦਾ ਹਾਂ। (ਮਨ ਜੋ ਪਾਪਾਂ ਦੀ ਮੈਲ ਨਾਲ) ਲਿਬੜਿਆ ਹੋਇਆ ਹੈ (ਉਸ ਨੂੰ ਮੁੜ ਮੁੜ) ਭਰ ਭਰ ਕੇ (ਫਿਰ) ਧੋਵਾਂ। (ਮੈਂ) ਆਪ (ਤਾਂ) ਸਮਝਾਂ ਨਾ, (ਪਰ) ਲੋਕਾਂ ਨੂੰ ਸਮਝਾਉਂਦਾ (ਫਿਰਾਂ, ਮੈਂ) ਅਜਿਹਾ ਆਗੂ ਹੋਵਾਂ (ਇਸ ਦਾ ਕੀ ਲਾਭ?)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਜੇ ਕੋਈ) ਅੰਨ੍ਹਾ (ਅਗਿਆਨੀ) ਹੋ ਕੇ (ਦੂਜਿਆਂ ਨੂੰ ਧਰਮ ਦਾ) ਰਸਤਾ ਦਸੇ (ਤਾਂ ਇਉਂ ਜਾਣੋ ਕਿ ਉਹ ਆਪਣੇ) ਸਾਰੇ ਸਾਥ ਨੂੰ ਲੁਟਾ ਰਿਹਾ ਹੈ। ਸੋ, ਅਜਿਹੇ ਆਗੂ ਨੂੰ (ਅਗੇ ਰਬੀ ਦਰਗਾਹ ਵਿੱਚ) ਗਇਆਂ ਪਤਾ ਲਗੇਗਾ (ਕਿ ਉਥੇ) ਮੂੰਹ ਉਤੇ (ਕਿਵੇਂ ਲਗਾਤਾਰ ਥਪੜ) ਪੈਂਦੇ ਹਨ।੨।

**ਪਉੜੀ ॥—** (ਹੇ ਪ੍ਰਭੂ!) ਮਹੀਨੇ, ਰੁੱਤਾਂ, ਘੜੀਆਂ, ਮਹੂਰਤਾਂ, ਸਭ ਵਿਚ (ਮੈਂ) ਤੈਨੂੰ ਵੀਚਾਰਿਆ। (ਪਰ) ਹੇ ਸੱਚੇ ਅਲਖ ਅਪਾਰ ਜੀ! ਤੈਨੂੰ ਗਿਣਤੀਆਂ ਨਾਲ ਕਿਸੇ ਨੇ ਨਹੀਂ ਪਾਇਆ। (ਹੇ ਭਾਈ!) ਜਿਸ (ਮਨੁੱਖ ਦੇ) ਅੰਦਰ ਲਬ, ਲੋਭ ਤੇ ਅਹੰਕਾਰ ਹੈ (ਉਹ ਚਾਹੇ ਕਿਤਨਾ ਹੀ) ਪੜ੍ਹਿਆ (ਹੋਵੇ, ਫਿਰ ਵੀ) ਮੂਰਖ ਹੀ ਆਖਿਆ ਜਾਂਦਾ ਹੈ। (ਹੇ ਭਾਈ! ਗਿਣਤੀ ਵਿੱਚ ਪੈਣ ਦੀ ਥਾਂ) ਸਤਿਗੁਰੂ ਦੀ ਬਖਸ਼ੀ ਹੋਈ ਮਤਿ ਅਨੁਸਾਰ (ਪਰਮਾਤਮਾ ਦਾ) ਨਾਮ ਪੜ੍ਹਨਾ ਚਾਹੀਦਾ ਹੈ (ਤੇ) ਨਾਮ (ਸੁਰਤਿ ਨਾਲ) ਸਮਝਣਾ ਚਾਹੀਦਾ ਹੈ। (ਜਿਨ੍ਹਾਂ ਨੇ) ਗੁਰਮਤਿ ਦੁਆਰਾ ਨਾਮ-ਧਨ ਖਟਿਆ ਹੈ (ਉਨ੍ਹਾਂ ਦੇ) ਖਜ਼ਾਨੇ ਭਗਤੀ ਨਾਲ ਭਰੇ ਪਏ ਹਨ। (ਜਿਨ੍ਹਾਂ ਨੇ ਪਰਮਾਤਮਾ ਦਾ) ਪਵਿੱਤਰ ਨਾਮ ਮੰਨਿਆ ਹੈ, (ਉਹ) ਸੱਚੇ (ਪ੍ਰਭੂ) ਦੇ ਦਰ ਉਤੇ ਸਚਿਆਰ (ਮੰਨੇ ਜਾਂਦੇ ਹਨ)। (ਜਿਸ ਪ੍ਰਭੂ ਦਾ ਦਿੱਤਾ ਹੋਇਆ) ਜੀਉ (ਜਿੰਦ) ਪ੍ਰਾਣ ਹੈ (ਉਸ) ਅਪਾਰ (ਪ੍ਰਭੂ ਨੇ ਜੀਵ ਦੇ) ਅੰਦਰ ਜੋਤਿ (ਰਖੀ ਹੋਈ ਹੈ)। (ਅੰਤ ਵਿੱਚ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ!) ਇਕ ਤੂੰ ਹੀ ਸੱਚਾ ਸ਼ਾਹ ਹੈਂ, (ਸਾਰਾ) ਸੰਸਾਰ (ਤੇਰਾ) ਵਾਪਾਰੀ ਹੈ।੬।

## ਅਰਥ ਭੇਦ ਅਤੇ ਨਿਰਣੈ

**ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ ॥**

**ਜੋ ਰਤੁ ਪੀਵਹਿ ਮਾਣਸਾ, ਤਿਨ ਕਿਉ ਨਿਰਮਲੁ ਚੀਤੁ ॥**

ਇਨ੍ਹਾਂ ਪੰਕਤੀਆਂ ਵਿੱਚ 'ਰਤੁ ਪੀਵਹਿ ਮਾਣਸਾ' ਦੇ ਅਰਥ ਟੀਕਾਕਾਰਾਂ ਨੇ ਆਪੋ ਆਪਣੀ ਭਾਵਨਾ ਅਨੁਸਾਰ ਕੀਤੇ ਹਨ। ਭਾਵੇਂ ਇਨ੍ਹਾਂ ਪੰਕਤੀਆਂ ਦਾ ਮਾਸ ਖਾਣ ਦੀ ਨਿਖੇਧੀ ਜਾਂ ਪ੍ਰੋੜਤਾ ਨਾਲ ਕੋਈ ਸੰਬੰਧ ਨਹੀਂ, ਫਿਰ ਵੀ ਕਈ ਟੀਕਾਕਾਰ ਅਤੇ ਵਿਦਵਾਨ ਆਪਣਾ ਨਿਜੀ ਪ੍ਰਭਾਵ ਦੇਣ ਤੋਂ ਸੰਕੋਚ ਨਹੀਂ ਕਰ ਸਕੇ। ਕੁਝ ਕੁ ਪ੍ਰਸਿਧ ਟੀਕਾਕਾਰਾਂ ਦੇ ਕੀਤੇ ਹੋਏ ਅਰਥ ਪਾਠਕਾਂ ਦੀ ਗਿਆਤ ਲਈ ਹੇਠ ਦਰਜ ਹਨ:-

੧- ਹੇ ਕਾਜੀ! ਜੇਕਰ (ਰਤੁ) ਰੁਧਰ ਬਸਤਰੋਂ ਕੋ ਲਗ ਜਾਤਾ ਹੈ ਤਬ ਕਹਤੇ ਹੈਂ ਜਾਮਾ ਪਲੀਤ ਅਰਥਾਤ ਅਪਵਿਤ੍ਰ ਹੋ ਗਯਾ ਜੋ ਪੁਰਸ਼ੋਂ ਕਾ ਰਤੁ ਪੀਂਦੇ ਹੋ ਤਿਨਕਾ ਚਿਤ ਅਸ਼ੁੱਧ ਰਹਤਾ

ਹੈ। (ਫ.ਸ., ਸੰ.ਪੋ., ਦਰਪਣ ਅਤੇ ਸ਼ਬਦਾਰਥ ਵਿੱਚ ਇਸੇ ਭਾਵਨਾ ਨੂੰ ਪ੍ਰਗਟਾਇਆ ਗਿਆ ਹੈ।)

੨- ਜੇਕਰ ਕਪੜੇ ਨੂੰ ਰਤੁ-ਲਹੂ ਲਗ ਜਾਵੇ ਤਾਂ ਉਹ ਜਾਮਾ - ਕਪੜਾ ਪਲੀਤੁ, ਅਪਵਿਤਰ ਹੋ ਜਾਂਦਾ ਹੈ ਅਤੇ ਜੋ ਮਨੁੱਖ ਬਕਰਿਆਂ ਨੂੰ ਵੱਢ ਕੇ ਰਤ-ਲਹੂ ਪੀਂਦੇ ਹਨ ਮਾਸ ਖਾਂਦੇ ਹਨ ਹੱਡੀਆਂ ਚੂਸਦੇ ਹਨ ਉਨ੍ਹਾਂ ਦੇ ਚਿਤ ਕਿਵੇਂ ਨਿਰਮਲ ਹੋ ਗਏ ਹਨ। [ਸੰ.ਸ.

੩- ਭਾਈ ਸਾਹਿਬ ਰਣਧੀਰ ਸਿੰਘ ਜੀ ਨਾਰੰਗਵਾਲ ਨੇ ਗੁਰਬਾਣੀ ਲਗ-ਮਾਤਰਾਂ ਦੀ ਵਿਲਖਣਤਾ ਨਾਮੀ ਪੁਸਤਕ ਦੇ ਪੰਨਾ ੧੪੬ ਉਤੇ 'ਪਾਠ ਭੇਦ ਤੇ ਅਰਥ ਭੇਦ' ਦੇ ਸਿਰਲੇਖ ਹੇਠਾਂ ਉਪਰੋਕਤ ਪੰਗਤੀਆਂ ਬਾਰੇ ਜੋ ਵਿਆਖਿਆ ਕੀਤੀ ਹੈ, ਉਹ ਇਉਂ ਹੈ:-

"ਜੋ ਮਾਣਸ (ਆਦਮੀ) ਲਹੂ ਪੀਂਦੇ ਹਨ, ਉਨ੍ਹਾਂ ਦਾ ਚਿਤ ਕਿਵੇਂ ਨਿਰਮਲ ਰਹਿ ਸਕਦਾ ਹੈ, ਜਦ ਲਹੂ ਦੀ ਲਾਗ ਵਾਲਾ ਕਪੜਾ ਅਪਵਿਤਰ ਹੋ ਜਾਂਦਾ ਹੈ। ਮਾਸਾਹਾਰੀ ਪੁਰਸ਼ ਆਪਣੇ ਮਾਸ ਭਖਣੀ ਝੱਸ ਨੂੰ ਪ੍ਰਮਾਣੀਕ ਦਸਣ ਲਈ ਇਸ ਪਿਛਲੀ ਪੰਗਤੀ ਦਾ ਅਰਥ ਤਰੋੜ ਮਰੋੜ ਕੇ ਕਰਦੇ ਹਨ ਕਿ 'ਮਾਣਸਾਂ ਦਾ ਰਤ ਪੀਂਦੇ ਹਨ' ਤੋਂ ਭਾਵ - ਮਾਣਸਾਂ (ਆਦਮੀਆਂ) ਉਪਰ ਜ਼ੁਲਮ (ਬੇਇਨਸਾਫ਼ੀ) ਕਰਦੇ ਹਨ ਜੋ ਲੋਗ ਓਹ ਇਕ ਪ੍ਰਕਾਰ ਦਾ ਮਾਣਸਾ (ਆਦਮੀਆਂ) ਦਾ ਰਤੁ (ਲਹੂ) ਨਚੋੜਦੇ ਹਨ, ਲਹੂ ਪੀਂਦੇ ਹਨ, ਹਰਾਮਕਾਰੀ ਕਰਦੇ ਹਨ। ਇਨ੍ਹਾਂ ਅਰਥਾਂ ਦੇ ਕਰਨ ਵਿਚਿ ਦੋ ਮੁਗਾਲਤੇ ਸਪਸ਼ਟ ਹਨ। ਇਕ ਤਾਂ 'ਮਾਣਸਾ' ਪਦ 'ਰਤੁ' ਪਦ ਨਾਲ ਸੰਬੰਧਤ ਕਰਕੇ 'ਮਾਣਸਾ ਰਤੁ' ਦੇ ਅਰਥ ਮਾਣਸਾਂ ਦਾ ਰਤੁ ਖਿੱਚ ਨਾਲਿ ਬਣਾਉਂਦੇ ਹਨ। 'ਮਾਣਸਾ ਰਤੁ' ਆਪੋ ਕੋਈ ਮੁਹਾਵਰਾ ਨਹੀਂ। ਦੂਜੇ 'ਪੀਵਹਿ' ਕਿਰਿਆ ਦਾ ਕਰਤਾ (ਫ਼ਾਇਲ) ਕੋਈ ਨਹੀਂ ਰਹਿੰਦਾ। ਜੇਕਰ ਮਾਣਸਾ ਪਦ ਸੰਬੰਧਕ 'ਦਾ' ਯਾ 'ਕਾ' ਲਾ ਕੇ ਪਦ ਨਾਲਿ ਚਮੇੜਿਆ ਜਾਵੇ। ਜੇਕਰ ਕਹੋ 'ਜੋ' ਕਰਤਾ ਹੈ 'ਪੀਵਹਿ' ਕਿਰਿਆ ਦਾ ਤਾਂ ਇਸ ਦਾ 'ਜੋ' ਪੜਨਾਂਵ ਹੈ ਤੋਂ ਇਹ ਸਿਧ ਨਹੀਂ ਹੁੰਦਾ ਕਿ ਰੱਤ ਪੀਣ ਵਾਲੇ ਇਨਸਾਨ (ਮਾਣਸ) ਹਨ ਕਿ ਹੈਵਾਨ, ਸ਼ੇਰ, ਰਿਛ, ਆਦਿਕ ਹੈਵਾਨ ਭੀ ਤਾਂ ਮਾਣਸਾਂ ਦਾ ਰੱਤ ਲਹੂ ਪੀਂਦੇ ਹਨ। ਨਾਲੇ 'ਜੋ' ਇਕਲਾ ਨਾਵ ਤੋਂ ਬਿਨਾ ਗੁਰਬਾਣੀ ਵਿੱਚ ਨਾਵ ਇਜ਼ਮ ਦਾ ਅਰਥ ਸਿਧ ਕਰਦਾ ਹੋਇਆ ਕਿਤੇ ਸ਼ਾਜ਼ੋ ਨਾਦਰ ਘਟ ਵਧ ਹੀ ਆਉਂਦਾ ਹੈ। ਅੱਵਲ ਤਾਂ ਕਿਤੇ ਭੀ ਨਹੀਂ ਆਉਂਦਾ। ਜੇ ਸਾਰੇ ਵਾਕ ਦੀ ਉਸੇ ਪੰਗਤੀ ਵਿੱਚ ਕਰਤਾ ਕਰਮ (ਫ਼ਾਇਲ ਮਫਊਲ) ਨਹੀਂ ਆਵੇਗਾ ਤਾਂ ਸਾਰੇ ਸ਼ਬਦ ਦੀ ਕਿਸੇ ਨਾ ਕਿਸੇ ਤੁਕ ਵਿੱਚ ਜ਼ਰੂਰ ਹੋਊ। ਜੇ ਨਹੀਂ ਭੀ ਹੋਊ, ਤੇ ਇਕਲਾ 'ਜੋ' ਹੀ ਪਦ ਪੜਨਾਂਵ ਹੋਊ ਤਾਂ ਭੀ ਓਥੇ ਉਸ ਦਾ ਮਫਹੂਮ ਸਪਸ਼ਟ ਜ਼ਰੂਰ ਹੁੰਦਾ ਹੈ। ਰੌਲੇ ਵਿੱਚ ਨਹੀਂ ਰਹਿੰਦਾ ਹੋਊ। ਏਥੇ ਤਾਂ ਸਾਫ਼ ਰੌਲਾ ਹੈ ਕਿ 'ਜੋ' ਇਨਸਾਨਾਂ ਦਾ ਪੜਨਾਂਵ ਸਮਝਿਆ ਜਾਵੇ ਕਿ ਹੈਵਾਨ ਦਾ ਦ੍ਰਿਸ਼ਟਾਂਤ ਵਜੋਂ ਇਹ ਦੁਤੁਕਾ ਗੁਰਵਾਕ ਸਲੋਕ :-

ਟੂਟੇ ਬੰਧਨ ਜਾਸ ਕੇ ਹੋਆ ਸਾਧੂ ਸੰਗੁ ॥
ਜੋ ਰਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥

ਇਥੇ ਕੋਈ ਰੌਲਾ ਨਹੀਂ। ਨਿਰਸੰਦੇਹ 'ਜੋ' ਤੋਂ ਭਾਵ ਹੈ, ਪਰਮਾਰਥ ਰੰਗ ਰਤੜੇ ਇਕੋ ਵਾਹਿਗੁਰੂ ਦੇ ਰੰਗ ਰਤੜੇ ਸਤਿਸੰਗੀ ਜਨਾ ਗੁਰਮੁਖਾਂ ਇਨਸਾਨਾਂ ਤੋਂ। ਅਸਲ ਵਿੱਚ ਪਿਛਲੇ ਅਰਥ 'ਜੋ ਰਤੁ ਪੀਵਹਿ ਮਾਣਸਾ' ਪੰਗਤੀ ਦੇ ਖਿੱਚ ਵਾਲੇ ਅਰਥ ਹਨ। ਉਨ੍ਹਾਂ ਦੇ ਖਿਆਲ ਵਿੱਚ ਪਹਿਲੇ ਅਰਥ ਕੀਤਿਆਂ ਮਾਸ ਖਾਣਾ ਮਮਨੂਹ ਸਿਧ ਹੋ ਜਾਊ ਅਤੇ ਮਾਸ ਭਖਸ਼ੀਆਂ ਨੂੰ ਇਹ ਅਰਥ ਮਨਜ਼ੂਰ ਨਹੀਂ, ਮਾਫ਼ਕ ਨਹੀਂ ਇਸ ਕਰਕੇ ਉਹ ਜਾਣ ਬੁਝ ਕੇ ਲਫ਼ਜ਼ਾਂ ਲਗਾਂ ਦੀ ਤਰੋੜ ਮਰੋੜ ਕਰਦੇ ਹਨ। ਫੇਰ ਭੀ (ਤਰੋੜ ਮਰੋੜ ਕੀਤਿਆਂ) ਉਨ੍ਹਾਂ ਦਾ ਸਿਧਾਂਤ ਸਿਧ ਨਹੀਂ ਹੁੰਦਾ। ਰੱਤ ਪੀਣਾ ਚਾਹੇ ਸਿਧਾਂਤਕ ਸਿਧੇ ਅਰਥਾਂ ਵਿਚਿ ਮੰਨਿਆ ਜਾਏ, ਜੈਸਾ ਕਿ ਮਾਸ ਭਖਸ਼ਕ ਪੱਖੀ ਖਿੱਚ ਕੇ ਕਰਦੇ ਹਨ, ਕਿਉਂਕਿ ਭਾਵੇਂ ਦ੍ਰਿਸ਼ਟਾਂਤ ਵਜੋਂ ਹੀ ਦਿਤਾ ਗਿਆ ਹੋਵੇ ਹਰ ਹਾਲਤ ਵਿਚਿ ਰਤੁ ਪੀਣਾ ਮਾੜੀ ਗਲ ਹੀ ਸਿੱਧ ਹੁੰਦੀ ਹੈ। ਮਾੜੀ ਗਲ ਦਾ ਮਾੜਾ ਦ੍ਰਿਸ਼ਟਾਂਤ ਭੀ ਤਾਂ ਉਸ ਵਸਤੂ ਦੇ ਮਾੜੇਪਣੇ ਨੂੰ ਦੂਰ ਨਹੀਂ ਕਰਦਾ।"

**ਨਿਰਣੈ**: ਉਪਰੋਕਤ ਪੰਗਤੀ ਵਿੱਚ 'ਰਤੁ ਪੀਣ' ਤੋਂ ਭਾਵ ਮਾਸ ਖਾਣਾ ਬਿਲਕੁਲ ਹੀ ਸਿਧ ਨਹੀਂ ਹੁੰਦਾ। ਇਸੇ ਵਾਰ ਦੀ ੯ਵੀਂ ਪਉੜੀ ਦੇ ਤੀਜੇ ਸਲੋਕ ਵਿੱਚ 'ਰਤੁ ਪੀਣੇ ਰਾਜੇ ਸਿਰੇ ਉਪਰਿ ਰਖੀਅਹਿ' ਦਾ ਭਾਵ ਇਸ ਭੁਲੇਖੇ ਨੂੰ ਦੂਰ ਕਰ ਦਿੰਦਾ ਹੈ ਕਿਉਂਕਿ 'ਰਤੁ ਪੀਣ' ਤੋਂ ਭਾਵ ਜ਼ੁਲਮ ਕਰਨਾ ਹੈ, ਜਿਵੇਂ 'ਜ਼ੁਲਮੀ ਰਾਜੇ' ਹਨ ਤਿਵੇਂ 'ਜ਼ਾਲਮ ਮਨੁੱਖ' ਹਨ।

ਭਾਈ ਸਾਹਿਬ ਦਾ ਇਹ ਵੀਚਾਰ 'ਪੀਵਹਿ' ਕਿਰਿਆ ਦਾ 'ਜੋ' ਪੜਨਾਵ ਹੈ ਤੋਂ ਇਹ ਸਿਧ ਨਹੀਂ ਹੁੰਦਾ ਕਿ ਰੱਤ ਪੀਣ ਵਾਲੇ ਇਨਸਾਨ (ਮਾਣਸ) ਹਨ ਕਿ ਹੈਵਾਨ, ਸ਼ੇਰ, ਰਿੱਛ ਆਦਿਕ ਹੈਵਾਨ ਭੀ ਤਾਂ ਮਾਣਸਾਂ ਦਾ ਰਤ ਲਹੂ ਪੀਂਦੇ ਹਨ।

ਇਸ ਵਿੱਚ ਸੰਦੇਹ ਨਹੀਂ ਕਿ ਸ਼ੇਰ, ਰਿੱਛ ਆਦਿਕ ਹੈਵਾਨ ਵੀ ਮਨੁੱਖਾਂ ਦਾ ਲਹੂ ਪੀਂਦੇ ਹਨ ਪਰ ਇਥੇ ਚਲ ਰਹੇ ਪ੍ਰਕਰਣ ਤੋਂ ਸਪਸ਼ਟ ਹੈ ਕਿ ਇਸ ਦਾ ਸੰਬੰਧ ਮਨੁੱਖਾਂ ਨਾਲ ਹੈ ਕਿਉਂਕਿ ਸ਼ਬਦ ਹੈ 'ਜੇ ਰਤੁ ਲਗੈ ਕਪੜੈ, ਜਾਮਾ ਹੋਇ ਪਲੀਤੁ'। ਹੈਵਾਨ ਤਾਂ ਕਪੜੇ ਨਹੀਂ ਪਾਉਂਦੇ, ਇਨਸਾਨ ਹੀ ਪਾਉਂਦੇ ਹਨ ਅਤੇ ਉਨ੍ਹਾਂ ਦਾ ਜਾਮਾ ਪਲੀਤ ਹੁੰਦਾ ਹੈ। ਏਦਾਂ ਦੀ ਵਿਆਖਿਆ ਮਨੋ ਕਲਪਿਤ ਜਿਹੀ ਜਾਪਦੀ ਹੈ, ਸ਼ਬਦਾਵਲੀ ਨਾਲ ਮੇਲ ਨਹੀਂ ਖਾਂਦੀ।

ਜਿਥੋਂ ਤੱਕ ਭਾਈ ਸਾਹਿਬ ਦਾ ਵੀਚਾਰ 'ਜੋ' ਇਕਲਾ ਨਾਵ ਤੋਂ ਬਿਨਾ ਗੁਰਬਾਣੀ ਵਿੱਚ ਨਾਵ ਇਸਮ ਦਾ ਅਰਥ ਸਿਧ ਕਰਦਾ ਹੋਇਆ ਕਿਤੇ ਸਾਜ਼ੋ ਨਾਦਰ ਘੱਟ ਵੱਧ ਹੀ ਆਉਂਦਾ ਹੈ। ਅਵਲ ਤਾਂ ਕਿਤੇ ਭੀ ਨਹੀਂ ਆਉਂਦਾ, ਇਸ ਕਥਨ ਵਿੱਚ ਕੋਈ ਸਚਾਈ ਨਹੀਂ। ਪਹਿਲਾਂ ਤਾਂ ਲਿਖ ਰਹੇ ਹਨ ਕਿ ਘੱਟ ਵੱਧ ਆਉਂਦਾ ਹੈ, ਫਿਰ ਲਿਖਦੇ ਹਨ ਕਿ ਕਿਤੇ ਭੀ ਨਹੀਂ ਆਉਂਦਾ, ਦੋਵੇਂ ਪਰਸਪਰ ਵਿਰੋਧੀ ਵਿਚਾਰ ਹਨ।

'ਜੋ' ਪੜਨਾਵ ਰੂਪ ਵਿੱਚ ਕਿਤਨੀਆਂ ਥਾਂਵਾਂ ਤੇ ਵਰਤਿਆ ਹੋਇਆ ਮਿਲਦਾ ਹੈ। ਫਿਰ ਭਾਈ ਸਾਹਿਬ ਨੇ ਆਪ ਹੀ ਪਰਮਾਣ ਦਿੱਤਾ ਹੈ:-

**ਜੋ ਰਾਤੇ ਰੰਗ ਏਕ ਕੈ, ਨਾਨਕ ਗੂੜਾ ਰੰਗੁ ॥** [ਪੰਨਾ ੨੫੨

ਨਮੂਨੇ ਮਾਤਰ ਵੇਖੋ 'ਜੋ' ਦੀ ਵਰਤੋਂ:-

੧. **ਜੋ ਸਿਮਰੰਦੇ ਸਾਂਈਐ ॥...** [ਪੰਨਾ ੧੩੨

੨. **ਜੋ ਰਤੇ ਦੀਦਾਰ, ਸੇਈ ਸਚੁ ਹਾਕੁ ॥** [ਪੰਨਾ ੯੫੯

(ਇਸ ਤਰ੍ਹਾਂ ਦੇ ਹੋਰ ਅਨੇਕਾਂ ਵਾਕ ਮਿਲਦੇ ਹਨ)।

ਸੋ, ਸਿਧਾਂਤਕ ਗਲ ਜ਼ੋਰ ਜ਼ੁਲਮ ਦੀ ਹੈ, ਮਾਸ ਖਾਣ ਦੀ ਨਹੀਂ। ਇਹ ਮਸਲਾ ਪੰਥਕ ਪੱਧਰ ਦਾ ਹੈ। ਰਹਿਤ ਮਰਯਾਦਾ ਨਾਲ ਜੁੜਿਆ ਹੋਣ ਕਰਕੇ ਵਿਅਕਤੀਗਤਿ ਨਿਰਣਾ ਕੋਈ ਅਰਥ ਨਹੀਂ ਰਖਦਾ। ਇਸ ਲਈ ਜੋ ਪੰਗਤੀ ਉਪਰ ਆਈ ਹੈ, ਉਸ ਦੇ ਅਰਥ ਬਿਨਾ ਪਖਪਾਤ ਤੋਂ ਕਰ ਦਿੱਤੇ ਗਏ ਹਨ।

## ਸਾਰੰਸ਼ ਅਤੇ ਸਿਧਾਂਤ

ਪਿਛਲੀ ਪਉੜੀ ਦੇ ਪਹਿਲੇ ਸਲੋਕ ਵਿੱਚ ਕੂੜ ਬੋਲਣ ਵਾਲੇ ਆਗੂ ਜੋ ਦੂਜਿਆਂ ਦੇ ਉਪਦੇਸ਼ਕ ਬਣਦੇ ਹਨ ਪਰ ਆਪ 'ਵਢੀ ਲੈ ਕੇ ਹਕੁ ਗਵਾਇ' ਦਾ ਨਮੂਨਾ ਹਨ, ਨੂੰ ਇਕ ਪ੍ਰਕਾਰ ਦੀ ਤਾੜਨਾ ਕੀਤੀ ਹੈ। ਇਸ ਸਲੋਕ ਵਿੱਚ ਪ੍ਰਭੂ ਦੇ ਨਾਮ ਤੋਂ ਵੰਚਿਤ ਕੇਵਲ ਬਾਹਰਲਾ ਲਿਬਾਸ ਸਾਫ਼ ਸੁਥਰਾ ਰੱਖਣ ਵਾਲੇ, ਭਾਵ ਵਿਖਾਵੇ ਦੇ ਕਰਮ ਕਰਨ ਵਾਲਿਆਂ ਨੂੰ ਨੰਗਾ ਕੀਤਾ ਹੈ। ਅਜਿਹੇ ਆਗੂ ਜੋ ਕਰਣੀ ਦੇ ਖੇਤਰ ਵਿੱਚ ਕੋਰੇ ਹਨ, ਝੂਠੇ ਅਮਲਾਂ ਵਾਲੇ ਹਨ, ਉਹ ਆਪ ਵੀ ਡੂਬਦੇ ਹਨ ਅਤੇ ਸੰਗੀਆਂ ਸਾਥੀਆਂ ਨੂੰ ਵੀ ਆਪਣੇ ਨਾਲ ਡੋਬਦੇ ਹਨ।

ਦੂਜਾ ਵਿਚਾਰ ਇਹ ਹੈ ਕਿ ਕੋਈ ਬੇਸ਼ਕ ਕਿਤਨਾ ਹੀ ਪੜ੍ਹਿਆ ਹੋਇਆ ਹੋਵੇ ਜੇ ਉਸ ਦੇ ਅੰਦਰ ਲਬ, ਲੋਭ ਤੇ ਅਹੰਕਾਰ ਆਦਿ ਔਗੁਣ ਹਨ ਤਾਂ ਉਸ ਨੂੰ ਸਤਿਵਾਦੀ ਆਗੂ ਨਹੀਂ ਕਿਹਾ ਜਾ ਸਕਦਾ। ਜਿਹੜੇ ਚਿਟ-ਕਪੜੀਏ ਬਣ ਕੇ ਲੋਕਾਂ ਤੋਂ ਵਢੀਆਂ ਲੈਂਦੇ ਹਨ ਜਿਵੇਂ ਭਾਈ ਸਾਹਿਬ ਗੁਰਦਾਸ ਜੀ ਨੇ ਆਪਣੀ ਰਚਨਾ ਵਿੱਚ ਅੰਕਿਤ ਕੀਤਾ ਹੈ 'ਕਾਜੀ ਹੋਇ ਰਿਸਵਤੀ, ਵਢੀ ਲੈ ਕੇ ਹਕ ਗਵਾਈ'। ਉਨ੍ਹਾਂ ਉਤੇ ਗੁਰਦੇਵ ਜੀ ਦੇ ਹੇਠ ਲਿਖੇ ਵਾਕ ਠੀਕ ਘੱਟਦੇ ਹਨ:-

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ ॥**

**ਘੁਟਿ ਘੁਟ ਜੀਆ ਖਾਵਣੇ, ਬਗੇ ਨ ਕਹੀਅਨਿ ॥** [ਪੰਨਾ ੭੨੯

ਨਿਰਮਲ ਉਹ ਹੈ ਜਿਸ ਦਾ ਮਨ ਨਿਰਮਲ ਹੈ ਅਤੇ ਨਿਰਮਲ-ਨਾਮ ਉਸ ਦੇ ਮਨ ਵਿੱਚ ਵਸਿਆ ਰਹਿੰਦਾ ਹੈ।

ਸਿਧਾਂਤ ਇਹ ਹੈ ਕਿ ਵਿਖਾਵੇ ਦੇ ਕਰਮਾਂ ਨੂੰ ਤਿਆਗ ਕੇ ਸੱਚੇ ਹਿਰਦੇ ਨਾਲ ਨਾਮ ਜਪਿਆਂ ਤੇ ਨਿਮਰਤਾ ਵਾਲੇ ਗੁਣ ਗ੍ਰਹਿਣ ਕੀਤਿਆਂ ਹੀ ਆਪਣਾ ਤੇ ਦੂਜਿਆਂ ਅਰਥਾਤ ਸਰਬਤ ਦਾ ਭਲਾ ਕਰਨ ਦੇ ਯੋਗ ਬਣ ਸਕੀਦਾ ਹੈ।

ਸੋ, 'ਆਪਿ ਕਮਾਉ, ਅਵਰਾ ਉਪਦੇਸ॥ ਰਾਮ ਨਾਮ ਹਿਰਦੈ ਪਰਵੇਸ॥' (ਪੰਨਾ ੧੮੫) ਇਨ੍ਹਾਂ ਪਵਿੱਤਰ ਵਾਕਾਂ ਦਾ ਧਾਰਨੀ ਬਣਨ ਦੀ ਲੋੜ ਹੈ।

**ਸਲੋਕੁ ਮ : ੧ ॥ ਮਿਹਰ ਮਸੀਤਿ, ਸਿਦਕੁ ਮੁਸਲਾ, ਹਕੁ ਹਲਾਲੁ**

ਕੁਰਾਣੁ ॥ ਸਰਮ ਸੁੰਨਤਿ, ਸੀਲੁ ਰੋਜਾ, ਹੋਹੁ ਮੁਸਲਮਾਣੁ ॥ ਕਰਣੀ ਕਾਬਾ, ਸਚੁ ਪੀਰੁ, ਕਲਮਾ ਕਰਮ ਨਿਵਾਜ ॥ ਤਸਬੀ ਸਾ, ਤਿਸੁ ਭਾਵਸੀ, ਨਾਨਕ, ਰਖੈ ਲਾਜ ॥੧॥

ਮ: ੧ ॥ ਹਕ ਪਰਾਇਆ ਨਾਨਕਾ, ਉਸੁ ਸੂਅਰੁ, ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ ॥ ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ ॥ ਮਾਰਣ ਪਾਹਿ ਹਰਾਮ ਮਹਿ, ਹੋਇ ਹਲਾਲੁ ਨ ਜਾਇ ॥ ਨਾਨਕ, ਗਲੀ ਕੂੜੀਈ, ਕੂੜੋ ਪਲੈ ਪਾਇ ॥੨॥

ਮ: ੧ ॥ ਪੰਜਿ ਨਿਵਾਜਾ, ਵਖਤ ਪੰਜਿ, ਪੰਜਾ ਪੰਜੇ ਨਾਉ ॥ ਪਹਿਲਾ ਸਚੁ, ਹਲਾਲੁ ਦੁਇ, ਤੀਜਾ ਖੈਰ ਖੁਦਾਇ ॥ ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ ॥ ਕਰਣੀ ਕਲਮਾ ਆਖਿ ਕੈ, ਤਾ ਮੁਸਲਮਾਣੁ ਸਦਾਇ ॥ ਨਾਨਕ, ਜੇਤੇ ਕੂੜਿਆਰ, ਕੂੜੈ ਕੂੜੀ ਪਾਇ ॥ ੩ ॥

ਪਉੜੀ ॥ ਇਕਿ ਰਤਨ ਪਦਾਰਥ ਵਣਜਦੇ, ਇਕਿ ਕਚੈ ਦੇ ਵਾਪਾਰਾ ॥ ਸਤਿਗੁਰਿ ਤੁਠੈ ਪਾਈਅਨਿ, ਅੰਦਰਿ ਰਤਨ ਭੰਡਾਰਾ ॥ ਵਿਣੁ ਗੁਰ ਕਿਨੈ ਨ ਲਧਿਆ, ਅੰਧੇ ਭਉਕਿ ਮੁਏ ਕੂੜਿਆਰਾ ॥ ਮਨਮੁਖ ਦੂਜੈ ਪਚਿ ਮੁਏ, ਨਾ ਬੂਝਹਿ ਵੀਚਾਰਾ ॥ ਇਕਸੁ ਬਾਝਹੁ ਦੂਜਾ ਕੋ ਨਹੀ, ਕਿਸੁ ਅਗੈ ਕਰਹਿ ਪੁਕਾਰਾ ॥ ਇਕਿ ਨਿਰਧਨ ਸਦਾ ਭਉਕਦੇ, ਇਕਨਾ ਭਰੇ ਤੁਜਾਰਾ ॥ ਵਿਣੁ ਨਾਵੈ ਹੋਰੁ ਧਨੁ ਨਾਹੀ, ਹੋਰੁ ਬਿਖਿਆ ਸਭੁ ਛਾਰਾ ॥ ਨਾਨਕ, ਆਪਿ ਕਰਾਏ ਕਰੇ ਆਪਿ, ਹੁਕਮਿ ਸਵਾਰਣਹਾਰਾ ॥ ੭ ॥

## ਉਚਾਰਨ ਸੇਧ

**ਬਿੰਦੀ ਸਹਿਤ:** ਹਾਮਾਂ, ਤਾਂ, ਜਾਂ, ਗੱਲੀਂ, ਮਹਿਂ, ਕੂੜੀਈਂ, ਨਿਵਾਜਾਂ, ਪੰਜਾਂ, ਨਾਉਂ, ਪੰਜਵੀਂ, ਕਲਮਾਂ, ਤਾਂ, ਪਾਇਂ।

**ਬਿੰਦੀ ਰਹਿਤ:** ਪਹਿਲਾ।

**ਫੁਟਕਲ:** 'ਮੁਸਲਾ' ਪਦ ਦਾ ਸ਼ੁੱਧ ਉਚਾਰਨ 'ਮੁਸੱਲਾ' ਹੈ। ਜੇ 'ਮੁਸਲਾ' ਪੜ੍ਹੋਗੇ ਤਾਂ ਅਰਥ 'ਮੁਸਲਮਾਨੁ' ਹੋ ਜਾਵੇਗਾ।

**ਪਦ ਅਰਥ:** ਸਿਦਕੁ-ਸ਼ਰਧਾ, ਨਿਸਚਾ। ਮੁਸਲਾ-ਨਮਾਜ਼ ਪੜ੍ਹਨ ਦਾ ਆਸਣ (ਸਰ ਦੀ

ਬਣੀ ਹੋਈ ਸਫ ਦਾ ਟੁਕੜਾ ਜਿਸ ਉਤੇ ਬੈਠ ਕੇ ਨਮਾਜ਼ ਅਦਾਅ ਕੀਤੀ ਜਾਂਦੀ ਹੈ)। ਹਕੁ ਹਲਾਲੁ-ਦਸਾਂ ਨਹੁਆਂ ਦੀ ਕਿਰਤ, ਨੇਕ ਕਮਾਈ। ਸਰਮ-ਲਜਾ। ਸੁੰਨਤਿ-ਖ਼ਤਨਾ, ਮੁਸਲਮਾਨੀ ਮਰਯਾਦਾ ਦਾ ਇਕ ਵਿਸ਼ੇਸ਼ ਅੰਗ। ਸੀਲੁ-ਚੰਗਾ ਸੰਜਮੀ ਸੁਭਾਉ। ਕਰਣੀ-ਸ਼ੁੱਭ ਜੀਵਨ ਕਿਰਿਆ। ਕਾਬਾ-ਮੱਕੇ ਦੇ ਸ਼ਹਿਰ ਵਿੱਚ ਮੁਸਲਮਾਨਾਂ ਦਾ ਧਰਮ ਮੰਦਿਰ। ਕਲਮਾ-ਮੁਸਲਮਾਨਾਂ ਦਾ ਮੂਲ ਮੰਤਰ 'ਲਾ ਇਲਾਹ ਇੱਲਲਾਹੁ ਮੁਹੰਮਦ ਰਸੂਲੱਲਾਹ'। ਤਸਬੀ-ਸਿਮਰਨੀ, ਮਾਲਾ। ਸੂਅਰ-ਸੂਰ। ਗਾਇ-ਗਾਂ, ਗਊ। ਹਾਮਾ-ਉਗਾਹੀ, ਹਾਮੀ। ਮੁਰਦਾਰੁ-ਮੁਰਦਾ (ਭਾਵ ਬੇਈਮਾਨੀ, ਹਰਾਮ ਦੀ ਕਮਾਈ)। ਗਲੀ-ਗੱਲਾਂ ਨਾਲ। ਭਿਸਤਿ-ਬਹਿੱਸ਼ਤ ਵਿੱਚ। ਮਾਰਣ-ਮਿਸਾਲੇ। ਪਾਹਿ-ਪਾਏ ਜਾਣ। ਹਰਾਮ-ਜੋ ਵਸਤੂ ਖਾਣ ਦੇ ਯੋਗ ਨਾ ਹੋਵੇ। ਹਲਾਲ-ਖਾਣ ਯੋਗ ਵਸਤੂ। ਗਲੀ ਕੂੜੀਈ-ਕੂੜੀਆਂ ਗਲਾਂ ਨਾਲ। ਨਿਵਾਜ-ਨਿਮਾਜ਼। ਵਖਤ-ਵੇਲਾ, ਸਮਾਂ। ਖੈਰ ਖੁਦਾਇ-ਖ਼ੁਦਾ ਦੇ ਨਾਉਂ ਉਤੇ ਦਿੱਤੀ ਖ਼ੈਰਾਤ (ਦਾਨ)। ਸਿਫਤਿ ਸਨਾਇ-ਰੱਬੀ ਵਡਿਆਈ, ਸਿਫ਼ਤ ਵਾਲੇ ਦੀ ਉਸਤਤਿ। ਪਾਇ-ਪਾਇਆਂ, ਬੁਨਿਆਦ। ਪਚਿ-ਸੜ ਕੇ। ਤੁਜਾਰਾ-ਭੜੋਲਾ (ਭਾਵ ਖਜ਼ਾਨਾ)।

**ਅਰਥ: ਸਲੋਕ ਮ:੧॥**— (ਹੇ ਆਪਣੇ ਆਪ ਨੂੰ ਮੁਸਲਮਾਨ ਸਦਾਉਣ ਵਾਲੇ ਜਗਿਆਸੂ! ਤੂੰ) ਰਬੀ-ਮਿਹਰ (ਦੇ ਘਰ ਵਿੱਚ ਰਹਿਣ ਵਾਲੀ) ਮਸੀਤ (ਬਣਾ), ਸ਼ਰਧਾ (ਭਾਵਨਾ ਨੂੰ ਹਿਰਦੇ ਵਿੱਚ ਟਿਕਾਉਣਾ ਇਹ (ਮੁਸੱਲਾ) ਵਿਛਾਅ, ਨੇਕ-ਕਮਾਈ (ਕਰਨੀ ਇਹ) ਕੁਰਾਨ (ਪੜ੍ਹ)। ਸ਼ਰਮ (ਲਜਾ) ਨੂੰ ਸੁੰਨਤ (ਕਰ), ਚੰਗਾ ਸੁਭਾਉ ਰੋਜ਼ੇ ਰਖ, (ਇਸ ਤਰ੍ਹਾਂ ਦਾ) ਮੁਸਲਮਾਨ ਹੋ। (ਨੇਕ) ਕਰਣੀ (ਰਹੁਰੀਤੀ) ਨੂੰ (ਯਾਤਰਾ ਲਈ) ਮੱਕਾ (ਬਣਾ), ਸੱਚ (ਬੋਲਣ) ਨੂੰ ਪੀਰ (ਧਾਰ, ਅਲ੍ਹਾ ਦੀ) ਬਖਸ਼ਿਸ਼ ਦੇ ਕਰਮਾਂ ਨੂੰ ਕਲਮਾ (ਅਤੇ) ਨਿਮਾਜ਼ (ਅਦਾਅ ਕਰਨੀ ਬਣਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਸਲੀ) ਤਸਬੀ (ਸਿਮਰਨੀ ਉਹ) ਹੈ (ਜਿਹੜੀ) ਉਸ (ਅਲ੍ਹਾ) ਨੂੰ ਚੰਗੀ ਲਗੇਗੀ (ਫਿਰ ਉਹ ਅਲਾ ਆਪ ਹੀ ਅਜਿਹੇ ਮੁਸਲਮਾਨ ਦੀ) ਲਾਜ (ਪਤਿ) ਰਖੇਗਾ।੧।

**ਮ: ੧ ॥**— ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਬੇਗਾਨਾ ਹੱਕ ਉਸ (ਮੁਸਲਮਾਨ ਲਈ) ਸੂਰ (ਖਾਣ ਤੁਲ) ਹੈ (ਅਤੇ) ਉਸ (ਹਿੰਦੂ ਲਈ) ਗਊ (ਖਾਣ ਸਮਾਨ) ਹੈ। (ਹਿੰਦੂ ਦਾ) ਗੁਰੂ (ਤੇ ਮੁਸਲਮਾਨ ਦਾ) ਪੀਰ (ਆਪਣੇ ਮੁਰੀਦ ਅਥਵਾ ਚੇਲੇ ਦੇ ਸ਼ੁਭ ਆਚਰਨ ਦੀ) ਹਾਮੀ (ਹਮਾਇਤ) ਤਾਂ ਭਰੇਗਾ ਜਦੋਂ (ਉਹ) ਪਰਾਇਆ ਹੱਕ (ਹਰਾਮ) ਨਹੀਂ ਖਾਇਗਾ। (ਨਿਰੀਆਂ) ਕੂੜੀਆਂ ਗਲਾਂ (ਕਰਨ ਨਾਲ ਬਹਿੱਸ਼ਤ (ਸਵਰਗ) ਵਿੱਚ ਨਹੀਂ ਜਾ ਸਕੀਦਾ। ਛੁਟਕਾਰਾ ਸੱਚ ਕਮਾ ਕੇ (ਭਾਵ ਜੀਵਨ ਵਰਤੋਂ ਵਿੱਚ ਲਿਆ ਕੇ ਹੀ ਹੁੰਦਾ ਹੈ)। ਹਰਾਮ (ਭਾਵ ਨਾ ਖਾਣ ਜੋਗੀ ਕਿਸੇ ਵਸਤੂ) ਵਿੱਚ (ਜੇ) ਮਿਸਾਲੇ ਪਾ ਦੇਈਏ (ਤਾਂ ਉਹ) ਹਲਾਲ (ਭਾਵ ਖਾਣ ਦੇ ਜੋਗ) ਨਹੀਂ ਹੋ ਜਾਂਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਮਲੀ ਜੀਵਨ ਤੋਂ ਛੁੱਟ ਹੋਰ ਸਭ) ਕੂੜੀਆਂ ਗੱਲਾਂ ਹਨ (ਅਤੇ ਅਜਿਹੀਆਂ ਗੱਲਾਂ ਕਰਨ ਨਾਲ ਨਿਰਾ) ਕੂੜ ਹੀ ਪਲੇ ਪੈਂਦਾ ਹੈ (ਦੀਨ ਪਲੇ ਨਹੀਂ ਪੈਂਦਾ)।੨।

**ਮ: ੧ ॥—** (ਮੁਸਲਮਾਨੀ ਮਤ ਵਿੱਚ) ਪੰਜ ਨਿਮਾਜ਼ਾਂ (ਨਿਸ਼ਚਿਤ ਹਨ ਤੇ ਉਨ੍ਹਾਂ ਨੂੰ ਪੜ੍ਹਨ ਦੇ) ਪੰਜ ਵੇਲੇ ੧. ਨਿਮਾਜ਼ੇ ਸੁਬਹੁ, ੨. ਨਮਾਜ਼ੇ ਪੇਸ਼ੀਨ, ਜ਼ੁਹਰ (ਦੁਪਹਿਰ ਪਿਛੋਂ) ੩. ਨਮਾਜ਼ੇ ਦੀਗਰ, ਅਸਰ (ਚਾਰ ਘੜੀ ਦਿਨ ਰਹਿੰਦੇ) ੪. ਨਮਾਜ਼ੇ ਸ਼ਾਮ। ੫. ਨਮਾਜ਼ੇ ਖ਼ੁਫ਼ਤਨ, (ਚਾਰ ਘੜੀ ਰਾਤ ਬਤੀਤ ਹੋਣ ਤੇ, ਇਸ ਤਰ੍ਹਾਂ) ਪੰਜਾਂ (ਨਿਮਾਜ਼ਾਂ ਦੇ) ਪੰਜ ਹੀ ਨਾਮ ਹਨ। ਪਹਿਲਾ ਸੱਚ ਬੋਲ ਕੇ (ਕਮਾਉਣਾ), ਦੂਜੀ (ਨਮਾਜ਼) ਹਲਾਲ (ਖਾਣਾ, ਭਾਵ ਦਸਾਂ ਨੌਹਾਂ ਦੀ ਕ੍ਰਿਤ ਕਰਕੇ ਖਾਣੀ), ਤੀਜਾ (ਨਮਾਜ਼) ਖ਼ੁਦਾ ਦੇ ਨਾਉਂ ਉਤੇ ਖ਼ਰੈਤ ਦੇਣੀ, ਚੌਥੀ (ਨਮਾਜ਼) ਮਨ (ਅਤੇ) ਨੀਯਤ ਰਾਸ (ਰਖਣੀ, ਭਾਵ ਹਿਰਦੇ ਦੀ ਸ਼ੁੱਧੀ ਅਤੇ), ਪੰਜਵੀਂ (ਨਮਾਜ਼ ਰੱਬ ਦੀ) ਸਿਫ਼ਤਿ ਵਡਿਆਈ (ਕਰਨੀ)। (ਇਹ ਪੰਜ ਨਮਾਜ਼ਾਂ ਪੜ੍ਹਨ ਮਗਰੋਂ) ਕਰਣੀ ਰੂਪ ਕਲਮਾ ਪੜੇ ਤਾਂ (ਆਪਣੇ ਆਪ ਨੂੰ) ਮੁਸਲਮਾਨ ਸਦਾਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਪਰੋਕਤ ਕਰਣੀ ਤੋਂ ਬਿਨਾ) ਜਿਤਨੇ (ਵੀ ਮੁਸਲਮਾਨ ਹਨ, ਉਨ੍ਹਾਂ) ਕੂੜਿਆਂ ਦੀ ਕੂੜੀ ਹੀ ਬੁਨਿਆਦ ਹੈ।੩।

**ਪਉੜੀ ॥—** ਕਈ (ਜਗਿਆਸੂ) ਰਤਨ ਪਦਾਰਥ (ਭਾਵ ਨਾਮ) ਖ਼ਰੀਦਦੇ ਹਨ (ਅਤੇ) ਕਈ ਕੱਚ ਪਿੱਚ ਵਾਲੇ(ਝੂਠੇ ਪਦਾਰਥਾਂ) ਦੇ ਵਾਪਾਰ (ਕਰਦੇ ਹਨ)। ਮਨੁੱਖੀ ਹਿਰਦੇ ਵਿੱਚ ਨਾਮ ਰੂਪੀ ਰਤਨ ਦੇ ਖ਼ਜ਼ਾਨੇ (ਭਰੇ ਪਏ ਹਨ ਪਰ ਉਹ) ਸਤਿਗੁਰੂ ਦੇ ਪ੍ਰਸੰਨ ਹੋਣ ਨਾਲ ਹੀ ਪ੍ਰਾਪਤ ਹੁੰਦੇ ਹਨ। ਗੁਰੂ ਤੋਂ ਬਿਨਾ (ਰਤਨ ਭੰਡਾਰ) ਕਿਸੇ ਨੂੰ ਨਹੀਂ ਲਭੇ, ਅਗਿਆਨੀ, ਝੂਠੇ (ਮਨੁੱਖ) ਭਉਂਕ ਭਉਂਕ (ਭਾਵ ਖਪ ਖਪ) ਕੇ ਮਰ ਗਏ ਹਨ। ਮਨਮੁਖ, ਦੂਜੇ (ਭਾਵ ਈਰਖਾ ਦੀ ਅੱਗ) ਵਿੱਚ ਸੜ ਕੇ ਮਰ ਗਏ ਹਨ ਕਿਉਂਕਿ (ਉਹ ਸੱਚ ਰੂਪ) ਵੀਚਾਰ ਨੂੰ ਨਹੀਂ ਸਮਝਦੇ। ਇਕ (ਵਾਹਿਗੁਰੂ) ਜੀ ਤੋਂ ਬਿਨਾ ਦੂਜਾ (ਦੁੱਖ ਸੁੱਖ ਸੁਣਨ ਵਾਲਾ) ਕੋਈ ਨਹੀਂ (ਇਸ ਲਈ ਜਗਿਆਸੂ) ਕਿਸ ਅੱਗੇ (ਆਪਣੀ ਫਰਿਆਦ) ਪੁਕਾਰ ਕਰਨ? ਕਈ ਧਨਹੀਣ ਮਾਇਆ ਖ਼ਾਤਰ ਸਦਾ ਭਉਂਕਦੇ (ਭਾਵ ਰੋਂਦੇ ਪਿਟਦੇ ਰਹਿੰਦੇ ਹਨ ਪਰ) ਕਈਆਂ ਦੇ ਖਜ਼ਾਨੇ (ਮਾਇਆ ਨਾਲ) ਭਰੇ ਪਏ ਹਨ। (ਸੱਚੀ ਗੱਲ ਇਹ ਹੈ ਕਿ) ਨਾਮ ਤੋਂ ਬਿਨਾ ਹੋਰ (ਕੋਈ ਦੂਜਾ) ਧਨ (ਸਦਾ ਰਹਿਣ ਵਾਲਾ) ਨਹੀਂ ਹੈ, ਹੋਰ ਧਨ ਸਭ ਸੁਆਹ ਰੂਪ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਾਹਿਗੁਰੂ) ਆਪ ਹੀ (ਸਭ ਕੁਝ) ਕਰਦਾ ਤੇ ਕਰਾਉਂਦਾ ਹੈ, (ਆਪਣੇ) ਹੁਕਮ ਦੁਆਰਾ ਆਪ ਹੀ ਜੀਆਂ ਨੂੰ ਸਵਾਰਨ (ਸੁਧਾਰਨ) ਵਾਲਾ ਹੈ।੭।

## ਅਰਥ ਭੇਦ ਅਤੇ ਨਿਰਣੈ

**ਤਸਬੀ ਸਾ ਤਿਸੁ ਭਾਵਸੀ, ਨਾਨਕ ਰਖੈ ਲਾਜ ॥**

ਪੁਰਾਤਨ ਕਥਾਕਾਰ ਤੇ ਟੀਕਾਕਾਰ ਆਮ ਤੌਰ ਤੇ ਇਸ ਪੰਗਤੀ ਦਾ ਪਾਠ ਇਉਂ ਪਦ ਛੇਦ ਕਰਕੇ ਅਰਥ ਕਰਦੇ ਹਨ:-

**ਤਸਬੀ ਸਾਤਿ ਸੁਭਾਵਸੀ, ਨਾਨਕ ਰਖੈ ਲਾਜ ॥**

ਫਰੀਦਕੋਟ ਵਾਲੇ ਸਟੀਕ ਵਿੱਚ ਇਸ ਤਰ੍ਹਾਂ ਪਾਠ ਦਰਜ ਹੈ ਪਰ ਅਰਥ ਦੋ ਤਰ੍ਹਾਂ ਕੀਤੇ

ਗਏ ਹਨ।

ਸ੍ਰੀ ਗੁਰੂ ਜੀ ਕਹਤੇ ਹੈਂ ਸਾਂਤਿ ਤਸਬੀ ਵਾ ਜੋ ਤਿਸ ਕੋ ਭਾਵੇ ਸੋ ਤਸਬੀ ਹੈ। ਹੇ ਕਾਜੀ! ਜਬ ਐਸੇ ਗੁਨੋਂ ਕੇ ਸੰਜੁਗਤ ਹੋਵੇਂਗਾ ਤਬ ਤੇਰੀ (ਲਾਜ) ਸ਼ਰਮ ਪਰਮੇਸ਼ਰ ਰਖੇਗਾ।' [ਫ.ਸ.

ਸ਼ਬਦਾਰਥ ਵਿੱਚ ਇਸੇ ਪੰਕਤੀ ਦੇ ਅਰਥ ਇਉਂ ਦਰਜ ਹਨ:-

ਜੇ ਉਸ ਨੂੰ ਚੰਗਾ ਲਗੇ ਇਹ ਮਾਲਾ ਬਣਾਏ, ਭਾਵ ਉਸਦੀ ਰਜ਼ਾ ਵਿੱਚ ਰਹੇ। ਇਸ ਤਰ੍ਹਾਂ ਉਹ ਲਾਜ ਰਖਦਾ ਹੈ। [ਸ਼ਬਦਾਰਥ

**ਨਿਰਣੈ:** ਗੁਰਬਾਣੀ ਵਿੱਚ 'ਤਸਬੀ' ਨੂੰ 'ਸ਼ਾਂਤੀ' ਦਾ ਪ੍ਰਤੀਕ ਕਿਤੇ ਵੀ ਨਹੀਂ ਦਰਸਾਇਆ। ਇਸ ਲਈ ਉਪਰੋਕਤ ਪੰਕਤੀ ਦਾ ਪਦ-ਛੇਦ ਜਿਵੇਂ ਕੁਝ ਕਥਾਕਾਰ ਤੇ ਟੀਕਾਕਾਰ ਕਰਦੇ ਹਨ, ਉਹ ਉਨ੍ਹਾਂ ਦੀ ਨਿਜ ਬੁਧੀ ਦੀ ਕਲਪਨਾ ਹੈ। ਵੇਖੋ, ਗੁਰਬਾਣੀ ਵਿੱਚ ਅਜਿਹੀ ਸ਼ੈਲੀ ਦੀ ਇਕ ਹੋਰ ਪੰਕਤੀ ਵੀ ਹੈ। ਜਿਵੇਂ:-

**ਸੇਵਾ ਸਾ ਤਿਸੁ ਭਾਵਸੀ, ਸੰਤਾ ਕੀ ਹੋਇ ਛਾਰੁ ॥** [ਪੰਨਾ ੧੩੭

'ਸੰਪ੍ਰਦਾਈ ਸਟੀਕ' ਵਿੱਚ ਦੂਜਾ ਅਰਥ ਪੜ੍ਹ ਕੇ ਪਾਠਕਾਂ ਨੂੰ ਇਹ ਪੰਗਤੀ 'ਸੇਵਾ ਸਾਤਿ ਸੁਭਾਵਸੀ, ਸੰਤਾ ਕੀ ਹੋਇ ਛਾਰੁ' ਪੜ੍ਹਨ ਤੋਂ 'ਤਸਬੀ ਸਾਤਿ ਸੁਭਾਵਸੀ' ਦੀ ਪ੍ਰੇਰਨਾ ਮਿਲਦੀ ਹੈ ਜੋ ਕਿ ਠੀਕ ਨਹੀਂ ਹੈ। ਇਸ ਤਰ੍ਹਾਂ ਆਪਣੀ ਮਨ ਮਰਜ਼ੀ ਅਨੁਸਾਰ ਕੀਤੇ ਪਦ ਛੇਦ ਪਾਠਾਂ ਨਾਲ ਪਾਠਕਾਂ ਨੂੰ ਟਪਲਾ ਲਗਦਾ ਹੈ। ਜਿਨ੍ਹਾਂ ਪੰਗਤੀਆਂ ਦੇ ਸਰੂਪ ਤੋਂ ਸੁਤੇ ਹੀ ਸਰਲ ਅਰਥ ਨਿਕਲਦੇ ਹੋਣ, ਉਨ੍ਹਾਂ ਦਾ ਅਸ਼ੁੱਧ ਪਦ ਛੇਦ ਕਰਕੇ ਗਲਤ ਅਰਥ ਕਰਨੇ ਉਚਿਤ ਨਹੀਂ ਹਨ। ਸਤਿਗੁਰੂ ਸਭ ਨੂੰ ਸੁਮਤਿ ਬਖਸ਼ਣ ਅਤੇ ਸਾਰੇ ਪ੍ਰੇਮੀ ਗੁਰੂ ਦਰਸਾਏ ਗਿਆਨ-ਮਾਰਗ ਤੇ ਚਲਦੇ ਰਹਿਣ।

**੨) ਪਹਿਲਾ ਸਚੁ, ਹਲਾਲੁ ਦੁਇ, ਤੀਜਾ ਖੈਰ ਖੁਦਾਇ ॥**

ਇਸ ਪੰਗਤੀ ਵਿੱਚ 'ਖੈਰ ਖੁਦਾਇ' ਦੇ ਅਰਥਾਂ ਬਾਰੇ ਵਿਦਵਾਨਾਂ ਵਿੱਚ ਮਤਭੇਦ ਹਨ:-

ੳ) ਖ਼ੁਦਾ ਪਾਸੋਂ ਸਾਰਿਆਂ ਦੀ ਖ਼ੈਰ-ਸੁਖ ਮੰਗਣੀ ਬਣਾ ਤੇਰੇ ਭਾਣੇ ਸਰਬਤ ਦਾ ਭਲਾ।[ਸੰ.ਸ.

ਅ) ਖ਼ੈਰਾਤ, ਖ਼ੁਦਾ ਦੇ ਨਾਮ ਤੇ ਖ਼ੈਰਾਤ (ਦਾਨ) ਦੇਣਾ। [ਦਰਪਣ

ੲ) ਭਲਾ ਮੰਗਣਾ (ਸਭ ਦਾ) ਖ਼ੁਦਾ ਕੋਲੋਂ। [ਸ਼ਬਦਾਰਥ

**ਨਿਰਣੈ:** ਪੰਜਾਬੀ ਅਤੇ ਆਮ ਬੋਲ ਚਾਲ ਵਿੱਚ 'ਖ਼ੈਰ' ਦੇ ਅਰਥ ਖੈਰ ਖੈਰੀਅਤ, ਸੁਖ-ਸਾਂਦ ਅਤੇ ਮੰਗਤੇ, ਫ਼ਕੀਰ ਜੋ ਭਿੱਛਾ ਮੰਗਦੇ ਹਨ, ਉਸ ਨੂੰ ਵੀ 'ਖ਼ੈਰ' ਬੋਲਦੇ ਹਨ। ਪਰ ਇਹ ਪਦ 'ਫ਼ਾਰਸੀ' ਤੇ ਅਰਬੀ ਭਾਸ਼ਾ ਦਾ ਹੈ।

'ਖ਼ੈਰ' ਪਦ ਦੇ ਅਰਥ 'ਮੰਗਣਾ' ਅਥਵਾ ਖ਼ੁਦਾ ਦੇ ਨਾਂ ਤੇ ਖ਼ੈਰਾਤ ਕਰਨੀ ਭਾਵ ਨੇਕ ਕਮਾਈ ਕਰਕੇ ਰਬ ਦੇ ਨਾਂ ਤੇ ਖ਼ੈਰੈਤ ਕਰਨੀ (ਵੰਡਣੀ) ਇਹ ਤੀਜੀ ਨਮਾਜ਼ ਹੈ। ਜ਼ਬਾਨੀ ਸਰਬਤ ਦਾ ਭਲਾ ਮੰਗਣ ਨਾਲੋਂ, ਸਭ ਨੂੰ ਦਾਨ ਦੇਣਾ ਇਨਸਾਨ ਦਾ ਅਮਲੀ ਕੰਮ ਹੈ। ਇਸ ਲਈ ਇਹ ਅਰਥ ਪਹਿਲੇ ਨਾਲੋਂ ਵਧੇਰੇ ਢੁਕਵੇਂ ਲਗਦੇ ਹਨ, ਬਾਕੀ ਪਾਠਕਾਂ ਦੀ ਸੁਰਤਿ ਤੇ ਨਿਰਭਰ ਕਰਦਾ ਹੈ ਜਿਹੋ ਜਿਹੀ ਉਨ੍ਹਾਂ ਦੀ ਆਤਮਿਕ ਸਥਿਤੀ ਹੋਵੇ ਉਸ ਅਨੁਸਾਰ ਉਨ੍ਹਾਂ ਨੂੰ ਨਮਾਜ਼ ਦੀ ਸੋਧ

ਮਿਲਦੀ ਹੈ।

੧. ਪਹਿਲਾਂ ਸਚ ਨੂੰ ਕਮਾਉਣਾ

੨. ਧਰਮ ਦੀ ਕਿਰਤ ਕਰਨੀ - ਦੁਇ

੩. ਵੰਡ ਕੇ ਛਕਣਾ - (ਤੀਜਾ ਖ਼ੈਰ ਖ਼ੁਦਾਇ)

ਇਹ ਮਾਨੋ ਪਹਿਲੀਆਂ ਤਿੰਨ ਨਮਾਜ਼ਾਂ ਹਨ, ਬਾਕੀ ਚੋਥੀ ਅਤੇ ਪੰਜਵੀਂਆਂ ਦੋ ਨਮਾਜ਼ਾਂ ਇਹ ਹਨ:-

੪. ਨੀਅਤ ਦੀ ਸ਼ੁੱਧੀ।

੫. ਰੱਬ ਦੀ ਵਡਿਆਈ, ਸਿਫਤਿ-ਸਾਲਾਹ।

ਸੰਪ੍ਰਦਾਈ ਸਟੀਕ ਵਿੱਚ 'ਸਨਾਇ' ਪਦ ਦੇ ਅਰਥ 'ਪਛਾਨਣਾ' ਕੀਤੇ ਹਨ ਜੋ ਕਿ ਠੀਕ ਨਹੀਂ ਜਾਪਦੇ। 'ਸਨਾਇ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦੇ ਅਰਥ ਹਨ 'ਉਸਤਤਿ' ਵਡਿਆਈ।

ਇਕੋ ਭਾਵ ਨਾਲ ਮਿਲਦੇ ਜੁਲ਼ਦੇ ਸ਼ਬਦਾਂ ਦੀ ਵਰਤੋਂ ਕਈ ਥਾਵਾਂ ਤੇ ਇਕੱਠੀ ਕੀਤੀ ਹੋਈ ਮਿਲਦੀ ਹੈ। ਇਸ ਲਈ 'ਸਿਫਤਿ ਸਨਾਇ' ਦੇ ਅਰਥ 'ਰੱਬੀ ਵਡਿਆਈ' ਹੀ ਠੀਕ ਹਨ।

## ੩) ਨਾਨਕ ਜੇਤੇ ਕੂੜਿਆਰ, ਕੂੜੇ ਕੂੜੀ ਪਾਇ ॥

ਇਸ ਪੰਗਤੀ ਵਿੱਚ 'ਪਾਇ' ਪਦ ਦੇ ਹੇਠ ਲਿਖੇ ਤਿੰਨ ਅਰਥ ਪ੍ਰਸਿਧ ਹਨ:-

੧- ਪਤਿ ਅਬਰੋ, (ਸੰਪ੍ਰਦਾਈ ਟੀਕੇ)

੨- ਪਾਇਆ, ਕਦਰ, ਸ਼ਕਤੀ (ਸ਼ਬਦਾਰਥ)

੩- ਬੁਨਿਆਦ (ਮਹਾਨ ਕੋਸ਼)

**ਨਿਰਣੈ:** ਜੇ ਪੰਗਤੀ ਦੇ ਵਿਸ਼ਾ-ਵਸਤੂ ਨੂੰ ਮੁਖ ਰਖੀਏ ਤਾਂ 'ਕੂੜੇ ਕੂੜੀ ਪਾਇ' ਦੇ ਅਰਥ ਕੂੜੇ (ਮਨੁੱਖ) ਦੀ ਕੂੜੀ ਬੁਨਿਆਦ ਹੀ ਠੀਕ ਹਨ। ਪੰਜਾਬੀ ਵਿੱਚ ਕਹਾਵਤ ਹੈ 'ਕੂੜ ਦੇ ਪੈਰ ਨਹੀਂ ਹੁੰਦੇ' ਭਾਵ ਕੂੜਾ ਮਨੁੱਖ ਸੱਚ ਉਤੇ ਟਿਕ ਨਹੀਂ ਸਕਦਾ। ਸੱਚੀ ਟੇਕ ਤੋਂ ਬਿਨਾ ਹਰ ਮਨੁੱਖ ਢਹਿ ਢੇਰੀ ਹੋ ਜਾਂਦਾ ਹੈ। ਸੋ, ਇਥੇ 'ਪਾਇ' ਦੇ ਅਰਥ ਪਤਿ, ਇਜ਼ਤ ਜਾਂ ਸ਼ਕਤੀ ਕਰਨੇ ਠੀਕ ਨਹੀਂ ਹਨ ਕਿਉਂਕਿ ਗੁਰਬਾਣੀ ਵਿੱਚ 'ਪਾਇ' ਪਦ 'ਪਤਿ' ਦੇ ਅਰਥਾਂ ਵਿੱਚ ਕਿਤੇ ਨਹੀਂ ਵਰਤਿਆ ਗਿਆ।

## ੪) ਇਕਿ ਨਿਰਧਨ ਸਦਾ ਭਉਕਦੇ, ਇਕਨਾ ਭਰੇ ਤੁਜਾਰਾ ॥

ਇਸ ਪੰਕਤੀ ਵਿੱਚ 'ਤੁਜਾਰਾ' ਪਦ ਦੇ ਇਉਂ ਅਰਥ ਕੀਤੇ ਹਨ:-

੧- ਤੁਜਾਰਾ—ਤਾਜਰ (ਸੋਦਾਗਰ) ਦਾ ਬਹੁ ਬਚਨ-ਇਕਿ ਨਿਰਧਨ ਸਦਾ ਭਉਕਦੇ, ਇਕਨਾ ਭਰੇ ਤੁਜਾਰਾ (ਵਾਰ ਮ: ੧) ਇਕ ਧਨ ਵਾਸਤੇ ਭਟਕਦੇ ਫਿਰਦੇ ਹਨ, ਇਕਨਾ ਨੇ ਆਪਣੇ ਗੁਮਾਸ਼ਤਿਆਂ ਨਾਲ ਦੇਸ਼ ਭਰ ਦਿੱਤੇ ਹਨ। [ਮਹਾਨ ਕੋਸ਼

੨- ਤਜਾਰਤ ਦੇ ਭੰਡਾਰ, ਖਜ਼ਾਨੇ। [ਸ਼ਬਦਾਰਥ

੩- (ਸੋ) ਇਕ ਤਾਂ (ਭਾਵ ਮਨਮੁਖ ਹਰਿ ਧਨ ਤੋਂ ਵਿਰਵੇ) ਕੰਗਾਲ ਹਨ (ਉਹ) ਸਦਾ ਭਉਕਦੇ ਰਹਿੰਦੇ ਹਨ ਇਕਨਾ (ਗੁਰਮੁਖਾਂ ਦੇ ਹਰਿ ਧਨ ਨਾਲ) ਭੰਡਾਰ ਭਰੇ ਪਏ ਹਨ। [ਦਰਪਣ

**ਨਿਰਣੈ**: ਉਪਰੋਕਤ ਪੰਕਤੀ ਵਿੱਚ 'ਤੁਜਾਰਾ' ਪਦ ਹੈ, 'ਤਜਾਰਾ' ਨਹੀਂ। ਤਜਾਰਤ ਕਰਨ ਵਾਲੇ ਨੂੰ 'ਤਜਾਰ' ਅਥਵਾ ਸੋਦਾਗਰ ਕਹਿੰਦੇ ਹਨ ਪਰ ਇਥੇ 'ਤੁਜਾਰਾ' ਦੇਸੀ ਭਾਸ਼ਾ ਦਾ ਸ਼ਬਦ ਹੈ, ਜਿਸ ਦੇ ਅਰਥ ਹਨ ਦੇਗਚੇ, ਭੜੋਲੇ ਆਦਿ। ਪੁਰਾਤਨ ਸਮੇਂ ਵਿੱਚ ਧਨੀ ਲੋਕ ਚਾਂਦੀ ਦੇ ਰੁਪਏ ਡੋਲਿਆਂ, ਭੜੋਲਿਆਂ ਜਾਂ ਦੇਗਚਿਆਂ ਆਦਿ ਵਿੱਚ ਭਰ ਕੇ ਰਖਦੇ ਸਨ ਜਿਵੇਂ ਅਜ ਕਲ ਧਨ ਲੋਹੇ ਦੀਆਂ ਗੋਲਕਾਂ, ਸੇਫਾਂ ਜਾਂ ਅਲਮਾਰੀਆਂ ਵਿੱਚ ਰਖਿਆ ਜਾਂਦਾ ਹੈ। ਇਹ ਸ਼ਬਦ ਪੁਰਾਤਨ ਹੈ, ਇਸ ਲਈ ਇਸ ਦੇ ਅਰਥ ਵੀ ਉਸ ਸਮੇਂ ਦੀ ਭਾਸ਼ਾ ਮੁਤਾਬਿਕ ਕਰਨੇ ਹੀ ਠੀਕ ਹਨ।

## ਵਿਸ਼ੇਸ਼ ਵਿਚਾਰ

### ਹਕੁ ਪਰਾਇਆ ਨਾਨਕਾ, ਉਸ ਸੂਅਰੁ ਉਸੁ ਗਾਇ ॥

ਭਾਵੇਂ ਇਸ ਪੰਕਤੀ ਦੇ ਅਰਥ-ਭਾਵਾਂ ਤੋਂ ਬਹੁਤੇ ਪਾਠਕ ਜਾਣੂੰ ਹਨ ਪਰ ਇਸ ਸੰਬੰਧੀ ਇਕ ਸਾਈਂ ਲੋਕ ਦੀ ਸਾਖੀ ਜਿਸਦਾ ਵਿਸਥਾਰ 'ਸਾਖੀ ਪ੍ਰਮਾਣ' ਵਿੱਚ ਵੀ ਹੈ, ਨੂੰ ਸੰਗਤਾਂ ਦੇ ਦ੍ਰਿਸ਼ਟੀਗੋਚਰ ਕਰਨਾ ਲਾਹੇਵੰਦ ਹੋਵੇਗਾ—

"ਇਕ ਸਾਈਂ ਲੋਕ ਦਰਯਾਇ ਅਟਕ ਦੇ ਕਿਨਾਰੇ ਤੇ ਰਹਿੰਦਾ ਸੀ। ਇਕ ਦਿਨ ਉਸ ਨੇ ਇਕ ਸੇਬ ਨੂੰ ਦਰਯਾ ਵਿੱਚ ਰੁੜ੍ਹਦਾ ਵੇਖਿਆ ਤੇ ਫੜ ਕੇ ਖਾ ਲਿਆ। ਖਾਣ ਮਗਰੋਂ ਉਸ ਦੇ ਦਿਲ ਵਿੱਚ ਇਹ ਸੰਕਲਪ ਆਇਆ ਕਿ ਕਿਸੇ ਬਾਗ਼ ਦਾ ਫਲ ਉਸ ਬਾਗ਼ ਦੇ ਮਾਲਕ ਦੀ ਆਗਿਆ ਬਿਨਾ ਖਾ ਕੇ ਕੋਈ ਚੰਗਾ ਕੰਮ ਨਹੀਂ ਕੀਤਾ, ਇਸ ਲਈ ਆਪਣੀ ਭੁਲ ਬਖਸ਼ਾਉਣੀ ਚਾਹੀਦੀ ਹੈ। ਉਸ ਨੇ ਦਰਯਾ ਦੇ ਨੇੜੇ ਹੀ ਜਦ ਨਜ਼ਰ ਮਾਰੀ ਤਾਂ ਉਸ ਨੂੰ ਸੇਬ ਦੇ ਦਰਖ਼ਤ ਦੀਆਂ ਡਾਲੀਆਂ ਜਲ ਦੇ ਪਰਵਾਹ ਉਤੇ ਲਟਕ ਰਹੀਆਂ ਦਿਸੀਆਂ ਜਿਸ ਤੋਂ ਉਸ ਅਨੁਮਾਨ ਲਾਇਆ ਕਿ ਜੋ ਸੇਬ ਉਸ ਨੇ ਖਾਧਾ ਹੈ, ਉਹ ਇਸੇ ਦਰਖ਼ਤ ਦਾ ਹੈ। ਬਾਗ ਦੇ ਮਾਲਕ ਨੂੰ ਸਾਰੀ ਵਿਥਿਆ ਸੁਣਾਈ। ਉਸ ਨੇ ਕਿਹਾ ਕਿ ਹੁਣ ਇਹ ਦਰਖ਼ਤ ਮੇਰਾ ਨਹੀਂ ਹੈ। ਮੈਂ ਜਦੋਂ ਪੁਤਰੀ ਵਿਆਹੀ ਸੀ, ਉਸ ਨੂੰ ਦਾਜ ਵਿੱਚ ਦਾਨ ਕਰ ਦਿਤਾ ਸੀ। ਫਿਰ ਸਾਈਂ ਲੋਕ ਉਸ ਦੇ ਜਵਾਈ ਨੂੰ ਜਾ ਮਿਲਿਆ ਅਤੇ ਕਿਹਾ ਕਿ ਮੈਂ ਤੇਰੇ ਬਾਗ਼ ਦਾ ਫਲ ਬਿਨਾ ਪੁਛੇ ਖਾ ਲਿਆ ਹੈ, ਸੋ ਮੇਰੀ ਭੁਲ ਬਖਸ਼ ਦਿਓ।

ਬਾਗ਼ ਵਾਲਾ ਇਸ ਦੀ ਵਿਥਿਆ ਸੁਣ ਕੇ ਬੜਾ ਹੈਰਾਨ ਹੋਇਆ ਕਿ ਇਹ ਏਡਾ ਵੱਡਾ ਧਰਮੀ ਹੈ ਜੋ ਨਦੀ ਵਿੱਚ ਰੁੜ੍ਹਦਾ ਜਾ ਰਿਹਾ ਫਲ ਖਾਣਾ ਵੀ ਪਾਪ ਕਰਮ ਸਮਝਦਾ ਹੈ, ਇਹ ਕੋਈ ਰੱਬੀ ਭੈ ਵਾਲਾ ਮਨੁੱਖ ਹੈ ਤੇ ਕਿਉਂ ਨਾ ਇਸ ਨਾਲ ਕੋਈ ਸੰਬੰਧ ਜੁੜ ਜਾਏ, ਇਸ ਤੋਂ ਸ੍ਰੇਸ਼ਟ ਸਿਖਿਆ ਪ੍ਰਾਪਤ ਹੋਣ ਨਾਲ ਸਾਡਾ ਵੀ ਭਲਾ ਹੋ ਜਾਏ।

ਬਾਗ਼ ਵਾਲੇ ਨੇ ਕਿਹਾ, 'ਹੇ ਸਾਈਂ ਲੋਕ! ਤੇਰਾ ਫਲ ਖਾਧੇ ਦਾ ਪਾਪ ਬਖਸ਼ਿਆ ਪਰ ਤੂੰ ਸਾਡੀ ਪੁਤਰੀ ਦਾ ਰਿਸ਼ਤਾ ਪਰਵਾਨ ਕਰ ਲਵੇ ਤਾਂ ਹੋਰ ਵੀ ਚੰਗਾ ਹੋਵੇਗਾ।' ਸਾਈਂ ਲੋਕ ਨੇ ਪੁਛਿਆ ਤੁਹਾਡੀ ਪੁੱਤਰੀ ਕਿਹੋ ਜਿਹੀ ਹੈ? ਤਾਂ ਉਸ ਨੇ ਕਿਹਾ ਕਿ ਅੱਖਾਂ ਤੋਂ ਅੰਨ੍ਹੀ, ਹੱਥਾਂ ਤੋਂ ਟੁੰਡੀ, ਪੈਰਾਂ ਤੋਂ ਲੂਲ੍ਹੀ, ਕੰਨਾਂ ਤੋਂ ਬੋਲੀ ਅਤੇ ਜ਼ਬਾਨ ਤੋਂ ਗੂੰਗੀ ਹੈ। ਸਾਈਂ ਲੋਕ ਸੋਚਣ ਲੱਗਾ ਕਿ ਪਹਿਲਾਂ ਤਾਂ ਇਸਤਰੀ ਦਾ ਵੱਡਾ ਬੰਧਨ ਹੈ, ਫਿਰ ਜੋ ਅੱਖਾਂ ਤੋਂ ਕੰਨਾਂ ਆਦਿ ਅੰਗਾਂ ਤੋਂ ਵੀ ਨਰੋਈ ਨਹੀਂ, ਉਸ ਨਾਲ ਕਿਵੇਂ ਨਿਰਬਾਹ ਚਲੇਗਾ। ਉਸ ਦੀ ਪਾਲਣਾ ਮੈਂ ਕਿਵੇਂ ਕਰਾਂਗਾ? ਪ੍ਰੰਤੂ ਮਨ ਵਿਚੋਂ ਆਵਾਜ਼ ਆਈ ਕਿ ਜਿਸ ਤਰ੍ਹਾਂ ਇਸ ਦਾ ਨਿਰਬਾਹ ਇਸ ਘਰ ਵਿੱਚ ਹੋ ਰਿਹਾ ਹੈ ਉਸੇ ਤਰ੍ਹਾਂ ਤੂੰ ਭੀ ਕਰਦਾ ਰਹੀਂ। ਪਰਾਇਆ ਹੱਕ ਖਾਣ ਦਾ ਦੋਸ਼ ਤਾਂ ਤੇਰੇ ਸਿਰੋਂ ਉਤਰ ਜਾਵੇਗਾ। ਵਿਚਾਰ ਕਰਕੇ ਆਪਣੀ ਪ੍ਰਵਾਨਗੀ ਦੇ ਦਿੱਤੀ। ਜਦੋਂ ਉਸ ਕੰਨਿਆ ਦਾ ਵਿਆਹ ਕਰਨ ਲਗੇ ਤਾਂ ਉਸ ਦੇ ਹੱਥ, ਪੈਰ, ਅੱਖਾਂ ਸਾਰੇ ਅੰਗ ਹੀ ਬੜੇ ਸੁੰਦਰ ਤੇ ਸਾਬਤ ਵੇਖ ਕੇ ਸਾਈਂ ਲੋਕ ਬੜਾ ਅਸਚਰਜ ਹੋਇਆ। ਸੋਚਣ ਲੱਗਾ ਕਿ ਇਸ ਦੇ ਪਿਤਾ ਨੇ ਤਾਂ ਝੂਠ ਬੋਲਿਆ, ਇਸ ਲਈ ਇਸ ਦੀ ਪੁਤਰੀ ਵੀ ਪਿਉ ਵਾਂਗ ਝੂਠੀ ਹੀ ਹੋਵੇਗੀ। ਝੂਠ ਜਿਡਾ ਹੋਰ ਕੋਈ ਪਾਪ ਨਹੀਂ। ਸੋ ਸਾਈਂ ਲੋਕ ਨੇ ਉਸ ਕੰਨਿਆ ਨਾਲ ਵਿਆਹ ਕਰਨ ਤੋਂ ਇਨਕਾਰ ਕਰ ਦਿੱਤਾ। ਜਦੋਂ ਉਸ ਦੇ ਨਾਹ ਦਾ ਕਾਰਨ ਪੁਛਿਆ ਤਾਂ ਉਸਨੇ ਕਿਹਾ ਕਿ ਜਦੋਂ ਤੁਸੀਂ ਝੂਠੇ ਹੋ ਤਾਂ ਤੁਹਾਡੀ ਪੁਤਰੀ ਵੀ ਝੂਠੀ ਹੋਵੇਗੀ।

ਬਾਗ ਦੇ ਮਾਲਕ ਨੇ ਕਿਹਾ 'ਹੇ ਸਾਧੂ ਲੋਕ! ਅਸਾਂ ਝੂਠ ਨਹੀਂ ਬੋਲਿਆ। ਸਾਡੀ ਪੁਤਰੀ ਪਰਾਇਆ ਰੂਪ ਦੇਖਣ ਤੋਂ ਅੰਨ੍ਹੀ ਹੈ। ਪਰਾਈ ਨਿੰਦਿਆ ਆਪਣੇ ਕੰਨਾ ਨਾਲ ਸੁਣਨ ਵਾਲੀ ਨਹੀਂ, ਇਉਂ ਬੋਲੀ ਹੈ। ਪਰਾਏ ਪਦਾਰਥ ਨੂੰ ਫੜਨ ਅਤੇ ਕੁਮਾਰਗ ਜਾਣ ਤੋਂ ਰਹੀ ਹੋਈ ਹੈ, ਇਸ ਕਰਕੇ ਟੁੰਡੀ ਅਤੇ ਲੂਲ੍ਹੀ ਹੈ। ਕਿਸੀ ਇੰਦਰੇ ਕਰਕੇ ਵੀ ਪਾਪ ਕਰਮ ਵਾਲੇ ਪਾਸੇ ਜਾਣ ਵਾਲੀ ਨਹੀਂ ਹੈ। ਇਹ ਬਚਨ ਸੁਣ ਕੇ ਸਾਈਂ ਲੋਕ ਉਸ ਨੂੰ ਆਪਣੇ ਅਸਥਾਨ ਤੇ ਲੈ ਗਿਆ। ਤਦ ਉਸ ਨੇ ਕਿਹਾ, ਹੇ ਸੁਆਮੀ! ਹੁਣ ਭਿਖਿਆ ਮੈਂ ਲਿਆਉਂਦੀ ਹਾਂ ਕਿਉਂਕਿ ਇਸਤਰੀ ਨੂੰ ਪਤੀ ਦੀ ਸੇਵਾ ਕਰਨੀ ਹੀ ਸੋਭਦੀ ਹੈ। ਸਾਈਂ ਲੋਕ ਨੇ ਕਿਹਾ, ਹੇ ਪਿਆਰੀ! ਭਿਖਿਆ ਮੰਗਣੀ ਬਹੁਤ ਔਖਾ ਕੰਮ ਹੈ। ਤੂੰ ਇਕ ਅਮੀਰ ਬਾਪ ਦੀ ਪੁਤਰੀ ਹੈਂ। ਜਦੋਂ ਕਿਸੇ ਨੇ ਤੈਨੂੰ ਕੋਈ ਕਠੋਰ ਵਾਕ ਬੋਲ ਦਿੱਤਾ ਤਾਂ ਤੂੰ ਦੁਖੀ ਹੋ ਜਾਵੇਂਗੀ। ਜਗਤ ਦਾ ਅਖਾਣ ਹੈ:-

**ਮੰਗਣ ਗਿਆ ਸੋ ਮਰ ਗਿਆ, ਮੰਗਣ ਮੂਲ ਨ ਜਾਇ ।**

ਪਤਨੀ ਨੇ ਕਿਹਾ, ਮੈਨੂੰ ਸਾਈਂ ਨੇ ਤੁਹਾਡਾ ਸੰਜੋਗ ਬਖਸ਼ਿਆ ਹੈ ਮੈਂ ਬਹੁਤ ਪ੍ਰਸੰਨ ਹਾਂ। ਕਿਸੇ ਧਨੀ ਦੇ ਘਰ ਜਾਂਦੀ ਤਾਂ ਮੇਰਾ ਮਨੁੱਖਾ ਜਨਮ ਵਿਅਰਥ ਜਾਂਦਾ, ਹੁਣ ਮੈਂ ਦੇਹ ਅਭਿਮਾਨ ਤਿਆਗ ਕੇ ਤੁਹਾਡਾ ਸੰਗ ਕਰਕੇ ਸੰਸਾਰ ਸਮੁੰਦਰ ਤੋਂ ਤਰ ਜਾਵਾਂਗੀ। ਇਹ ਸਰੀਰ ਜੋ ਮਿਥਿਆ ਹੈ, ਇਸ ਦਾ ਕੀ ਮਾਣ ਹੈ, ਇਹ ਮਲ-ਮੂਤਰ ਦਾ ਥੈਲਾ ਹੈ, ਅਨੇਕਾਂ ਦੁੱਖਾਂ ਦੀ ਖਾਣ ਹੈ। ਮੈਨੂੰ ਕੋਈ ਤਰਕ ਕਰੇ, ਕੋਈ ਕਿਸੀ ਪ੍ਰਕਾਰ ਦਾ ਨਿਰਾਦਰ ਕਰੇ, ਮੈਂ ਗਿਲਾਨੀ ਨਹੀਂ ਕਰਾਂਗੀ। ਇਹ ਕਹਿ ਕੇ ਉਹ ਭਿਖਿਆ ਮੰਗ ਲਿਆਈ। ਸਾਈਂ ਲੋਕ ਨੇ ਆਪ ਖਾਧੀ ਤੇ ਉਸ ਨੂੰ ਵੀ ਦਿੱਤੀ। ਬਾਕੀ ਬਚੀ ਅੰਦਰ ਰਖ ਦਿੱਤੀ ਅਤੇ ਕਿਹਾ ਕਿ ਇਹ ਰਾਤ ਨੂੰ ਖਾਵਾਂਗੇ। ਸਾਈਂ ਲੋਕ ਦੇ ਇਹ

ਬਚਨ ਸੁਣ ਕੇ ਉਹ ਰੋਣ ਲਗ ਪਈ। ਸਾਈਂ ਲੋਕ ਨੇ ਸਮਝਿਆ ਕਿ ਸ਼ਾਇਦ ਇਹ ਭਿਖਿਆ ਮੰਗਣ ਤੋਂ ਦੁੱਖੀ ਹੋ ਕੇ ਰੋਈ ਹੈ, ਕਿਸੇ ਨੇ ਕੋਈ ਕਠੋਰ ਵਾਕ ਕਹਿ ਦਿੱਤਾ ਹੋਵੇਗਾ। ਸਾਈਂ ਲੋਕ ਕਹਿਣ ਲਗਾ। ਕਿ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਮੰਗਣਾ ਬਹੁਤ ਕਠਿਨ ਕੰਮ ਹੈ। ਉਸ ਨੇ ਉਤਰ ਦਿੱਤਾ 'ਮੈਂ ਭਿਖਿਆ ਮੰਗਣ ਕਰਕੇ ਦੁੱਖੀ ਹੋ ਕੇ ਨਹੀਂ ਰੋਈ। ਮੈਂ ਤਾਂ ਇਸ ਲਈ ਰੋਈ ਹਾਂ ਕਿ ਮੈਨੂੰ ਸਾਈਂ ਲੋਕ ਦਾ ਸੰਗ ਵੱਡੇ ਭਾਗਾਂ ਨਾਲ ਪ੍ਰਾਪਤ ਹੋਇਆ ਹੈ ਅਤੇ ਇਹ ਸਿਦਕ ਤੇ ਸੰਤੋਖ ਵਾਲਾ ਹੋਵੇਗਾ। ਪਰ ਹੁਣ ਤੈਨੂੰ ਵੇਖ ਕੇ ਮੈਨੂੰ ਬਹੁਤ ਸ਼ੋਕ ਹੋਇਆ ਕਿ ਤੈਨੂੰ ਪਰਮਾਤਮਾ ਉਤੇ ਭਰੋਸਾ ਹੀ ਨਹੀਂ ਹੈ। ਮੈਂ ਫ਼ਕੀਰ ਨੂੰ ਮਿਲੀ ਹਾਂ ਪਰ ਮੇਰਾ ਸਿਦਕ ਨਹੀਂ ਬੱਝਾ।' ਕਹਿੰਦੇ ਹਨ ਕਿ ਸਾਈਂ ਲੋਕਾਂ ਨੂੰ ਉਦੋਂ ਆਕਾਸ਼ ਬਾਣੀ ਹੋਈ ਕਿ ਇਹ ਇਸਤਰੀ ਨਹੀਂ, ਤੇਰੀ ਪ੍ਰੀਖਿਆ ਸੀ। ਤੈਨੂੰ ਹੁਣ ਉਸ ਮਿਹਨਤ ਦਾ ਫਲ ਮਿਲਿਆ ਹੈ ਜਿਹੜਾ ਕਿ ਜਲ ਵਿਚ ਵਹਿੰਦੇ ਜਾ ਰਹੇ ਸੇਬ ਨੂੰ ਤੂੰ ਫੜਿਆ ਅਤੇ ਉਸਨੂੰ ਖਾਣ ਮਗਰੋਂ ਇਹ ਮਹਿਸੂਸ ਕੀਤਾ ਕਿ ਇਸ ਨੂੰ ਖਾਣਾ ਮੇਰਾ ਹੱਕ ਨਹੀਂ ਸੀ ਕਿਉਂਕਿ ਇਹ ਪਰਾਇਆ ਫਲ ਸੀ।

ਜੇ ਸੋਚੀਏ ਤਾਂ ਮਨੁੱਖ ਬੇ-ਸਬਰੀ ਕਾਰਨ ਹੀ ਸਦਾ ਪਰਾਏ ਹੱਕ ਉਤੇ ਛਾਪਾ ਮਾਰਨ ਦੀਆਂ ਵਿਉਂਤਾਂ ਘੜਦਾ ਰਹਿੰਦਾ ਹੈ। ਇਥੋਂ ਤੱਕ ਕਿ ਕਈ ਵਾਰੀ ਜਾਨ-ਲੇਵਾ ਕਦਮ ਚੁਕਣ ਤੋਂ ਵੀ ਗੁਰੇਜ਼ ਨਹੀਂ ਕਰਦਾ।

'ਉਸੁ ਸੂਅਰੁ ਉਸੁ ਗਾਇ' ਵਾਲਾ ਵਾਕ ਇਕ ਪ੍ਰਤਿੱਗਿਆ ਦਾ ਪ੍ਰਤੀਕ ਹੈ। ਜਿਹੜਾ ਮਨੁੱਖ ਇਸ ਦੀ ਉਲੰਘਣਾ ਕਰਦਾ ਹੈ, ਉਸ ਸਦਾ ਹੀ ਆਵਾਗਵਣ ਦੇ ਚੱਕਰ ਵਿੱਚ ਪਿਆ ਰਹਿੰਦਾ ਹੈ।

## ਸਾਰੰਸ਼ ਅਤੇ ਸਿਧਾਂਤ

ਮੁਸਲਮਾਨੀ ਮਤ ਵਿੱਚ ਉਹੀ ਪੱਕਾ ਮੁਸਲਮਾਨ ਗਿਣਿਆ ਜਾਂਦਾ ਹੈ ਜਿਹੜਾ ਹੇਠ ਲਿਖੇ ਸਤ ਗੁਣਾਂ ਦਾ ਧਾਰਨੀ ਹੋਵੇ—

੧. ਸੁੰਨਤ ਕਰਾਏ। ੨. ਮਸੀਤ ਵਿੱਚ ਜਾਏ। ੩. ਕਲਮਾਂ ਪੜ੍ਹੇ। ੪. ਨਿਮਾਜ਼ਾਂ ਪੜ੍ਹੇ। ੫. ਰੋਜ਼ੇ ਰਖੇ। ੬. ਤਸਬੀ ਫੇਰੇ। ੭. ਹੱਕ ਹਲਾਲ ਦੀ ਕਮਾਈ ਖਾਏ।

ਮੁਸਲਮਾਨੀ ਮਤ ਦੇ ਹੇਠ ਲਿਖੇ ਚਿੰਨ੍ਹਾਂ ਲਈ ਗੁਰੂ ਸਾਹਿਬ ਨੇ ਪਾਵਕ ਪ੍ਰਯਾਯ ਰੂਪ ਵਿੱਚ ਵਰਤੇ ਹਨ ਜੋ ਆਪਣਾ ਨਮੂਨਾ ਆਪ ਹੀ ਹਨ:-

੧- ਮਸੀਤਿ ਕੀ ਹੈ? ਦਿਲ ਵਿੱਚ ਮਿਹਰ ਤੇ ਤਰਸ ਦਾ ਹੋਣਾ।

੨- ਮੁਸੱਲਾ ਕੀ ਹੈ? ਰੱਬ ਦਾ ਸ਼ਰਧਾਵਾਨ ਤੇ ਨਿਮਰਤਾਧਾਰੀ ਬਣਨਾ।

੩- ਕੁਰਾਣ ਕੀ ਹੈ? ਹੱਕ ਹਲਾਲ ਦੀ ਕਮਾਈ ਕਰਕੇ ਖਾਣਾ।

੪- ਸੁੰਨਤ ਕੀ ਹੈ? ਭੈੜੇ ਕੰਮਾਂ ਤੋਂ ਸ਼ਰਮਾਉਣਾ।

੫- ਰੋਜ਼ਾ ਕੀ ਹੈ? ਸੰਜਮ ਵਿੱਚ ਰਹਿਣਾ।

੬- ਕਾਬਾ ਕੀ ਹੈ? ਸੱਚੀ ਕਰਣੀ, ਇਹ ਜ਼ਿਆਰਤ ਕਰਨ ਜਾਣਾ ਹੈ।

੭- ਪੀਰ ਕੀ ਹੈ? ਸੱਚ- (ਅੰਦਰ ਬਾਹਰ ਸੱਚ ਨੂੰ ਵੇਖਣਾ, ਸੱਚ ਖਾਣਾ ਅਤੇ ਸੱਚ ਪਹਿਨਣਾ)

੮- ਕਲਮਾਂ ਤੇ ਨਿਮਾਜ਼ ਕੀ ਹੈ? ਬਖਸ਼ਿਸ਼ ਵਾਲੇ ਕੰਮ ਕਰਨੇ।

੯- ਤਸਬੀ ਕੀ ਹੈ? ਰੱਬੀ ਭਾਣੇ ਵਿੱਚ ਰਾਜ਼ੀ ਰਹਿਣਾ।

ਇੱਟਾਂ ਵਾਲੀ ਮਸੀਤ ਚ' ਬਾਹਰ ਨਿਕਲ ਕੇ ਰੱਬੀ-ਮਿਹਰ ਦੀ ਮਸੀਤ ਵਿੱਚ ਬੈਠਿਆਂ ਹੀ ਸਹੀ ਅਰਥਾਂ ਵਿੱਚ ਰੱਬੀ ਵਿਸ਼ਾਲਤਾ ਤੇ ਵਿਆਪਕਤਾ ਦਾ ਗਿਆਨ ਹੁੰਦਾ ਹੈ। ਬਾਹਰਮੁਖੀ ਸਫ਼ ਵਿਛਾਉਣ ਦੀ ਥਾਂ ਜੇ ਸਿਦਕ ਦੀ ਸਫ਼ (ਮੁਸੱਲਾ) ਡਾਹ ਕੇ ਉਸ ਉਤੇ ਬੈਠ ਕੇ ਨਮਾਜ਼ ਅਦਾ ਕੀਤੀ ਜਾਏ ਤਾਂ ਉਹ ਨਮਾਜ਼ ਥਾਂਇ ਪੈਂਦੀ ਹੈ।

ਬਾਹਰਮੁਖੀ ਹਰੇਕ ਚਿੰਨ ਕਿਸੇ ਭਾਵਕ-ਗੁਣ ਦਾ ਪ੍ਰਤੀਕ ਹੁੰਦਾ ਹੈ। ਇਸੇ ਤਰ੍ਹਾਂ ਨਮਾਜ਼ਾਂ ਦੀ ਥਾਂ ਸੱਚ, ਹਲਾਲ, ਖ਼ੈਰ, ਨੀਤ ਦੀ ਸ਼ੁੱਧੀ ਅਤੇ ਰੱਬ ਦੀ ਸਿਫ਼ਤ ਸਲਾਹ ਕਰਨੀ ਦਸੀ ਹੈ। ਜਿਹੜਾ ਮੁਸਲਮਾਨ ਉਪਰੋਕਤ ਗੁਣਾਂ ਨੂੰ ਹਿਰਦੇ ਵਿੱਚ ਟਿਕਾਉਂਦਾ ਹੈ, ਅੱਲਾ ਤਾਅਲਾ ਉਸ ਦੀ ਸਦਾ ਲਜ-ਪਤਿ ਰਖਦਾ ਹੈ।

ਕੁਰਾਨ ਕਿਹੋ ਜਿਹਾ ਪੜ੍ਹੇ? ਹੱਕ ਹਲਾਲ ਦੀ ਨੇਕ ਕਮਾਈ ਕਰਕੇ ਆਪਣਾ ਨਿਰਬਾਹ ਕਰੇ, ਹਰਾਮ ਨਹੀਂ ਖਾਣਾ, ਇਹ ਕੁਰਾਨ ਦੀ ਆਇਤ ਪੜ੍ਹਨੀ ਹੈ।

ਜੇ ਕਰਣੀ (ਕਰਤੂਤ) ਚੰਗੀ ਸੱਚੀ ਹੋਵੇ ਤਾਂ ਕਾਬੇ ਨੂੰ ਸਿਰ ਨਿਵਾਇਆ ਭਾਵ ਸਿਜਦਾ ਕੀਤਾ ਪਰਵਾਨ ਹੈ। ਜੇ ਦਿਲ ਵਿੱਚ ਖੋਟ ਹੈ ਤਾਂ ਸਿਰ ਨਿਵਾਉਣ ਦਾ ਕੋਈ ਲਾਭ ਨਹੀਂ। ਪੀਰ ਨੂੰ ਤਾਂ ਹੀ ਪਾ ਸਕੀਦਾ ਹੈ ਜੇ ਮਨ ਸੱਚ ਹੋਵੇ ਕਿਉਂਕਿ ਉਹ ਝੂਠ ਨੂੰ ਆਪਣੇ ਨੇੜੇ ਨਹੀਂ ਲਗਣ ਦਿੰਦਾ। ਜੇ ਖ਼ੁਦਾ ਦਾ ਕਰਮ (ਫ਼ਜ਼ਲ) ਹੋਵੇ ਤਾਂ ਹੀ ਕਲਮਾ ਪੜ੍ਹਨਾ ਤੇ ਨਮਾਜ਼ ਗੁਜ਼ਾਰਨੀ ਸਫਲ ਹੈ।

ਸੱਚੇ ਨਮਾਜ਼ੀ ਦੀ ਅਸਲੀਅਤ ਦਾ ਨਵਾਬ ਦੌਲਤ ਖਾਂ ਤੇ ਕਾਜ਼ੀ ਨਾਲ ਗੁਰੂ ਨਾਨਕ ਦੇਵ ਜੀ ਦੀ ਹੋਈ ਵਾਰਤਾਲਾਪ ਤੋਂ ਸਹਿਜੇ ਹੀ ਪਤਾ ਲਗ ਜਾਂਦਾ ਹੈ:-

"ਕਾਜ਼ੀ ਨੇ ਆਖਿਆ ਜੇ ਤੂੰ ਹਿੰਦੂ ਧਰਮ ਤੇ ਇਸਲਾਮ ਨੂੰ ਇਕੋ ਜੇਹਾ ਸਮਝਦਾ ਹੈਂ ਤਾਂ ਮਸੀਤ ਰੱਬ ਦਾ ਘਰ ਹੈ, ਏਥੇ ਸਾਡੇ ਨਾਲ ਨਮਾਜ਼ ਪੜ੍ਹ, ਬਾਬੇ ਆਖਿਆ ਭਲਾ ਭਾਈ ਜੇ ਤੁਸੀਂ ਪੜ੍ਹੋ ਤਾਂ ਮੈਂ ਭੀ ਪੜ੍ਹਾਂ। ਨਵਾਬ ਤੇ ਕਾਜ਼ੀ ਖੜੇ ਹੋਏ, ਬਾਬਾ ਜੀ ਨਾਲ ਖੜਾ ਤਾਂ ਹੋਇਆ ਪਰ ਫੇਰ ਹਟ ਬੈਠਾ, ਨਮਾਜ਼ ਪੜ੍ਹ ਕੇ ਕਾਜ਼ੀ ਬੋਲਿਆ, ਤੁਸੀਂ ਕਿਉਂ ਹੱਟ ਬੈਠੇ? ਬਾਬੇ ਕਿਹਾ ਕਿਸ ਦੇ ਨਾਲ ਪੜ੍ਹਦੇ? ਓਹ ਬੋਲਿਆ ਨਵਾਬ ਨਾਲ। ਬਾਬਾ ਜੀ ਬੋਲੇ ਨਵਾਬ ਏਥੇ ਕਿੱਥੇ ਸੀ, ਏਹ ਤਾਂ ਕਾਬਲ ਕੰਧਾਰ ਘੋੜੇ ਖ਼ਰੀਦਦਾ ਫਿਰਦਾ ਸੀ ਤੇ ਕਾਜ਼ੀ ਸਾਹਿਬ! ਤੂੰ ਆਪਣੇ ਘਰ ਘੋੜੀ ਦੀ ਵਛੇਰੀ ਨੂੰ ਖੂਹੀ ਵਿੱਚ ਜੋ ਤੇਰੇ ਘਰ ਹੈ, ਡਿੱਗਣੋਂ ਰੋਕਦਾ ਫਿਰਦਾ ਸੀ, ਮੈਂ ਨਮਾਜ਼ ਕਿਸ ਨਾਲ ਪੜ੍ਹਦਾ? ਏਹ ਗੱਲ ਦੋਵੇਂ ਮੰਨ ਗਏ, ਬਾਬਾ ਜੀ ਨੂੰ ਦਿਲਾਂ ਦੀ ਜਾਣਨ ਵਾਲਾ ਖ਼ੁਦਾ ਨੂੰ ਪਹੁੰਚਿਆ ਹੋਇਆ ਸਮਝ ਕੇ ਬਾਬੇ ਦੇ ਦਾਸ ਬਣ ਗਏ।"

ਦੂਜੇ ਸਲੋਕ ਵਿੱਚ ਦੂਜੇ ਦਾ ਹੱਕ ਦਬਾਣਾ ਜਾਂ ਖਾਣਾ, ਮੁਰਦਾ ਖਾਣ ਤੁਲ ਦਸਿਆ ਹੈ। ਜਦੋਂ ਤੱਕ ਸੱਚ ਨੂੰ ਜੀਵਨ ਵਰਤੋਂ ਵਿੱਚ ਨਹੀਂ ਲਿਆਇਆ ਜਾਂਦਾ, ਨਿਰੀਆਂ ਈਮਾਨ ਤੇ ਗਿਆਨ

ਦੀਆਂ ਗੱਲਾਂ ਕੀਤਿਆਂ ਕੁਝ ਨਹੀਂ ਬਣਦਾ।

ਪਉੜੀ ਵਿੱਚ ਦਿੱਤੇ ਵਿਚਾਰਾਂ ਨੂੰ ਮੁਖ ਰਖੀਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਕਈ ਕਚ ਅਤੇ ਕਈ ਸੱਚ ਦੇ ਵਾਪਾਰੀ ਹਨ, ਪਰ ਨਾਲ ਨਿੱਭਣ ਵਾਲਾ ਮਾਲ ਧਨ ਕੇਵਲ ਨਾਮ ਹੈ, ਬਾਕੀ ਸਭ ਨਾਸ਼ਵੰਤ ਹੈ। ਇਸ ਲਈ ਗੁਰਬਾਣੀ ਵਿੱਚ ਦਿੱਤੀ ਹੇਠ ਲਿਖੀ ਸਿਖਿਆ ਚੇਤੇ ਰਖਣੀ ਚਾਹੀਦੀ ਹੈ:-

**ਵਣਜੁ ਕਰਹੁ ਵਣਜਾਰਿਹੋ, ਵਖਰੁ ਲੇਹੁ ਸਮਾਲਿ ॥**
**ਤੈਸੀ ਵਸਤੁ ਵਿਸਾਹੀਐ, ਜੈਸੀ ਨਿਬਹੈ ਨਾਲਿ ॥**
**ਅਗੈ ਸਾਹੁ ਸੁਜਾਣੁ ਹੈ, ਲੈਸੀ ਵਸਤੁ ਸਮਾਲਿ ॥** [ਪੰਨਾ ੨੨

**ਸਲੋਕੁ ਮ: ੧ ॥ ਮੁਸਲਮਾਣੁ ਕਹਾਵਣੁ ਮੁਸਕਲੁ, ਜਾ ਹੋਇ ਤਾ ਮੁਸਲਮਾਣੁ ਕਹਾਵੈ ॥ ਅਵਲਿ ਅਉਲਿ, ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ ॥ ਹੋਇ ਮੁਸਲਿਮੁ ਦੀਨ ਮੁਹਾਣੈ,** ਮਰਣ ਜੀਵਣ ਕਾ **ਭਰਮੁ ਚੁਕਾਵੈ ॥ ਰਬ ਕੀ ਰਜਾਇ ਮੰਨੇ ਸਿਰ ਉਪਰਿ, ਕਰਤਾ ਮੰਨੇ ਆਪੁ ਗਵਾਵੈ ॥ ਤਉ ਨਾਨਕ, ਸਰਬ ਜੀਆ ਮਿਹਰੰਮਤਿ ਹੋਇ, ਤ ਮੁਸਲਮਾਣੁ ਕਹਾਵੈ ॥ ੧ ॥**

**ਮਹਲਾ ੪ ॥ ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ, ਤਜਿ ਮਾਇਆ ਅਹੰਕਾਰੁ ਚੁਕਾਵੈ ॥ ਤਜਿ ਕਾਮੁ, ਕਾਮਿਨੀ ਮੋਹੁ ਤਜੈ, ਤਾਂ ਅੰਜਨ ਮਾਹਿ ਨਿਰੰਜਨੁ ਪਾਵੈ ॥ ਤਜਿ ਮਾਨੁ ਅਭਮਾਨੁ, ਪ੍ਰੀਤਿ ਸੁਤ ਦਾਰਾ, ਤਜਿ ਪਿਆਸ ਆਸ, ਰਾਮ ਲਿਵਲਾਵੈ ॥ ਨਾਨਕ, ਸਾਚਾ ਮਨਿ ਵਸੈ, ਸਾਚ ਸਬਦਿ, ਹਰਿ ਨਾਮਿ ਸਮਾਵੈ ॥ ੨ ॥**

**ਪਉੜੀ ॥ ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥ ਹਟ ਪਟਣ ਬਾਜਾਰ, ਹੁਕਮੀ ਢਹਸੀਓ ॥ ਪਕੇ ਬੰਕ ਦੁਆਰ, ਮੂਰਖੁ ਜਾਣੈ ਆਪਣੇ ॥ ਦਰਬਿ ਭਰੇ ਭੰਡਾਰ, ਰੀਤੇ ਇਕਿ ਖਣੇ ॥ ਤਾਜੀ ਰਥ ਤੁਖਾਰ, ਹਾਥੀ ਪਾਖਰੇ ॥ ਬਾਗ ਮਿਲਖ ਘਰ ਬਾਰ, ਕਿਥੈ ਸਿ ਆਪਣੇ ॥ ਤੰਬੂ ਪਲੰਘ ਨਿਵਾਰ, ਸਰਾਇਚੇ ਲਾਲਤੀ ॥ ਨਾਨਕ, ਸਚ ਦਾਤਾਰੁ ਸਿਨਾਖਤੁ ਕੁਦਰਤੀ ॥ ੮ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਜਾਂ, ਤਾਂ, ਮਾਹਿਂ।

**ਫੁਟਕਲ**: ਮੁਸ਼ਕਲ, ਰਜ਼ਾਇ, ਬਾਜ਼ਾਰ, ਬਾਗ਼, ਸ਼ਿਨਾਖਤ। 'ਰਯਤਿ' ਦਾ ਉਚਾਰਨ 'ਰਈਅਤ' ਕਰਨਾ ਹੈ।

**ਨੋਟ-** ੧) ਸਰਾਇਚੇ ਜੁੜਤ ਸ਼ਬਦ ਹੈ, ਇਸ ਦਾ ਉਚਾਰਨ 'ਸਰਾਇ ਚੇ' ਪਦ ਛੇਦ ਕਰਨਾ ਅਸ਼ੁੱਧ ਹੈ।

੨) 'ਗੁਰਬਾਣੀ ਪਾਠ ਦਰਸ਼ਨ ਵਿੱਚ 'ਮੁਸਲਿਮ' ਪਦ ਦੇ ਅਰਥ 'ਦ੍ਰਿੜ' ਕੀਤੇ ਗਏ ਹਨ ਜਿਸ ਤੋਂ ਪਾਠਕਾਂ ਨੂੰ ਉਚਾਰਨ ਬਾਰੇ ਭੀ ਭੁਲੇਖਾ ਲਗ ਸਕਦਾ ਹੈ। ਸੋ ਸ਼ੁੱਧ ਉਚਾਰਨ 'ਮੁਸਲਿਮ' ਹੀ ਹੈ, 'ਮੁਸੱਲਿਮ' ਨਹੀਂ।

**ਪਦ ਅਰਥ**: ਮੁਸਕਲੁ-ਬਹੁਤ ਔਖਾ। ਅਵਲਿ-ਸਭ ਤੋਂ ਪਹਿਲਾਂ। ਅਉਲਿ-ਵਲੀ ਦਾ ਬਹੁਬਚਨ। ਮੁਸਲਿਮ-ਮੁਸਲਮਾਨਾ। ਦ੍ਰਿੜ ਵਿਸਵਾਸੀ ਦੀਨੁ-ਧਰਮ ਈਮਾਨ। ਮਸਕਲ ਮਾਨਾ-ਜ਼ੰਗਾਲ ਲਾਹੁਣ ਵਾਲੇ ਹਥਿਆਰ ਦੀ ਮਾਨਿੰਦ (ਤਰ੍ਹਾਂ)। ਮੁਸਾਵੈ-ਠਗਾਵੇ ਭਾਵ ਵੰਡੇ। ਮੁਹਾਣੇ-ਮੁੱਖੀ, ਆਗੂ। ਮਿਹਰੰਮਤਿ-ਮਿਹਰ, ਦਇਆ। ਪਰਹਰਿ-ਪਰੇ ਕਰਕੇ, ਤਿਆਗ ਕੇ। ਚੁਕਾਵੈ-ਦੂਰ ਕਰੇ। ਕਾਮਿਨੀ-ਇਸਤਰੀ। ਤਜੈ-ਛੋੜੇ। ਅੰਜਨ ਮਾਹਿ-ਮਾਇਆ ਦੇ ਹਨੇਰੇ ਵਿੱਚ। ਨਿਰੰਜਨੁ-ਮਾਇਆ ਤੋਂ ਰਹਿਤ ਪ੍ਰਭੂ। ਸੁਤ-ਪੁੱਤਰ। ਦਾਰਾ-ਇਸਤਰੀ (ਪਤਨੀ)। ਰਯਤਿ-ਰਈਅਤ, ਪਰਜਾ। ਸਿਕਦਾਰ-ਚੌਧਰੀ। ਪਟਣ-ਸ਼ਹਿਰ। ਬੰਕ-ਬਾਂਕੇ, ਸੋਹਣੇ। ਰੀਤੇ-ਖ਼ਾਲੀ, ਸਖਣੇ। ਇਕਿ ਖਣੇ*-ਇਕ ਪਲ ਵਿੱਚ। ਤਾਜੀ-ਅਰਬੀ ਘੋੜੇ। ਰਥ-ਦੋ ਅਥਵਾ ਚਾਰ ਪਹੀਆਂ ਵਾਲੀ ਗੱਡੀ ਜਿਸ ਉਤੇ ਗੋਲ ਛੱਤ ਹੁੰਦੀ ਹੈ। ਤੁਖਾਰ-ਊਂਠ। ਪਾਖਰੇ-ਪਲਾਣੇ। ਕਿਥੈ ਸਿ ਆਪਣੇ-ਉਹ ਕਿੱਥੇ ਗਏ (ਜਿਹੜੇ) ਆਪਣੇ ਸਨ?। ਸਰਾਇਚੇ-ਕਨਾਤਾਂ। ਲਾਲਤੀ-ਸੁੰਦਰ ਤੇ ਕੀਮਤੀ, ਅਤਲਸੀ। ਸਿਨਾਖਤੁ-ਪਛਾਣ।

**ਅਰਥ : ਸਲੋਕੁ ਮ: ੧ ॥**— (ਹੇ ਭਾਈ!) ਮੁਸਲਮਾਨ ਸਦਾਉਣਾ ਬਹੁਤ ਔਖਾ ਹੈ, ਜੇ (ਉਪਰ ਦਸੀ) ਅਤੇ ਅਗੇ ਲਿਖੀ ਰਹਿਤ ਵਾਲਾ) ਹੋਵੇ ਤਾਂ (ਬੇਸ਼ਕ ਆਪਣੇ ਆਪ ਨੂੰ) ਮੁਸਲਮਾਨ ਸਦਾਵੇ। (ਉਹ) ਸਭ ਤੋਂ ਪਹਿਲਾਂ ਵਲੀਆਂ ਦਾ(ਦੱਸਿਆ ਹੋਇਆ) ਈਮਾਨ (ਧਰਮ-ਮਾਰਗ) ਮਿੱਠਾ ਕਰਕੇ ਮੰਨੇ, (ਫਿਰ) ਲੋਹੇ ਦੀ ਜ਼ੰਗਾਲ ਉਤਾਰਨ ਵਾਲੇ ਮਸਕਲੇ ਵਾਂਗੂ ਅੱਲ੍ਹਾ ਦਾ ਨਾਮ ਲੈ ਕੇ ਆਪਣੇ ਮਨ ਦੀ ਮੈਲ ਉਤਾਰੇ, (ਜੋ ਧਨ) ਪਦਾਰਥ (ਖਟਿਆ ਹੋਸ, ਉਸ ਨੂੰ ਲੋੜਵੰਦਾਂ ਤਾਈਂ) ਲੁਟਾ ਦੇਵੇ। (ਇਸ ਤਰ੍ਹਾਂ) ਮੁੱਖੀਆਂ ਦੇ ਦਸੇ ਨੇਮ ਅਨੁਸਾਰ ਚਲਣ ਵਾਲਾ ਮੁਸਲਮਾਨ ਬਣ ਕੇ ਮਰਣ ਤੇ ਜੀਵਣ ਦਾ ਭਰਮ (ਤੌਖਲਾ) ਦੂਰ ਕਰ ਦੇਵੇ। (ਅੰਨਿਨ ਸੇਵਕ ਬਣ ਕੇ) ਰੱਬ ਦੀ ਰਜ਼ਾ ਨੂੰ ਸਿਰ ਮੱਥੇ ਤੇ ਮੰਨੇ, ਕਰਤਾ (ਪੁਰਖ) ਨੂੰ ਸਭ ਕੁਝ ਮੰਨੇ (ਅਤੇ ਆਪਣਾ) ਆਪ ਗੁਆ ਦੇਵੇ (ਭਾਵ ਅਹੰਕਾਰ ਦੂਰ ਕਰ ਦੇਵੇ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਸਾਰੇ ਜੀਵਾਂ ਉਤੇ ਦਇਆ ਕਰੇ ਤਾਂ (ਆਪਣੇ ਆਪ ਨੂੰ) ਮੁਸਲਮਾਨ ਅਖਾਵੇ ।੧।

---

*ਛਾਪੇ ਵਾਲੀਆਂ ਬਹੁਤੀਆਂ ਬੀੜਾਂ ਵਿੱਚ 'ਇਕਿ ਖਣੇ' ਪਾਠ ਛਪਿਆ ਹੋਇਆ ਹੈ। ਹੱਥ ਲਿਖਤੀ ਬੀੜਾਂ ਵਿੱਚ 'ਇਕ ਖਿਣੇ' ਪਾਠ ਵੀ ਮਿਲਦਾ ਹੈ।

**ਮ: ੪ ॥—** (ਹੇ ਭਾਈ! ਮਨੁੱਖ) ਕਾਮ, ਕਰੋਧ, ਝੂਠ, ਨਿੰਦਾ, ਪਰੇ ਕਰ ਦੇਵੇ, ਮਾਇਆ (ਦਾ ਲਾਲਚ ਤੇ) ਅਹੰਕਾਰ ਛੋੜ ਦੇਵੇ, ਵਿਸ਼ੇ-ਵਾਸ਼ਨਾ ਤਿਆਗ ਦੇਵੇ, ਤਾਂ ਮਾਇਆ ਵਿੱਚ ਵਿਚਰਦਿਆਂ ਹੀ ਮਾਇਆ ਤੋਂ ਰਹਿਤ ਪ੍ਰਭੂ ਨੂੰ ਪਾ ਸਕੀਦਾ ਹੈ। ਇਸਤਰੀ ਤੇ ਪੁੱਤਰ ਦੀ ਪ੍ਰੀਤ, ਮਾਨ ਤੇ ਅਪਮਾਨ ਤਿਆਗ ਕੇ (ਹੋਰ ਦੁਨਿਆਵੀ ਪਦਾਰਥਾਂ ਦੀ) ਆਸ ਤੇ ਪਿਆਸ ਛੋੜ ਕੇ (ਕੇਵਲ) ਰਾਮ (ਨਾਮ ਦੀ) ਲਿਵ ਲਾਏ (ਭਾਵ ਨਾਮ ਨਾਲ ਆਪਣੀ ਸੁਰਤਿ ਜੋੜ ਲਵੇ)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਸ ਤਰ੍ਹਾਂ) ਸੱਚਾ (ਸਾਹਿਬ ਜਿਸ ਦੇ) ਮਨ ਵਿੱਚ ਵਸ ਜਾਂਦਾ ਹੈ, (ਉਹ) ਸੱਚ ਸ਼ਬਦ ਦੁਆਰਾ ਹਰੀ ਦੇ ਨਾਮ ਵਿੱਚ ਲੀਨ ਹੋ ਜਾਂਦਾ ਹੈ।੨।

**ਪਉੜੀ॥—** (ਹੇ ਭਾਈ!) ਰਾਜੇ, ਪਰਜਾ, ਚੌਧਰੀ ਕੋਈ ਵੀ (ਇਸ ਦਿਸਦੇ ਸੰਸਾਰ ਵਿੱਚ ਸਦਾ ਲਈ) ਨਹੀਂ ਰਹੇਗਾ। ਹੱਟ, ਸ਼ਹਿਰ, ਬਾਜ਼ਾਰ (ਆਦਿ ਸਾਰੇ ਹੀ ਸੱਚੇ ਪ੍ਰਭੂ ਦੇ) ਹੁਕਮ ਵਿੱਚ ਢਹਿ ਜਾਣਗੇ (ਭਾਵ ਨਾਸ਼ ਹੋ ਜਾਣਗੇ)। ਪੱਕੇ ਤੇ ਸੋਹਣੇ ਘਰ (ਜਿਹੜੇ ਮਨੁੱਖ) ਆਪਣੇ ਸਮਝੀ ਬੈਠਾ ਹੈ, ਧਨ ਨਾਲ ਭਰੇ ਹੋਏ ਖ਼ਜ਼ਾਨੇ (ਸਾਰੇ) ਇਕ ਪਲ ਵਿੱਚ ਖ਼ਾਲੀ ਹੋ ਜਾਣਗੇ। ਅਰਬੀ ਘੋੜੇ, ਰੱਥ ਤੇ ਊਠ, ਹਾਥੀ (ਉਨ੍ਹਾਂ ਤੇ ਪਏ) ਪਲਾਣੇ, ਬਾਗ਼, ਜਾਇਦਾਦ, ਘਰ-ਘਾਟ (ਜਿਨ੍ਹਾਂ ਨੂੰ ਮਨੁੱਖ) ਆਪਣੇ (ਸਮਝਦਾ ਸੀ, ਉਹ ਕਿਥੇ ਹਨ?)। ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਕੇਵਲ ਉਹ) ਦਾਤਾ ਸੱਚ (ਸਰੂਪ ਹੈ, ਜਿਸ ਦੀ) ਪਛਾਣ (ਉਸ ਦੀ ਸਾਜੀ ਹੋਈ) ਕੁਦਰਤਿ ਦੁਆਰਾ (ਹੁੰਦੀ ਹੈ)।੮।

# ਅਰਥ ਭੇਦ ਅਤੇ ਨਿਰਣੈ

### ੧) ਅਵਲ, ਅਉਲਿ ਦੀਨੁ ਕਰਿ ਮਿਠਾ, ਮਸਕਲ ਮਾਨਾ ਮਾਲੁ ਮੁਸਾਵੈ ॥

ਇਸ ਪੰਗਤੀ ਵਿੱਚ ਆਏ 'ਅਉਲਿ' ਪਦ ਦੇ ਅਰਥ, ਫ਼ਰੀਦਕੋਟ ਵਾਲੇ ਸਟੀਕ, ਸ਼ਬਦਾਰਥ ਅਤੇ ਸੰਥਯਾ ਪੋਥੀ ਦੇ ਵਿਦਵਾਨਾਂ ਨੇ 'ਔਲੀਆ' ਕੀਤੇ ਹਨ। ਇਹ ਅਰਬੀ ਦਾ ਸ਼ਬਦ ਅਤੇ ਵਲੀ ਦਾ ਬਹੁ ਬਚਨ ਹੈ। ਪ੍ਰੋ. ਸਾਹਿਬ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਵਿੱਚ ਇਸ ਪਦ ਦੇ ਅਰਥ ਇਉਂ ਕੀਤੇ ਹਨ:-

'ਅਵਲਿ ਅਉਲਿ=ਅਵਲਿ ਅਵਲਿ, ਪਹਿਲਾਂ ਪਹਿਲ, ਸਭ ਤੋਂ ਪਹਿਲਾਂ (ਨੋਟ- ਅੱਖਰ 'ੳ' ਤੇ 'ਵ' ਆਪੋ ਵਿੱਚ ਬਦਲ ਜਾਂਦੇ ਹਨ ਕਿਉਂਕਿ ਦੋਹਾਂ ਦਾ ਉਚਾਰਨ ਅਸਥਾਨ ਇਹੋ ਹੀ ਹੈ। ਇਸੇ ਹੀ ਵਾਰ ਵਿੱਚ ਲਫ਼ਜ਼ 'ਪਉੜੀ' ਤੇ 'ਪਵੜੀ' ਵਰਤੇ ਜਾ ਰਹੇ ਹਨ। ਵੇਖੋ ਨੰਬਰ ੯, ੧੦, ੧੧ ।

ਵੀਚਾਰ - ਪ੍ਰੋ. ਸਾਹਿਬ ਸਿੰਘ ਦੀ ਦਸੀ ਹੋਈ ਨੇਮਾਵਲੀ ਪੰਜਾਬੀ ਜਾਂ ਹਿੰਦੀ ਦੇ ਸ਼ਬਦਾਂ ਵਿੱਚ 'ੳ' ਤੇ 'ਵ' ਦੀ ਪਰਸਪਰ ਬਦਲੀ ਮੰਨਣ ਯੋਗ ਹੈ। ਪਰ ਇਹ ਫ਼ਾਰਸੀ ਅਤੇ ਅਰਬੀ ਦੇ ਸ਼ਬਦਾਂ ਉਤੇ ਲਾਗੂ ਨਹੀਂ ਕੀਤੀ ਜਾ ਸਕਦੀ।

'ਅਵਲਿ' ਤੇ 'ਅਉਲਿ' ਦੋ ਵੱਖੋ ਵੱਖਰੇ ਸ਼ਬਦ ਹਨ, ਇਨ੍ਹਾਂ ਨੂੰ ਇਕ ਨਹੀਂ ਮੰਨਿਆ ਜਾ ਸਕਦਾ। ਅਰਬੀ ਵਿੱਚ ਵਲੀ ਦਾ ਬਹੁ ਬਚਨ 'ਅਉਲੀਆ' ਹੈ ਅਤੇ 'ਅਉਲਿ', 'ਅਉਲੀਆ'

ਦਾ ਸੰਖੇਪ ਹੈ। ਇਸ ਲਈ 'ਅਉਲਿ' ਨੂੰ 'ਅਵਲਿ' ਸਮਝਣਾ ਠੀਕ ਨਹੀਂ ਲਗਦਾ। ਪ੍ਰੋਫੈਸਰ ਸਾਹਿਬ ਜੇ ਕੋਈ ਹੋਰ ਨੁਕਤਾ ਦਸਦੇ ਤਾਂ ਉਸ ਬਾਰੇ ਸੋਚਿਆ ਜਾ ਸਕਦਾ ਸੀ, ਪਰ ਉਪਰੋਕਤ ਨੇਮ ਇਥੇ ਲਾਗੂ ਕਰਨਾ ਉਚਿਤ ਨਹੀਂ ਜਾਪਦਾ। ਪੰਜਾਬੀ ਮਹਾਨ ਕੋਸ਼ ਵਿੱਚੋਂ ਵੀ ਉਪਰੋਕਤ ਅਰਥ ਦੀ ਪੁਸ਼ਟੀ ਹੁੰਦੀ ਹੈ। ਅਉਲਿ-ਅ. ਇਹ ਬਹੁਵਚਨ ਹੈ ਵਲੀ ਦਾ। ਅਰਬੀ ਵਿੱਚ ਵਲੀ ਦਾ ਅਰਥ ਹੈ ਸਵਾਮੀ, ਮਾਲਕ, ਪਤੀ, ਭਰਾਤਾ, ਸਹਾਇਕ, ਮਿਤਰ, ਸਾਧੂ, ਧਰਮ ਦਾ ਆਗੂ 'ਅਵਲਿ ਅਉਲਿ ਦੀਨ ਕਰਿ ਮਿਠਾ॥' (ਵਾਰ ਮਾਝ ਮ: ੧)।

ਪੰਗਤੀ ਦੇ ਅਰਥ - ਪਹਿਲਾਂ ਅਉਲਿ (ਔਲੀਆਵਾਂ, ਦਾ ਦਸਿਆ ਹੋਇਆ) ਦੀਨੁ (ਧਰਮ) ਨੂੰ ਮਿਠਾ ਕਰਕੇ ਮੰਨੇ (ਫਿਰ ਅਮਲ ਇਉਂ ਕਰੇ ਕਿ ਸਾਰਾ) ਮਾਲ (ਧਨ ਪਦਾਰਥ ਰੱਬ ਦੇ ਨਾਂ ਤੇ) ਲੁਟਾ ਦੇਵੇ (ਭਾਵ ਵੰਡ ਦੇਵੇ) ਕਿਸ ਤਰ੍ਹਾਂ ਵੰਡੇ? ਮਸਕਲੇ ਵਾਂਗ (ਜਿਵੇਂ ਮਸਕਲਾ ਰੇਗਮਾਰ) ਜੰਗਾਲ ਲਾਹ ਦੇਂਦਾ ਹੈ 'ਮਸਕਲੈ ਹੋਇ ਜੰਗਾਲੀ'।

## ੨) ਦਰਬਿ ਭਰੇ ਭੰਡਾਰ, ਰੀਤੇ ਇਕਿ ਖਣੇ ॥

ਇਸ ਪੰਗਤੀ ਵਿੱਚ 'ਇਕ' ਪਦ ਦਾ ਸਰੂਪ ਬਹੁਤ ਸਾਰੀਆਂ ਬੀੜਾਂ ਵਿੱਚ 'ਇਕ' ਅੰਕਿਤ ਹੈ ਪਰ ਗੁਰਬਾਣੀ ਲਗਮਾਤਰੀ ਨੇਮਾਂ ਅਨੁਸਾਰ 'ਇਕ' ਸਰੂਪ ਠੀਕ ਹੈ ਕਿਉਂਕਿ ਇਹ ਸਰੂਪ ਰਾਮਕਲੀ ਕੀ ਵਾਰ ਮ: ੪ ਵਿੱਚ ਵਰਤਿਆ ਹੋਇਆ ਵੀ ਮਿਲਦਾ **ਹੈ 'ਪਸੂ ਪਰੇਤ** ਅਗਿਆਨ, ਉਧਾਰੇ ਇਕ ਖਣੇ' (ਪੰਨਾ ੯੬੩)। 'ਇਕਿ' ਪਦ ਦੇ ਅਰਥ ਹਨ 'ਕਈ' ਜਦੋਂ ਕਿ 'ਇਕ' ਦੇ ਅਰਥ 'ਇਕ' ਹੀ ਹਨ। 'ਖਣੇ' ਦੇ ਅਰਥ ਹਨ 'ਪਲ ਵਿੱਚ' (ਭਾਵ ਜਿਹੜੇ) ਭੰਡਾਰ (ਖਜ਼ਾਨੇ) ਧਨ ਨਾਲ ਭਰੇ ਹੋਏ ਹਨ (ਉਹ) ਇਕ ਪਲ ਵਿੱਚ ਖ਼ਾਲੀ ਕਰ ਦੇਂਦਾ ਹੈ। ਇਥੇ 'ਖਣ' ਦੇ ਅਰਥ 'ਖਿਨ' ਨਹੀਂ ਕਿਉਂਕਿ ਗੁਰਬਾਣੀ ਵਿੱਚ 'ਖਿਨ' ਸ਼ਬਦ ਦੀ ਬਹੁਤ ਥਾਈਂ ਵਰਤੋਂ ਕੀਤੀ ਹੋਈ ਮਿਲਦੀ ਹੈ, ਜੇ 'ਖਿਣ' ਹੁੰਦਾ ਤਾਂ 'ਖਿਨ' ਮੰਨਿਆ ਜਾ ਸਕਦਾ ਸੀ ਕਿਉਂਕਿ 'ਨ' ਤੇ 'ਣ' ਦਾ ਉਚਾਰਨ ਭੇਦ ਵਿਆਪਕ ਹੈ, ਪਰ ਇਥੇ ਤਾਂ ਪਾਠ ਹੀ 'ਖਣੇ' ਹੈ।

## ੩) ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥

ਇਸ ਪੰਗਤੀ ਦਾ ਪਾਠ ਦੂਜੀ ਤਰ੍ਹਾਂ ਇਉਂ ਕੀਤਾ ਜਾਂਦਾ ਹੈ:-

**'ਬਾਗ ਮਿਲਖ ਘਰ ਬਾਰ, ਕਿਥੈ ਸਿਆਪਣੇ'**

'ਸਿ ਆਪਣੇ' ਤੇ 'ਸਿਆਪਣੇ' ਦੋਹਾਂ ਸ਼ਬਦਾਂ ਦਾ ਆਪਣਾ ਵਖਰਾ ਅਸਥਾਨ ਹੈ। ਪੁਰਾਤਨ ਟੀਕਾਕਾਰਾਂ ਨੇ 'ਸਿਆਪਣੇ' ਦਾ ਅਰਥ 'ਸਿੰਞਾਪਣਾ' ਕੀਤੇ ਹਨ ਪਰ ਗੁਰਬਾਣੀ ਵਿੱਚ ਇਹ ਸ਼ਬਦ ਸਰੂਪ ਇਸ ਅਰਥ ਵਿੱਚ ਵਰਤਿਆ ਹੋਇਆ ਕਿਤੇ ਨਹੀਂ ਮਿਲਦਾ। ਹਾਂ, ਇਸ ਭਾਵ ਨੂੰ ਵਿਅਕਤ ਕਰਨ ਲਈ ਜੋ ਸ਼ਬਦ ਗੁਰਬਾਣੀ ਵਿੱਚੋਂ ਮਿਲਦੇ ਹਨ, ਉਹ ਇਉਂ ਹਨ:-

**ਫਰੀਦਾ ਇਕਨਾ ਆਟਾ ਅਗਲਾ, ਇਕਨਾ ਨਾਹੀ ਲੋਣੁ,**
**ਅਗੇ ਗਏ ਸਿੰਞਾਪਸਨਿ, ਚੋਟਾਂ ਖਾਸੀ ਕਉਣੁ ॥** [ਪੰਨਾ ੧੩੮੦

'ਸਿ-ਆਪਣੇ' ਦਾ ਭਾਵ ਹੈ ਜਿਹੜੇ ਆਪਣੇ ਸਨ। ਜਿਨ੍ਹਾਂ ਪਦਾਰਥਾਂ ਨੂੰ ਮਨੁੱਖ ਆਪਣੇ

ਸਮਝੀ ਬੈਠਾ ਸੀ (ਉਹ) 'ਕਿਥੈ' ਹਨ? ਇਹ ਪ੍ਰਸ਼ਨਵਾਚੀ ਵਾਕ ਹੈ। ਸੋ ਇਸ ਪੰਗਤੀ ਦਾ ਪਾਠ ਕਰਨ ਸਮੇਂ 'ਸਿ ਆਪਣੇ' ਪਦ ਛੇਦ ਕਰਕੇ ਪਾਠ ਕਰਨਾ ਹੀ ਠੀਕ ਹੈ 'ਸਿ' ਬਹੁ-ਬਚਨੀ ਪੜਨਾਵ ਹੈ। **ਗੁਰਬਾਣੀ ਵਿੱਚ** 'ਸਿਆਪਣੇ' ਜੁੜਤ ਪਦ ਕਿਤੇ ਨਹੀਂ ਵਰਤਿਆ ਗਿਆ।

## ਸਾਰੰਸ਼ ਅਤੇ ਸਿਧਾਂਤ

ਭਾਵੇਂ ਕੋਈ ਹਿੰਦੂ ਹੋਵੇ ਜਾਂ ਮੁਸਲਮਾਨ ਹਰੇਕ ਧਰਮ ਦੇ ਧਾਰਨੀ ਲਈ ਉਸ ਧਰਮ ਦੇ ਆਗੂਆਂ ਵਲੋਂ ਕੁਝ ਨਿਸ਼ਚਿਤ ਨੇਮ ਬਣਾਏ ਹੋਏ ਹਨ ਜਿਨ੍ਹਾਂ ਦੀ ਪਾਲਨਾ ਕਰਨ ਵਾਲਾ ਹੀ ਸਹੀ ਅਰਥਾਂ ਵਿੱਚ ਉਸ ਧਰਮ ਨੂੰ ਅਪਨਾਉਣ ਦਾ ਹੱਕ ਰਖਦਾ ਹੈ। ਪਹਿਲੇ ਸਲੋਕ ਵਿੱਚ ਗੁਰੂ ਬਾਬਾ ਜੀ ਨੇ ਇਹ ਸਪਸ਼ਟ ਕੀਤਾ ਹੈ ਕਿ ਮੁਸਲਮਾਣ ਕਹਾਉਣਾ ਬਹੁਤ ਔਖਾ ਹੈ। ਪ੍ਰੰਤੂ ਜਿਹੜਾ ਹੇਠ ਲਿਖੇ ਗੁਣਾਂ ਵਿੱਚ ਪੱਕਾ ਹੋਵੇ, ਉਹ ਅਸਲੀ ਮੁਸਲਮਾਣ ਕਹਾਉਣ ਦਾ ਹੱਕਦਾਰ ਹੈ:-

੧- ਪੀਰਾਂ ਪੈਗੰਬਰਾਂ ਦਾ ਦਸਿਆ ਦੀਨ ਵਾਲਾ ਮਾਰਗ ਮਿੱਠਾ ਕਰਕੇ ਜਾਣੇ।

੨- ਧਨ-ਪਦਾਰਥ ਵੰਡ ਕੇ ਖਾਵੇ, ਕੇਵਲ ਆਪਣਾ ਟੱਬਰ ਹੀ ਨਾ ਪਾਲੇ, ਜੋ ਖਟੇ ਉਹ ਲੋੜਵੰਦਾਂ ਵਿੱਚ ਵੀ ਵੰਡੇ।

੩- ਰਬੀ-ਰਜ਼ਾ ਸਿਰ ਮੱਥੇ ਤੇ ਮੰਨੇ ਭਾਵ ਦੁੱਖ ਵਿੱਚ ਰੋਵੇ ਨਾ ਤੇ ਸੁੱਖ ਵਿੱਚ ਹੱਸੇ ਨਾ।

੪- ਅਪਣਤ **ਛੱਡ** ਦੇਵੇ ਤੇ ਹੰਕਾਰ ਨਾ ਕਰੇ।

੫- ਮਰਣੇ ਦੀ ਚਿੰਤਾ ਨਾ ਕਰੇ ਤੇ ਜੀਵਣ ਦੀ ਆਸਾ ਨਾ ਰਖੇ, ਭਾਵ ਇਉਂ, ਜਨਮ ਤੇ ਮਰਨ ਦਾ ਭਉ-ਭਰਮ ਮਿਟਾ ਦੇਵੇ।

ਇਸੇ ਤਰ੍ਹਾਂ ਦੂਜੇ ਸਲੋਕ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਨੇ ਭਾਵੇਂ ਹਿੰਦੂ ਜਾਂ ਮੁਸਲਮਾਨ ਕਿਸੇ ਫਿਰਕੇ ਦਾ ਨਾਂ ਨਹੀਂ ਦਿੱਤਾ ਪਰ ਸਲੋਕ ਦੇ ਭਾਵਰਥਾਂ ਤੋਂ ਇਹ ਗਲ ਸਪਸ਼ਟ ਹੋ ਜਾਂਦੀ ਹੈ ਕੋਈ ਵੀ ਜਗਿਆਸੂ ਜੋ ਹਰੀ-ਨਾਮ ਵਿੱਚ ਸਮਾਉਣ ਦਾ ਇਛਕ ਹੋਵੇ, ਉਸ ਲਈ ਹੇਠ ਲਿਖੀਆਂ ਗੱਲਾਂ ਦਾ ਤਿਆਗ ਕਰਕੇ ਰਾਮ ਨਾਮ ਵਿੱਚ ਲਿਵ ਲਾਉਣੀ ਜ਼ਰੂਰੀ ਦਸੀ ਹੈ:-

੧- ਕਾਮ, ਕ੍ਰੋਧ, ਝੂਠ, ਨਿੰਦਾ, ਹੰਕਾਰ।

੨- ਕਾਮ-ਵਾਸ਼ਨਾ, ਇਸਤਰੀ ਦਾ ਮੋਹ।

੩- ਮਾਨ-ਅਭਿਮਾਨ, ਟੱਬਰ ਦੀ ਪ੍ਰੀਤ, ਆਸਾ ਤੇ ਤ੍ਰਿਸ਼ਨਾ ਆਦਿ।

ਸੱਚੇ ਸ਼ਬਦ ਦੁਆਰਾ ਸੱਚੇ ਨਾਮ ਨੂੰ ਵਸਾਉਣ ਤੇ ਉਸ ਵਿੱਚ ਸਮਾਉਣ ਦੀ ਜੁਗਤੀ ਇਹ ਹੈ ਕਿ ਉਕਤ ਵਾਸ਼ਨਾਵਾਂ ਨੂੰ ਅਗਨੀ ਵਿੱਚ ਸਾੜ ਦੇਵੇ ਤੇ ਕੁੰਦਨ ਹੋ ਕੇ ਨਿਕਲੇ।

ਪਉੜੀ ਵਿੱਚ ਇਕੋ ਵੱਡਾ ਸਿਧਾਂਤ ਹੈ ਕਿ ਸੰਸਾਰ ਵਿੱਚ ਮਾਇਆਧਾਰੀ ਵਡੇ ਤੋਂ ਵੱਡਾ ਮਨੁੱਖ ਚਾਹੇ ਸਾਰੀ ਸ੍ਰਿਸ਼ਟੀ ਦਾ ਰਾਜਾ ਕਿਉਂ ਨਾ ਹੋਵੇ ਉਹ ਇਹ ਸਮਝ ਲਵੇ ਕਿ ਸਣੇ ਉਸਦੇ ਬਾਗ ਮਿਲਖ ਘਰ ਬਾਹਰ ਤੇ ਫ਼ੌਜਾਂ ਆਦਿ ਸਭ ਨਾਸ਼ਵੰਤ ਹਨ। ਸਦਾ ਥਿਰ ਰਹਿਣ ਵਾਲਾ ਇਕੋ ਸੱਚ ਧਰਮ ਹੈ 'ਵਾਹਿਗੁਰੂ' ਜਿਸ ਦੀ ਪਛਾਨ 'ਕੁਦਰਤਿ ਸੁਣੀਐ'ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ।

**ਸਲੋਕੁ ਮ: ੧ ॥ ਨਦੀਆ ਹੋਵਹਿ ਧੇਣਵਾ, ਸੁੰਮ ਹੋਵਹਿ ਦੁਧੁ ਘੀਉ**

॥ ਸਗਲੀ ਧਰਤੀ ਸਕਰ ਹੋਵੈ, ਖੁਸੀ ਕਰੇ ਨਿਤ ਜੀਉ ॥ ਪਰਬਤੁ ਸੋਇਨਾ ਰੁਪਾ ਹੋਵੈ, ਹੀਰੇ ਲਾਲ ਜੜਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥ ੧ ॥

ਮ: ੧ ॥ ਭਾਰ ਅਠਾਰਹ ਮੇਵਾ ਹੋਵੈ, ਗਰੁੜਾ ਹੋਇ ਸੁਆਉ ॥ ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ, ਨਿਹਚਲੁ ਹੋਵੈ ਥਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥ ੨ ॥

ਮ: ੧ ॥ ਜੇ ਦੇਹੈ ਦੁਖੁ ਲਾਈਐ, ਪਾਪ ਗਰਹ ਦੁਇ ਰਾਹੁ ॥ ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ, ਏਵੈ ਜਾਪੈ ਭਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥ ੩ ॥

ਮ: ੧ ॥ ਅਗੀ ਪਾਲਾ ਕਪੜੁ ਹੋਵੈ, ਖਾਣਾ ਹੋਵੈ ਵਾਉ ॥ ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ, ਨਾਨਕ, ਸਭੋ ਜਾਉ ॥ ਭੀ ਤੂੰ ਹੈ ਸਾਲਾਹਣਾ, ਆਖਣ ਲਹੈ ਨ ਚਾਉ ॥ ੪ ॥

ਪਵੜੀ ॥ ਬਦਫੈਲੀ ਗੈਬਾਨਾ, ਖਸਮੁ ਨ ਜਾਣਈ ॥ ਸੋ ਕਹੀਐ ਦੇਵਾਨਾ, ਆਪੁ ਨ ਪਛਾਣਈ ॥ ਕਲਹਿ ਬੁਰੀ ਸੰਸਾਰਿ, ਵਾਦੇ ਖਪੀਐ ॥ ਵਿਣੁ ਨਾਵੈ ਵੇਕਾਰਿ, ਭਰਮੇ ਪਚੀਐ ॥ ਰਾਹ ਦੋਵੈ, ਇਕੁ ਜਾਣੈ, ਸੋਈ ਸਿਝਸੀ ॥ ਕੁਫਰਗੋਅ, ਕੁਫਰਾਣੈ ਪਇਆ ਦਝਸੀ ॥ ਸਭ ਦੁਨੀਆ ਸੁਬਹਾਨੁ, ਸਚਿ ਸਮਾਈਐ ॥ ਸਿਝੈ ਦਰਿ ਦੀਵਾਨਿ, ਆਪੁ ਗਵਾਈਐ ॥ ੯ ॥

## ਉਚਾਰਨ ਸੇਧ

**ਬਿੰਦੀ ਸਹਿਤ:** ਨਦੀਆਂ, ਹੋਵਹਿਂ, ਧੇਣਵਾਂ, ਅਠਾਰਹਂ, ਰਖੀਅਹਿਂ, ਥਾਉਂ, ਏਵੈਂ, ਦੀਆਂ, ਮੋਹਣੀਆਂ, ਨਾਵੈਂ, ਦੋਵੈਂ, ਦੁਨੀਆਂ।

**ਬਿੰਦੀ ਰਹਿਤ:** ਅਗੀ, ਬਦਫੈਲੀ, ਕਲਹਿ।

**ਨੋਟ-** (੧) ਭਾਰ - ਪੁਰਾਤਨ ਗ੍ਰੰਥਕਾਰਾਂ ਨੇ ਇਕ ਭਾਰ ਦਾ ਵਜ਼ਨ 3220 ਤੋਲੇ ਲਿਖਿਆ ਹੈ। (੨) ਗਰੁੜਾ - ਸਭ ਤੋਂ ਵੱਧੀਆ ਚਾਵਲਾਂ ਦਾ ਨਾਮ।

**ਪਦ ਅਰਥ :** ਧੇਣਵਾ-ਗਊਆਂ। ਸੁੰਮ-ਸੋਮੇ, ਚਸ਼ਮੇ। ਜੀਉ-ਦਿਲ । ਰੁਪਾ-ਚਾਂਦੀ ।

ਜੜਾਉ-ਜੜੇ ਹੋਏ ਹੋਣ। ਭਾਰ ਅਠਾਰਹ-ਅਠਾਰਾਂ ਭਾਰ (ਬਨਾਸਪਤੀ ਦੇ)। ਗਰੁੜਾ-ਸਿੰਧੀ ਬੋਲੀ ਵਿੱਚ ਨਰਮ ਨਰਮ ਪੰਘਰ ਜਾਣ ਵਾਲਾ ਪਦਾਰਥ। ਸੁਆਉ-ਸੁਆਦ। ਦੇਹੈ-ਦੇਹੀ, ਸਰੀਰ ਨੂੰ। ਪਾਪ ਗਰਹ ਦੁਇ ਰਾਹੁ-ਪਾਪਾਂ ਦੇ ਦੋ ਗ੍ਰਹ-ਰਾਹੂ ਤੇ ਕੇਤੂ। ਰਤ ਪੀਣੇ ਰਾਜੇ-ਜ਼ਾਲਮ ਰਾਜੇ। ਭਾਉ-ਪਿਆਰ। ਅਗੀ-ਅੱਗ। ਪਾਲਾ-ਸਰਦੀ। ਮੋਹਣੀਆ-ਮੋਹ ਲੈਣ ਵਾਲੀਆਂ। ਜਾਉ-ਚਲੀਆਂ ਜਾਣ, ਭਾਵ ਨਾਸ਼ਵੰਤ ਹੋਣ। ਬਦਫੈਲੀ-ਭੈੜੀ ਕਰਤੂਤ। ਗੈਬਾਨਾ-ਗਾਇਬ, ਲੁੱਕ ਛਿਪ ਕੇ। ਦੇਵਾਨਾ-ਪਾਗਲ। ਕਲਹਿ-ਝਗੜੇ ਵਾਲੀ। ਵਾਦੇ-ਝਗੜੇ ਵਿਚ। ਪਚੀਐ-ਸੜੀਦਾ ਹੈ। ਸਿਝਸੀ-ਸਫਲ ਹੋਵੇਗਾ। ਕੂਫਰ ਗੋਅ-ਕੂੜ ਬੋਲਣ ਵਾਲਾ। ਕੂਫਰਾਣੈ-ਕੂੜ ਵਿੱਚ। ਦਝਸੀ-ਸੜੇਗਾ। ਸੁਬਹਾਨੁ-ਸੁੰਦਰ। ਸਿਝੈ-ਪਰਵਾਨ ਹੋਵੇਗਾ। ਦੀਵਾਨਿ-ਕਚਹਿਰੀ, ਦਰਬਾਰ ਵਿੱਚ।

**ਅਰਥ : ਸਲੋਕ ਮ: ੧ ॥**— (ਜੇ ਸਾਰੀਆਂ) ਨਦੀਆਂ ਗਊਆਂ (ਦਾ ਰੂਪ ਧਾਰ ਲੈਣ ਅਤੇ ਸਾਰੇ ਪਾਣੀ ਦੇ) ਸੋਮੇ (ਚਸ਼ਮੇ) ਦੁੱਧ (ਤੇ) ਘਿਉ ਦੇ ਹੋ ਜਾਣ, ਸਾਰੀ ਧਰਤੀ ਸ਼ਕਰ (ਸਮਾਨ) ਹੋ ਜਾਵੇ (ਅਤੇ ਮੇਰਾ) ਦਿਲ (ਇਨ੍ਹਾਂ ਨੂੰ ਵੇਖ ਕੇ) ਹਰ ਰੋਜ਼ ਖੁਸ਼ੀ ਮਨਾਵੇ। ਸੋਨੇ ਤੇ ਚਾਂਦੀ ਦਾ ਪਹਾੜ ਹੋਵੇ, (ਉਹ ਵੀ) ਹੀਰੇ ਤੇ ਲਾਲਾਂ ਨਾਲ ਜੜ੍ਹਿਆ ਹੋਵੇ (ਪਰ ਹੇ ਪ੍ਰਭੂ! ਮੇਰੇ ਤੇ ਇਹ ਕਿਰਪਾ ਕਰੀਂ ਕਿ) ਫਿਰ ਵੀ (ਮੈਂ) ਤੈਨੂੰ ਹੀ ਸਲਾਹੁੰਦਾ ਰਹਾਂ, (ਤੇਰੀ) ਸਿਫ਼ਤਿ ਕਰਦਿਆਂ (ਮੇਰਾ) ਚਾਉ (ਕਦੇ ਵੀ) ਨਾ ਉਤਰੇ।੧।

**ਮ: ੧॥**— (ਜੇ) ਅਠਾਰਾਂ ਭਾਰ (ਬਨਾਸਪਤੀ) ਮੇਵਾ ਹੋ ਜਾਵੇ, (ਖਾਣ ਲਈ) ਸੁਆਦੀ ਗਰੁੜਾ ਹੋਵੇ, ਚੰਨ ਤੇ ਸੂਰਜ ਦੋਵੇਂ (ਮੇਰੀ ਸੇਵਾ ਲਈ ਅਗੇ ਪਿਛੇ) ਫਿਰਦੇ ਰਹਿਣ (ਰੋਕ ਲਏ) ਜਾਣ, (ਮੇਰਾ) ਆਸਣ ਪੱਕਾ ਹੋ ਜਾਵੇ ਤਾਂ ਵੀ (ਹੇ ਪ੍ਰਭੂ! ਮੇਰੇ ਤੇ ਇਹ ਕਿਰਪਾ ਕਰੀਂ ਕਿ ਮੈਂ) ਤੈਨੂੰ ਹੀ ਸਲਾਹੁੰਦਾ ਰਹਾਂ, (ਤੇਰੀ) ਸਿਫਤ ਕਰਦਿਆਂ (ਮੇਰਾ ਚਾਉ ਕਦੇ ਵੀ) ਨਾ ਉਤਰੇ।੨।

**ਮ: ੧ ॥**— ਜੇ (ਮੇਰੀ) ਦੇਹੀ ਨੂੰ ਦੁੱਖ ਲਾ ਦਿੱਤਾ ਜਾਵੇ, ਰਾਹੂ ਅਤੇ ਕੇਤੂ ਦੋਵੇਂ ਪਾਪਾਂ ਵਾਲੇ ਗ੍ਰਹ (ਮੈਨੂੰ ਚਮੋੜ ਦਿੱਤੇ ਜਾਣ), ਜ਼ਾਲਮ ਰਾਜੇ (ਮੇਰੇ) ਸਿਰ ਉਤੇ (ਖੜੇ) ਰਖੇ ਜਾਣ, (ਅਤੇ) ਅਜਿਹੀ (ਹਾਲਤ ਵਿੱਚ ਵੀ ਤੇਰਾ) ਪ੍ਰੇਮ ਹੀ ਪ੍ਰਗਟ (ਅਨੁਭਵ) ਹੋਵੇ। ਫਿਰ ਵੀ (ਮੈਂ) ਤੈਨੂੰ ਹੀ ਸਲਾਹੁੰਦਾ ਰਹਾਂ (ਮੇਰੇ ਤੇ ਕਿਰਪਾ ਕਰੀਂ ਕਿ ਤੇਰੀ) ਸਿਫ਼ਤਿ ਕਰਦਿਆਂ (ਮੇਰਾ) ਚਾਉ (ਕਦੇ ਵੀ) ਨਾ ਉਤਰੇ।੩।

**ਮ: ੧ ॥**— ਜੇ (ਸਰਦੀ ਅਤੇ ਗਰਮੀ ਵਿੱਚ) ਅੱਗ ਅਤੇ ਬਰਫ਼ (ਮੇਰੇ ਲਈ) ਕਪੜਾ ਹੋਵੇ (ਅਤੇ ਖਾਣ ਲਈ) ਹਵਾ ਭੋਜਨ ਹੋਵੇ, (ਫਿਰ) ਸੁਰਗ (ਲੋਕ) ਦੀਆਂ (ਮਨ ਨੂੰ) ਮੋਹਣ ਵਾਲੀਆਂ ਇਸਤਰੀਆਂ ਹੋਣ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸਭ ਕੁਝ ਨਾਸ਼ਵੰਤ ਹੈ। (ਹੇ ਪ੍ਰਭੂ! ਮੇਰੇ ਤੇ ਕਿਰਪਾ ਕਰੀਂ ਕਿ) ਫਿਰ ਵੀ ਮੈਂ ਤੈਨੂੰ ਹੀ ਸਲਾਹੁੰਦਾ ਰਹਾਂ (ਅਤੇ ਤੇਰੀ) ਸਿਫਤਿ ਕਰਦਿਆਂ (ਮੇਰਾ) ਚਾਉ (ਕਦੇ ਵੀ) ਨਾ ਉਤਰੇ।੪।

**ਪਉੜੀ ॥**— (ਜਿਹੜਾ ਮਨੁੱਖ) ਲੁੱਕ ਛਿਪ ਕੇ ਭੈੜੀ ਕਰਤੂਤ ਕਰਦਾ (ਹੈ ਉਹ)

ਮਾਲਕ ਨੂੰ (ਹਾਜ਼ਰ ਹਜ਼ੂਰ) ਨਹੀਂ ਜਾਣਦਾ। (ਜੋ ਆਪਣੇ) ਆਪ ਨੂੰ ਨਹੀਂ ਪਛਾਣਦਾ ਉਸ ਨੂੰ ਪਾਗ਼ਲ ਆਖਿਆ ਜਾਂਦਾ ਹੈ। ਸੰਸਾਰ ਵਿੱਚ ਝਗੜੇ ਵਾਲੀ (ਵਾਦੀ) ਭੈੜੀ ਹੈ, (ਕਿਉਂਕਿ) ਝਗੜੇ ਵਿੱਚ (ਹਮੇਸ਼ਾਂ) ਖਪਣਾ ਪੈਂਦਾ ਹੈ। ਨਾਮ ਤੋਂ ਬਿਨਾ ਵਿਸੇ ਵਿਕਾਰ (ਅਤੇ) ਭਰਮ ਦੀ (ਭੱਠੀ) ਵਿੱਚ ਪੈ ਕੇ ਸੜੀਦਾ ਹੈ। (ਪ੍ਰਭੂ ਮਿਲਾਪ ਲਈ) ਦੋ ਰਸਤੇ ਹਨ - (ਇਕ) ਨਾਮ (ਸੱਚ) ਦਾ, ਦੂਜਾ ਮਾਇਆ (ਕੂੜ) ਦਾ, ਪਰ ਜਿਹੜਾ ਜਗਿਆਸੂ ਇਕ (ਪਰਮਾਤਮਾ ਨੂੰ) ਜਾਣੇਗਾ, (ਸੰਸਾਰ ਚੋਂ) ਓਹੀ ਸਫਲ ਹੋਵੇਗਾ (ਭਾਵ ਸੁਰਖਰੂ ਹੋ ਕੇ ਜਾਵੇਗਾ)। ਕੂੜ ਬੋਲਣ ਵਾਲਾ (ਮਨੁੱਖ) ਕੂੜ ਵਿੱਚ ਪਿਆ ਹੋਇਆ (ਪਾਪਾਂ ਦੀ ਅੱਗ ਵਿੱਚ) ਸੜੇਗਾ। (ਜਿਸ ਮਨੁੱਖ ਦੀ ਸੁਰਤਿ) ਸਦਾ ਥਿਰ ਪ੍ਰਭੂ ਵਿਚ ਲੀਨ ਹੋਵੇ (ਉਸ ਨੂੰ) ਸਾਰੀ ਦੁਨੀਆਂ (ਹੀ) ਸੋਹਣੀ ਲਗਦੀ ਹੈ। (ਅਸਲ ਵਿੱਚ ਜੇ) ਆਪਣਾ ਆਪ ਮਿਟਾਈਏ (ਤਾਂ ਉਸ ਪ੍ਰਭੂ ਦੇ) ਦਰ ਉਤੇ (ਉਸ ਦੇ ਸੁਹਾਵਣੇ) ਦਰਬਾਰ ਵਿੱਚ ਪਰਵਾਨ ਹੋਈਦਾ ਹੈ।੯।

## ਅਰਥ ਭੇਦ ਅਤੇ ਨਿਰਣੈ

**੧) ਭਾਰ ਅਠਾਰਹ ਮੇਵਾ ਹੋਵੈ, ਗਰੁੜਾ ਹੋਇ ਸੁਆਉ ॥**

ਇਸ ਪੰਗਤੀ ਵਿੱਚ 'ਗਰੁੜਾ' ਸ਼ਬਦ ਦੇ ਦੋ ਅਰਥ ਪ੍ਰਚਲਤ ਹਨ:-

੧- ਚਾਹੇ ਅਠਾਰਾਂ ਭਾਰ ਬਨਾਸਪਤੀ ਮੇਵਾ ਹੋ ਜਾਵੇ ਤੇ ਜੋ ਚੀਜ਼ ਭੀ ਖਾਈਏ ਉਸ ਵਿੱਚੋਂ ਗਰੁੜੇ ਚੌਲਾਂ ਦਾ ਸੁਆਦ ਪ੍ਰਾਪਤ ਹੋਵੇ। [ਸੰ.ਸ.

੨- ਗਰੁੜਾ- (ਸਿੰਧੀ) ਨਰਮ ਨਰਮ ਮੂੰਹ ਵਿਚ ਪਘਰ ਜਾਣ ਵਾਲਾ। [ਸ਼ਬਦਾਰਥ

ਵੀਚਾਰ— ਉਪਰੋਕਤ ਪੰਕਤੀ ਵਿੱਚ 'ਗਰੁੜਾ' ਦੇ ਅਰਥ ਚਾਵਲ ਕਰਨੇ ਠੀਕ ਨਹੀਂ ਕਿਉਂਕਿ ਚਾਵਲ ਭਾਵੇਂ ਗਰੁੜਾ ਕਿਸਮ ਦੇ ਹੀ ਹੋਣ ਪਰ ਅਠਾਰਹ ਭਾਰ ਮੇਵੇ ਤੋਂ ਮਿੱਠੇ ਤੇ ਸੁਆਦੀ ਨਹੀਂ ਹੋ ਸਕਦੇ। ਇਥੇ 'ਗਰੁੜਾ' ਤੋਂ ਭਾਵ ਸਾਰੇ ਮੇਵਿਆਂ ਦਾ ਰਸੀਲਾ ਪਦਾਰਥ ਹੈ।

**੨) ਚੰਦ ਸੂਰਜ ਦੁਇ ਫਿਰਦੇ ਰਖੀਅਹਿ, ਨਿਹਚਲੁ ਹੋਵੈ ਥਾਉ ॥**

**ਵੀਚਾਰ**— ਇਸ ਪੰਕਤੀ ਦੇ ਅਰਥ ਟੀਕਾਕਾਰਾਂ ਨੇ ਖੋਲ੍ਹ ਕੇ ਨਹੀਂ ਕੀਤੇ ਜਿਸ ਕਰਕੇ ਪਾਠਕਾਂ ਨੂੰ ਇਸ ਪੰਗਤੀ ਦਾ ਭਾਵ ਸਮਝਣ ਵਿੱਚ ਔਕੜ ਪੇਸ਼ ਆਉਂਦੀ ਹੈ।

'ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤ' ਤੋਂ ਸਪਸ਼ਟ ਹੈ ਕਿ ਚੰਨ ਤੇ ਸੂਰਜ ਧਰਤੀ ਦੇ ਇਰਦ ਗਿਰਦ ਚੱਕਰ ਕੱਟਦੇ ਹੀ ਰਹਿੰਦੇ ਹਨ। ਇਥੇ ਫਿਰਦੇ ਹੋਏ ਚੰਦ ਤੇ ਸੂਰਜ ਨੂੰ ਰੋਕ ਰਖਣ ਤੋਂ ਭਾਵ ਵੱਡੀ ਸ਼ਕਤੀ ਦਾ ਮਾਲਕ ਹੋਣਾ, ਦੋਹਾਂ ਨੂੰ ਕਾਬੂ ਕਰਨ ਦੀ ਸ਼ਕਤੀ ਪ੍ਰਾਪਤ ਕਰਨਾ ਹੈ। ਮਨੁੱਖ ਨੂੰ ਸਰਦੀ ਤੇ ਗਰਮੀ ਵਿੱਚ ਧੁਪ ਤੇ ਛਾਂ ਦੀ ਇਛਾ ਹੁੰਦੀ ਹੈ। ਚੰਦ ਤੇ ਸੂਰਜ ਸਰਦੀ ਤੇ ਗਰਮੀ ਦੇ ਪ੍ਰਤੀਕ ਹਨ। ਜੇ ਭਗਤੀ ਲਈ ਆਸਣ ਨਿਹਚਲ ਰਖਣਾ ਹੋਵੇ ਤਾਂ ਇਨ੍ਹਾਂ ਉਤੇ ਕਾਬੂ ਪਾਉਣਾ ਜ਼ਰੂਰੀ ਹੁੰਦਾ ਹੈ ਕਿਉਂਕਿ ਸਮ-ਅਵਸਥਾ ਦੀ ਸਥਿਤੀ ਨਾਲ ਹੀ ਨੂਰੀ ਜੋਤਿ ਦਾ ਉਜਾਲਾ ਹੁੰਦਾ ਹੈ:-

**ਧੂਪ ਛਾਵ ਜੇ ਸਮ ਕਰਿ ਜਾਣੈ ॥**

ਬੰਧਨ ਕਾਟਿ ਮੁਕਤਿ ਘਰਿ ਆਨੈ ॥ [ਪੰਨਾ ੯੩੨

੩) ਰਤੁ ਪੀਣੇ ਰਾਜੇ, ਸਿਰੈ ਉਪਰਿ ਰਖੀਅਹਿ, ਏਵੈ ਜਾਪੈ ਭਾਉ ॥

ਇਸ ਪੰਗਤੀ ਵਿੱਚ 'ਭਾਉ' ਦੇ ਅਰਥਾਂ ਬਾਰੇ ਤਕੜਾ ਮਤ ਭੇਦ ਹੈ। ਵੇਖੋ ਹੇਠ ਲਿਖੇ ਅਰਥ:-

੧- ਰਤੁ ਪੀਣੇ ਵਾਲੇ ਅਤਿ ਦੁਖਦਾਈ ਰਾਵਣਾਦਿ ਰਾਜੇ ਆਪਣੇ ਸਿਰ ਪਰ ਪਹਰੇ ਵਾਲੇ ਰਖੀਏ ਵਾ ਉਨ ਕੇ ਸਿਰ ਪਰ ਆਪਣਾ ਹੁਕਮ ਰਖੀਏ (ਏਵੈ) ਇਸ ਪ੍ਰਕਾਰ (ਭਾਉ) ਪ੍ਰਤਾਪ (ਜਾਪੈ) ਜਾਣੀਏ। [ਫ.ਸ.

੨- (ਅਥਵਾ) ਲਹੂ ਪੀਣ ਵਾਲੇ (ਜ਼ਾਲਮ) ਰਾਜੇ (ਉਨ੍ਹਾਂ) ਦੇ ਸਿਰ ਉਤੇ ਥਾਪ ਦੇਈਏ (ਜੋ ਦੁਖ ਦੇਂਦੇ ਰਹਿਣ) ਇਉਂ (ਸਾਨੂੰ) ਜਾਪੇ (ਕਿ ਸਾਡਾ) ਪ੍ਰਭਾਵ (ਇੱਡਾ ਜ਼ੋਰਦਾਰ ਹੋ ਗਿਆ) ਹੈ। [ਸੰ.ਪੋ.

੩- ਜ਼ਾਲਮ ਰਾਜੇ ਮੇਰੇ ਸਿਰ ਤੇ ਹੋਣ, ਜੇ ਤੇਰਾ ਪਿਆਰ ਇਸੇ ਤਰ੍ਹਾਂ (ਭਾਵ ਇਨ੍ਹਾਂ ਦੁੱਖਾਂ ਦੀ ਸ਼ਕਲ ਵਿੱਚ ਹੀ ਮੇਰੇ ਉਤੇ) ਪ੍ਰਗਟ ਹੋਵੇ। [ਦਰਪਣ

੪- ਰਤ ਲਹੂ ਪੀਣ ਵਾਲੇ ਜ਼ਾਲਮ ਰਾਜੇ ਸਿਰ ਪਰ ਕਾਇਮ ਰਖੇ ਜਾਵਣ ਇਸ ਪ੍ਰਕਾਰ ਆਪ ਦਾ ਭਾਣਾ ਪਰਤੀਤ ਹੋਵੇ।

੫- ਭਾਉ-ਦਸ਼ਾ, ਹਾਲਤ। ਇਸ ਤਰ੍ਹਾਂ ਦੀ ਹੋ ਜਾਵੇ। [ਸ਼ਬਦਾਰਥ

**ਨਿਰਣੈ:** ਗੁਰਬਾਣੀ ਵਿੱਚ 'ਭਉ' ਤੇ 'ਭਾਉ' ਦੋਹਾਂ ਸ਼ਬਦਾਂ ਦੀ ਅਨੇਕ ਵਾਰ ਵਰਤੋਂ ਕੀਤੀ ਹੋਈ ਮਿਲਦੀ ਹੈ। 'ਭਉ' ਦੇ ਅਰਥ 'ਡਰ' ਅਤੇ 'ਭਾਉ' ਦੇ ਅਰਥ 'ਪਿਆਰ, ਸ਼ਰਧਾ' ਹਨ। ਪੰਜਾਬੀ ਮਹਾਨ ਕੋਸ਼ ਵਿੱਚ ਇਸ ਸ਼ਬਦ ਦੇ ਅਰਥ ਇਉਂ ਅੰਕਿਤ ਹਨ:-

੧. ਭਾਉ—ਸੰਗਯਾ-ਨਿਰਖ, ਮੁੱਲ। ੨. ਪ੍ਰਭਾਵ, ਅਸਰ 'ਸਿਖ ਸਭਾ ਦੀਖਿਆ ਕਾ ਭਾਉ' (ਆਸਾ ਮ: ੧), 'ਨਾਰਦ ਨਾਚੈ ਕਲਿ ਕਾ ਭਾਉ' (ਆਸਾ ਮ: ੧) ੩. ਭਾਗ, 'ਹਿਸਾ ਸੁਤਿਆ ਮਿਲੈ ਨ ਭਾਉ' (ਸ਼ੇਖ ਫਰੀਦ ਜੀ), ੪. ਸੰ. ਭਾਵ, ਹੋਂਦ, ਹੋਣਾ, ਮੌਜੂਦਗੀ 'ਤੂ ਹਿਰਦੈ ਗੁਪਤ ਵਸਹਿ ਦਿਨ ਰਾਤੀ, ਤੇਰਾ ਭਾਉ ਨ ਬੁਝਹਿ ਗਵਾਰੀ' (ਸੰ. ਮ: ੪), ੫. ਦਸ਼ਾ, ਹਾਲਤ 'ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ, ਏਵੈ ਜਾਪੈ ਭਾਉ' (ਮ: ੧ ਵਾਰ ਮਾਝ), ੬. ਸ਼੍ਰਧਾ, ਵਿਸ਼੍ਵਾਸ 'ਅਸੰਖ ਜਪ ਅਸੰਖ ਭਾਉ' (ਜਪੁ)'ਸੁਣਿਆ ਮੰਨਿਆ ਮਨਿ ਕੀਤਾ ਭਾਉ' (ਜਪੁ)'ਜੇਹਾ ਭਾਉ ਤੇਹਾ ਫਲੁ ਪਾਈਐ' (ਸੋਰਠ ਮ: ੪), ੭. ਸੰਕਲਪ, ਖ਼ਿਆਲ 'ਨਾ ਤਿਸੁ ਭਾਉ ਨਾ ਭਰਮਾ' (ਸੋਰਠ ਮ: ੧), ੮. ਵਾਕ ਦਾ ਸਿਧਾਂਤ-ਮਤਲਬ 'ਪੜਿ ਪੜਿ ਕੀਚੈ ਭਾਉ' (ਸ੍ਰੀ ਮ: ੧), ੯. ਪ੍ਰੇਮ ਪਿਆਰ 'ਭਾਉ ਭਗਤਿ ਨਹੀ ਸਾਧੀ' (ਰਾਮ ਕਬੀਰ), ੧੦. ਸੰ. ਭਾ. ਚਮਕ, ਦੀਪਤਿ 'ਦਾਮਿਨੀ ਅਨੇਕ ਭਾਉ ਕਰਯੋਈ ਕਰਤ ਹੈ' (ਅਕਾਲ ਉਸਤਤਿ)।

ਕਿਉਂਕਿ ਸਾਰੇ ਸਲੋਕਾਂ ਵਿੱਚ ਗਲ 'ਚਾਉ' ਦੀ ਚਲ ਰਹੀ ਹੈ, ਸੋ 'ਚਾਉ' ਦੇ ਨਾਲ 'ਭਾਉ' ਦਾ ਮੇਲ ਹੈ। 'ਭਾਉ' ਦੇ ਅਰਥ 'ਪ੍ਰਤਾਪ' ਪ੍ਰਭਾਵ ਜਾਂ 'ਦਸ਼ਾ' ਕਰਨੇ ਠੀਕ ਨਹੀਂ।

ਫਿਰ ਗੁਰਬਾਣੀ ਵਿੱਚ 'ਭਉ' ਤੇ 'ਭਾਉ' ਦੇ ਸ਼ਬਦ ਜੋੜ ਦਾ ਅੰਤਰ ਅਰਥ-ਭੇਦ ਨੂੰ ਮੁਖ ਰਖ ਕੇ ਕੀਤਾ ਗਿਆ ਹੈ। ਸੋ, ਇਥੇ 'ਭਾਉ' ਦੇ ਅਰਥ 'ਪਿਆਰ, ਪ੍ਰੇਮ' ਕਰਨਾ ਹੀ ਠੀਕ ਹਨ। ਇਥੇ ਦੁਖ ਵਿੱਚ ਸੁਖ ਮਨਾਉਣ ਵਾਲੀ ਕਿਰਿਆ ਦੀ ਮੰਗ ਹੈ। ਗਲ ਕੀ, ਮੇਰੇ ਸਰੀਰ ਨੂੰ ਭਾਵੇਂ ਕਿਤਨਾ ਹੀ ਕਸ਼ਟ ਕਿਉਂ ਨਾ ਦਿੱਤਾ ਜਾਵੇਂ, ਮੈਂ ਉਸ ਕਸ਼ਟ ਵਿੱਚ ਵੀ ਮਸਤ ਰਹਾਂ। ਏਦਾਂ ਦਾ ਜ਼ੁਲਮ ਵੀ ਮੈਨੂੰ ਤੇਰੇ ਪ੍ਰੇਮ ਦਾ ਰੂਪ ਹੀ ਦਿਸੇ।

## ੪) ਜੇ ਦੇਹੈ ਦੁਖੁ ਲਾਈਐ, ਪਾਪ ਗਰਹ ਦੁਇ ਰਾਹੁ ॥

ਵਖ ਵਖ ਅਰਥ:

੧- (ਸ਼ਕਤੀ ਸਾਡੇ ਵਿੱਚ ਐਨੀ ਹੋ ਜਾਵੇ ਕਿ) ਜੇ (ਕਿਸੇ ਵੈਰੀ) ਦੀ ਦੇਹ ਨੂੰ ਦੁੱਖ ਲਾਉਣਾ ਚਾਹੀਏ ਤਾਂ ਪਾਪ ਦੇ ਦੋ ਗ੍ਰਹਿ ਰਾਹੂ (ਤੇ) ਕੇਤੂ ਸਾਡੇ ਵਸ ਵਿੱਚ ਹੋਣ, ਉਹ ਉਨ੍ਹਾਂ ਦੇ ਮਗਰ ਪਾ ਦੇਈਏ। [ਸੰ.ਪੋ.

੨- ਰਾਹੂ ਤੇ ਕੇਤੂ, ਜੋ ਪਾਪ ਦੇ ਦੋ ਗ੍ਰਹ (ਤਾਰੇ) ਹਨ, ਸਰੀਰ ਨੂੰ ਲਗ ਜਾਣ। [ਸ਼ਬਦਾਰਥ

੩- ਜੇ (ਮੇਰੇ) ਸਰੀਰ ਨੂੰ ਦੁੱਖ ਲਗ ਜਾਏ, ਦੋਵੇਂ ਮਨਹੂਸ ਤਾਰੇ ਰਾਹੂ ਤੇ ਕੇਤੂ ਮੇਰੇ ਲਾਗੂ ਹੋ ਜਾਣ। [ਦਰਪਣ

**ਨਿਰਣੈ:** ਇਥੇ ਪ੍ਰਕਰਣ ਅਨੁਸਾਰ ਦੂਜੇ ਨੂੰ ਗ੍ਰਹ ਚਮੋੜਨ ਦਾ ਸੰਕੇਤ ਕਿਤੇ ਨਹੀਂ। ਇਥੇ ਤਾਂ ਹਰ ਪ੍ਰਕਾਰ ਦੀਆਂ ਔਕੜਾਂ ਝਲਦੇ ਹੋਏ ਵੀ ਪ੍ਰਭੂ ਨੂੰ ਚੇਤੇ ਰਖਣ ਦਾ ਚਾਉ ਠਾਠਾਂ ਮਾਰਦਾ ਦਿਖਾਈ ਦੇਂਦਾ ਹੈ। ਸੋ ਗੁਰੂ ਬਾਬਾ ਜੀ ਇਕ ਹੋਰ ਥਾਂ ਤੇ ਵੀ ਉਤਮ ਪੁਰਖ ਵਿੱਚ ਹੀ ਗਲ ਕਰਦੇ ਹਨ 'ਰਤ ਪੀਣੇ ਰਾਜੇ, ਸਿਰੈ ਉਪਰਿ ਰਖੀਅਹਿ, ਏਵੈ ਜਾਪੈ ਭਾਉ' (ਪੰਨਾ ੧੪੨)। ਸੋ, ਇਸ ਪੰਗਤੀ ਵਿੱਚ ਗੁਰੂ ਸਾਹਿਬ ਦਾ ਸੰਕੇਤ ਅਜਿਹਾ ਹੀ ਦਿਖਾਈ ਦਿੰਦਾ ਹੈ। ਭਾਵੇਂ ਮੇਰੀ ਦੇਹੀ ਨੂੰ ਦੁੱਖ ਲਾ ਦਿੱਤਾ ਜਾਵੇ, ਗਲ ਕੀ ਰਾਹੂ ਤੇ ਕੇਤੂ ਪਾਪਾਂ ਦੇ ਦੋ ਗ੍ਰਹ (ਮੇਰੇ ਮਗਰ) ਲਾ ਦਿੱਤੇ ਜਾਣ ਤਾਂ ਵੀ ਮੇਰੀ ਇਹੋ ਦਿਲੀ ਉਮੰਗ ਹੈ ਕਿ ਹੇ ਪ੍ਰਭੂ! ਮੈਂ ਤੈਨੂੰ ਹੀ ਪਿਆਰ ਕਰਾਂ, ਸਲਾਹੁੰਦਾ ਰਹਾਂ, ਤੇਰੀ ਹੀ ਸਿਫਤਿ-ਸਾਲਾਹ ਕਰਦਾ ਰਹਾਂ, ਮੇਰਾ ਇਹ ਚਾਉ ਮੱਠਾ ਨਾ ਪਵੇ, ਸਦਾ ਚੜ੍ਹਦੀ ਕਲਾ ਵਿੱਚ ਰਹਿ ਕੇ ਤੈਨੂੰ ਚੇਤੇ ਕਰਦਾ ਰਹਾਂ।

## ੫) ਰਾਹ ਦੋਵੈ, ਇਕੁ ਜਾਣੈ, ਸੋਈ ਸਿਝਸੀ ॥
## ਕੁਫਰਗੋਅ, ਕੁਫਰਾਣੈ ਪਇਆ ਦਝਸੀ ॥

ਵੱਖ ਵੱਖ ਅਰਥ:

੧- ਰਾਹੂ ਦੋਵੇਂ ਅਰਥਾਤ ਦੇਵਤਾ ਦੈਂਤ ਵਾ ਹਿੰਦੂ ਮੁਸਲਮਾਨ ਵਾ ਗੁਰਮੁਖ ਮਨਮੁਖ ਦੋਨੋਂ ਮਾਰਗੋਂ ਮੈਂ ਜੋ ਏਕਤਾ ਜਾਣੇਗਾ ਸੋਈ (ਸਿਝਸੀ) ਮੁਕਤ ਹੋਵੇਗਾ। ਯਥਾ ਗੁਰੂ ਵਾਕ- 'ਮਨ ਮੇਰੇ ਜਿਨਿ ਅਪਨਾ ਭਰਮ ਗਵਾਤਾ ॥ ਤਿਸ ਕੈ ਭਾਣੈ ਕੋਇ ਨ ਭੂਲਾ ਜਿਨਿ ਸਗਲੋ ਬ੍ਰਹਮ ਪਛਾਤਾ॥

(ਕੁਫਰਗੋਅ) ਜੋ ਝੂਠ ਬੋਲਣੇ ਵਾਲਾ ਹੈ ਸੋ ਕੁਫਰ ਬੋਲਣ ਵਾਲਿਓ ਕਾ ਆਇਣ ਭਾਵੂ

ਘਰ ਅਰਥਾਤ ਦੋਜ਼ਖ ਤਿਸ ਮੈਂ ਪੜਾ ਹੂਆ (ਦਝਸੀ) ਜਲੇਗਾ। [ਫ.ਸ.

੨- ਹਿੰਦੂ ਤੇ ਮੁਸਲਮਾਨੀ ਮਤ । [ਸ਼ਬਦਾਰਥ

੩- ਮਾਇਆ ਤੇ ਨਾਮ [ਦਰਪਣ

੪- ਹਿੰਦੂ ਤੇ ਮੁਸਲਮਾਨ, ਆਸਤਿਕਤਾ ਅਤੇ ਨਾਸਤਿਕਤਾ। [ਮਹਾਨ ਕੋਸ਼

**ਨਿਰਣੈ**: ਕਿਉਂਕਿ ਪੰਗਤੀ ਵਿੱਚ 'ਰਾਹ ਦੋਵੈ' ਅੰਕਿਤ ਹਨ ਪਰ ਰਸਿਤਆਂ ਦਾ ਵੇਰਵਾ ਨਹੀਂ ਜਿਸ ਕਾਰਨ ਹਰੇਕ ਵਿਦਵਾਨ ਨੇ ਆਪੋ ਆਪਣੀ ਬੁਧੀ ਅਨੁਸਾਰ ਦੋ ਰਸਤੇ ਮੰਨੇ ਹਨ। ਗੁਰਬਾਣੀ ਵਿੱਚ 'ਲਿਵ' ਤੇ 'ਧਾਤੁ' ਦੋ ਰਾਹ ਦਸੇ ਹਨ। ਜੇ 'ਕੂਫਰਗੋਅ' ਪਦ ਨੂੰ ਮੁਖ ਰਖੀਏ ਤਾਂ ਕੂੜ ਤੇ ਸੱਚ ਦੋ ਰਸਤੇ ਨਿਸ਼ਚਿਤ ਹਨ। ਜਿਹੜਾ ਇਕ (ਸੱਚ) ਨੂੰ ਜਾਣੇ (ਪਛਾਣੇ) ਗਾ ਓਹੀ (ਜੀਵਨ ਵਿੱਚ) ਸਫਲ ਹੋਵੇਗਾ। ਜੇ 'ਲਿਵ' ਤੇ 'ਧਾਤੁ' ਦੋ ਰਸਤੇ ਮੰਨੀਏ ਤਾਂ 'ਲਿਵ' ਇਕਾਗਰਤਾ, ਸ਼ਾਂਤੀ ਹੈ ਤੇ 'ਧਾਤੁ' ਦੌੜ-ਭਜ, ਅਸ਼ਾਂਤੀ, ਤ੍ਰਿਸ਼ਨਾ ਦੀ ਲਖਾਇਕ ਹੋਵੇਗੀ। ਇਸੇ ਤਰ੍ਹਾਂ ਗੁਰਬਾਣੀ ਵਿੱਚ 'ਹਉਮੈ' ਤੇ 'ਨਾਮੁ' ਦੋਵੇਂ ਵੱਖੋ ਵੱਖਰੇ ਮਾਰਗ ਹਨ।

## ਸਾਰੰਸ਼ ਅਤੇ ਸਿਧਾਂਤ

ਆਤਮ ਰਸੀਆ ਭਗਤ ਕਿਸੇ ਸੁਆਦਲੇ ਪਦਾਰਥ, ਜ਼ਰ, ਜੋਰੂ, ਜਾਇਦਾਦ ਜਾਂ ਰਾਜ-ਸ਼ਕਤੀ ਆਦਿਕ ਦਾ ਭੁੱਖਾ ਨਹੀਂ ਹੁੰਦਾ। ਉਸ ਦੇ ਹਿਰਦੇ ਵਿੱਚ ਦੁਨਿਆਵੀ ਰਾਜਿਆਂ ਦਾ ਭੈ ਨਹੀਂ ਹੁੰਦਾ, ਉਹ ਕੇਵਲ ਤੇ ਕੇਵਲ ਪ੍ਰਭੂ ਦੀ ਸਿਫਤਿ ਸਲਾਹ ਕਰਨ ਦਾ ਹੀ ਚਾਅ ਰਖਦਾ ਹੈ। ਉਹ ਨਾਮ ਰੰਗ ਵਿੱਚ ਮਸਤ-ਉਲ-ਮਸਤ ਰਹਿੰਦਿਆਂ ਅਤੇ ਦੁੱਖ ਸੁੱਖ ਵਿੱਚ ਸਮਾਨ ਰਹਿਣ ਦੀ ਅਕਾਂਖਿਆ ਰਖਦਾ ਹੈ। ਉਸ ਦੇ ਅੱਗੇ ਭਾਵੇਂ ਕਿਤਨੇ ਸੁੰਦਰ ਭੋਜਨ, ਬਸਤਰ, ਇਸਤਰੀਆਂ ਅਤੇ ਹੋਰ ਐਸ਼ਵਰਜ਼ ਦਾ ਸਾਮਾਨ ਰਖ ਦੇਈਏ, ਉਸ ਦੀਆਂ ਅੱਖਾਂ ਵਿੱਚ ਉਨ੍ਹਾਂ ਵਸਤੂਆਂ ਲਈ ਕੋਈ ਥਾਂ ਨਹੀਂ ਹੁੰਦੀ, ਕਿਉਂਕਿ ਉਹ ਨਾਮ ਤੋਂ ਬਿਨਾ ਸਭ ਕੁਝ ਨਾਸ਼ਵੰਤ ਸਮਝਦਾ ਹੈ।

ਪਉੜੀ ਵਿੱਚ ਉਸ ਮਨੁੱਖ ਨੂੰ ਪਾਗ਼ਲ ਦਸਿਆ ਹੈ ਜੋ ਬਦਫ਼ੈਲੀਆਂ ਵਿੱਚ ਫਸਿਆ ਹੋਇਆ ਹਰੇਕ ਨਾਲ ਕੋਈ ਨਾ ਕੋਈ ਦੰਗਾ-ਪੰਗਾ ਪਾਈ ਰਖਦਾ ਹੈ। ਸੰਸਾਰ ਵਿੱਚ ਦੋ ਰਸਤੇ ਹਨ ਇਕ ਨੇਕੀ ਤੇ ਦੂਜਾ ਬਦੀ ਦਾ, ਇਕ ਸੱਚ ਦਾ ਤੇ ਦੂਜਾ ਕੂੜ ਦਾ, ਇਕ ਨਾਮ ਦਾ ਦੂਜਾ ਮਾਇਆ ਦਾ। ਪਰ **ਜਦੋਂ ਤੱਕ ਜੀਵ ਝੂਠ** ਨਹੀਂ ਛਡਦਾ, ਉਦੋਂ ਤੱਕ ਸੱਚ ਵਿੱਚ ਨਹੀਂ ਸਮਾ ਸਕਦਾ। ਮਨੁੱਖੀ ਜਨਮ ਦੀ ਸਫਲਤਾ ਤੇ ਜੀਵਨ ਦਾ ਇਹੋ ਸਿਧਾਂਤ ਹੈ ਕਿ ਮਨੁੱਖ ਆਪਣੀ ਹਉਂ ਛੱਡ ਦੇਵੇ, ਵਿਸਮਾਦ ਵਿੱਚ ਆ ਕੇ ਪ੍ਰਭੂ ਦੀਆਂ ਸਿਫਤਾਂ ਕਰਦਾ ਰਹੇ:-

**ਹਉ ਵਾਰੀ ਹਉ ਵਾਰਣੈ, ਕੁਰਬਾਣੁ ਤੇਰੇ ਨਾਵ ਨੋ ॥** [ਪੰਨਾ ੭੧

ਸਮੇਂ ਸਮੇਂ ਰਾਜ ਸਤਾ ਦੇ ਮਾਣ ਵਿੱਚ ਵੱਡੇ ਵੱਡੇ ਜ਼ੁਲਮ ਪ੍ਰਭੂ ਦੇ ਭਗਤਾਂ ਅਤੇ ਹੋਰ ਸਤਿਵਾਦੀ ਪੁਰਸ਼ਾਂ ਤੇ ਢਾਹੇ ਜਾਂਦੇ ਰਹੇ ਪਰ ਪ੍ਰਭੂ ਦੇ ਪਿਆਰੇ, ਨਿਡਰ ਤੇ ਅਡੋਲ ਹੋ ਕੇ ਸੱਚ ਦੇ ਮਾਰਗ ਤੇ ਚਲਦੇ ਹੋਏ ਸਹਜ ਅਵਸਥਾ ਦੇ ਧਾਰਨੀ ਬਣ ਕੇ ਭਾਣੇ ਵਿੱਚ ਮਗਨ ਹੋ ਕੇ ਇਹੀ ਗਾਉਂਦੇ ਰਹੇ:- **ਜੇ ਸੁਖੁ ਦੇਹਿ ਤ ਤੁਝਹਿ ਆਰਾਧੀ, ਦੁਖਿ ਭੀ ਤੁਝਹਿ ਧਿਆਈ ॥ ੨ ॥**

ਜੇ ਭੁਖ ਦੇਹਿ ਤ ਇਤ ਹੀ ਰਾਜਾ, ਦੂਖ ਵਿਚਿ ਸੂਖ ਮਨਾਈ ॥੩॥

ਤਨੁ ਮਨੁ ਕਾਟਿ ਕਾਟਿ ਸਭ ਅਰਪੀ, ਵਿਚਿ ਅਗਨੀ ਆਪੁ ਜਲਾਈ॥[ਪੰਨਾ੭੫੭

ਮ: ੧ ॥ ਸਲੋਕੁ ॥ ਸੋ ਜੀਵਿਆ, ਜਿਸੁ ਮਨਿ ਵਸਿਆ ਸੋਇ ॥ ਨਾਨਕ, ਅਵਰੁ ਨ ਜੀਵੈ ਕੋਇ ॥ ਜੇ ਜੀਵੈ, ਪਤਿ ਲਥੀ ਜਾਇ ॥ ਸਭੁ ਹਰਾਮੁ, ਜੇਤਾ ਕਿਛੁ ਖਾਇ ॥ ਰਾਜਿ ਰੰਗੁ, ਮਾਲਿ ਰੰਗੁ, ਰੰਗਿ ਰਤਾ ਨਚੈ ਨੰਗੁ ॥ ਨਾਨਕ, ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥ ੧ ॥

ਮ: ੧ ॥ ਕਿਆ ਖਾਧੈ, ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥ ਕਿਆ ਮੇਵਾ ਕਿਆ ਘਿਉ ਗੁੜੁ ਮਿਠਾ, ਕਿਆ ਮੈਦਾ ਕਿਆ ਮਾਸੁ ॥ ਕਿਆ ਕਪੜੁ, ਕਿਆ ਸੇਜ ਸੁਖਾਲੀ, ਕੀਜਹਿ ਭੋਗ ਬਿਲਾਸ ॥ ਕਿਆ ਲਸਕਰ, ਕਿਆ ਨੇਬ ਖਵਾਸੀ, ਆਵੈ ਮਹਲੀ ਵਾਸੁ ॥ ਨਾਨਕ, ਸਚੇ ਨਾਮੁ ਵਿਣੁ ਸਭੇ ਟੋਲ ਵਿਣਾਸੁ ॥ ੨ ॥

ਪਵੜੀ ॥ ਜਾਤੀ ਦੈ ਕਿਆ ਹਥਿ, ਸਚੁ ਪਰਖੀਐ ॥ ਮਹੁਰਾ ਹੋਵੈ ਹਥਿ, ਮਰੀਐ ਚਖੀਐ ॥ ਸਚੇ ਕੀ ਸਿਰਕਾਰ, ਜੁਗੁ ਜੁਗੁ ਜਾਣੀਐ ॥ ਹੁਕਮੁ ਮੰਨੇ ਸਿਰਦਾਰੁ, ਦਰਿ ਦੀਬਾਣੀਐ ॥ ਫੁਰਮਾਨੀ ਹੈ ਕਾਰ, ਖਸਮਿ ਪਠਾਇਆ ॥ ਤਬਲਬਾਜ ਬੀਚਾਰੁ, ਸਬਦਿ ਸੁਣਾਇਆ ॥ ਇਕਿ ਹੋਏ ਅਸਵਾਰ, ਇਕਨਾ ਸਾਖਤੀ ॥ ਇਕਨੀ ਬਧੇ ਭਾਰ, ਇਕਨਾ ਤਾਖਤੀ ॥ ੧੦ ॥

## ਉਚਾਰਨ ਸੇਧ

**ਬਿੰਦੀ ਸਹਿਤ:** ਨਾਵੈਂ, ਨਹੀਂ, ਕੀਜਹਿਂ।

**ਪਦ ਅਰਥ:** ਹਰਾਮੁ-ਨਾ ਖਾਣ ਜੋਗ ਵਸਤੂ। ਰਾਜਿ-ਰਾਜ ਵਿੱਚ। ਰੰਗੁ-ਪਿਆਰ। ਮਾਲਿ-ਮਾਲ (ਪਦਾਰਥ) ਵਿੱਚ। ਨੰਗੁ-ਨਿਰਲਜ, ਬੇ-ਹਯਾ। ਮੁਠਾ ਜਾਇ-ਲੁਟਿਆ ਜਾਂਦਾ ਹੈ। ਖਾਧੈ-ਖਾਣ ਨਾਲ। ਪੈਧੇ-ਪਾਣ ਨਾਲ। ਸੁਖਾਲੀ-ਸੁੱਖਾਂ ਵਾਲੀ। ਭੋਗ ਬਿਲਾਸ-ਮੌਜ ਮੇਲੇ, ਰੰਗ ਰਲੀਆਂ। ਲਸਕਰ-ਫੌਜ। ਨੇਬ-ਨਾਇਬ, ਚੋਬਦਾਰ। ਖਵਾਸੀ-ਚੌਰ ਬਰਦਾਰ। ਮਹਲੀ-ਮਹਿਲਾਂ ਵਿੱਚ। ਟੋਲ-ਵਿਖਾਵੇ ਦੇ ਪਦਾਰਥ। ਵਿਣਾਸੁ-ਨਾਸ਼ਵੰਤ।

**ਪਉੜੀ॥—** ਹਥਿ-ਹੱਥ ਵਿੱਚ, (ਵਸ ਵਿੱਚ)। ਮਹੁਰਾ-ਜ਼ਹਿਰ। ਸਿਰਕਾਰ-ਹਕੂਮਤ। ਦਰਿ-ਦਰ ਉਤੇ। ਦੀਬਾਣੀਐ-ਕਚਿਹਰੀ ਵਿੱਚ। ਫੁਰਮਾਨੀ-ਫਰਮਾਈ, ਆਗਿਆ ਕੀਤੀ ਹੈ। ਕਾਰ-ਕੰਮ, ਸੇਵਾ। ਤਬਲਬਾਜ-ਨਗਾਰਚੀ। ਸਾਖਤੀ-ਘੋੜਿਆਂ ਨੂੰ ਸਾਖਤਾ (ਦੁਮੱਚੀਆਂ) ਪਾਉਣ ਦੀ ਕਿਰਿਆ। ਤਾਖਤੀ-ਦੌੜ ਭੱਜ।

**ਅਰਥ: ਮ: ੧ ਸਲੋਕੁ ॥—** (ਸਹੀ ਅਰਥਾਂ ਵਿੱਚ ਸੰਸਾਰ ਤੇ) ਉਹ (ਮਨੁੱਖ) ਜੀਵਿਆ ਹੈ, ਜਿਸ (ਦੇ) ਮਨ ਵਿੱਚ ਉਹ (ਪ੍ਰਭੂ) ਵਸਿਆ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਮਨੁੱਖ ਤੋਂ ਬਿਨਾ) ਹੋਰ ਕੋਈ ਨਹੀਂ ਜੀਉਂਦਾ। ਜੇ (ਕੋਈ ਨਾਮ ਵਸੇ ਤੋਂ ਬਿਨਾ) ਜੀਉਂਦਾ ਹੈ (ਤਾਂ ਅਸਲੀਅਤ ਇਹ ਹੈ ਕਿ ਉਹ ਅੰਤ ਵੇਲੇ ਇਸ ਸੰਸਾਰ ਤੋਂ) ਇਜ਼ਤ (ਗੁਆ ਕੇ ਹੀ) ਜਾਂਦਾ ਹੈ। ਜਿਤਨਾ ਕੁਛ (ਉਹ) ਖਾ (ਪੀ) ਰਿਹਾ ਹੈ, ਸਾਰਾ ਹਰਾਮ ਹੈ। (ਜਿਸ ਦਾ) ਰਾਜ ਵਿੱਚ ਪਿਆਰ ਹੈ, ਮਾਲ (ਪਦਾਰਥ) ਵਿੱਚ ਪਿਆਰ ਹੈ, ਉਹ ਨਿਰਲਜ ਪਿਆਰ ਵਿੱਚ ਰਤਾ (ਹੋਇਆ) ਨਚ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹਾ ਮਨੁੱਖ) ਠਗਿਆ ਤੇ ਲੁਟਿਆ (ਹੋਇਆ) ਜਾਂਦਾ ਹੈ (ਇਉਂ ਸਮਝੋ ਕਿ ਉਹ) ਨਾਮ ਤੋਂ ਬਿਨਾ (ਸੰਸਾਰ ਤੋਂ) ਇਜਤ ਗੁਆ ਕੇ ਹੀ ਜਾਂਦਾ ਹੈ।੧।

**ਮ: ੧ ॥—** (ਚੰਗਾ ਭੋਜਨ) ਖਾਣ ਨਾਲ ਕੀ (ਹੁੰਦਾ ਹੈ? ਵਧੀਆ ਕਪੜੇ) ਪਾਣ ਨਾਲ ਕੀ (ਬਣਦਾ ਹੈ) ਜਦੋਂ ਕਿ ਮਨ ਵਿੱਚ ਉਹ ਸੱਚਾ (ਪਰਮੇਸ਼ਰ ਹੀ) ਨਹੀਂ (ਵਸਿਆ?) ਮੇਵਾ ਕੀ?, ਗੁੜ (ਤੋਂ) ਮਿੱਠਾ ਕੀ? ਮੈਦਾ ਤੇ ਮਾਸ ਕੀ? ਬਸਤਰ ਕੀ? ਸੁਖਾਂ ਵਾਲੀ ਸੇਜਾ ਕੀ? (ਹੋਰ) ਅਨੇਕ ਪ੍ਰਕਾਰ ਦਾ) ਮੌਜ-ਮੇਲਾ ਕੀ? (ਬਹੁਤੀ ਫੌਜ (ਹੋਵੇ ਤਾਂ) ਕੀ? ਨਾਇਬ ਅਤੇ ਚੋਬਦਾਰ (ਹੋਣ ਤਾਂ ਕੀ?), ਮਹਿਲਾਂ ਵਿੱਚ ਵਾਸਾ ਆਵੇ (ਤਾਂ ਕੀ? ਭਾਵ ਇਹਨਾਂ ਦਾ ਕੋਈ ਲਾਭ ਨਹੀਂ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚੇ ਨਾਮ ਤੋਂ ਬਿਨਾ ਸਾਰੇ ਪਦਾਰਥ ਵਿਖਾਵੇ ਵਾਲੇ ਅਤੇ ਨਾਸ਼ਵੰਤ ਹਨ।੨।

**ਪਉੜੀ॥—** (ਉਚੀ) ਜ਼ਾਤ ਦੇ ਹੱਥ ਵਿੱਚ ਕੀ (ਤਾਕਤ) ਹੈ? (ਭਾਵ ਕੁਝ ਨਹੀਂ, ਅੱਗੇ ਸਾਈਂ ਦੇ ਦਰਬਾਰ ਵਿੱਚ) ਸੱਚ ਤੋਂ ਪਰਖ ਹੁੰਦੀ ਹੈ। (ਜਿਵੇਂ) ਜ਼ਹਿਰ ਹੱਥ ਉਤੇ (ਧਰਿਆ) ਹੋਵੇ (ਜਿਹੜਾ) ਚਖਦਾ ਹੈ (ਉਹੋ) ਮਰਦਾ ਹੈ (ਭਾਵ ਕੁਦਰਤ ਦੇ ਨੇਮ ਵਿੱਚ ਕਿਸੇ ਨੂੰ ਛੋਟ ਨਹੀਂ ਮਿਲ਼ਦੀ। ਸੱਚੇ (ਪ੍ਰਭੂ) ਦੀ ਸਰਕਾਰ ਜੁਗਾਂ ਜੁਗਾਂ ਤੋਂ ਜਾਣੀ ਜਾਂਦੀ ਹੈ। (ਜਿਹੜਾ ਪ੍ਰਭੂ ਦਾ) ਹੁਕਮ ਮੰਨਦਾ ਹੈ (ਉਸ ਪ੍ਰਭੂ ਦੇ ਦਰ ਉਤੇ (ਉਸ ਸੱਚੀ) ਕਚਹਿਰੀ ਵਿੱਚ (ਉਹੀ) ਸਰਦਾਰ (ਹੁੰਦਾ ਹੈ)। ਖਸਮ (ਮਾਲਕ) ਨੇ ਜੀਵ ਨੂੰ ਜਗਤ ਵਿੱਚ) ਭੇਜਿਆ ਹੈ (ਅਤੇ ਹੁਕਮ ਮੰਨਣ ਦੀ) ਕਾਰ (ਕਰਨੀ) ਫੁਰਮਾਈ ਹੈ। ਨਗਾਰਚੀ (ਗੁਰੂ) ਦਾ (ਜੋ) ਵੀਚਾਰ ਹੈ (ਉਹ ਉਸ ਨੇ ਸ਼ਬਦ ਰਾਹੀਂ, ਢੰਢੋਰਾ ਦੇ ਕੇ) ਸੁਣਾਇਆ ਹੈ। (ਇਹ ਢੰਢੋਰਾ ਸੁਣ ਕੇ) ਕਈ (ਜਗਿਆਸੂ ਫੌਜੀਆਂ ਵਾਂਗ ਘੋੜਿਆਂ ਤੇ) ਅਸਵਾਰ ਹੋ ਗਏ (ਅਤੇ) ਕਈਆਂ ਨੇ (ਘੋੜਿਆਂ ਤੇ) ਦੁਮੱਚੀਆਂ ਪਾਉਣੀਆਂ ਸ਼ੁਰੂ ਕਰ ਦਿੱਤੀਆਂ)। ਕਈਆਂ ਨੇ (ਤਿਆਰੀ ਕਰਕੇ) ਭਾਰ ਬੰਨ੍ਹ ਲਏ (ਤੇ) ਕਈਆਂ ਨੂੰ ਛੇਤੀ ਦੌੜ-ਭਜ (ਪੈ ਗਈ ਭਾਵ ਚਲ ਪਏ)।੧੦।

## ਅਰਥ ਭੇਦ ਅਤੇ ਨਿਰਣੈ

**ਇਕਿ ਹੋਏ ਅਸਵਾਰ, ਇਕਨਾ ਸਾਖਤੀ ॥**

**ਇਕਨੀ ਬਧੇ ਭਾਰ, ਇਕਨਾ ਤਾਖਤੀ ॥**

ਟੀਕਾਕਾਰਾਂ ਨੇ ਇਨ੍ਹਾਂ ਪੰਗਤੀਆਂ ਵਿੱਚ 'ਸਾਖਤੀ' ਪਦ ਦੇ ਅਰਥ 'ਤਿਆਰੀ' ਕੀਤੇ ਹਨ ਜੋ ਭਾਵਕ ਅਰਥ ਹਨ। ਇਸ ਸ਼ਬਦ ਦੇ ਅਰਥ ਕਰਤਾ ਮਹਾਨ ਕੋਸ਼ ਅਨੁਸਾਰ ਇਉਂ ਹਨ:-

੧. 'ਸਾਖਤੀ-ਸੰਗਯਾ—ਸਖਤੀ-ਤੱਦੀ, ਅਥਵਾ ਘੋੜਿਆਂ ਤੇ ਸਾਖਤਾਂ ਪਾਉਣ ਦੀ ਕ੍ਰਿਯ'
ਇਕ ਹੋਏ ਅਸਵਾਰ, ਇਕਨਾ ਸਾਖਤੀ। [ਵਾਰ ਮਾਝ ਮ: ੧

੨. ਫ਼. ਸਾਖਤੀ—ਰਚਨਾ, ਬਣਾਉਣ ਦੀ ਕ੍ਰਿਯਾ। 'ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ' (ਆਸਾ) ਆਪ ਰਚਦਾ ਹੈ, ਆਪ ਪ੍ਰਲੈ ਕਰਦਾ ਹੈ।

**ਨਿਰਣੈ**: ਅਸਲ ਵਿੱਚ 'ਸਾਖਤ' ਫਾਰਸੀ ਦਾ ਸ਼ਬਦ ਹੈ। ਘੋੜੇ ਦੀ ਦੁੰਮ ਵਿੱਚ ਪਹਿਨਾਇਆ ਸਾਜ ਜੋ ਕਾਠੀ ਨਾਲ ਬੱਧਾ ਹੁੰਦਾ ਹੈ, ਉਸ 'ਦੁਮੱਚੀ' ਨੂੰ ਆਖਦੇ ਹਨ ਅਤੇ ਇਹੋ ਹੀ ਪ੍ਰਸੰਗਕ ਅਰਥ ਹਨ।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦੇ ਹਿਰਦੇ ਵਿੱਚ ਨਾਮ ਨਹੀਂ ਵਸਿਆ, ਉਹ ਬੇਸ਼ਕ ਚੰਗੇ ਕਪੜੇ ਪਿਆ ਪਾਏ, ਸੁੰਦਰ ਸੇਜਾਂ ਤੇ ਪਿਆ ਸਵੇਂ, ਮਹਲਾਂ ਵਿੱਚ ਨਿਵਾਸ ਪਿਆ ਰਖੇ, ਫੌਜਾਂ ਤੇ ਨੌਕਰ ਚਾਕਰ ਉਸ ਦੇ ਅੰਗਪਾਲ ਤੇ ਆਗਿਆਕਾਰ ਪਏ ਹੋਣ, ਉਹ ਚੰਗੇ ਮਿਠੇ ਮੇਵੇ, ਮਿਠਾਈਆਂ ਤੇ ਖਾਜ਼ੇ ਹੋਰ ਸਲੂਣੇ ਭੋਜਨ ਪਿਆ ਖਾਏ, ਰਾਜ-ਰੰਗ ਤੇ ਮਾਲ-ਰੰਗ ਦੀਆਂ ਮੌਜਾਂ ਬਹਾਰਾਂ ਪਿਆ ਉਡਾਏ, ਗੁਰੂ ਸਾਹਿਬ ਦੀਆਂ ਨਜ਼ਰਾਂ ਵਿੱਚ ਇਹ ਬੇ-ਪਤਿ ਹੋਣ ਦੀਆਂ ਨਿਸ਼ਾਨੀਆਂ ਹਨ। ਨਾਮ ਤੋਂ ਬਿਨਾ ਜਿਤਨਾ ਵੀ ਹਾਰ-ਸ਼ਿੰਗਾਰ ਹੈ, ਉਹ ਮਿਰਤਕ ਵਾਂਗੂੰ ਵਿਅਰਥ ਹੈ। ਖਸਮ ਦੀ ਨਦਰ ਵਿੱਚ ਉਹ ਨਿਕਾ-ਜਿਹਾ ਟਿੱਡਾ ਚੰਗਾ ਹੈ ਜੋ ਅੱਕ ਦੀ ਡਾਲੀ ਉਤੇ ਬੈਠ ਕੇ ਅਕ ਹੀ ਖਾਂਦਾ ਹੈ ਪਰ ਨਾਲ ਪਰਮੇਸ਼ਰ ਵੀ ਸਿਮਰਦਾ ਹੈ:-

**ਅਕ ਸਿਉ ਪ੍ਰੀਤਿ ਕਰੇ ਅਕ ਤਿਡਾ, ਅਕ ਡਾਲੀ ਬਹਿ ਖਾਇ॥**
**ਖਸਮੈ ਭਾਵੈ ਉਹੋ ਚੰਗਾ, ਜਿ ਕਰੇ ਖੁਦਾਇ ਖੁਦਾਇ ॥** [ਪੰਨਾ ੧੨੮੬

ਮਰਣਾ ਜੀਉਣਾ ਕੀ ਹੈ? ਇਸ ਦਾ ਵਰਣਨ ਗੁਰੂ ਸਾਹਿਬ ਨੇ ਬੜੇ ਸੁੰਦਰ ਸ਼ਬਦਾਂ ਵਿੱਚ ਕੀਤਾ ਹੈ:-

੧) **ਜੀਵਨਾ ਹਰਿ ਜੀਵਨਾ ॥ ਜੀਵਨੁ ਹਰਿ ਜਪਿ ਸਾਧ ਸੰਗਿ ॥** [ਪੰਨਾ ੬੮੪

੨) **ਮਰਣੰ ਬਿਸਰਣੰ ਗੋਬਿੰਦਹ॥ ਜੀਵਣੰ ਹਰਿ ਨਾਮ ਧ੍ਯਾਵਣਹ॥** [ਪੰਨਾ ੧੩੬੧

ਫਿਰ ਇਸ ਤੱਥ ਨੂੰ ਉਜਾਗਰ ਕੀਤਾ ਹੈ ਕਿ ਉਚੀ ਜਾਤਿ ਦੇ ਹੱਥ ਵਿੱਚ ਕੋਈ ਸ਼ਕਤੀ ਨਹੀਂ। ਦੋ ਦ੍ਰਿਸ਼ਟਾਂਤ ਦੇ ਕੇ ਇਹ ਸਿੱਧ ਕੀਤਾ ਹੈ ਕਿ ਵੱਡੀ ਜਾਤਿ ਵਾਲੇ ਮਨੁੱਖ ਦੇ ਹੱਥ ਵਿੱਚ ਕੋਈ ਸ਼ਕਤੀ ਨਹੀਂ, ਇਹ ਅਹੰਕਾਰ ਸਗੋਂ ਜਨਮ ਮਰਣ ਦਾ ਮੂਲ ਹੈ। ਜਿਵੇਂ ਜ਼ਹਿਰ ਹੱਥ ਉਤੇ ਹੋਵੇ ਤਾਂ ਉਸ ਨਾਲ ਮਨੁੱਖ ਮਰਦਾ ਨਹੀਂ, ਪਰ ਜੀਵ ਜਦੋਂ ਉਸ ਨੂੰ ਖਾ ਲੈਂਦਾ ਹੈ ਤਾਂ ਇਸ ਦੀ ਮਿਰਤੂ ਹੋ ਜਾਂਦੀ ਹੈ। ਇਸੇ ਤਰ੍ਹਾਂ ਜਾਤਿ ਬੇਸ਼ਕ ਨੀਵੀ ਪਈ ਹੋਵੇ, ਸੱਚੀ ਦਰਗਾਹ ਵਿੱਚ ਸਭ ਗੁਣਾਂ ਦੀ ਸੰਪਦਾ ਪਲੇ ਹੋਵੇ ਤਾਂ ਮਾਣ ਮਿਲਦਾ ਹੈ, ਵੇਖੋ ਗੁਰਬਾਣੀ ਇਸ ਵਿਸ਼ੇ ਤੇ ਸਾਨੂੰ ਕਿਤਨੀ

ਸੁੰਦਰ ਅਗਵਾਈ ਦਿੰਦੀ ਹੈ:-

**ਬਾਲਮੀਕੁ ਸੁਪਚਾਰੋ ਤਰਿਓ, ਬਧਿਕ ਤਰੇ ਬਿਚਾਰੇ ॥** [ਪੰਨਾ ੯੯੯

ਹੋਰ ਤਾਂ ਹੋਰ ਦੁਨਿਆਵੀ ਸਰਕਾਰ ਹੀ ਝੂਠੀ ਹੈ। ਸੱਚੀ ਸਰਕਾਰ ਤਾਂ ਇਕੋ ਵਾਹਿਗੁਰੂ ਜੀ ਦੀ ਹੈ ਜੋ ਜੁਗਾਂ ਜੁਗਾਂ ਤੋਂ ਚਲੀ ਆ ਰਹੀ ਹੈ ਜਿਸ ਦਾ ਹੁਕਮ ਮੰਨਣ ਨਾਲ ਹੀ ਸਹੀ ਅਰਥਾਂ ਵਿੱਚ ਛੁਟਕਾਰਾ ਹੋ ਜਾਂਦਾ ਹੈ। ਅਜਿਹੀ ਸਰਕਾਰ ਦਾ ਢਾਢੀ ਬਣ ਕੇ ਜੀਵ ਖਸਮ ਦੀ ਸਿਫਤਿ ਸਲਾਹ ਵਾਲੀ ਸੁੰਦਰ ਕਾਰ ਕਰੀ ਚਲੇ।

ਦੂਜਾ ਪ੍ਰਮਾਣ ਤਬਲਬਾਜ (ਨਗਾਰਚੀ) ਵਾਲਾ ਹੈ ਜੋ ਸਤਿਗੁਰੂ ਦੇ ਉਪਦੇਸ਼ ਰੂਪ ਢੰਢੋਰੇ ਦਾ ਪ੍ਰਤੀਕ ਹੈ। ਜਿਨ੍ਹਾਂ ਜੀਆਂ ਨੇ ਸਤਿਗੁਰੂ ਜੀ ਦਾ ਪਾਵਨ ਉਪਦੇਸ਼ ਸੁਣਿਆ ਹੈ, ਉਨ੍ਹਾਂ ਉਤੇ ਇਹ ਪ੍ਰਭਾਵ ਪਿਆ ਹੈ ਕਿ ਉਹ ਨਾਮ ਜਪਣ ਲਈ ਉਦਮਸ਼ੀਲ ਹੋ ਗਏ ਹਨ ਅਥਵਾ ਉਨ੍ਹਾਂ ਨੇ ਭਾਰ ਬੰਨ੍ਹ ਲਏ ਹਨ। 'ਸਾਖਤੀ' ਤੋਂ ਭਾਵ ਕਰਣੀ ਦੇ ਖੇਤਰ ਵਿੱਚ ਡੱਟ ਗਏ ਹਨ। ਤਾਖਤੀ ਤੋਂ ਭਾਵ ਹੈ ਲੀਨਤਾ। ਭਾਵ ਗਿਆਨ ਮਾਰਗ ਉਤੇ ਚਲਦੇ ਹੋਏ, ਸ੍ਰਵਣ, ਮੰਨਣ ਤੇ ਨਿਧਿਆਸਣ ਰਾਹੀਂ ਸਾਈਂ ਦੇ ਸਰੂਪ ਵਿੱਚ ਤਦਰੂਪ ਹੋ ਗਏ ਹਨ। ਬਸ ਇਹੋ ਸਫਲ ਜੀਵਨ ਦੀ ਨਿਸਾਨੀ ਹੈ।

**ਸਲੋਕੁ ਮ: ੧ ॥ ਜਾ ਪਕਾ, ਤਾ ਕਟਿਆ, ਰਹੀ ਸੁ ਪਲਰਿ ਵਾੜਿ ॥ ਸਣੁ ਕੀਸਾਰਾ ਚਿਥਿਆ, ਕਣੁ ਲਇਆ ਤਨੁ ਝਾੜਿ ॥ ਦੁਇ ਪੁੜ ਚਕੀ ਜੋੜਿ ਕੈ, ਪੀਸਣ ਆਇ ਬਹਿਠੁ ॥ ਜੋ ਦਰਿ ਰਹੇ, ਸੁ ਉਬਰੇ, ਨਾਨਕ ਅਜਬੁ ਡਿਠੁ ॥ ੧ ॥**

**ਮ: ੧ ॥ ਵੇਖੁ ਜਿ ਮਿਠਾ ਕਟਿਆ, ਕਟਿ ਕੁਟਿ ਬਧਾ ਪਾਇ ॥ ਖੁੰਢਾ ਅੰਦਰਿ ਰਖਿ ਕੈ, ਦੇਨਿ ਸੁ ਮਲ ਸਜਾਇ ॥ ਰਸੁ ਕਸੁ ਟਟਰਿ ਪਾਈਐ, ਤਪੈ ਤੈ ਵਿਲਲਾਇ ॥ ਭੀ ਸੋ ਫੋਗੁ ਸਮਾਲੀਐ, ਦਿਚੈ ਅਗਿ ਜਲਾਇ ॥ ਨਾਨਕ, ਮਿਠੈ ਪਤਰੀਐ, ਵੇਖਹੁ ਲੋਕਾ ਆਇ ॥੨॥**

**ਪਵੜੀ ॥ ਇਕਨਾ ਮਰਣੁ ਨ ਚਿਤਿ, ਆਸ ਘਣੇਰਿਆ ॥ ਮਰਿ ਮਰਿ ਜੰਮਹਿ ਨਿਤ, ਕਿਸੈ ਨ ਕੇਰਿਆ ॥ ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥ ਜਮ ਰਾਜੈ ਨਿਤਿ ਨਿਤਿ, ਮਨਮੁਖਿ ਹੇਰਿਆ ॥ ਮਨਮੁਖ ਲੂਣ ਹਾਰਾਮ, ਕਿਆ ਨ ਜਾਣਿਆ ॥ ਬਧੇ ਕਰਨਿ ਸਲਾਮ, ਖਸਮੈ ਭਾਣਿਆ ॥ ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥ ਕਰਸਨਿ ਤਖਤਿ ਸਲਾਮੁ, ਲਿਖਿਆ ਪਾਵਸੀ ॥੧੧॥**

# ਉਚਾਰਨ ਸੇਧ

**ਬਿੰਦੀ ਸਹਿਤ**: ਜਾਂ, ਕੀਸਾਰਾਂ, ਖੁੰਢਾਂ, ਜੰਮਹਿਂ।

**ਫੁਟਕਲ**: 'ਬਹਿਠ' ਦਾ ਉਚਾਰਨ 'ਬਹਿੱਠ' ਕਰਨ ਨਾਲ ਕਾਵਿ ਦੇ ਤੋਲ ਅਤੇ ਪਾਠ ਚਾਲ ਵਿੱਚ ਇਕਸਾਰਤਾ ਰਹਿੰਦੀ ਹੈ।

**ਬਿੰਦੀ ਰਹਿਤ**: ਘਣੇਰਿਆ, ਕੇਰਿਆ, ਚੰਗੇਰਿਆ।

**ਨੋਟ**- ਇਹ ਸ਼ਬਦ ਭਾਵੇਂ ਬਹੁਬਚਨ ਕਿਰਿਆ ਨਾਲ ਸੰਬੰਧਤ ਹਨ, ਪਰ ਬਿੰਦੀ ਸਹਿਤ ਨਹੀਂ ਬੋਲਣੇ।

**ਪਾਠ ਭੇਦ**- ਪਵੜੀ ਦੀ ਪਵੀਂ ਪੰਗਤੀ ਵਿੱਚ 'ਕਿਆ ਨ ਜਾਣਿਆ' ਅਤੇ 'ਕੀਆ ਨ ਜਾਣਿਆ' ਦੋਵੇਂ ਸਰੂਪ ਪੁਰਾਤਨ ਬੀੜਾਂ ਵਿੱਚ ਮਿਲਦੇ ਹਨ। ਪਰੰਤੂ ਪਾਠ 'ਕੀਆ ਨ ਜਾਣਿਆ' ਨੂੰ ਹੀ ਠੀਕ ਸਮਝਣਾ ਚਾਹੀਦਾ ਹੈ।

**ਪਦ ਅਰਥ**: ਪਲਰਿ ਵਾੜਿ-ਖ਼ਾਲੀ (ਨਿਕੰਮੀ) ਵਾੜ। ਸੁਣ-ਸਮੇਤ। ਕੀਸਾਰਾ-ਕਣਕ ਦੇ ਸਿਰੇ ਦੇ, ਬਲੂ, ਜੋ ਤਿਖੇ ਪਤਲੇ ਲੰਮੇ ਸੂਲਾਂ ਵਾਂਗ ਵਧੇ ਹੋਏ ਹੁੰਦੇ ਹਨ। ਚਿਥਿਆ-ਕੁੱਟਿਆ। ਕਣੁ-ਦਾਣੇ। ਤਨ ਝਾੜਿ-ਬੂਟਿਆਂ ਨੂੰ ਝਾੜ ਕੇ। ਬਹਿਠ-ਬੈਠਾ। ਮਿਠਾ-ਗੰਨਾ ਕਮਾਦ। ਕਟਿ ਕੁਟਿ-ਵੱਢ ਸੁਟ ਕੇ। ਖੁੰਢਾ-ਵੇਲਣੇ ਦੀਆਂ ਲੱਠਾਂ ਵਿੱਚ। ਮਲ-ਗੰਨਾ (ਪੀੜਨ ਵਾਲੇ) ਪਹਿਲਵਾਨ। ਰਸੁ ਕਸੁ-(ਗੰਨੇ ਦੀ) ਰਸ। ਨੋਟ— ਇਥੇ 'ਕਸੁ' ਵੱਖਰਾ ਅਰਥ ਨਹੀਂ ਰਖਦਾ, ਜਿਵੇਂ ਪਾਣੀ ਧਾਣੀ, ਰੋਟੀ ਸੋਟੀ ਬੋਲਦੇ ਹਾਂ ਤਿਵੇਂ ਰਸ ਕਸ ਹੈ। ਟਟਰਿ-ਕੜਾਹੇ ਵਿੱਚ। ਤਪੈ-ਤੇ। ਬਿਲਲਾਇ-ਰੋਂਦੀ, ਦੁਖੀ ਹੁੰਦੀ ਹੈ, ਭਾਵ (ਗਰਮ ਹੋ ਕੇ ਉਬਾਲੇ ਖਾਂਦੀ ਹੈ)। ਫੋਗੁ-ਗੰਨੇ ਚੋਂ ਰਸ ਕਢਣ ਤੋਂ ਬਾਅਦ ਛਿਲਕੇ ਸਮੇਤ ਜੋ ਬਚਦਾ ਹੈ। ਪਤਰੀਐ-ਖੁਆਰ ਹੁੰਦਾ ਹੈ। ਘਣੇਰਿਆ-ਬਹੁਤ। ਕੇਰਿਆ-ਦੇ। ਕਿਆ-ਕੀਤਾ ਹੋਇਆ। ਬਧੇ-ਮਜਬੂਰ ਹੋਏ। ਮੁਖਿ ਨਾਮ-(ਜਿਸ ਦੇ) ਮੂੰਹ ਵਿੱਚ ਨਾਮ ਹੈ।

**ਅਰਥ : ਸਲੋਕੁ ਮ: ੧** — ਜਦੋਂ (ਕਣਕ ਦਾ ਖੇਤ) ਪੱਕ ਗਿਆ ਤਾਂ ਕਟਿਆ ਗਿਆ (ਅਤੇ ਪਿੱਛੇ) ਖ਼ਾਲੀ (ਨਿਕੰਮੀ) ਵਾੜ ਹੀ ਰਹਿ ਗਈ। ਕਣਕ ਦੇ ਸਿੱਟਿਆਂ ਨੂੰ (ਤਿੱਖੇ ਸੂਲਾਂ) ਸਮੇਤ ਚਿਥਿਆ (ਕੁਟਿਆ) ਗਿਆ (ਅਤੇ ਉਨ੍ਹਾਂ ਦੇ ਤਨ ਭਾਵ ਬੂਟਿਆਂ) ਨੂੰ ਝਾੜ ਕੇ ਕਣ (ਦਾਣਾ-ਫਕਾ ਪ੍ਰਾਪਤ ਕਰ ਲਿਆ ਗਿਆ)। ਫਿਰ ਚਕੀ ਦੇ ਦੋਹਾਂ ਪੁੜਾਂ ਨੂੰ ਜੋੜ ਕੇ (ਮਨੁੱਖ ਜਦੋਂ) ਉਨ੍ਹਾਂ (ਦਾਣਿਆਂ ਨੂੰ) ਪੀਹਣ ਲਈ ਆ ਕੇ ਬੈਠ ਗਿਆ। ਨਾਨਕ (ਗੁਰੂ) ਜੀ ਫੁਰਮਾਉਂਦੇ ਹਨ ਕਿ ਉਦੋਂ ਇਹ) ਅਸਚਰਜ (ਤਮਾਸ਼ਾ) ਵੇਖਿਆ (ਕਿ ਜਿਹੜੇ ਦਾਣੇ ਕਿਲੀ ਦੇ ਨਾਲ ਭਾਵ ਉਸ ਦੇ) ਦਰ ਉਤੇ ਰਹੇ ਉਹ (ਪੀਸਣ ਤੋਂ) ਬਚ ਗਏ।੧।

**ਮ: ੧ ॥**— (ਹੇ ਭਾਈ!) ਵੇਖ ਜਿਹੜਾ ਗੰਨਾ ਕਟਿਆ ਗਿਆ (ਉਸ ਨੂੰ) ਕਟ ਕੁਟ ਕੇ (ਭਾਵ ਛਿਲ ਛਾਂਗ ਕੇ) ਬਧਾ (ਅਤੇ ਵੇਲਣੇ ਵਿੱਚ) ਪਾ ਦਿੱਤਾ। (ਉਸ ਕਮਾਦ ਨੂੰ ਵੇਲਣੇ ਦੀਆਂ) ਲੱਠਾਂ ਵਿੱਚ ਰੱਖ ਕੇ (ਕਮਾਦ ਪੀੜਨ ਵਾਲੇ) ਪਹਿਲਵਾਨ (ਉਸ ਨੂੰ ਪੀੜਦੇ ਹਨ ਭਾਵ) ਸਜ਼ਾ

ਦਿੰਦੇ ਹਨ। (ਗੰਨੇ ਦੀ) ਰਸ ਕਸ ਨੂੰ ਕੜਾਹੇ ਵਿਚ ਪਾਇਆ ਜਾਂਦਾ ਹੈ (ਜਦੋਂ ਹੇਠਾਂ ਅੱਗ ਬਾਲੀ ਜਾਂਦੀ ਹੈ ਤਾਂ ਉਹ ਰਸ) ਤਪਦੀ ਹੈ ਅਤੇ ਵਿਰਲਾਪ ਕਰਦੀ ਹੈ (ਭਾਵ ਉਬਾਲੇ ਖਾਂਦੀ ਹੈ)। (ਗੰਨੇ ਚੋਂ ਰਸ ਕੱਢਣ ਮਗਰੋਂ) ਉਹ (ਜੋ) ਫੋਗ (ਬਚਦਾ ਹੈ, ਉਸ ਨੂੰ ਵੀ) ਸਮ੍ਹਾਲਿਆ ਜਾਂਦਾ ਹੈ (ਅਤੇ) ਅੱਗ ਵਿੱਚ ਸਾੜ ਦਿੱਤਾ ਜਾਂਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਹੇ ਲੋਕੋ! ਆ ਕੇ ਵੇਖੋ, ਕਿ ਗੰਨਾ ਗੁੜ ਤੇ ਖੰਡ ਬਣਨ ਹਿਤ ਕਿਤਨਾ) ਖੁਆਰ ਹੋਇਆ (ਭਾਵ ਭਾਰੀ ਦੁੱਖ ਝਲਿਆ) ।੨।

**ਪਵੜੀ ॥—** ਕਈਆਂ (ਮਨੁੱਖਾਂ ਨੂੰ ਆਪਣੇ) ਚਿਤ ਵਿੱਚ ਮੌਤ (ਚੇਤੇ ਹੀ) ਨਹੀਂ (ਹੁੰਦੀ, ਉਹ ਜੀਵਨ ਦੀ) ਬਹੁਤ ਆਸਾ (ਲਾਈ ਰਖਦੇ ਹਨ)। (ਉਹ) ਸਦਾ ਮਰ ਮਰ ਕੇ ਜੰਮਦੇ ਰਹਿੰਦੇ ਹਨ, (ਭਾਵ ਉਹ) ਕਿਸੇ (ਕੰਮ) ਦੇ ਨਹੀਂ (ਰਹਿੰਦੇ)। (ਉਹ) ਆਪਣੇ ਚਿਤ ਵਿੱਚ (ਹੋਰਨਾਂ ਨਾਲੋਂ ਆਪਣੇ ਆਪ ਨੂੰ) ਚੰਗਾ ਕਹਿੰਦੇ (ਰਹਿੰਦੇ) ਹਨ (ਪਰ) ਜਮ-ਰਾਜੇ ਨੇ ਨਿਤ ਨਿਤ (ਭਾਵ ਸਦਾ ਹੀ ਅਜਿਹੇ) ਮਨਮੁਖਾਂ ਨੂੰ ਵੇਖਿਆ (ਤਾੜਿਆ) ਹੋਇਆ ਹੈ।

ਮਨਮੁਖ (ਬੰਦੇ) ਲੂਣ ਹਰਾਮੀ ਹਨ (ਉਨ੍ਹਾਂ ਨੇ ਪ੍ਰਭੂ ਦੇ ਕੀਤੇ ਉਪਕਾਰ ਨੂੰ) ਨਹੀਂ ਜਾਣਿਆ, (ਉਹ ਸਦਾ) ਬੱਧੇ ਹੋਏ (ਭਾਵ ਬੇ-ਦਿਲੇ ਹੋ ਕੇ ਪ੍ਰਭੂ ਨੂੰ) ਨਮਸਕਾਰ ਕਰਦੇ ਹਨ (ਇਸ ਲਈ) ਖਸਮ ਦੇ ਮਨ (ਨੂੰ) ਨਹੀਂ ਭਾਉਂਦੇ। ਸੱਚ (ਰੂਪ ਪ੍ਰਭੂ) ਉਸ (ਮਨੁੱਖ) ਨੂੰ ਮਿਲੇਗਾ (ਜਿਸ ਦੇ) ਮੂੰਹ ਵਿੱਚ ਨਾਮ (ਹੋਵੇਗਾ ਅਤੇ ਉਹੀ) ਸਾਹਿਬ ਦੇ (ਮਨ ਨੂੰ) ਚੰਗਾ ਲਗੇਗਾ। (ਉਸ ਮਨੁੱਖ ਨੂੰ) ਤਖਤ ਉਤੇ (ਬੈਠੇ ਹੋਏ ਨੂੰ ਲੋਕੀ) ਸਲਾਮ (ਨਮਸਕਾਰ) ਕਰਨਗੇ, (ਇਸ ਤਰ੍ਹਾਂ ਉਹ ਧੁਰੋਂ) ਲਿਖਿਆ (ਫਲ) ਪ੍ਰਾਪਤ ਕਰ ਲਵੇਗਾ।੧੧।

## ਅਰਥ ਭੇਦ ਅਤੇ ਨਿਰਣੈ

### ਨਾਨਕ, ਮਿਠੈ ਪਤਰੀਐ, ਵੇਖਹੁ ਲੋਕਾ ਆਇ ॥

ਇਸ ਪੰਗਤੀ ਵਿੱਚ 'ਪਤਰੀਐ' ਦੇ ਵੱਖ ਵੱਖ ਅਰਥ ਇਉਂ ਕੀਤੇ ਗਏ ਹਨ:-

੧- ਸ੍ਰੀ ਗੁਰੂ ਜੀ ਕਹਤੇ ਹੈਂ ਮਿਠੇ ਕਾ (ਪਤਰੀਐ) ਪਤਿਆਵਾ ਵਾ ਜੋ ਪੁਤਰੋਂ ਵਾਲਾ ਹੈ ਵਾ ਜੈਸੀ ਪਤ ਰਹੀ ਹੈ ਭਾਵ ਜੈਸੀ ਕਮਾਦ ਕੀ ਬੇਇਜ਼ਤੀ ਹੋਈ ਹੈਂ ਸੋ ਲੋਕੋ ਆਨ ਕਰ ਦੇਖੋ। [ਫ਼.ਸ.

੨- (ਗੁਰੂ) ਨਾਨਕ (ਜੀ ਕਹਿੰਦੇ ਹਨ) ਆ ਕੇ ਦੇਖੋ ਹੇ ਲੋਕੋ! ਮਿੱਠੇ (ਹੋਣ ਨਾਲ ਕਿਵੇਂ) ਖ਼ਰਾਬ ਹੋਈਦਾ ਹੈ, (ਅਥਵਾ ਮਿੱਠੇ-ਕਮਾਦ ਦੀ ਕੀ ਪਤਿ ਰਹੀ ਹੈ)। [ਸੰ.ਪੋ.

੩- ਹੇ ਨਾਨਕ! (ਆਖ) ਹੇ (ਲੋਕੋ) ਆ ਕੇ (ਗੰਨੇ ਦਾ ਹਾਲ) ਵੇਖੋ, ਮਿੱਠੇ ਦੇ ਕਾਰਣ (ਮਾਇਆ ਦੀ ਮਿਠਾਸ ਦੇ ਮੋਹ ਦੇ ਕਾਰਣ ਗੰਨੇ ਵਾਂਗ ਇਉਂ ਹੀ) ਖੁਆਰ ਹੋਈਦਾ ਹੈ। (ਨੋਟ- ਇਥੇ ਭਾਵ ਇਹ ਨਹੀਂ ਹੈ ਕਿ ਚੰਗਿਆਂ ਨੂੰ ਦੁੱਖ ਸਹਾਰਨੇ ਪੈਣੇ ਹਨ। ਸਲੋਕ ਦਾ ਭਾਵ 'ਮਿਠੈ ਪਤਰੀਐ' ਵਿੱਚ ਆ ਗਿਆ ਹੈ, ਇਹੀ ਖਿਆਲ ਪਉੜੀ ਵਿੱਚ ਹੈ)। [ਦਰਪਣ

੪- ਪਤਰੀਐ- ਪ੍ਰਤਿਰ (ਵ੍ਰਿੱਧੀ-ਤਰੱਕੀ) ਸਥਿਤ ਹੋਈਐ। ੨. ਪ੍ਰਤਿਰਤਾ, ਉੱਨਤੀ 'ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ' (ਮ: ੧ ਵਾਰ ਮਾਝ) ਮਿੱਠੇ ਨੂੰ ਉੱਨਤੀ ਪਾਉਣ ਲਈ ਕਿਤਨਾ ਦੁੱਖ ਝਲਣਾ ਪਿਆ ਹੈ, ਇਹ ਆ ਕੇ ਵੇਖੋ। [ਮਹਾਨ ਕੋਸ਼

੫- ਪਤ ਰਹੀ, ਇਜ਼ਤ ਕਮਾਈ, ਸਭ ਲੋਕੀ ਉਸ ਵੱਲ ਖਿੱਚੇ ਆਏ।

[ਕਠਨ ਪਾਠਾਂ ਦੀ ਕੁੰਜੀ- ਗਿ. ਲਾਲ ਸਿੰਘ

**ਨਿਰਣੈ:** ਜੇ ਭਾਵਕ ਅਰਥਾਂ ਨੂੰ ਮੁਖ ਰਖੀਏ ਤਾਂ ਭਾਈ ਕਾਨ੍ਹ ਸਿੰਘ ਜੀ ਦੇ ਅਰਥ 'ਪਤਰਣ' ਤੋਂ 'ਉਨਤ ਹੋਣ' ਦੇ ਬੜੇ ਢੁਕਵੇਂ ਜਾਪਦੇ ਹਨ ਪਰ 'ਪਤਰਿਆ' ਸ਼ਬਦ ਦੀ ਵਰਤੋਂ ਗੁਰਬਾਣੀ ਵਿੱਚ ਅਜਿਹੇ ਅਰਥਾਂ ਵਿੱਚ ਕਿਤੇ ਨਹੀਂ ਮਿਲਦੀ।

ਜੇ 'ਕਵਨੁ ਕਵਨੁ ਨਹੀ ਪਤਰਿਆ, ਤੁਮਰੀ ਪਰਤੀਤਿ' (ਪੰਨਾ ੮੧੫) ਵਾਲੀ ਪੰਕਤੀ ਨੂੰ ਸਨਮੁਖ ਰਖੀਏ ਤਾਂ 'ਖੁਆਰ ਹੋਣਾ' ਅਰਥ ਹੀ ਠੀਕ ਹਨ।

ਉਪਰੋਕਤ ਦੋਹਾਂ ਸਲੋਕਾਂ ਅਤੇ ਪਉੜੀ ਵਿੱਚ ਉੱਨਤੀ ਦਾ ਇਜ਼ਤ ਦਾ ਕੋਈ ਉਲੇਖ ਨਹੀਂ। ਹਾਂ, ਪਹਿਲੇ ਸਲੋਕ ਵਿੱਚ ਸ਼ਰਣ ਵਿੱਚ ਰਹਿ ਕੇ ਜੀਵਨ ਪਾਉਣ ਦਾ ਪ੍ਰਮਾਣ ਹੈ-'ਜੋ ਦਰਿ ਰਹੇ, ਸੁ ਉਬਰੇ, ਨਾਨਕ, ਅਜਬੁ ਡਿਠੁ'। ਦੂਜੇ ਸਲੋਕ ਵਿੱਚ ਗੰਨੇ ਵਾਂਗ ਦੁੱਖ ਸਹਾਰ ਕੇ, ਭਾਵ ਭਾਣੇ ਵਿੱਚ ਨਿਤਰਣ ਦਾ ਨਮੂਨਾ ਹੈ। ਪਉੜੀ ਵਿੱਚ ਜਿੱਥੇ ਮਨਮੁਖ ਦੀ ਹਠਧਰਮੀ ਦਾ ਵਰਣਨ ਹੈ, ਉਥੇ ਨਾਮ-ਰਸੀਏ ਗੁਰਮੁਖ ਦੀ ਵਡਿਆਈ ਨੂੰ ਵੀ ਨਿਰੂਪਣ ਕੀਤਾ ਗਿਆ ਹੈ।

## ਸਾਰੰਸ਼ ਅਤੇ ਸਿਧਾਂਤ

ਗੁਰੂ ਬਾਬਾ ਜੀ ਨੇ ਅਤਿ ਸੁੰਦਰ ਦ੍ਰਿਸ਼ਟਾਂਤ ਦੇ ਕੇ ਸਤਿ ਸੰਗਤ ਵਿੱਚ ਰਹਿਣ ਦੀ ਪ੍ਰਬਲ ਪ੍ਰੇਰਨਾ ਦਿੱਤੀ ਹੈ। ਜਿਵੇਂ ਉਹ ਮਨੁੱਖ ਜਿਹੜੇ ਸਾਈਂ ਦੀ ਸ਼ਰਣ ਵਿੱਚ ਰਹਿੰਦੇ ਹਨ ਉਹ ਕਿਲੀ ਦੇ ਨਾਲ ਲਗੇ ਹੋਏ ਦਾਣਿਆਂ ਦੀ ਤਰ੍ਹਾਂ ਪੀਸਣ ਤੋਂ ਬਚ ਜਾਂਦੇ ਹਨ, ਦਲੀਂਦੇ ਨਹੀਂ, ਤਿਵੇਂ ਸਤਿਸੰਗੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੀ ਜੂਹ ਵਿੱਚ ਫਸ ਕੇ ਕਿਸੇ ਦੰਡ ਦੇ ਭਾਗੀ ਨਹੀਂ ਬਣਦੇ।

ਦੂਜਾ ਦ੍ਰਿਸ਼ਟਾਂਤ ਗੰਨੇ ਦਾ ਹੈ। ਜਿਵੇਂ ਗੰਨਾ ਦੁੱਖ ਸਹਾਰ ਕੇ ਮਿੱਠੇ ਦੇ ਰੂਪ ਵਿੱਚ ਪ੍ਰਗਟ ਹੁੰਦਾ ਹੈ, ਤਿਵੇਂ ਜਗਿਆਸੂ ਆਤਮਿਕ ਖੇਤਰ ਵਿੱਚ ਕਠਿਨ ਅਭਿਆਸ ਕਰਕੇ ਉਨਤ ਹੁੰਦਾ ਹੈ।

'ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ' ਦਾ ਧਾਰਨੀ ਬਣਿਆਂ ਹੀ ਉਨਤੀ ਕਰ ਸਕੀਦੀ ਹੈ। ਮਨੁੱਖ ਗੰਨੇ ਵਾਂਗ ਪਹਿਲਾਂ ਬੰਨ੍ਹੀਵੈ ਭਾਵ ਬੰਦੀ ਵਿੱਚ ਪਵੇ। ਫਿਰ ਗੰਨਾ ਜਿਵੇਂ ਕਟਿਆ ਜਾਂਦਾ ਹੈ ਇਸ ਤਰ੍ਹਾਂ ਆਪਣਾ ਜਿਗਰਾ ਵੱਡਾ ਕਰੇ, ਤਨ ਮਨ ਕਟ ਕੇ ਗੁਰੂ ਨੂੰ ਸਉਂਪ ਦੇਵੇ। ਹੁਕਮੀ ਬੰਦਾ ਬਣ ਕੇ ਸਾਹਿਬ ਦੀ ਕਾਰ ਕਰੇ, ਆਪਣਾ ਆਪ ਨ ਜਣਾਏ। ਫਿਰ ਇਸ ਦੇ ਬੋਲਾਂ ਵਿੱਚ ਮਿਠਾਸ ਤੇ ਵਰਤੋਂ ਵਿਹਾਰ ਵਿੱਚ ਨਿਮਰਤਾ ਆਪਣੇ ਆਪ ਹੀ ਆ ਜਾਵੇਗੀ। ਇਸ ਤਰ੍ਹਾਂ ਇਹ ਸਿੱਖੀ ਜੀਵਨ ਦਾ ਇਕ ਨਮੂਨਾ ਬਣ ਕੇ ਸੰਸਾਰ ਦੇ ਸਾਹਮਣੇ ਰੂਪਮਾਨ ਹੋਵੇਗਾ।

ਪਉੜੀ ਵਿੱਚ ਮਨਮੁਖ ਦੇ ਜੀਵਨ ਦੀ ਤਸਵੀਰ ਖਿੱਚੀ ਹੈ। ਉਹ ਜੀਵਨ ਦੀ ਆਸਾ ਤੇ ਮਰਨ ਦੀ ਚਿੰਤਾ ਤੋਂ ਮੁਕਤ ਨਹੀਂ ਹੋ ਸਕਦਾ ਕਿਉਂਕਿ ਇਹ 'ਬਧਾ ਚਟੀ ਜੋ ਭਰੈ, ਨਾ ਗੁਣੁ ਨਾ

ਉਪਕਾਰੁ'। (ਪੰਨਾ ੭੮) ਵਾਲੀ ਗਲ ਕਰਦਾ ਹੈ। ਤੱਤ ਇਹ ਹੈ ਕਿ ਜਿਸ ਜਗਿਆਸੂ ਦੇ ਮੂੰਹ ਵਿੱਚ ਸਾਹਿਬ ਦਾ ਨਾਮ ਹੋਵੇ ਉਹੀ ਸਾਹਿਬ ਨੂੰ ਚੰਗਾ ਲਗਦਾ ਹੈ।

**ਮ: ੧ ਸਲੋਕੁ ॥ ਮਛੀ, ਤਾਰੂ ਕਿਆ ਕਰੈ, ਪੰਖੀ ਕਿਆ ਆਕਾਸੁ ॥ ਪਥਰ ਪਾਲਾ ਕਿਆ ਕਰੇ, ਖੁਸਰੇ ਕਿਆ ਘਰ ਵਾਸੁ ॥ ਕੁਤੇ ਚੰਦਨੁ ਲਾਈਐ, ਭੀ ਸੋ ਕੁਤੀ ਧਾਤੁ ॥ ਬੋਲਾ ਜੇ ਸਮਝਾਈਐ, ਪੜੀਅਹਿ ਸਿੰਮ੍ਰਿਤਿ ਪਾਠ ॥ ਅੰਧਾ ਚਾਨਣਿ ਰਖੀਐ, ਦੀਵੇ ਬਲਹਿ ਪਚਾਸ ॥ ਚਉਣੇ ਸੁਇਨਾ ਪਾਈਐ, ਚੁਣਿ ਚੁਣਿ ਖਾਵੈ ਘਾਸੁ ॥ ਲੋਹਾ ਮਾਰਣਿ ਪਾਈਐ, ਢਹੈ ਨ ਹੋਇ ਕਪਾਸ ॥ ਨਾਨਕ, ਮੂਰਖ ਏਹਿ ਗੁਣ, ਬੋਲੇ ਸਦਾ ਵਿਣਾਸੁ ॥ ੧ ॥**

**ਮ: ੧ ॥ ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥ ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀਂ ਗੰਢੁ ਪਵੈ ਸੰਸਾਰਿ ॥ ਰਾਜਾ ਮੰਗੈ, ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ, ਜਾ ਖਾਇ ॥ ਕਾਲਾ ਗੰਢੁ, ਨਦੀਆ ਮੀਹ ਝੋਲ ॥ ਗੰਢ ਪਰੀਤੀ, ਮਿਠੇ ਬੋਲ ॥ ਬੇਦਾ ਗੰਢੁ, ਬੋਲੈ ਸਚੁ ਕੋਇ ॥ ਮੁਇਆ ਗੰਢੁ, ਨੇਕੀ ਸਤੁ ਹੋਇ ॥ ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ, ਮੁਹਿ ਮਾਰ ॥ ਨਾਨਕੁ ਆਖੈ, ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥ ੨ ॥**

**ਪਉੜੀ ॥ ਆਪੇ ਕੁਦਰਤਿ ਸਾਜਿ ਕੈ, ਆਪੇ ਕਰੇ ਬੀਚਾਰੁ ॥ ਇਕਿ ਖੋਟੇ, ਇਕਿ ਖਰੇ, ਆਪੇ ਪਰਖਣਹਾਰੁ ॥ ਖਰੇ ਖਜਾਨੇ ਪਾਈਅਹਿ, ਖੋਟੇ ਸਟੀਅਹਿ ਬਾਹਰਵਾਰਿ ॥ ਖੋਟੇ ਸਚੀ ਦਰਗਹ ਸੁਟੀਅਹਿ, ਕਿਸੁ ਆਗੈ ਕਰਹਿ ਪੁਕਾਰ ॥ ਸਤਿਗੁਰ ਪਿਛੈ ਭਜਿ ਪਵਹਿ, ਏਹਾ ਕਰਣੀ ਸਾਰੁ ॥ ਸਤਿਗੁਰੁ, ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ ॥ ਸਚੀ ਦਰਗਹ ਮੰਨੀਅਨਿ, ਗੁਰ ਕੈ ਪ੍ਰੇਮ ਪਿਆਰਿ ॥ ਗਣਤ ਤਿਨਾ ਦੀ ਕੋ ਕਿਆ ਕਰੇ, ਜੋ ਆਪਿ ਬਖਸੇ ਕਰਤਾਰਿ ॥ ੧੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੜੀਅਹਿਂ, ਬਲਹਿਂ, ਕੈਹਾਂ, ਪੁਤੀਂ, ਭੁਖਿਆਂ, ਜਾਂ, ਖਾਇਂ, ਕਾਲਾਂ,

ਨਦੀਆਂ, ਮੀਂਹ, ਬੇਦਾਂ, ਮੁਹਿਂ, ਪਾਈਅਹਿਂ, ਸਟੀਅਹਿਂ, ਸੁਟੀਅਹਿਂ, ਕਰਹਿਂ, ਪਵਹਿਂ, ਖੋਟਿਅਹੁਂ।

**ਪਦ ਅਰਥ:** ਤਾਰੂ-ਬਹੁਤ ਡੂੰਘਾ ਪਾਣੀ ਜਿਸ ਚੋਂ ਤਰ ਕੇ ਮਨੁੱਖ ਪਾਰ ਹੋ ਸਕਦਾ ਹੋਵੇ। ਪਾਲਾ-ਠੰਢ, ਸਰਦੀ। ਖੁਸਰੇ-ਹੀਜੜੇ, ਨਿੰਪੁੰਸਕ। ਘਰ ਵਾਸੁ-ਘਰ ਦਾ ਵਾਸਾ। ਧਾਤੁ-ਅਸਲਾ। ਬੋਲਾ-ਡੋਰਾ, ਜਿਸ ਨੂੰ ਕੰਨ ਤੋਂ ਘਟ ਸੁਣੀਂਦਾ ਹੋਵੇ। ਅੰਧਾ-ਅੰਨ੍ਹਾ (ਜਿਸ ਨੂੰ ਅੱਖਾਂ ਤੋਂ ਕੁਝ ਵੀ ਨਾ ਦਿਸਦਾ ਹੋਵੇ)। ਚਉਨੇ-ਪਸ਼ੂਆਂ ਦੇ ਵਗ ਨੂੰ। ਘਾਸੁ-ਘਾਹ। ਮਾਰਣਿ-ਭੱਠੀ ਵਿੱਚ। ਢਹੈ ਨ-ਢਹਿੰਦੀ ਨਹੀਂ। ਵਿਣਾਸੁ-ਨਾਸ (ਭਾਵ ਵਿਅਰਥ)। ਕੈਹਾ-ਕਾਸ਼ੀ (ਧਾਤ ਦੀ ਕਿਸਮ)। ਕੰਚਨੁ-ਸੋਨਾ। ਸਾਰੁ-ਲੋਹਾ। ਗੰਢੁ-ਗਾਂਢਾ, ਜੋੜ (ਸੰਬੰਧ)। ਗੋਰੀ-ਇਸਤਰੀ। ਭਤਾਰੁ-ਪਤੀ। ਪੁਤੀ-ਪੁਤਰਾਂ ਰਾਹੀਂ। ਸੰਸਾਰਿ-ਸੰਸਾਰ ਵਿੱਚ। ਕਾਲਾ-ਕਾਲ, ਸੋਕਾ ਕਰਕੇ ਜਦ ਅੰਨ ਦਾਣੇ ਦਾ ਤੋਟਾ ਪੈ ਜਾਂਦਾ ਹੈ, ਉਸ ਨੂੰ ਕਾਲ ਆਖਦੇ ਹਨ। ਮੀਂਹ ਝੋਲ-ਮੂਸਲਾਧਾਰ ਬਾਰਸ਼। ਬੇਦਾ-ਵੇਦਾਂ, ਧਰਮ ਗ੍ਰੰਥਾਂ। ਸਤੁ-ਦਾਨ। ਮੁਹਿ ਮਾਰ-ਮੂੰਹੋਂ ਉਤੇ ਮਾਰ। ਸਿਫਤੀ-ਸਿਫਤਾਂ ਨਾਲ। ਇਕਿ-ਕਈ (ਬਹੁ ਬਚਨ)। ਸਾਰੁ-ਸ੍ਰੇਸ਼ਟ। ਗਣਤ-ਲੇਖਾ ਭਾਵ ਪੁੱਛ ਗਿੱਛ।

**ਅਰਥ : ਸਲੋਕੁ ਮ: ੧ ॥—** ਤਾਰੂ (ਭਾਵ ਬਹੁਤ ਡੂੰਘਾ ਪਾਣੀ) ਮੱਛੀ ਦਾ ਕੀ ਕਰ ਸਕਦਾ ਹੈ? (ਭਾਵ ਕੁਝ ਨਹੀਂ ਵਿਗਾੜ ਸਕਦਾ ਅਤੇ) ਅਸਮਾਨ ਪੰਛੀ ਦਾ ਕੀ ਕਰ ਸਕਦਾ ਹੈ?। ਪਾਲਾ, ਪੱਥਰ ਦਾ ਕੀ ਵਿਗਾੜ ਸਕਦਾ ਹੈ? ਖੁਸਰੇ ਦਾ ਘਰ ਵਿੱਚ ਕਿਵੇਂ ਵਾਸਾ ਹੋ ਸਕਦਾ ਹੈ? ਕੁਤੇ ਨੂੰ (ਜੇ) ਚੰਦਨ (ਸੁਗੰਧੀ) ਲਾ ਦੇਈਏ ਫਿਰ ਵੀ (ਉਸ ਦਾ) ਅਸਲਾ (ਕੁੱਤੀ) ਦਾ ਹੈ। (ਜਿਹੜਾ ਆਦਮੀ) ਡੋਰਾ ਹੋਵੇ ਜੋ (ਉਸ ਅੱਗੇ) ਸਿਮ੍ਰਤੀਆਂ ਦੇ ਪਾਠ ਪੜ੍ਹੇ ਜਾਣ (ਉਸ ਨੂੰ ਪਾਠ ਦਾ ਕੀ ਲਾਭ? ਭਾਵ ਕੁਝ ਨਹੀਂ)। (ਜੇ) ਅੰਨ੍ਹਾ (ਮਨੁੱਖ) ਚਾਨਣ ਵਿੱਚ (ਬਿਠਾ) ਰਖੀਏ (ਉਥੇ ਭਾਵੇਂ) ਪੰਜਾਹ ਦੀਵੇ ਬਲਦੇ ਹੋਣ (ਚਾਨਣ ਦਾ ਉਸ ਨੂੰ ਕੀ ਲਾਭ ਹੋਵੇਗਾ? ਭਾਵ ਕੁਝ ਨਹੀਂ)। ਚੋਪਾਏ (ਪਸ਼ੂ ਅੱਗੇ ਖਾਣ ਲਈ ਜੇ ਘਾਹ ਵਿੱਚ) ਸੋਨਾ ਪਾ ਦੇਈਏ (ਉਹ) ਚੁਣ ਚੁਣ ਕੇ ਘਾਸ ਹੀ ਖਾਂਦਾ ਹੈ। (ਜੇ) ਲੋਹਾ ਅੱਗ ਦੀ ਭੱਠੀ ਵਿੱਚ ਪਾਈਏ (ਤਾਂ ਉਸ ਨੇ) ਨਰਮ ਹੋ ਕੇ ਕਪਾਹ, ਨਹੀਂ ਬਣਨਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ) ਮੂਰਖ ਦੇ ਇਹ ਲਛਣ ਹਨ (ਕਿ ਜਦੋਂ ਉਹ) ਬੋਲੇਗਾ ਹਮੇਸ਼ਾਂ ਵਿਅਰਥ (ਫਜ਼ੂਲ) ਬੋਲੇਗਾ (ਜਿਸ ਨਾਲ ਦੂਜੇ ਦੀ ਹਾਨੀ ਹੁੰਦੀ ਹੋਵੇ)।੧।

**ਮ: ੧ ॥—** (ਜੇ) ਕੈਹਾਂ (ਕਾਸ਼ੀ) ਸੋਨਾ, ਲੋਹਾ (ਅਰਥਾਤ ਇਨ੍ਹਾਂ ਧਾਤਾਂ ਦੀ ਬਣੀ ਹੋਈ ਚੀਜ਼) ਟੁੱਟ ਜਾਏ ਤਾਂ ਲੋਹਾਰ (ਅਤੇ ਠਠਿਆਰ ਇਨ੍ਹਾਂ ਨੂੰ) ਅੱਗ ਵਿੱਚ ਪਾ ਕੇ ਜੋੜ ਦੇਂਦਾ ਹੈ। (ਜੇ) ਇਸਤਰੀ ਨਾਲੋਂ ਪਤੀ ਦੀ (ਸਾਂਝ) ਟੁੱਟ ਜਾਵੇ (ਭਾਵ ਅਣ-ਬਣ ਹੋ ਜਾਏ ਤਾਂ) ਪੁੱਤਰਾਂ ਰਾਹੀਂ ਸੰਸਾਰ ਵਿੱਚ (ਪਤੀ ਨਾਲ ਫੇਰ) ਸਾਂਝ ਪੈ ਜਾਂਦੀ ਹੈ। (ਜੇ) ਰਾਜਾ ਕਿਸੇ (ਪਾਸੋਂ ਟੈਕਸ) ਮੰਗੇ (ਤਾਂ ਉਸ ਦੇ) ਦਿੱਤੇ ਜਾਣ ਤੇ (ਹੀ ਕੋਈ ਉਸ ਨਾਲ) ਸਾਂਝ ਪਾ ਸਕਦਾ ਹੈ। ਭੁਖਿਆਂ ਨਾਲ (ਉਦੋਂ) ਜੋੜ ਪੈਂਦਾ ਹੈ ਜਦੋਂ ਓਹ ਕੁਝ ਖਾ ਲੈਂਦੇ ਹਨ। ਕਾਲਾਂ (ਸੋਕਿਆਂ) ਦਾ ਜੋੜ (ਪਾਣੀ ਦੀਆਂ) ਨਦੀਆਂ ਜਾਂ ਮੂਸਲਾਧਾਰ ਬਰਖਾ ਨਾਲ ਹੁੰਦਾ ਹੈ। ਮਿਠੇ ਬੋਲਾਂ ਨਾਲ ਪ੍ਰੀਤ ਵਾਲੀ ਸਾਂਝ (ਬਣਦੀ

ਹੈ)। ਵੇਦਾਂ (ਧਰਮ ਗ੍ਰੰਥਾਂ) ਨਾਲ (ਓਦੋਂ) ਸਾਂਝ (ਪੈਂਦੀ ਹੈ) ਜਦੋਂ ਕੋਈ (ਉਨ੍ਹਾਂ ਨੂੰ ਪੜ੍ਹ ਕੇ) ਸੱਚੇ ਬੋਲ ਬੋਲੇ। (ਜੇ ਜੀਵਨ ਵਿੱਚ) ਨੇਕੀ (ਅਤੇ) ਸੱਚ ਹੋਵੇ ਤਾਂ (ਉਸ ਦੇ) ਮਰਨ ਪਿਛੋਂ ਵੀ (ਉਸ ਦਾ ਸੰਸਾਰ ਨਾਲ) ਸੰਬੰਧ ਬਣਿਆ ਰਹਿੰਦਾ ਹੈ (ਭਾਵ ਲੋਕੀ ਯਾਦ ਕਰਦੇ ਰਹਿੰਦੇ ਹਨ)। ਇਸ ਪ੍ਰਕਾਰ ਦੇ ਜੋੜ ਵਿੱਚ (ਸਾਰਾ) ਸੰਸਾਰ ਵਰਤੋਂ ਵਿਹਾਰ (ਕਰਦਾ ਰਹਿੰਦਾ ਹੈ, ਪਰ) ਮੂਰਖ ਦਾ ਜੋੜ (ਓਦੋਂ ਬਣਦਾ ਹੈ, ਜਦੋਂ ਉਸ ਦੇ) ਮੂੰਹ ਉਤੇ ਮਾਰ (ਭਾਵ ਥਪੜ) ਪੈਂਦਾ ਹੈ। (ਇਸੇ ਤਰ੍ਹਾਂ ਸੱਚੀ ਗੰਢ ਬਾਰੇ) ਨਾਨਕ (ਗੁਰੂ) ਇਹ ਵੀਚਾਰ ਆਖਦਾ ਹੈ (ਕਿ ਵਾਹਿਗੁਰੂ ਦੀ) ਸਿਫਤ ਕਰਨ ਨਾਲ ਹੀ (ਜੀਵ ਦੀ ਵਾਹਿਗੁਰੂ ਜੀ ਦੇ) ਦਰਬਾਰ ਵਿੱਚ ਸਾਂਝ ਪੈਂਦੀ ਹੈ।੨।

**ਪਉੜੀ॥—** (ਵਾਹਿਗੁਰੂ) ਆਪ ਹੀ ਕੁਦਰਤ ਬਣਾ ਕੇ ਆਪ (ਹੀ ਉਸ ਦਾ) ਵੀਚਾਰ ਕਰ ਰਿਹਾ ਹੈ। (ਕੁਦਰਤ ਦੀ ਰਚਨਾ ਵਿੱਚ) ਕਈ ਖੋਟੇ ਹਨ (ਤੇ) ਕਈ ਖਰੇ ਹਨ (ਪਰ ਕਾਦਰ) ਆਪ (ਹੀ ਸਭ ਨੂੰ) ਪਰਖਣ ਵਾਲਾ ਹੈ। (ਜਿਵੇਂ) ਖਰੇ (ਸਿੱਕੇ) ਖਜ਼ਾਨੇ ਵਿੱਚ ਪਾਏ ਜਾਂਦੇ ਹਨ (ਅਤੇ) ਖੋਟੇ (ਸਿੱਕੇ) ਬਾਹਰ ਸੁੱਟੇ ਜਾਂਦੇ ਹਨ, (ਤਿਵੇਂ) ਖੋਟੇ (ਮਨੁੱਖ) ਸਚੀ ਦਰਗਾਹ ਦੇ (ਬਾਹਰ ਹੀ) ਸੁੱਟੇ ਜਾਂਦੇ ਹਨ, (ਉਹ ਵਿਚਾਰੇ ਫਿਰ) ਕਿਸ ਅਗੇ ਚੀਕ-ਪੁਕਾਰ ਕਰਨ? (ਉਸ ਦਾ ਉਤਰ ਇਹ ਹੈ ਕਿ ਮਨੁੱਖ) ਸਤਿਗੁਰੂ ਦੇ ਪਿਛੇ ਭਜ ਪੈਣ ਭਾਵ ਮਗਰ ਲਗ ਕੇ ਸ਼ਰਨ ਪ੍ਰਾਪਤ ਕਰ ਲੈਣ (ਸਭ ਤੋਂ) ਸ੍ਰੇਸ਼ਟ ਇਹੋ ਕਰਣੀ ਹੈ। ਸਤਿਗੁਰੂ ਖੋਟਿਆਂ ਤੋਂ ਖਰੇ ਕਰ ਦੇਵੇਗਾ (ਕਿਉਂਕਿ ਉਹ) ਸ਼ਬਦ ਦੁਆਰਾ (ਜੀਆਂ ਨੂੰ) ਸੰਵਾਰਨ ਵਾਲਾ ਹੈ। (ਜਿਹੜੇ ਇਸ ਉਪਦੇਸ਼ ਦੇ ਧਾਰਨੀ ਬਣ ਜਾਂਦੇ ਹਨ, ਉਹ) ਗੁਰੂ ਦੇ ਪ੍ਰੇਮ ਦੁਆਰਾ ਸੱਚੀ ਦਰਗਾਹ ਵਿੱਚ ਮੰਨੇ ਜਾਂਦੇ ਹਨ (ਅਤੇ ਸੱਚਾ ਮਾਣ ਸਤਿਕਾਰ ਪਾ ਲੈਂਦੇ ਹਨ)। ਜੋ ਕਰਤਾਰ ਨੇ ਆਪ ਹੀ ਬਖਸ਼ (ਦਿੱਤੇ ਹਨ ਦਸੋ, ਫਿਰ) ਉਨ੍ਹਾਂ ਦੀ ਗਿਣਤੀ (ਲੇਖਾ-ਪਤ੍ਰਾ, ਪੁੱਛ-ਗਿੱਛ) ਕੋਈ ਕੀ ਕਰੇਗਾ? ੧੨।

੧. **ਲੇਖਾ ਕੋਇ ਨ ਪੁਛਈ, ਜਾ ਹਰਿ ਬਖਸੰਦਾ ॥** [ਪੰਨਾ ੧੦੯੬

੨. **ਨਾਨਕ, ਮਨ ਕੇ ਕੰਮ ਫਿਟਿਆ, ਗਣਤ ਨ ਆਵਹੀ ॥**
**ਕਿਤੀ ਲਹ ਸਹੰਮ, ਜਾ ਬਖਸੇ ਤਾ ਧਕਾ ਨਹੀ ॥** [ਪੰਨਾ ੭੯੯

## ਅਰਥ ਭੇਦ ਅਤੇ ਨਿਰਣੈ

### ੳ) ਲੋਹਾ ਮਾਰਣਿ ਪਾਈਐ, ਢਹੈ ਨ ਹੋਇ ਕਪਾਸ ॥

ਇਸ ਪੰਕਤੀ ਵਿੱਚ 'ਮਾਰਣਿ' ਪਦ ਦੇ ਅਰਥਾਂ ਬਾਰੇ ਵਿਦਵਾਨਾਂ ਵਿੱਚ ਪਰਸਪਰ ਮਤਭੇਦ ਹੈ ਜਿਸ ਕਰਕੇ ਹੇਠ ਲਿਖੇ ਅਰਥ ਹੋਂਦ ਵਿੱਚ ਆਏ ਹਨ:-

੧- ਲੋਹੇ ਨੂੰ ਝੰਬਣ ਪਾਈਏ (ਜਿਵੇਂ ਕਪਾਹ ਝੰਬੀਦੀ ਹੈ ਤਾਂ ਉਸ ਨੇ) ਨਰਮ ਹੋ ਕੇ ਕਪਾਹ ਨਹੀਂ ਬਣ ਜਾਣਾ। [ਸ਼ੰ.ਪੋ. ਅਤੇ ਸ਼ਬਦਾਰਥ

੨- ਲੋਹੇ ਦਾ ਕੁਸ਼ਤਾ ਕਰ ਦੇਈਏ ਤਾਂ ਢਲ ਕੇ ਉਹ ਕਪਾਹ (ਵਾਂਗ ਨਰਮ) ਨਹੀਂ ਬਣ ਸਕਦਾ। [ਦਰਪਣ

**ਨਿਰਣੈ:** ਪੰਜਾਬੀ ਮਹਾਨ ਕੋਸ਼ ਦੇ ਕਰਤਾ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਮਾਰਣਿ' ਪਦ ਦੇ ਅਰਥ 'ਭਠੀ ਵਿੱਚ' ਕੀਤੇ ਹਨ। ਲੋਹੇ ਨੂੰ ਝੰਬਣੀ ਨਾਲ ਕੁੱਟਣ ਦੀ ਬਜਾਏ ਭੱਠੀ ਵਿੱਚ ਪਾਉਣ ਵਾਲੀ ਗੱਲ ਢੁਕਵੀਂ ਹੈ। ਗੁਰਬਾਣੀ ਵਿੱਚ 'ਮਾਰਣਿ' ਦੇ ਅਰਥ 'ਮਿਸਾਲਾ' ਮਿਲਦੇ ਹਨ। ਇਸ ਸਲੋਕ ਵਿੱਚ ਜੋ ਉਦਾਹਰਣਾਂ ਦਿੱਤੀਆਂ ਗਈਆਂ ਹਨ, ਸਭ ਵਿਅਰਥ ਯਤਨਾਂ ਨੂੰ ਨਿਰੂਪਣ ਕਰਦੀਆਂ ਹਨ। ਕੁੱਤੇ ਨੂੰ ਕੌਣ ਚੰਦਨ ਲਾਉਂਦਾ ਹੈ? ਜੇ ਮੰਨ ਲਵੋ ਕੋਈ ਮੂਰਖ ਲਾ ਦੇਵੇ ਤਾਂ ਉਹ ਕੁੱਤਾ ਪੰਡਿਤ ਥੋੜਾ ਬਣ ਜਾਂਦਾ ਹੈ, ਉਸ ਦੀ ਖਸਲਤ ਕੁੱਤਿਆਂ ਵਾਲੀ ਹੀ ਰਹਿੰਦੀ ਹੈ। ਇਸੇ ਤਰ੍ਹਾਂ ਦੇ ਬਾਕੀ ਪਰਮਾਣ ਵੀ ਮੂਰਖ ਦੀ ਲੱਛਣਾ ਬ੍ਰਿਤੀ ਨੂੰ ਰੂਪਮਾਨ ਕਰਦੇ ਹਨ। ਜਿਵੇਂ ਲੋਹਾ ਭੱਠੀ ਵਿੱਚ ਢਲ ਕੇ ਕਦੇ ਕਪਾਸ ਨਹੀਂ ਬਣਿਆ, ਇਸੇ ਤਰ੍ਹਾਂ ਮੂਰਖ ਆਪਣੀ ਕਠੋਰਤਾਈ ਨਹੀਂ ਛੱਡਦਾ ਅਤੇ ਨਾ ਹੀ ਨਿੰਮਰਤਾਈ ਵਾਲਾ ਗੁਣ ਗ੍ਰਹਿਣ ਕਰ ਕੇ ਕੋਮਲ-ਭਾਵਾਂ ਵਾਲਾ ਬਣ ਸਕਦਾ ਹੈ।

**ਅ) ਮੂਰਖ ਗੰਢੁ. ਪਵੈ ਮੁਹਿ ਮਾਰ ॥**

ਫਰੀਦਕੋਟ ਵਾਲੇ ਸਟੀਕ ਵਿੱਚ 'ਮੁਹਿ ਮਾਰ' ਜੁੜਤ ਸ਼ਬਦ ਦਿੱਤਾ ਹੋਇਆ ਹੈ ਅਤੇ ਅਰਥ ਇਉਂ ਕੀਤੇ ਹਨ:-

(ਮੁਹਿਮਾਰ) ਮੂਰਖ ਕੀ ਉਪੇਖਿਆ ਕਰਨੇ ਸੇ ਵਾ ਤਿਸ ਕੇ ਮੁਖ ਮੈਂ ਕੁਛ ਪਾਵਣੇ ਸੇ ਵਾ ਤਿਸ ਸੇ ਚੁਪ ਰਹਨੇ ਕਰ ਵਾ ਸਲੋਤ੍ਰ ਆਦੀ ਮਾਰਨੇ ਸੇ ਮੂਰਖ ਸੇ ਗੰਢ ਪੜਤਾ ਹੈ।

**ਨਿਰਣੈ:** ਜੇ ਧਿਆਨ ਨਾਲ ਗੁਰਬਾਣੀ ਦਾ ਪਾਠ ਦਰਸ਼ਨ ਕਰੀਏ ਤਾਂ ਅਜਿਹੇ ਸ਼ਬਦਾਂ ਦੀ ਵਰਤੋਂ ਹੋਰ ਕਈ ਥਾਵਾਂ ਤੇ ਮਿਲਦੀ ਹੈ। ਜਿਵੇਂ ਕਿ:-

੧. **ਵਜਹੁ ਗਵਾਏ ਅਗਲਾ. ਮੁਹੇ ਮੁਹਿ ਪਾਣਾ ਖਾਇ ॥** [ਪੰਨਾ ੪੭੪

੨. **ਅਗੈ ਗਇਆ ਮੁਹੇ ਮੁਹਿ ਪਾਹਿ. ਸੁ ਐਸਾ ਆਗੂ ਜਾਪੈ ॥** [ਪੰਨਾ ੧੪੦

ਸੋ 'ਮੁਹਿ ਮਾਰ' ਜੁੜਤ ਪਦ ਨਹੀਂ ਹੈ, ਪਦ ਛੇਦ ਕਰਕੇ ਪੜ੍ਹਨਾ ਹੀ ਠੀਕ ਹੈ।

ਇਸ ਬਾਰੇ ਦੋ ਬੜੀਆਂ ਸੁਆਦਲੀਆਂ ਤੇ ਸਿਖਿਆਦਾਇਕ ਸਾਖੀਆਂ ਪ੍ਰਚਲਤ ਹਨ:-

*ਪਹਿਲੀ ਸਾਖੀ—*

ਇਕ ਜ਼ਿਮੀਂਦਾਰ ਦੇ ਦੋ ਪੁੱਤਰ ਸਨ। ਕੁਦਰਤ ਦੀ ਐਸੀ ਨੇਤ ਹੋਈ ਕਿ ਉਨ੍ਹਾਂ ਦੀ ਬਰਾਦਰੀ ਚੋਂ ਇਕ ਆਦਮੀ ਕਾਲ ਵਸ ਹੋ ਗਿਆ। ਜ਼ਿਮੀਂਦਾਰ ਨੇ ਆਪਣੇ ਛੋਟੇ ਪੁੱਤਰ ਨੂੰ ਆਖਿਆ ਕਿ ਤੂੰ ਮਰਨ ਵਾਲੇ ਦੇ ਘਰ ਜਾ ਕੇ ਉਸ ਦੇ ਸਨਬੰਧੀਆਂ ਅਗੇ ਪ੍ਰਚਾਵਣੀ ਕਰ ਆਵੀਂ। ਪਿਤਾ ਦੀ ਆਗਿਆ ਮੰਨ ਕੇ ਉਹ ਮਰਨੇ ਵਾਲੇ ਘਰ ਚਲਾ ਗਿਆ ਪਰ ਉਸਨੂੰ ਕੋਈ ਗੱਲ ਕਰਨੀ ਨਾ ਆਈ। ਉਹ ਥੋੜੀ ਦੇਰ ਬੈਠ ਕੇ ਵਾਪਸ ਘਰ ਆ ਗਿਆ ਤੇ ਪਿਤਾ ਨੂੰ ਕਹਿਣ ਲਗਾ ਕਿ ਮੈਨੂੰ ਅਫਸੋਸ ਕਰਨ ਦਾ ਵਲ ਨਹੀਂ ਆਇਆ, ਮੈਂ ਉਥੇ ਦੋ ਘੜੀਆਂ ਬੈਠ ਕੇ ਮੁੜ ਆਇਆ ਹਾਂ। ਤਾਂ ਜ਼ਿਮੀਂਦਾਰ ਨੇ ਵੱਡੇ ਪੁੱਤਰ ਨੂੰ ਕਿਹਾ ਕਿ ਤੂੰ ਜਾ ਕੇ ਪ੍ਰਚਾਵਣੀ ਕਰ ਆ। ਲੜਕੇ ਨੇ ਪੁਛਿਆ, ਪਿਤਾ ਜੀ! ਮੈਂ ਉਥੇ ਜਾ ਕੇ ਕੀ ਆਖਾਂ? ਤਾਂ ਜ਼ਿਮੀਂਦਾਰ ਨੇ ਕਿਹਾ ਜੋ ਲੋਕੀ ਆਖਦੇ

ਹੋਣਗੇ ਤੂੰ ਵੀ ਆਖ ਦੇਵੀਂ। ਉਹ ਸੱਤ ਬਚਨ ਆਖ ਕੇ ਚਲਾ ਗਿਆ। ਅਗੇ ਰਸਤੇ ਵਿੱਚ ਉਸ ਮਰਨ ਵਾਲੇ ਦੇ ਦੋ ਵੈਰੀ ਜਾ ਰਹੇ ਸਨ ਤੇ ਗੱਲਾਂ ਕਰ ਰਹੇ ਸਨ ਕਿ ਜੋ ਪੁਰਸ਼ ਮ੍ਰਿਤੂ ਹੋ ਗਿਆ ਹੈ ਬਹੁਤ ਚੰਗਾ ਹੋਇਆ ਹੈ ਉਹ ਬੜਾ ਦੁਸ਼ਟ ਸੀ। ਜ਼ਿਮੀਂਦਾਰ ਦੇ ਲੜਕੇ ਨੇ ਇਹ ਗਲ ਸੁਣ ਕੇ ਆਪਣੇ ਦਿਲ ਵਿੱਚ ਪਾ ਲਈ ਅਤੇ ਉਥੇ ਜਾ ਪਹੁੰਚਿਆ ਜਿਥੇ ਲੋਕ ਸੰਬੰਧੀਆਂ ਅਗੇ ਆਪੋ ਆਪਣਾ ਸ਼ੋਕ ਪ੍ਰਗਟ ਕਰ ਰਹੇ ਸਨ। ਉਥੇ ਪਹੁੰਚ ਕੇ ਜਿਵੇਂ ਇਸ ਨੇ ਰਸਤੇ ਸੁਣਿਆ ਸੀ ਕਹਿਣ ਲਗਾ 'ਭਲਾ ਹੋਇਆ ਜੋ ਨੀਚ ਮਰ ਗਿਆ, ਕਿਉਂਕਿ ਉਹ ਬੜਾ ਦੁਸ਼ਟ ਹੈ ਸੀ, ਇਹੋ ਜਿਹੇ ਪਾਪੀ ਦਾ ਮਰਨਾ ਹੀ ਚੰਗਾ ਹੈ।' ਜਦੋਂ ਸੰਬੰਧੀਆਂ ਨੇ ਇਸ ਦੇ ਬੋਲ ਸੁਣੇ ਤਾਂ ਉਨ੍ਹਾਂ ਨੇ ਜ਼ਿਮੀਂਦਾਰ ਦੇ ਲੜਕੇ ਨੂੰ ਚੰਗੀ ਤਰ੍ਹਾਂ ਮਾਰਿਆ ਕੁੱਟਿਆ ਤੇ ਕਿਹਾ ਕਿ ਦਸ ਜੋ ਮਨੁੱਖ ਮਰ ਗਿਆ ਹੈ, ਉਸ ਨੇ ਤੇਰਾ ਕੀ ਵਿਗਾੜਿਆ ਸੀ? ਉਸ ਨੂੰ ਕੋਈ ਗਲ ਨਾ ਸੁਝੇ, ਇਸ ਲਈ ਉਨ੍ਹਾਂ ਨੇ ਧਕੇ ਮਾਰ ਮਾਰ ਕੇ ਘਰੋਂ ਬਾਹਰ ਕੱਢ ਦਿੱਤਾ।

ਉਹ ਮਾਰ ਖਾ ਕੇ ਰੋਂਦਾ ਰੋਂਦਾ ਆਪਣੇ ਪਿਤਾ ਪਾਸ ਵਾਪਸ ਆਇਆ। ਸਾਰੀ ਵਿਥਿਆ ਸੁਣਾਈ ਤਾਂ ਪਿਤਾ ਨੇ ਕਿਹਾ ਤੂੰ ਇਸ ਤਰ੍ਹਾਂ ਉਥੇ ਕਿਉਂ ਆਖਿਆ? ਤਾਂ ਪੁੱਤਰ ਨੇ ਕਿਹਾ ਤੁਸਾਂ ਹੀ ਮੈਨੂੰ ਕਿਹਾ ਸੀ ਕਿ 'ਜੋ ਲੋਕੀ ਕਹਿੰਦੇ ਹੋਣ ਉਹ ਤੂੰ ਵੀ ਆਖ ਦੇਵੀਂ। ਇਸ ਕਰਕੇ ਮੈਂ ਉਸੇ ਤਰ੍ਹਾਂ ਆਖ ਦਿੱਤਾ' ਇਹ ਸੁਣ ਕੇ ਜ਼ਿਮੀਂਦਾਰ ਆਪ ਮਰਨ ਵਾਲੇ ਦੇ ਸੰਬੰਧੀਆਂ ਪਾਸ ਚਲਾ ਗਿਆ ਤੇ ਆਖਿਆ ਕਿ ਉਹ ਬੱਚਾ ਸੀ ਤੁਸਾਂ ਉਸਦੀ ਗਲ ਤੇ ਕਿਉਂ ਇਤਨਾ ਗੁੱਸਾ ਕੀਤਾ, ਉਸਨੂੰ ਕਿਉਂ ਮਾਰਿਆ ਕੁਟਿਆ ਨੇ? ਤਾਂ ਸੰਬੰਧੀਆਂ ਨੇ ਕਿਹਾ ਜਿਸ ਤਰ੍ਹਾਂ ਤੇਰੇ ਪੁੱਤਰ ਨੇ ਕਿਹਾ ਹੈ ਇਸ ਤਰ੍ਹਾਂ ਵੈਰੀ ਭੀ ਨਹੀਂ ਆਖਦੇ। ਜ਼ਿਮੀਂਦਾਰ ਨੇ ਕਿਹਾ ਪਿਛਲੀ ਗਲ ਤੁਸੀਂ ਜਾਣ ਦਿਓ, ਮੁਆਫ਼ ਕਰ ਦਿਓ, ਜੇਕਰ ਅਗੋਂ ਹੋਰ ਕੋਈ ਤੁਹਾਡਾ ਮਰੇਗਾ ਤਾਂ ਮੈਂ ਆਪ ਚਲ ਕੇ ਆਵਾਂਗਾ ਤਾਂ ਉਨ੍ਹਾਂ ਨੇ ਕਿਹਾ ਕਿ ਇਹ ਸਾਰਾ ਟੱਬਰ ਹੀ ਮੂਰਖਾਂ ਦਾ ਹੈ।

*ਦੂਜੀ ਸਾਖੀ—*

ਇਕ ਮੁਸਾਫਰ ਥੋੜੇ ਜਿਹੇ ਚਾਵਲ ਲੈ ਕੇ ਕਿਸੇ ਮਾਈ ਦੇ ਘਰ ਚਲਾ ਗਿਆ ਤੇ ਕਹਿਣ ਲਗਾ 'ਹੇ ਮਾਈ! ਮੇਰੇ ਪੇਟ ਵਿੱਚ ਵਿਗਾੜ ਹੈ, ਕਿਰਪਾ ਕਰਕੇ ਮੈਨੂੰ ਇਨ੍ਹਾਂ ਚਾਵਲਾਂ ਦੀ ਖਿਚੜੀ ਬਣਾ ਦਿਓ।' ਮਾਈ ਦੇ ਮਨ ਵਿੱਚ ਦਇਆ ਆਈ, ਉਸਨੇ ਚਾਵਲ ਲੈ ਕੇ ਪਤੀਲੇ ਵਿੱਚ ਪਾ ਕੇ ਚੁਲ੍ਹੇ ਤੇ ਧਰ ਦਿੱਤੇ ਮੁਸਾਫਰ ਆਪ ਬੈਠ ਗਿਆ।

ਉਸ ਮਾਈ ਦੇ ਵਿਹੜੇ ਵਿੱਚ ਇਕ ਮੱਝ ਬਝੀ ਹੋਈ ਸੀ, ਮਾਈ ਦੇ ਘਰ ਦੀ ਡਿਊਡੀ ਦਾ ਦਰਵਾਜ਼ਾ ਬਹੁਤ ਛੋਟਾ ਜਿਹਾ ਤੇ ਭੀੜਾ ਸੀ। ਮੁਸਾਫ਼ਰ ਵੇਖ ਕੇ ਕਹਿਣ ਲਗਾ, ਹੇ ਮਾਈ! ਤੇਰੇ ਘਰ ਦਾ ਦਰਵਾਜ਼ਾ ਬਹੁਤ ਛੋਟਾ ਤੇ ਭੀੜਾ ਹੈ। ਜੇਕਰ ਤੁਹਾਡੀ ਮੱਝ ਮਰ ਜਾਵੇ ਤਾਂ ਇਸ ਨੂੰ ਕਿਸ ਤਰ੍ਹਾਂ ਬਾਹਰ ਕਢੋਗੇ? ਇਹ ਸੁਣ ਕੇ ਮਾਈ ਨੂੰ ਬੜਾ ਗੁੱਸਾ ਆਇਆ ਤੇ ਕ੍ਰੋਧ ਨਾਲ ਅੱਧੇ ਪੱਕੇ ਚਾਵਲ ਮੁਸਾਫਰ ਦੀ ਝੋਲੀ ਵਿੱਚ ਪਾ ਦਿੱਤੇ ਤੇ ਕਹਿਣ ਲਗੀ, ਮੇਰੇ ਘਰੋਂ ਖਿਸਕ ਜਾ। ਮੁਸਾਫ਼ਰ ਚਾਵਲ ਲੈ ਕੇ ਟੁਰ ਪਿਆ। ਰਸਤੇ ਵਿੱਚ ਜਾਂਦੇ ਹੋਏ ਨੂੰ ਇਕ ਭਗਤ ਨੇ ਪੁਛਿਆ, ਹੇ ਭਾਈ! ਤੇਰੀ ਝੋਲੀ ਵਿੱਚੋਂ ਕੀ ਚੋਂਦਾ ਪਿਆ ਹੈ? ਤਾਂ ਉਸ ਮੁਸਾਫਰ ਨੇ ਕਿਹਾ ਕਿ ਮੇਰੀ ਜ਼ੁਬਾਨ ਦਾ ਰਸ

ਚੋਂਦਾ ਪਿਆ ਹੈ। ਜੋ ਬਿਨਾ ਸੋਚੇ ਸਮਝੇ ਬੋਲਦਾ ਹੈ, ਉਹ ਮੂਰਖ ਹੈ ਅਤੇ ਹਰ ਥਾਂ ਆਪਣਾ ਨਿਰਾਦਰ ਹੀ ਕਰਾਉਂਦਾ ਹੈ:-

**ਨਾਨਕ, ਮੂਰਖ ਏਹਿ ਗੁਣ, ਬੋਲੈ ਸਦਾ ਵਿਣਾਸੁ ॥**

ਸੋ, ਮੂਰਖ ਪਿਆਰ ਨਾਲ ਨਹੀਂ, ਮਾਰ ਨਾਲ ਸੁਧਰਦਾ ਹੈ।

## ਵਿਸ਼ੇਸ਼ ਵੀਚਾਰ

**ਸਤਿਗੁਰੁ ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰੁ ॥**

ਭਾਈ ਬਿਧੀ ਚੰਦ ਜੀ ਦੇ ਨਾਂ ਤੋਂ ਸਾਰਾ ਸੰਸਾਰ ਜਾਣੂੰ ਹੈ ਕਿ ਆਪ ਕਿਤਨੇ ਦਲੇਰ, ਕੱਦ ਵਾਲੇ ਤੇ ਛੈਲ ਛਬੀਲੇ ਜੁਆਨ ਸਨ। ਚੋਰਾਂ ਧਾੜਵੀਆਂ ਦੀ ਸੰਗਤ ਕਰਨ ਨਾਲ ਆਪ ਜੀ ਨੂੰ ਚੋਰੀ ਅਤੇ ਡਾਕੇ ਮਾਰਨ ਦੀ ਆਦਤ ਪੈ ਗਈ ਸੀ। ਪਰ ਜਦੋਂ ਆਪ ਜੀ ਨੂੰ ਸਤਿਗੁਰੂ ਪਾਤਿਸ਼ਾਹ ਜੀ ਦੇ ਗੁਰਮੁਖ ਸਿੱਖ ਭਾਈ ਅਦਲੀ ਜੀ ਦੀ ਸੰਗਤ ਪ੍ਰਾਪਤ ਹੋਈ ਓਦੋਂ ਜੀਵਨ ਨੇ ਅਜਿਹਾ ਪਲਟਾ ਖਾਧਾ ਕਿ ਖੋਟੇ ਕੰਮਾਂ ਵਲੋਂ ਉਕਾ ਹੀ ਮੂੰਹ ਮੁੜ ਗਿਆ। ਸਤਿਗੁਰੂ ਜੀ ਦੀ ਪਾਵਨ ਦ੍ਰਿਸ਼ਟੀ ਸਦਾ ਹੀ ਖੋਟੇ ਤੋਂ ਖ਼ਰਾ ਬਣਾਉਣ ਵਾਲੀ ਹੈ। ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਹਨ:-

**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ,**
**ਅਉਗਣ ਕਟੇ ਕਰੇ ਸੁਧੁ ਦੇਹਾ ॥**
**ਨਾਨਕ, ਜਿਸੁ ਧੁਰਿ ਮਸਤਕਿ ਹੋਵੈ ਲਿਖਿਆ,**
**ਤਿਸੁ ਸਤਿਗੁਰ ਨਾਲਿ ਸਨੇਹਾ ॥** [ਪੰਨਾ ੬੬੦

ਆਪ ਜੀ ਦੇ ਅਣਖੀਲੇ ਜੀਵਨ ਦੀਆਂ ਕਈ ਇਤਿਹਾਸਕ ਸਾਖੀਆਂ ਹਨ ਪਰ 'ਤਵਾਰੀਖ ਗੁਰੂ ਖ਼ਾਲਸਾ' ਕ੍ਰਿਤ ਗਿਆਨੀ ਗਿਆਨ ਸਿੰਘ ਵਿੱਚੋਂ ਇਕ ਜੀਵਨ ਸਾਖੀ ਪਾਠਕਾਂ ਦੀ ਭੇਟ ਕੀਤੀ ਜਾਂਦੀ ਹੈ—

ਇਕ ਦਿਨ ਗੁਰੂ ਜੀ ਪ੍ਰਸ਼ਾਦ ਛੱਕ ਕੇ ਆਪਣੇ ਮਹਿਲਾਂ ਵਿੱਚ ਪਲੰਘ ਉਤੇ ਬੈਠੇ ਥੇ। ਜੰਗ ਦਾ ਪ੍ਰਸੰਗ ਸੁਣ ਕੇ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ ਸੱਚੇ ਪਾਤਸ਼ਾਹ ਦੀਨ ਦਯਾਲ, ਅਸੀਂ ਚੋਰ ਕਦੇ ਨਹੀਂ ਡਿੱਠੇ ਓਹ ਕਿਹੋ ਜੇਹੇ ਹੁੰਦੇ ਹਨ, ਸਾਡਾ ਜੀ ਲੋਚਦਾ ਹੈ ਕਿ ਆਪ ਦੇ ਉਸ ਸਿਖ ਚੋਰ ਨੂੰ ਦੇਖੀਏ ਜਿਸ ਨੇ ਬਾਦਸ਼ਾਹ ਦੇ ਘੋੜੇ ਕੱਢ ਲਿਆਂਦੇ ਸਨ? ਉਨ੍ਹਾਂ ਦੀ ਬੇਨਤੀ ਮੰਨ ਕੇ ਗੁਰੂ ਜੀ ਨੇ ਬਿਧੀ ਚੰਦ ਨੂੰ ਮਹਿਲਾਂ ਅੰਦਰ ਬੁਲਾ ਲਿਤਾ। ਭਾਈ ਜੀ ਨੇ ਜਾ ਕਰ ਅਤਿ ਨਿਮਰਤਾ ਨਾਲ ਪਹਿਲਾਂ ਗੁਰੂ ਜੀ ਨੂੰ ਮੱਥਾ ਟੇਕਿਆ ਫੇਰ ਐਸੇ ਕਹਿ ਕੇ ਮਾਤਾ ਸਾਹਿਬ ਜੀ ਮੈਂ ਮਥਾ ਟੇਕਦਾ ਹਾਂ ਸੀਸ ਨਿਵਾਇਆ। ਮਾਤਾ ਜੀ ਨੇ ਅਸੀਸ ਦਿਤੀ ਬ੍ਰਖੁਰਦਾਰ ਤੈਨੂੰ ਸਿਖੀ ਸਿਦਕ ਪ੍ਰਾਪਤ ਹੋਵੇ ਨਾਮ ਚਿਤ ਆਵੇ। ਬਿਧੀਏ ਵਲ ਤੱਕ ਕੇ ਮਾਤਾ ਜੀ ਬੋਲੇ, ਮਹਾਰਾਜ! ਏਹ ਤਾਂ ਸਿੱਖਾਂ ਵਰਗਾ ਸਿਖ ਹੈ ਚੋਰ ਕੋਈ ਨਹੀਂ, ਅਸੀਂ ਸੁਣ ਰਖਿਆ ਹੈ ਕਿ ਚੋਰ ਕਾਲੇ ਤੇ ਡਰਾਉਣੇ ਹੁੰਦੇ ਹਨ। ਬਿਧੀ ਚੰਦ ਨੇ ਹੱਥ ਜੋੜ ਕੇ ਆਖਿਆ ਮਾਤਾ ਜੀ ਚੋਰੀ ਕਰਨ ਵੇਲੇ ਅਸੀਂ ਕਾਲੇ ਡਰਾਉਣੇ ਭੀ ਬਣ ਜਾਂਦੇ ਹਾਂ, ਫੇਰ ਮਾਤਾ ਨਾਨਕੀ ਜੀ ਨੇ ਬਚਨ ਕੀਤਾ ਬੱਚਾ ਬਿਧੀ ਚੰਦ। ਸਾਨੂੰ ਉਹ ਕਥਾ ਸੁਣਾ ਜਿਕੂੰ ਤੈ

ਸ਼ਾਹਜਹਾਂ ਦੇ ਕਿਲ੍ਹੇ ਵਿਚੋਂ ਪਾਹਰੂਆਂ ਦੇ ਦੇਖਦਿਆਂ ਘੋੜੇ ਲੈ ਆਂਦੇ ਹਨ ਕੀਹ ਉਨ੍ਹਾਂ ਖਸਮਾਂ ਖਾਣਿਆਂ ਤੈਨੂੰ ਡਿਠਾ ਨਾ ਕਿ ਗੁਰੂ ਜੀ ਦੀ ਮਾਯਾ ਨੇ ਉਨ੍ਹਾਂ ਨੂੰ ਮੋਹਣ ਮੁੰਦਣ ਪਾ ਦਿੱਤੀ? ਗੁਰੂ ਜੀ ਦੀ ਆਗਯਾ ਪਾ ਕੇ ਫੇਰ ਤਾਂ ਜਿਉਂ ਜਿਉਂ ਭਾਈ ਬਿਧੀ ਚੰਦ ਕਥਾ ਮਸਾਲੇ ਲਾ ਲਾ ਸੁਣਾਉਂਦਾ ਜਾਏ ਤਿਉਂ ਤਿਉਂ ਸਾਹਬਜ਼ਾਦੇ, ਦਾਸ, ਦਾਸੀਆਂ ਹੱਸ ਹੱਸ ਦੋਹਰੇ ਪਏ ਹੋਣ। ਜਦ ਜੱਟ ਨੇ ਕਮਲਾ ਹੋ ਕੇ ਹੀਰੇ ਮੋਤੀ ਚੂਨੀਆਂ, ਲਾਲ, ਜਵਾਰ ਤੇ ਮਕਈ ਦੇ ਦਾਣੇ ਦੱਸੇ ਅਰ ਨਿਘੜਾ ਬੋਤ, ਸਤਯਨਾਸੀ ਪਿਆਉਣ ਦਾ ਢੰਗ ਵਰਨਣ ਕੀਤਾ ਫੇਰ ਤਾਂ ਕੌਣ ਥੋੜਾ ਹੱਸੇ? ਗੁਰੂ ਜੀ ਮਾਈਆਂ ਸਭੇ ਪਏ ਹੱਸਣ। ਫੇਰ ਜਦ ਦੂਜਾ ਘੋੜਾ ਲਿਆਉਣ ਲਈ ਖੋਜੀ ਸਾਉਰੀ ਦਾ ਬਾਣਾ ਤੇ ਸਮੇਂ ਸਮੇਂ ਮੱਕਰਾਂ ਦੀ ਨਕਲ ਕਰਕੇ ਸੁਨਾਈ ਤਦੋਂ ਤਾਂ ਹੱਸਾ ਹੱਸਾ ਕੇ ਫਾਵੇ ਕਰ ਘੱਤੇ, ਸਭ ਦੀ ਆਸੀਸ ਤੇ ਖੁਸ਼ੀ ਲੀਤੀ, ਮਾਤਾ ਜੀ ਨੇ ਫੇਰ ਆਖਿਆ ਬੱਚਾ ਤੂੰ ਏਹੋ ਜਿਹਾ ਡਾਢਾ ਹਾਠਾ ਚੋਰ ਗੁਰੂ ਜੀ ਦਾ ਸਿੱਖ ਕਿਦਾਂ ਬਣ ਗਿਆ? ਤਦ ਬਿਧੀ ਚੰਦ ਨੇ ਓਹ ਮਹੀਆਂ ਹਿੱਕਣ ਦੀ ਸਾਰੀ ਕਥਾ ਸੁਣਾਈ, ਆਖਿਆ ਜਦ ਮੈਨੂੰ ਗੁਰੂ ਅਰਜਨ ਸਾਹਿਬ ਜੀ ਨੇ ਚਰਨਾਮ੍ਰਿਤ ਤੇ ਗੁਰਮੰਤ੍ਰ ਦੇ ਕੇ ਹੁਕਮ ਸੁਣਾਇਆ ਸੀ ਕਿ ਚੋਰੀ ਯਾਰੀ ਨਾ ਕਰਨੀ ਤਾਂ ਮੈਂ ਓਸੇ ਘੜੀ ਰਾਂਝੇ ਵਾਂਗੂੰ ਆਖ ਦਿੱਤਾ ਸੀ ਮਹਾਰਾਜ ਹੋਰ ਸਭੇ ਐਬ ਛੁਟ ਜਾਣਗੇ ਪਰ ਚੋਰੀ ਮੈਥੋਂ ਨਹੀਂ ਛੁਟਨੀ ਤਾਂ ਤੇ ਮੈਨੂੰ ਤੁਸੀਂ ਆਪਣੇ ਘਰ ਦਾ ਚੋਰ ਸਿੱਖ ਬਣਾ ਰਖੋ। ਇਹ ਬਾਤ ਮੇਰੀ ਸੁਣ ਕੇ ਗੁਰੂ ਸਾਹਿਬ ਹੱਸ ਕੇ ਆਖਣ ਲੱਗੇ ਭਲਾ ਜੇ ਤੂੰ ਚੋਰੀ ਨਹੀਂ ਛੱਡ ਸਕਦਾ ਤਾਂ ਪਰਉਪਕਾਰ ਲਈ ਕਰੀ ਅਰ ਆਪਣੇ ਸੁਖ ਸ੍ਵਾਦ ਲਈ ਨਾ ਕਰੀਂ ਨਾਲੇ ਜਿਸ ਦਾ ਨਿਮਕ ਖਾਏਂ ਉਸਦੀ ਚੋਰੀ ਨਾ ਕਰੀਂ ਅਤੇ ਸੱਚ ਬੋਲਿਆ ਕਰੀਂ ਤਦ ਤੇਰੀ ਕਲਯਾਣ ਚੋਰੀ ਕਰਨੇ ਵਿਚ ਹੀ ਹੋ ਜਾਵੇਗੀ। ਏਹ ਬਚਨ ਸੁਣ ਕੇ ਮੈਂ ਬਹੁਤ ਰਾਜੀ ਹੋਯਾ ਓਸ ਦਿਨ ਤੋਂ ਮੈਂ ਆਪਣੇ ਪੇਟ ਯਾ ਕੁਟੰਬ ਦੇ ਵਾਸਤੇ ਕੋਈ ਚੋਰੀ ਨਹੀਂ ਕਰੀ। ਹੋਰ ਹੋਰ ਚੋਰੀਆਂ ਦੀਆਂ ਕਥਾ ਤਾਂ ਪੰਜਵੇਂ ਹਿੱਸੇ ਵਿੱਚ ਬਿਧੀ ਚੰਦ ਦੀ ਕਥਾ ਨਾਲ ਲਿਖਾਂਗੇ, ਏਥੇ ਕੇਵਲ ਇਕ ਚੋਰੀ ਲਿਖਦੇ ਹਾਂ ਜੋ ਮਾਤਾ ਜੀ ਦੇ ਹੁਕਮ ਨਾਲ ਕੀਤੀ ਸੀ। ਜਦ ਏਹ ਗੱਲ ਮਾਤਾ ਜੀ ਨੇ ਬਿਧੀ ਚੰਦ ਤੋਂ ਸੁਣੀ ਕਿ ਪਰੋਪਕਾਰ ਲਈ ਮੈਂ ਅਨੇਕ ਚੋਰੀਆਂ ਕਰੀਆਂ ਹਨ ਤਾਂ ਮਾਤਾ ਜੀ ਨੇ ਪ੍ਰਤਾਉਣ ਵਾਸਤੇ ਬਿਧੀ ਚੰਦ ਨੂੰ ਬਚਨ ਕੀਤਾ, ਬੇਟਾ ਜੀ ਕੂੰ ਤੈਂ ਆਪਣੇ ਸਤਿਗੁਰਾਂ ਨੂੰ ਚੋਰੀ ਕਰਕੇ ਘੋੜੇ ਲਿਆ ਦਿਤੇ ਤੇ ਹੋਰ ਚੋਰੀਆਂ ਕਰੀਆਂ ਹਨ ਏਸੇ ਤਰ੍ਹਾਂ ਮੈਨੂੰ ਸ਼ਾਹਜਹਾਂ ਦੀ ਬੇਗਮ ਦੇ ਸੁੱਚੇ ਜੜਾਉ ਜ਼ੇਵਰ ਲਿਆ ਦੇਹ। ਬਿਧੀ ਚੰਦ ਬੋਲਿਆ ਮਾਤਾ ਜੀ ਧੰਨ ਭਾਗ ਮੇਰੇ ਜੋ ਤੁਹਾਡੀ ਟਹਿਲ ਬਣ ਆਵੇ ਕਾਰਜ ਤਾਂ ਆਪਦੀ ਕ੍ਰਿਪਾ ਨਾਲ ਹੋਣਾ ਹੈ ਪਰ ਜੇ ਤੁਸੀਂ ਆਗਯਾ ਕਰੋ ਤਾਂ ਏਹ ਕੀਹ ਚੀਜ਼ ਹਨ ਇੰਦ੍ਰ ਦੀਆਂ ਰਾਣੀਆਂ ਦੇ ਗਹਿਣੇ ਲਿਆ ਦੇਵਾਂ। ਮਾਤਾ ਜੀ ਤੋਂ ਅਸੀਸ ਤੇ ਗੁਰੂ ਜੀ ਦੀ ਆਗਯਾ ਲੈ ਕੇ ਓਸੇ ਦਿਨ ਲਾਹੌਰ ਨੂੰ ਤੁਰ ਗਿਆ, ਰਾਹ ਵਿੱਚ ਲਸ਼ਕਰ ਆਉਂਦਾ ਦੇਖ ਕੇ ਪੁਛਿਆ ਤਾਂ ਮਾਲੂਮ ਹੋਇਆ ਜੇ ਸ਼ਾਹਜਹਾਂ ਦੀ ਬੇਗ਼ਮ ਦਿੱਲੀ ਨੂੰ ਚੱਲੀ ਹੈ, ਕਿਉਂਕਿ ਸ਼ਾਹਜਹਾਂ ਸਿੰਧ ਵੰਨੀ ਹੋ ਕੇ ਗੁਜਰਾਤ ਨੂੰ ਜਾਏਗਾ। ਭਾਈ ਜੀ ਬੜੇ ਖੁਸ਼ ਹੋਏ ਕੇ ਮਹਿਲਾਂ ਵਿਚੋਂ ਜ਼ੇਵਰ ਬੇਗ਼ਮ ਦੇ ਲਿਆਉਣੇ ਔਖੇ ਸੇ ਹੁਣ ਦਿਲੀ ਤੋੜੀ ਕਿਸੇ ਨਾ ਕਿਸੇ ਥਾਂ ਦਾਉ ਲੱਗ ਹੀ ਜਾਏਗਾ। ਮੁਸਲਮਾਣਾਂ ਜਿਹਾ ਭੇਸ ਬਣਾ ਕੇ ਬੇਗ਼ਮ ਦੇ ਡੇਰੇ ਨਾਲ ਹੋ ਲੀਤਾ, ਤਿੰਨ ਦਿਨ ਤਾ

ਦਾਉ ਨਾ ਲੱਗਾ ਪਰ ਭੇਤ ਸਭ ਲੈ ਲੀਤਾ, ਚੌਥੇ ਦਿਨ ਗੋਇੰਦਵਾਲ ਪਾਸੋਂ ਬਿਆਸਾ ਲੰਘ ਕੇ ਡੇਰਾ ਕੀਤਾ, ਹਥਣੀ ਉੱਤੇ ਸ਼ਾਹ ਬੇਗਮ ਸਵਾਰ ਹੁੰਦੀ ਸੀ ਓਸਦੇ ਮਹਾਊਤ ਚਰਕਟੇ ਮਾਲ ਮਿੱਠੀਆਂ ਮਿੱਠੀਆਂ ਗੱਲਾਂ ਕਰਕੇ ਬਹੁਤ ਪਿਆਰ ਪਾ ਲੀਤਾ, ਬੇਗ਼ਮ ਦੇ ਤੰਬੂ ਦੇ ਕੋਹੇਂ ਲੱਗ ਦੇਖਦਾ ਰਿਹਾ, ਰਾਤ ਨੂੰ ਬੇਗ਼ਮ ਨੇ ਸਭ ਗੈਹਣੇ ਲਾਹ ਕੇ ਇੱਕ ਵੱਡੇ ਸਾਰੇ ਡੱਬੇ ਵਿੱਚ ਪਾ ਰੱਖੇ, ਰਾਤ ਤੋਂ ਜਦ ਕੂਚ ਹੋਯਾ ਤਾਂ ਓਹੋ ਡੱਬਾ ਬੇਗ਼ਮ ਹਥਣੀ ਉੱਤੇ ਲੈ ਬੈਠੀ ਬਿਧੀ ਚੰਦ ਭੀ ਹੱਥਣੀ ਪਿੱਛੇ ਪਿੱਛੇ ਲੱਗ ਤੁਰਿਆ। ਪੌਣ ਨੇ ਮੁਸ਼ਾਲਾਂ ਬੁਝਾ ਦਿੱਤੀਆਂ, ਲੰਪ ਤਾਂ ਓਸ ਸਮੇਂ ਸਨ ਹੀ ਨਹੀਂ, ਅੰਧੇਰੇ ਵਿੱਚ ਚਰਕਟਾ ਪਸ਼ਾਬ ਕਰਨ ਉਤਰਿਆ ਤਾਂ ਭਾਈ ਜੀ ਝੱਟ ਲਾਸ ਫੜ ਕੇ ਉਸਦੀ ਥਾਂ ਚੜ੍ਹ ਗਿਆ। ਬੇਗ਼ਮ ਤੇ ਗੋਲੀ ਦੇ ਵਿਚਕਾਰ ਡਬਾ ਪਿਆ ਸੀ ਓਹ ਦੋਵੇਂ ਹੱਥਣੀ ਦੇ ਹੁਲਾਰਿਆਂ ਨਾਲ ਨੀਂਦ ਦੇ ਝੂਟੇ ਲੈ ਰਹੀਆਂ ਸਨ ਬਾਕੀ ਚੋਰ ਬਾਣ ਨੇ ਦਬਾ ਲਈਆਂ। ਪੌੜੀ ਜੇਹੜੀ ਹੱਥੀ ਦੇ ਨਾਲ ਲਟਕਦੀ ਸੀ ਭਾਈ ਜੀ ਨੇ ਗੁਰੂ ਮਨਾ ਉਸ ਦੇ ਉਤੇ ਪੈਰਾ ਜਮਾ ਹੌਦੇ ਦੇ ਬਰਾਬਰ ਹੋ ਮਲਕ ਕਰਕੇ ਵਿਚੋਂ ਡੱਬਾ ਉਡਾ ਲੀਤਾ ਤੇ ਛੇਤੀ ਦਿੱਤੀ ਜਮੀਨ ਤੇ ਛਾਲ ਮਾਰੀ। ਹੱਥਣੀ ਅਗਾਹਾਂ ਤੁਰੀ ਗਈ ਆਪ ਡੱਬਾ ਲੈ ਕੇ ਕਿਨਾਰੇ ਹੋਏ, ਅੰਧੇਰੇ ਵਿੱਚ ਕਿਸੇ ਦੀ ਨਜ਼ਰ ਨ ਪਈ, ਤਦੋਂ ਨੂੰ ਚਰਕਟਾ ਫੇਰ ਪਿਛੇ ਹੱਥਣੀ ਉੱਤੇ ਆ ਚੜ੍ਹਿਆ, ਉਸਦੇ ਆਏ ਤੋਂ ਟਹਿਲਣ ਦੀ ਅੱਖ ਖੁਲੀ, ਡੱਬਾ ਨਾ ਦੇਖ ਕੇ ਬੇਗਮ ਨੂੰ ਪੁਛਿਆ ਉਸ ਰੌਲਾ ਪਾਯਾ ਮਹਾਵਤ ਚਰਕਟਾ ਅੱਗੇ ਪਿਛੇ ਕਾਇਮ ਹਨ ਚੋਰ ਕਿਥੋਂ ਦੀ ਆ ਪਿਆ, ਸਭ ਅਚਰਜ ਹੋ ਰਹੇ ਏਧਰ ਓਧਰ ਦੌੜੇ ਪਰ ਹਨੇਰੇ ਵਿੱਚ ਕੁਛ ਪਤਾ ਨਾ ਲਗਾ। ਭਾਈ ਡੱਬੇ ਦੀ ਗੰਢ ਮਾਰ ਤਾਰਿਆਂ ਦੀ ਸੇਧ ਧਰ ਸਿੱਧਾ ਕਰਤਾਰ ਪੁਰ ਨੂੰ ਹੋ ਤੁਰਿਆ। ਸ਼ਾਹ ਵੇਲੇ ਨੂੰ ਚਾਂਦੀ ਦਾ ਡੱਬਾ ਗਹਿਣੀਆਂ ਦਾ ਭਰਿਆ ਹੋਯਾ ਮਾਤਾ ਨਾਨਕੀ ਜੀ ਅੱਗੇ ਰੱਖ ਕੇ ਮੱਥਾ ਟੇਕ ਦਿੱਤਾ, ਮਾਤਾ ਜੀ ਨੇ ਆਸੀਸ ਦਿਤੀ ਜਾ ਟਹਿਲਣ ਤੋਂ ਡੱਬਾ ਖੁਲ੍ਹਾ ਕੇ ਗਹਿਣੇ ਵੇਖੇ ਤਾਂ ਅਚਰਜ ਰਹਿ ਗਈ, ਝਲਮਲ ਝਲਮਲ ਪਈ ਹੋਵੇ ਮਾਤਾ ਨੇ ਹੱਕੀ ਬੱਕੀ ਹੋ ਕੇ ਪੁਛਿਆ ਐਡੀ ਛੇਤੀ ਕਿੱਥੋਂ ਲੈ ਆਇਆ ਹੈਂ? ਭਾਈ ਨੇ ਅਤਿ ਨਿੰਮ੍ਰ ਹੋ ਕੇ ਆਖਯਾ ਮਾਤਾ ਜੀ ਤੁਹਾਡੀ ਸਹਾਇਤਾ, ਸ਼ਾਹ ਬੇਗ਼ਮ ਦਿੱਲੀ ਨੂੰ ਜਾਂਦੀ ਹੋਈ ਨੇੜੇ ਹੀ ਮਿਲ ਗਈ, ਮੈਨੂੰ ਕੇਵਲ ਬਹਾਨਾ ਬਣਾ ਲੀਤਾ, ਹੋਰ ਕੰਮ ਤਾਂ ਤੁਸੀਂ ਆਪੇ ਆਪਣੀ ਸ਼ਕਤੀ ਨਾਲ ਕਰ ਰਹੇ ਹੋ। ਫੇਰ ਜਿੰਕੂ ਲਿਆਇਆ ਸੀ ਸਾਰੀ ਕਥਾ ਸੁਣਾਈ, ਮਾਈ ਜੀ ਨੇ ਭਾਈ ਜੀ ਨੂੰ ਬੜੀ ਬਚਿੱਤਰ ਬੁੱਧੀ ਵਾਲਾ ਚੋਰੀ ਕਰਨ ਵਿਚ ਚਤੁਰ ਜਾਣ ਕੇ ਖੁਸ਼ੀ ਹੋ ਬਹੁਤ ਵਰ ਦਿਤੇ ਉਥੋਂ ਉਠ ਕੇ ਬਿਧੀ ਚੰਦ ਨੇ ਬਾਹਰ ਗੁਰੂ ਚਰਨਾ ਉਤੇ ਜਾ ਮੱਥਾ ਟੇਕਿਆ, ਗੁਰੂ ਜੀ ਨੇ ਬਹੁਤ ਆਦਰ ਮਾਣ ਦੇ ਕੇ ਪਾਸ ਬਠਾ ਕੇ ਬਚਨ ਕੀਤਾ, ਧੰਨ ਭਾਈ ਬਿਧੀ ਚੰਦ ਤੇਰੇ ਸਮ ਦੂਜਾ ਕੋਈ ਪੁਰਖਾਰਥੀ ਤੇ ਚਤੁਰ ਨਹੀਂ, ਤੈਂ ਆਪਣਾ ਲੋਕ ਪ੍ਲੋਕ ਸਭ ਸੁਧਾਰ ਲੀਤਾ ਏਸੇ ਪ੍ਰਕਾਰ ਵਰ ਦੇਂਦੇ ਤੇ ਪ੍ਰਸੰਗ ਸੁਣਦੇ ਹੋਏ ਮਹਾਰਾਜ ਮਹਿਲਾਂ ਵਿਚ ਆ ਗਏ ਤਾਂ ਮਾਤਾ ਨਾਨਕੀ ਜੀ ਨੇ ਬਿਧੀਏ ਦੀ ਕਿਰਤ ਪਰ ਹੱਸ ਕੇ ਗਹਿਣੇ ਦਾ ਡੱਬਾ ਮਹਾਰਾਜ ਅਗੇ ਰੱਖ ਦਿੱਤਾ, ਜਾਂ ਦਾਸੀ ਨੇ ਗਹਿਣੇ ਕੱਢੇ ਤਾਂ ਸੀਸ ਫੂਲ, ਤਨੌੜੇ ਝੁਮਕੇ, ਹਾਰ, ਕੰਠਾ ਜੁਗਨੀ, ਬੈਸਰ, ਮਛਲੀ, ਅਤਰਦਾਨ ਹੋਰ ਹੱਥਾਂ ਪੈਰਾਂ ਦੇ ਸਭ ਗਹਿਣੇ ਬੜੇ ਤੇ ਕੀਮਤੀ ਹੀਰੇ, ਨੀਲਮ ਲਸਨੀਏ, ਮੋਤੀ, ਚੂਨੀਆਂ ਨਾਲ ਜੜਤ ਦੇਖ ਦੇਖ ਗੁਰੂ

ਜੀ ਤੇ ਸ੍ਰੀ ਮਾਤਾ ਨਾਨਕੀ ਮਰਵਾਹੀ ਜੀ ਦਾਸੀਆਂ ਦਾਸ ਸਾਹਬਜਾਦੇ ਤੇ ਉਨ੍ਹਾਂ ਦੀਆਂ ਸਵਾਣੀਆਂ ਬੜੀਆਂ ਖੁਸ਼ੀ ਹੋਣ ਤੇ ਬਰਾਬਰ ਬਿਧੀ ਚੰਦ ਦੀ ਬਡਾਈ ਕਰ ਕਰ ਅਸੀਸ ਦੇਣ, ਫੇਰ ਜਦ ਗੁਰੂ ਜੀ ਨੇ ਪਰਖਣ ਲਈ ਸ੍ਰੀ ਨਾਨਕੀ ਜੀ ਨੂੰ ਉਹ ਸਭ ਗਹਿਣੇ ਗੰਗਸਰ ਦੇ ਜਲ ਨਾਲ ਧੋ ਕੇ ਪੈਹਨਣ ਲਈ ਆਖਿਆ ਤਾਂ ਭਾਵੇਂ ਇਸਤਰੀਆਂ ਨੂੰ ਗਹਿਣੇ ਅਤਯੰਤ ਪਯਾਰੇ ਹੁੰਦੇ ਹਨ ਅਤੇ ਉਨ੍ਹਾਂ ਵਾਸਤੇ ਹੀ ਆਏ ਸੇ ਤਾਂ ਭੀ ਸ੍ਰੀ ਮਾਤਾ ਜੀ ਨੇ ਜਰਾ ਲੋਭ ਨਾ ਕੀਤਾ ਤੇ ਆਖਿਆ ਤੁਰਕਣੀ ਦਾ ਉਤਾਰ ਪਹਿਨਣਾ ਸਾਡਾ ਧਰਮ ਨਹੀਂ, ਏਹ ਕਹਿ ਕੇ ਪੈਂਦੇ ਖਾਂ ਦੀ ਤੇ ਬਾਬਕ ਦੀ ਇਸਤਰੀ ਨੂੰ ਬਖਸ਼ ਦਿਤੇ। ਏਸ ਬਖਸ਼ੀਸ਼ ਨੂੰ ਦੇਖ ਕੇ ਸਭ ਹਕੇ ਬਕੇ ਰਹਿ ਗਏ ਤੇ ਗੁਰੂ ਜੀ ਬਹੁਤ ਖੁਸ਼ ਹੋਏ। ਜਿਨ੍ਹਾਂ ਨੂੰ ਲਖਾਂ ਰੁਪਯਾ ਦੇ ਜੇਵਰ ਮਿਲੇ ਉਹ ਅਤਯੰਤ ਖੁਸ਼ੀ ਵਿਚ ਗੁਰੂ ਘਰ ਦੀ ਮਹਿਮਾ ਕਿਉਂ ਨਾ ਕਰਦੀਆਂ ਫਿਰਨ।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿੱਚ ਅਜਿਹੇ ਰੂਪਾਂਤਕ ਦ੍ਰਿਸ਼ਟਾਂਤ ਦਿੱਤੇ ਹਨ ਜੋ ਅਸੀਂ ਆਪਣੇ ਨਿਤ ਜੀਵਨ ਵਿੱਚ ਵੇਖਦੇ ਹਾਂ। ਮੱਛੀ ਡੂੰਘੇ ਜਲ ਵਿੱਚ ਰਹਿੰਦੀ ਹੈ, ਬੜੀ ਦੌੜ ਲਾਉਂਦੀ ਹੈ ਪਰ ਅਥਾਹ ਜਲ ਦਾ ਅੰਤ ਨਹੀਂ ਲੈ ਸਕਦੀ। ਪੰਛੀ ਅਸਮਾਨ ਵਿੱਚ ਉਡ ਉਡ ਕੇ ਥਕ ਜਾਂਦਾ ਹੈ ਪਰ ਆਸਮਾਨ ਦਾ ਅੰਤ ਨਹੀਂ ਪਾ ਸਕਦਾ। ਜੇ ਅੰਤ ਪਾਉਣ ਵਾਲੀ ਰੁਚੀ ਹੋਵੇ ਤਾਂ ਇਹ ਆਦਤ ਮੂਰਖਾਂ ਵਾਲੀ ਕਹੀ ਜਾਵੇਗੀ।

ਜਿਵੇਂ ਪੱਥਰ ਪਾਲੇ ਦਾ ਪ੍ਰਭਾਵ ਨਹੀਂ ਮੰਨਦਾ ਤਿਵੇਂ ਮੂਰਖ ਮਨੁੱਖ ਦਾ ਕਠੋਰ-ਹਿਰਦਾ ਕਿਸੇ ਚੰਗੇ ਉਪਦੇਸ਼ ਦਾ ਅਸਰ ਨਹੀਂ ਕਬੂਲਦਾ। ਜੇ ਕਿਸੇ ਹੀਜੜੇ ਦਾ ਵਿਆਹ ਕਰ ਦੇਈਏ ਤਾਂ ਉਸ ਦੇ ਘਰ ਸੰਤਾਨ ਕਦਾਚਿਤ ਨਹੀਂ ਹੋ ਸਕਦੀ। ਜੇ ਕੁੱਤੇ ਉਪਰ ਚੰਦਨ ਦੀ ਸੁਗੰਧੀ ਮਲ ਦੇਈਏ ਤਾਂ ਉਸ ਨੇ ਆਪਣੇ ਸੁਭਾਵ ਅਨੁਸਾਰ ਕੁੱਤੀਆਂ ਦੇ ਮਗਰ ਹੀ ਦੌੜਨਾ ਹੈ ਅਤੇ ਮਲ-ਮੂਤ੍ਰ ਵਿੱਚ ਹੀ ਰਹਿਣਾ ਹੈ। ਜੇ ਡੋਰੇ ਮਨੁੱਖ ਅੱਗੇ ਧਰਮ-ਪੁਸਤਕਾਂ ਦਾ ਪਾਠ ਸੁਣਾ ਕੇ ਉਸ ਦੀ ਵਿਆਖਿਆ ਕੀਤੀ ਜਾਵੇ ਤਾਂ ਉਸ ਦਾ ਉਸ ਨੂੰ ਕੋਈ ਲਾਭ ਨਹੀਂ ਪਹੁੰਚਦਾ ਕਿਉਂਕਿ ਉਸ ਵਿੱਚ ਸ੍ਰਵਣ-ਸ਼ਕਤੀ ਹੀ ਨਹੀਂ ਹੁੰਦੀ। ਜੇ ਨੇਤਰ-ਹੀਣ ਮਨੁੱਖ ਅੱਗੇ ਅਨੇਕਾਂ ਦੀਵੇ ਬਾਲ ਕੇ ਰਖੇ ਜਾਣ ਤਾਂ ਉਸ ਨੂੰ ਫਿਰ ਵੀ ਚਾਨਣ ਦਾ ਗਿਆਨ ਨਹੀਂ ਹੋ ਸਕਦਾ ਕਿਉਂਕਿ ਉਹ ਵੇਖਣ ਵਾਲੀ ਸ਼ਕਤੀ ਤੋਂ ਸਖਣਾ ਹੁੰਦਾ ਹੈ। ਪਸ਼ੂਆਂ ਦੇ ਵਗ ਅੱਗੇ ਘਾਹ ਵਿੱਚ ਸੋਨਾ ਰਲਾ ਦਿਉ ਤਾਂ ਉਸਨੇ ਆਪਣੇ ਸੁਭਾਅ ਅਨੁਸਾਰ ਉਸ ਚੋਂ ਘਾਹ ਹੀ ਚੁਣ ਕੇ ਖਾਣਾ ਹੈ, ਕਿਉਂਕਿ 'ਪਸੂ ਪ੍ਰੀਤਿ ਘਾਸ ਸੰਗਿ ਰਚੈ' ਹੈ। ਲੋਹੇ ਨੂੰ ਭਾਵੇਂ ਕਿਤਨਾ ਭੱਠੀ ਵਿੱਚ ਪਾਈ ਜਾਓ ਉਹ ਕਦੇ ਵੀ ਢਲ ਕੇ ਕਪਾਹ ਨਹੀਂ ਬਣ ਸਕਦਾ ਕਿਉਂਕਿ ਉਸ ਵਿੱਚ ਤੱਤ ਹੀ ਕਠੋਰਤਾ ਵਾਲਾ ਹੁੰਦਾ ਹੈ। ਇਸੇ ਤਰ੍ਹਾਂ ਮੂਰਖ ਮਨੁੱਖ ਦੇ ਮਨ ਵਿੱਚ ਅਜਿਹੇ ਗੁਣ ਰਚ ਮਿਚ ਗਏ ਹੁੰਦੇ ਹਨ ਕਿ ਉਹ ਚੰਗੇ ਮੰਦੇ ਦੀ ਪਛਾਣ ਨਹੀਂ ਕਰ ਸਕਦਾ। ਜੋ ਕੁਝ ਬੋਲਦਾ ਹੈ, ਹਮੇਸ਼ਾਂ ਬਕਬਾਦ (ਵਿਅਰਥ) ਹੀ ਬੋਲਦਾ ਹੈ।

ਸਿਧਾਂਤ ਇਹ ਹੈ ਕਿ ਮਨੁੱਖ ਨੂੰ ਅਸਲੇ ਨਾਲੋਂ ਵਿਛੋੜਨ ਵਾਲੇ ਉਸ ਦੇ ਆਪਣੇ ਅਉਗੁਣ

ਹਨ ਅਤੇ ਅਸਲੇ ਨਾਲ ਜੋੜਨ ਵਾਲੇ ਉਸ ਦੇ ਦੈਵੀ ਗੁਣ ਹੁੰਦੇ ਹਨ। ਦੂਜੇ ਸਲੋਕ ਵਿੱਚ ਯਾਰਾਂ ਕਿਸਮਾਂ ਦੇ ਪਰਸਪਰ ਗੰਢ (ਜੋੜਾਂ) ਦਾ ਵਰਣਨ ਕੀਤਾ ਹੈ ਅਤੇ ਮੂਰਖ ਦੀ ਗੰਢ ਮੂੰਹ ਤੇ ਮਾਰ ਪੈਣ ਨਾਲ ਦਸੀ ਹੈ। ਅੰਤ ਵਿੱਚ ਸਿਧਾਂਤ ਇਹੋ ਹੀ ਕਢਿਆ ਹੈ ਕਿ ਰਬੀ ਦਰਬਾਰ ਨਾਲ ਸਾਂਝ ਵਾਹਿਗੁਰੂ ਜੀ ਦੀਆਂ ਸਿਫਤਾਂ ਕਰਨ ਨਾਲ ਪੈਂਦੀ ਹੈ। ਮੂਰਖ ਵਾਂਗ ਬੜੇ ਬੜੇ ਵਿਅਰਥ ਬੋਲ ਬੋਲਣ ਨਾਲ ਜੀਵਨ ਦੀ ਬਾਜ਼ੀ ਹਾਰ ਕੇ ਜਾਣਾ ਪੈਂਦਾ ਹੈ। ਮੂਰਖ ਦੇ ਇਹ ਗੁਣ ਹਨ ਕਿ ਉਹ ਜਦੋਂ ਬੋਲਦਾ ਹੈ, ਦੂਜੇ ਦੀ ਹਾਨੀ ਕਰਦਾ ਹੈ।

ਪਉੜੀ ਵਿੱਚ ਇਹ ਸਾਰੰਸ਼ ਹੈ ਕਿ ਵਾਹਿਗੁਰੂ ਜੀ ਦੀ ਕੁਦਰਤਿ ਦਾ ਕੋਈ ਅੰਤ ਨਹੀਂ ਪਾ ਸਕਦਾ। ਪਰ ਉਸ ਦੇ ਦਰਬਾਰ ਵਿੱਚ ਸੱਚਾ ਨਿਆਉਂ ਹੈ। ਉਥੇ ਖੋਟੇ ਤੇ ਖਰੇ ਦੀ ਪਰਖ ਹੁੰਦੀ ਹੈ। ਖੋਟੇ ਤੋਂ ਖਰਾ ਬਣਾਉਣ ਦੀ ਸ਼ਕਤੀ ਸਤਿਗੁਰੂ ਵਿੱਚ ਹੁੰਦੀ ਹੈ, ਉਹ ਪਰਮ ਪਵਿੱਤਰ ਉਪਦੇਸ਼ ਦੁਆਰਾਂ ਰੱਬੀ ਸਿਫਤਾਂ ਪ੍ਰਦਾਨ ਕਰਕੇ ਪ੍ਰੇਮ ਵਾਲਾ ਬਣਾ ਦਿੰਦਾ ਹੈ। ਇਸ ਤਰ੍ਹਾਂ ਮਨੁੱਖ ਬਖਸ਼ਿਆ ਜਾਂਦਾ ਹੈ:-

੧. **ਅੰਧੇ ਅਕਲੀ ਬਾਹਰੇ, ਕਿਆ ਤਿਨ ਸਿਉ ਕਹੀਐ ॥**
**ਬਿਨੁ ਗੁਰ, ਪੰਥੁ ਨ ਸੁਝਈ, ਕਿਤੁ ਬਿਧਿ ਨਿਰਬਹੀਐ ॥** [ਪੰਨਾ ੨੨੮

੨. **ਮੂਰਖੈ ਨਾਲਿ ਨ ਲੁਝੀਐ ॥** [ਪੰਨਾ ੪੭੩

੩. **ਮੂਰਖ ਸਿਉ ਬੋਲੈ ਝਖ ਮਾਰੀ ॥** [ਪੰਨਾ ੮੭੦

੪. **ਸੋ ਮੂਰਖੁ ਜੋ ਆਪੁ ਨ ਪਛਾਣਈ, ਸਚਿ ਨ ਧਰੇ ਪਿਆਰੁ ॥** [ਪੰਨਾ ੪੯੨

੫. **ਮੂਰਖ ਹੋਵੈ ਸੋ ਸੁਣੈ, ਮੂਰਖ ਕਾ ਕਹਣਾ ॥**
**ਮੂਰਖੁ ਕੇ ਕਿਆ ਲਖਣ ਹੈ, ਕਿਆ ਮੂਰਖ ਕਾ ਕਰਣਾ ॥**
**ਮੂਰਖੁ ਓਹੁ ਜਿ ਮੁਗਧੁ ਹੈ, ਅਹੰਕਾਰੇ ਮਰਣਾ ॥** [ਪੰਨਾ ੯੫੩

ਸੋ ਉਪਰੋਕਤ ਤੱਥਾਂ ਨੂੰ ਮੁਖ ਰਖੀਏ ਤਾਂ ਇਹ ਸੇਧ ਮਿਲਦੀ ਹੈ ਕਿ ਮਨਮੁਖਾਂ ਨਾਲੋਂ ਤੁੱਟੀ ਭਲੀ ਹੈ ਅਤੇ ਸੰਤਾਂ ਨਾਲ ਮੇਲ-ਮਿਲਾਪ ਤੇ ਵਾਰਤਾਲਾਪ ਕਰਨਾ ਲਾਹੇਵੰਦਾ ਹੈ ਕਿਉਂ ਜੋ ਸਿਫਤਾਂ ਦੁਆਰਾ ਮਨੁੱਖ ਸਾਈਂ ਦੇ ਦਰ ਉਤੇ ਪਹੁੰਚ ਜਾਂਦਾ ਹੈ:-

**ਸੰਤੁ ਮਿਲੈ, ਕਿਛੁ ਸੁਨੀਐ ਕਹੀਐ ॥**
**ਮਿਲੈ ਅਸੰਤੁ, ਮਸਟਿ ਕਰਿ ਰਹੀਐ ॥** [ਪੰਨਾ ੮੭੦

**ਸਲੋਕੁ ਮ: ੧ ॥ ਹਮ ਜੇਰ ਜਿਮੀ, ਦੁਨੀਆ ਪੀਰਾ ਮਸਾਇਕਾ ਰਾਇਆ ॥ ਮੇ ਰਵਦਿ ਬਾਦਿਸਾਹਾ, ਅਫਜੂ ਖੁਦਾਇ* ॥ ਏਕ ਤੂਹੀ, ਏਕ ਤੁਹੀ ॥ ੧ ॥**

---

*ਹਥ ਲਿਖਤ ਸਰੂਪ ਸੰਮਤ 1844 ਵਿੱਚ ਖੁਦਾਇਆ' ਸਰੂਪ ਉਪਲਬਧ ਹੈ ਜੋ ਕਾਵਿ ਕਲਾ ਅਨੁਸਾਰ ਠੀਕ ਜਾਪਦਾ ਹੈ।

ਮ: ੧ ॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥ ਅਸਤਿ ਏਕ, ਦਿਗਰਿ ਕੁਈ ॥ ਏਕ ਤੁਈ, ਏਕ ਤੁਈ ॥ ੨ ॥

ਮ: ੧ ॥ ਨ ਦਾਦੇ ਦਿਹੰਦ ਆਦਮੀ ॥ ਨ ਸਪਤ ਜੇਰ ਜਿਮੀ ॥ ਅਸਤਿ ਏਕ, ਦਿਗਰਿ ਕੁਈ ॥ ਏਕ ਤੁਈ, ਏਕ ਤੁਈ ॥ ੩ ॥

ਮ: ੧ ॥ ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ, ਨਹ ਜਲੋ ॥ ਅੰਨ ਪਉਣ, ਥਿਰੁ ਨ ਕੁਈ ॥ ਏਕੁ ਤੁਈ, ਏਕੁ ਤੁਈ ॥ ੪ ॥

ਮ: ੧ ॥ ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ ॥ ਅਸਤਿ ਏਕੁ, ਦਿਗਰ ਕੁਈ ॥ ਏਕ ਤੁਈ, ਏਕੁ ਤੁਈ ॥ ੫ ॥

ਮ: ੧ ॥ ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥ ਦਿਹੰਦ ਸੁਈ ॥ ਏਕ ਤੁਈ, ਏਕ ਤੁਈ ॥ ੬ ॥

ਮ: ੧ ॥ ਨਾਨਕ, ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥ ਕਲਾ ਧਰੈ, ਹਿਰੈ ਸੁਈ ॥ ਏਕੁ ਤੁਈ, ਏਕੁ ਤੁਈ ॥ ੭ ॥

ਪਉੜੀ ॥ ਸਚਾ ਤੇਰਾ ਹੁਕਮੁ, ਗੁਰਮੁਖਿ ਜਾਣਿਆ ॥ ਗੁਰਮਤੀ ਆਪੁ ਗਵਾਇ, ਸਚੁ ਪਛਾਣਿਆ ॥ ਸਚੁ ਤੇਰਾ ਦਰਬਾਰੁ, ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ, ਸਚਿ ਸਮਾਣਿਆ ॥ ਮਨਮੁਖ ਸਦਾ ਕੂੜਿਆਰ, ਭਰਮਿ ਭੁਲਾਣਿਆ ॥ ਵਿਸਟਾ ਅੰਦਰਿ ਵਾਸੁ, ਸਾਦੁ ਨ ਜਾਣਿਆ ॥ ਵਿਣੁ ਨਾਵੈ ਦੁਖੁ ਪਾਇ, ਆਵਣ ਜਾਣਿਆ ॥ ਨਾਨਕ, ਪਾਰਖੁ ਆਪਿ, ਜਿਨਿ ਖੋਟਾ ਖਰਾ ਪਛਾਣਿਆ ॥ ੧੩ ॥

## ਉਚਾਰਨ ਸੇਧ

**ਬਿੰਦੀ ਸਹਿਤ** : ਜਿਮੀਂ, ਆਂ। 'ਣਿਆ' ਵਾਲੇ ਸ਼ਬਦ ਨਾਸਕੀ ਧੁਨੀ ਸਹਿਤ ਉਚਾਰਨੇ ਹਨ।

**ਬਿੰਦੀ ਰਹਿਤ**: ਦੁਨੀਆ, ਪੀਰਾ, ਮਸਾਇਕਾ, ਰਾਇਆ।

**ਫੁਟਕਲ**: (ਫ਼ਾਰਸੀ ਦੇ ਸ਼ਬਦਾਂ ਦਾ ਉਚਾਰਨ) - ਜ਼ੋਰ, ਬਾਦਸ਼ਾਹਾ, ਅਫ਼ਜ਼ੂ, ਖ਼ੁਦਾਇ*,

---

*ਹੱਥ ਲਿਖਤ ਸਰੂਪ ਸੰਮਤ ੧੮੪੪ ਵਿੱਚ ਪਾਠ 'ਖੁਦਾਇਆ' ਹੈ। ਇਹ ਸਰੂਪ ਕਈ ਪਾਵਨ ਬੀੜਾਂ ਵਿੱਚ ਉਪਲਬਧ ਹੈ, ਕਿਉਂਕਿ ਇਸ ਨਾਲ ਦੋਹਾਂ ਪੰਗਤੀਆਂ ਦਾ ਕਾਫੀਆ ਮਿਲਦਾ ਹੈ।

ਜ਼ਿਮੀ, ਰਿਜ਼ਕ, ਜ਼ਰ, ਦਰਖ਼ਤ। ਇਸੇ ਤਰ੍ਹਾਂ 'ਆ ਕਸੇ' ਪਦ ਛੇਦ ਉਚਾਰਨਾ ਹੈ।

**ਨੋਟ-** 'ਅਸਤਿ' ਦਾ ਉਚਾਰਨ 'ਅਸੱਤਿ' ਕਰਨਾ ਅਸ਼ੁੱਧ ਹੈ।

**ਪਦ ਅਰਥ**: ਹਮ-ਅਸੀਂ, ਸਾਰੇ ਜੇਰ ਜਿਮੀ-ਧਰਤੀ ਦੇ ਹੇਠਾਂ। ਮਸਾਇਕਾ-ਸੇਖ ਦਾ ਬਹੁ ਬਚਨ। ਰਾਇਆ-ਰਾਜੇ। ਮੇ ਰਵਦਿ-ਜਾਂਦੇ ਹਨ। ਅਫਜੂ-ਬਾਕੀ। ਦਾਨਵਾ-ਦੈਂਤ। ਸਾਧਿਕਾ-ਸਾਧਨਾ ਕਰਨ ਵਾਲੇ। ਧਰਾ-ਧਰਤੀ। ਅਸਤਿ-ਹੈ। ਦਿਗਰਿ-ਦੂਜਾ। ਦਿਹੰਦ-ਦੇਣ ਵਾਲਾ। ਸਪਤ-ਸਤ (੭)। ਸੂਰਿ-ਸੂਰਜ। ਸਸਿ-ਚੰਦਰਮਾ। ਮੰਡਲੋ-ਮੰਡਲ, ਆਕਾਸ਼। ਦੀਪ-ਟਾਪੂ। ਜਲੋ-ਜਲੁ, ਪਾਣੀ। ਕੁਈ-ਕੋਈ। ਦਸਤ-ਹੱਥ। ਆ ਕਸੇ-ਕਿਸੇ ਹੋਰ ਮਨੁੱਖ ਦੇ ਹੱਥ ਵਿੱਚ। ਹਮਾ-ਹਮ, ਸਭਨਾ ਨੂੰ। ਸੇਵ-ਬਸ। ਪਰੰਦਏ-ਪੰਛੀਆਂ ਦੇ। ਗਿਰਾਹ-ਜੇਬ। ਜ਼ਰ-ਸੋਨਾ। ਆਬ-ਪਾਣੀ। ਸੁਈ-ਉਹੀ ਹੈ। ਤੁਈ-ਤੂੰ ਹੀ। ਲਿਲਾਰਿ-ਮੱਥੇ ਉਤੇ। ਕਲਾ-ਸਤਾ, ਸ਼ਕਤੀ। ਹਿਰੈ-ਚੁਰਾ ਲੈਂਦਾ, ਖਿਚ ਲੈਂਦਾ ਹੈ। ਨੀਸਾਣਿਆ-ਪਰਵਾਨਾ।

**ਅਰਥ : ਸਲੋਕੁ ਮ: ੧ ॥—** ਦੁਨੀਆਂ ਦੇ ਪੀਰ, ਸ਼ੇਖ, ਰਾਇ (ਆਦਿਕ) ਸਾਰੇ ਧਰਤੀ ਦੇ ਹੇਠਾਂ (ਭਾਵ ਅੰਤ ਸਮੇਂ ਦੱਬੇ ਜਾਂ ਸਾੜੇ ਜਾਂਦੇ ਹਨ)। ਬਾਦਸ਼ਾਹ ਵੀ ਚਲੇ ਜਾਂਦੇ ਹਨ (ਭਾਵ ਨਾਸ ਹੋ ਜਾਂਦੇ ਹਨ ਪਰ) ਹੇ ਖ਼ੁਦਾ! (ਤੂੰ ਹੀ) ਬਾਕੀ (ਰਹਿ ਜਾਂਦਾ ਹੈਂ)। ਇਕ ਤੂੰ ਹੀ ਹੈਂ, ਇਕ ਤੂੰ ਹੀ (ਸਦੀਵ ਰਹਿਣ ਵਾਲਾ) ਹੈਂ ।੧।

**ਮ: ੧ ॥—** ਨਾ ਦੇਵਤੇ, (ਨਾ) ਮਨੁੱਖ, ਨ ਸਿਧ (ਨਾ) ਸਾਧਨਾ ਕਰਨ ਵਾਲੇ, (ਕੋਈ ਵੀ) ਧਰਤੀ ਉਤੇ (ਨਹੀਂ ਰਿਹਾ)। ਇਕ (ਤੂੰ ਹੋਂਦ ਵਾਲਾ) ਹੈਂ, ਦੂਜਾ ਕੌਣ ਹੈ? ਇਕ ਤੂੰ, ਇਕ ਤੂੰ (ਹੀ) ਹੈਂ।੨।

**ਮ: ੧ ॥—** ਨਾ ਇਨਸਾਫ਼ ਦੇਣ ਵਾਲਾ ਆਦਮੀ, ਨਾ ਧਰਤੀ ਦੇ ਹੇਠਾਂ ਸਤ (ਪਾਤਾਲਾਂ ਵਿੱਚ ਵਸਣ ਵਾਲੇ ਜੀਵ ਸਤਿ ਹਨ)। ਇਕ ਤੂੰ (ਹੀ ਸਤਿ) ਹੈਂ, ਦੂਜਾ ਕੌਣ ਹੈ? ਇਕ ਤੂੰ ਹੀ, ਇਕ ਤੂੰ ਹੀ ਹੈਂ।੩।

**ਮ: ੧ ॥—** ਨਾ, ਸੂਰਜ (ਨਾ) ਚੰਦਰਮਾ (ਨਾ, ਤਾਰਿਆਂ ਦੇ) ਮੰਡਲ ਨਾ ਸਤ ਦੀਪ, ਨਾ ਪਾਣੀ, ਅੰਨ, ਹਵਾ, ਕੋਈ (ਵੀ) ਥਿਰ ਨਹੀਂ, ਇਕੋ ਤੂੰ ਹੈਂ, ਇਕੋ ਤੂੰ ਹੈਂ।੪।

**ਮ: ੧ ॥—** (ਹੇ ਪ੍ਰਭੂ! ਜੀਆ ਜੰਤੂ ਦਾ) ਰਿਜ਼ਕ (ਤੈਥੋਂ ਬਿਨਾ) ਕਿਸੇ ਹੋਰ ਮਨੁੱਖ ਦੇ ਹੱਥ ਵਿੱਚ ਨਹੀਂ ਹੈ। ਬਸ, ਸਭ (ਜੀਆਂ ਨੂੰ) ਇਕ ਆਸ ਹੈ ਤੂੰ ਇਕੋ ਹੈਂ, ਦੂਜਾ ਕੋਈ (ਨਹੀਂ) ਇਕੋ ਤੂੰ ਹੈਂ, ਇਕੋ ਤੂੰ ਹੈਂ।੫।

**ਮ: ੧ ॥—** ਪੰਛੀਆਂ ਦੀ ਜੇਬ ਵਿੱਚ ਕੋਈ ਸੋਨਾ (ਭਾਵ ਮਾਲ ਧਨ ਪਦਾਰਥ ਆਦਿ) ਨਹੀਂ (ਹੁੰਦਾ)। (ਉਹ) ਰੁੱਖਾਂ (ਅਤੇ) ਪਾਣੀ ਦੀ ਆਸ ਕਰਦੇ ਹਨ। (ਹੇ ਪ੍ਰਭੂ! ਉਨ੍ਹਾਂ ਨੂੰ ਆਹਾਰ) ਦੇਣ ਵਾਲਾ ਉਹ ਵੀ (ਤੂੰ) ਹੈਂ। ਇਕੋ ਤੂੰ ਹੈਂ, ਇਕੋ ਤੂੰ ਹੈਂ।੬।

**ਮ: ੧ ॥—** ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ) ਉਸ (ਪ੍ਰਭੂ ਨੇ ਜੀਆਂ ਦੇ) ਮੱਥੇ ਤੇ ਲਿਖਿਆ ਹੈ, (ਉਸ ਨੂੰ) ਕੋਈ ਮੇਟ ਨਹੀਂ ਸਕਦਾ। (ਜੋ ਸਭ ਨੂੰ) ਸੱਤਾ ਦੇਂਦਾ ਹੈ (ਤੇ) ਖਿੱਚਦਾ

ਹੈ, ਉਹ ਇਕੋ ਤੂੰ ਹੈਂ, ਇਕੋ ਤੂੰ ਹੈਂ।੭।

**ਪਉੜੀ ॥—** (ਹੇ ਪ੍ਰਭੂ!) ਤੇਰਾ ਹੁਕਮ ਸੱਚਾ ਹੈ (ਪਰ ਇਸ ਨੂੰ ਕੇਵਲ) ਗੁਰਮੁਖ ਨੇ ਸਤਿ ਕਰਕੇ ਜਾਣਿਆ ਹੈ। ਗੁਰੂ ਦੀ ਮਤਿ ਦੁਆਰਾ (ਉਸ ਨੇ ਆਪਣਾ) ਆਪ ਗੁਆ ਕੇ ਸੱਚ ਨੂੰ ਪਛਾਣਿਆ ਹੈ। ਤੇਰਾ ਦਰਬਾਰ ਸੱਚ ਹੈ (ਤੇ) ਸ਼ਬਦ (ਰੂਪ) ਨੀਸਾਣ ਹੈ। (ਗੁਰਮੁਖ) ਸੱਚਾ ਸ਼ਬਦ ਵੀਚਾਰ ਕੇ ਸੱਚ ਵਿਚ ਸਮਾਇਆ ਹੈ। (ਜੋ) ਮਨਮੁਖ (ਹਨ ਉਹ) ਸਦਾ ਕੂੜੇ ਹਨ (ਤੇ) ਭਰਮ ਵਿੱਚ ਭੁਲੇ ਹੋਏ ਹਨ। (ਉਨ੍ਹਾਂ ਦਾ) ਵਾਸਾ ਵਿਸ਼ਟਾ (ਗੰਦਗੀ ਵਿੱਚ) ਹੈ (ਕਿਉਂਕਿ ਉਨ੍ਹਾਂ ਨੇ ਨਾਮ) ਰੱਸ ਨੂੰ ਨਹੀਂ ਜਾਣਿਆ ਹੈ। (ਉਹ) ਨਾਮ ਤੋਂ ਬਿਨਾ ਦੁੱਖ ਪਾਉਂਦੇ ਹਨ (ਇਸ ਕਰਕੇ) ਉਨ੍ਹਾਂ ਦਾ ਆਉਣਾ ਜਾਣਾ, (ਜੰਮਣਾ-ਮਰਣਾ) ਲੱਗਾ ਰਹਿੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪਰਮਾਤਮਾ) ਆਪ (ਹੀ) ਪਾਰਖੂ ਹੈ ਜਿਸ ਨੇ ਖੋਟਾ ਖਰਾ (ਜੀਵ) ਪਛਾਣਿਆ ਹੈ।੧੩।

## ਅਰਥ ਭੇਦ ਅਤੇਂ ਨਿਰਣੈ

**ਹਮਾ ਰਾ ਏਕ ਆਸ ਵਸੇ ॥**

ਪੁਰਾਤਨ ਟੀਕਾਕਾਰਾਂ ਨੇ 'ਹਮਾ ਰਾ' ਨੂੰ 'ਹਮਾਰਾ' ਜੁੜਤ ਪਦ ਕਰ ਦਿੱਤਾ ਅਤੇ 'ਵਸੇ' ਦੇ ਅਰਥ 'ਬਹੁਤ' ਕੀਤੇ ਹਨ। ਨਵੀਨ ਟੀਕਾਕਾਰਾਂ ਨੇ 'ਹਮਾ ਰਾ' ਵੱਖੋ ਵੱਖਰਾ ਪਾਠ ਦਿੱਤਾ ਹੈ ਅਤੇ 'ਵਸੇ' ਦੇ ਅਰਥ - 'ਬੱਸ, ਕਾਫੀ ਹੈ' ਕੀਤੇ ਹਨ:-

੧- (ਹਮਾਰਾ) ਤਮਾਮ ਕੋ ਏਕ ਤੇਰੀ ਆਸ (ਵਸੇ) ਬਹੁਤ ਹੈ। [ਫ.ਸ.

੨- (ਫਾ-ਹਮਾ-ਸਾਰੇ, ਰਾ ਨੂੰ) ਸਭ ਤਾਈਂ। (ਵਸੇ) ਬੱਸ, ਕਾਫੀ। ਉਸ ਦੀ ਆਸ ਕਾਫੀ ਹੈ। [ਸ਼ਬਦਾਰਥ ਤੇ ਦਰਪਣ

**ਨਿਰਣੈ**: ਜੇ 'ਹਮਾਰਾ' ਪਾਠ ਇਕਠਾ ਮੰਨੀਏ ਤਾਂ ਅਰਥ 'ਸਾਡਾ' ਹੋਣਗੇ ਜੋ ਕਿ ਇਥੇ ਠੀਕ ਨਹੀਂ। 'ਹਮਾ ਰਾ' ਦੋਵੇਂ ਫਾਰਸੀ ਦੇ ਸ਼ਬਦ ਮੰਨਣੇ ਯੋਗ ਹਨ ਅਤੇ ਅਰਥ ਵੀ ਠੀਕ ਬਣਦੇ ਹਨ। ਜਿਵੇਂ ਕਿ ਪਿੱਛੇ ਕਰ ਦਿੱਤੇ ਗਏ ਹਨ। ਵੈਸੇ ਆਮ ਕਹਾਵਤ ਵਿੱਚ ਬੋਲਿਆ ਜਾਂਦਾ ਹੈ:-

**'ਹਮਾ ਯਾਰਾਂ ਦੋਜ਼ਖ਼, ਹਮਾ ਯਾਰਾ ਬਹਿੱਸ਼ਤ॥'**

## ਸਾਰੰਸ਼ ਅਤੇ ਸਿਧਾਂਤ

ਦੁਨੀਆ ਦੇ ਸ਼ੇਖ, ਪੀਰ ਅਤੇ ਮਹਾ ਰਾਜੇ, ਵੱਡੇ ਵੱਡੇ ਬਾਦਸ਼ਾਹ, ਦੇਵਤੇ, ਦੈਂਤ, ਸਿਧ ਸਾਧਿਕ ਸਾਰੇ ਹੀ ਨਾਸ਼ਵੰਤ ਹਨ। ਜ਼ਿਮੀਂ, ਆਸਮਾਨ, ਸੂਰਜ, ਚੰਨ, ਤਾਰਿਕਾ ਮੰਡਲ, ਦੀਪ ਲੋਕ, ਅੰਨ, ਹਵਾ, ਪਾਣੀ ਆਦਿ ਵੀ ਥਿਰ ਨਹੀਂ। ਥਿਰ ਤਾਂ ਕੇਵਲ ਪਾਰਬ੍ਰਹਮ ਹੈ:-

**ਥਿਰੁ ਪਾਰਬ੍ਰਹਮੁ ਪਰਮੇਸਰੋ, ਸੇਵਕੁ ਥਿਰੁ ਹੋਸੀ ॥** [ਪੰਨਾ ੧੧੦੦

ਜੀਆ ਜੰਤੂਆਂ ਨੂੰ ਰੋਜ਼ੀ ਰਿਜ਼ਕ ਪਹੁੰਚਾਉਣਾ, ਮਨੁੱਖੀ ਅਖ਼ਤਿਆਰ ਵਿੱਚ ਨਹੀਂ, ਸਭ ਕੁਝ ਸਿਰਜਣਹਾਰ ਦੇ ਆਪਣੇ ਹੱਥ ਵਿੱਚ ਹੈ। ਜੀਆਂ ਵਿੱਚ ਕਲਾ ਪਾਉਣ ਤੇ ਖਿਚਣ ਵਾਲਾ ਵੀ ਇਕੋ ਪ੍ਰਭੂ ਹੈ, ਦੂਜਾ ਕੋਈ ਨਹੀਂ। ਗੁਰਮੁਖ ਤੇ ਮਨਮੁਖ ਵਿੱਚ ਫ਼ਰਕ ਹੀ ਇਹੋ ਹੈ ਕਿ ਗੁਰਮੁਖ

ਸੱਚਾ ਸ਼ਬਦ ਵੀਚਾਰ ਕੇ ਸੱਚ ਵਿਚ ਸਮਾ ਜਾਂਦਾ ਹੈ ਪਰ ਮਨਮੁਖ ਗੰਦਗੀ ਵਿੱਚ ਪਿਆ ਹੋਇਆ, ਵਿਕਾਰਾਂ ਦੀ ਗਾਰ ਵਿੱਚ ਫਸਿਆ ਹੋਇਆ ਨਾਮ-ਅੰਮ੍ਰਿਤ ਤੋਂ ਸਖਣਾ ਰਹਿੰਦਾ ਹੈ। ਸਿਧਾਂਤ ਇਹ ਹੈ ਕਿ ਵਾਹਿਗੁਰੂ ਜੀ ਆਪ ਪਾਰਖੂ ਹਨ, ਖੋਟੇ ਤੇ ਖਰੇ ਦੀ ਪਰਖ ਆਪ ਕਰਦੇ ਹਨ। ਆਪ ਜੀ ਦੇ ਦਰਬਾਰ ਵਿੱਚ ਸਦਾ ਸੱਚ ਵਾਲਾ ਨਿਆਉਂ ਹੁੰਦਾ ਹੈ:-

**ਖੋਟੇ ਖਰੇ ਸਭਿ ਪਰਖੀਅਨਿ, ਤਿਤੁ ਸਚੇ ਕੈ ਦਰਬਾਰਾ ਰਾਮ ॥**
**ਖੋਟੇ ਦਰਗਹ ਸੁਟੀਅਨਿ, ਊਭੇ ਕਰਨਿ ਪੁਕਾਰਾ ਰਾਮ ॥**
**ਊਭੇ ਕਰਨਿ ਪੁਕਾਰਾ ਮੁਗਧ ਗਵਾਰਾ, ਮਨਮੁਖਿ ਜਨਮੁ ਗਵਾਇਆ ॥**
**ਬਿਖਿਆ ਮਾਇਆ ਜਿਨਿ ਜਗਤੁ ਭੁਲਾਇਆ,**
**ਸਾਚਾ ਨਾਮੁ ਨ ਭਾਇਆ ॥**
**ਮਨਮੁਖ ਸੰਤਾਂ ਨਾਲਿ ਵੈਰੁ ਕਰਿ, ਦੁਖੁ ਖਟੇ ਸੰਸਾਰਾ ॥**
**ਖੋਟੇ ਖਰੇ ਪਰਖੀਅਨਿ, ਤਿਤੁ ਸਚੈ ਦਰਵਾਰਾ ਰਾਮ ॥** [ਪੰਨਾ ੫੭੦

**ਸਲੋਕੁ ਮ: ੧ ॥ ਸੀਹਾ ਬਾਜਾ ਚਰਗਾ ਕੁਹੀਆ, ਏਨਾ ਖਵਾਲੇ ਘਾਹ ॥ ਘਾਹੁ ਖਾਨਿ ਤਿਨਾ ਮਾਸੁ ਖਵਾਲੇ, ਏਹਿ ਚਲਾਏ ਰਾਹ ॥ ਨਦੀਆ ਵਿਚਿ ਟਿਬੇ ਦੇਖਾਲੇ, ਥਲੀ ਕਰੇ ਅਸਗਾਹ ॥ ਕੀੜਾ ਥਾਪਿ, ਦੇਇ ਪਾਤਿਸਾਹੀ, ਲਸਕਰ ਕਰੇ ਸੁਆਹ ॥ ਜੇਤੇ ਜੀਅ, ਜੀਵਹਿ ਲੈ ਸਾਹਾ, ਜੀਵਾਲੇ ਤਾ ਕਿਅ ਸਾਹ ॥ ਨਾਨਕ, ਜਿਉ ਜਿਉ ਸਚੇ ਭਾਵੈ, ਤਿਉ ਤਿਉ ਦੇਇ ਗਿਰਾਹ ॥੧॥**

**ਮ: ੧ ॥ ਇਕਿ ਮਾਸਹਾਰੀ, ਇਕਿ ਤ੍ਰਿਣੁ ਖਾਹਿ ॥ ਇਕਨਾ, ਛਤੀਹ ਅੰਮ੍ਰਿਤ ਪਾਹਿ ॥ ਇਕਿ ਮਿਟੀਆ ਮਹਿ, ਮਿਟੀਆ ਖਾਹਿ ॥ ਇਕਿ ਪਉਣ ਸੁਮਾਰੀ, ਪਉਣ ਸੁਮਾਰਿ ॥ ਇਕਿ ਨਿਰੰਕਾਰੀ ਨਾਮ ਆਧਾਰਿ ॥ ਜੀਵੈ ਦਾਤਾ, ਮਰੈ ਨ ਕੋਇ ॥ ਨਾਨਕ, ਮੁਠੇ ਜਾਹਿ, ਨਾਹੀ ਮਨਿ ਸੋਇ ॥ ੨ ॥**

**ਪਉੜੀ ॥ ਪੂਰੇ ਗੁਰ ਕੀ ਕਾਰ, ਕਰਮਿ ਕਮਾਈਐ ॥ ਗੁਰਮਤੀ ਆਪੁ ਗਵਾਇ, ਨਾਮੁ ਧਿਆਈਐ ॥ ਦੂਜੀ ਕਾਰੈ ਲਗਿ, ਜਨਮੁ ਗਵਾਈਐ ॥ ਵਿਣੁ ਨਾਵੈ ਸਭ ਵਿਸੁ, ਪੈਝੈ ਖਾਈਐ ॥ ਸਚਾ ਸਬਦੁ ਸਾਲਾਹਿ, ਸਚਿ ਸਮਾਈਐ ॥ ਵਿਣੁ ਸਤਿਗੁਰ ਸੇਵੇ ਨਾਹੀ ਸੁਖਿ ਨਿਵਾਸੁ, ਫਿਰਿ ਫਿਰਿ ਆਈਐ ॥ ਦੁਨੀਆ ਖੋਟੀ ਰਾਸਿ, ਕੂੜੁ ਕਮਾਈਐ ॥ ਨਾਨਕ, ਸਚੁ ਖਰਾ ਸਾਲਾਹਿ, ਪਤਿ ਸਿਉ ਜਾਈਐ ॥ ੧੪ ॥**

# ਉਚਾਰਨ ਸੇਧ

**ਬਿੰਦੀ ਸਹਿਤ:** ਸ਼ੀਹਾਂ, ਬਾਜਾਂ, ਚਰਗਾਂ, ਕੁਹੀਆਂ, ਏਨ੍ਹਾਂ, ਤਿਨ੍ਹਾਂ, ਨਦੀਆਂ, ਜੀਵਹਿਂ, ਜਿਉਂ, ਜਿਉਂ, ਤਿਉਂ ਤਿਉਂ, ਖਾਹਿਂ, ਪਾਹਿਂ, ਮਹਿਂ, ਖਾਹਿਂ, ਜਾਹਿਂ, ਨਾਹੀਂ।

**ਬਿੰਦੀ ਰਹਿਤ:** 'ਮਿਟੀਆ' ਪਦ ਇਕਵਚਨੀ ਨਾਵ ਦਾ ਸੂਚਕ ਹੈ, ਇਸ ਲਈ ਬਿੰਦੀ ਸਹਿਤ 'ਮਿਟੀਆਂ' ਨਹੀਂ ਉਚਾਰਨਾ। ਪਉੜੀ : ਦੁਨੀਆ, ਸਿਉ।

**ਪਦ ਅਰਥ:** ਸੀਹਾ-ਸ਼ੇਰਾਂ। ਬਾਜਾ-ਬਾਜ਼ਾਂ। ਚਰਗਾ-ਸ਼ਿਕਰੇ ਵਰਗਾ ਇਕ ਸ਼ਿਕਾਰੀ ਪੰਛੀ। ਕੁਹੀਆ-ਇਕ ਮਾਸਹਾਰੀ ਜਾਨਵਰ ਦਾ ਨਾਂ। ਖਵਾਲੇ-ਖੁਸ਼ਕ ਜ਼ਮੀਨ। ਅਸਗਾਹ-ਬਹੁਤ ਡੂੰਘਾ। ਕੀੜਾ-ਛੋਟਾ ਜਿਹਾ ਜੀਵ, ਭਾਵ ਕੰਗਾਲ ਮਨੁੱਖ। ਥਾਪਿ-ਥਾਪ, ਬਣਾ ਕੇ। ਲਸਕਰ-ਫੌਜ। ਸਾਹਾ-ਸੁਆਸ। ਕਿਅ-ਕੀ?। ਇਕਿ-ਕਈ। ਮਾਸਾਹਾਰੀ-ਮਾਸ ਦਾ ਆਹਾਰ ਕਰਨ ਵਾਲੇ, ਮਾਸਖੋਰੇ। ਤ੍ਰਿਣੁ-ਤੀਲੇ, ਘਾਹ। ਛਤੀਹ ਅੰਮ੍ਰਿਤ-ਛੱਤੀ ਪ੍ਰਕਾਰ ਦੇ ਸੁੰਦਰ ਤੇ ਸੁਆਦਲੇ ਪਦਾਰਥ। ਪਾਹਿ-ਪ੍ਰਾਪਤ ਹੁੰਦੇ ਹਨ। ਮਿਟੀਆ-ਮਿੱਟੀ। ਪਾਉਣ ਸੁਮਾਰੀ-ਸੁਆਸ ਚੜ੍ਹਾਉਣ ਵਾਲੇ ਜੋਗੀ। ਪਾਉਣ ਸੁਮਾਰਿ-ਸੁਆਸਾਂ ਦੀ ਗਿਣਤੀ ਵਿੱਚ। ਨਾਮ ਆਧਾਰਿ-ਨਾਮ ਦੇ ਆਧਾਰ (ਰੱਜ) ਵਿੱਚ। ਮੁਠੇ-ਠੱਗੇ ਹੋਏ। ਸੋਇ-ਉਹ (ਪ੍ਰਭੂ)। ਕਰਮਿ-ਕਿਰਪਾ ਦੁਆਰਾ, ਬਖਸ਼ਿਸ਼ ਨਾਲ। ਲਗਿ-ਲਗ ਕੇ। ਵਿਸੁ-ਜ਼ਹਿਰ। ਪੈਝੈ-(ਜੋ ਕਪੜਾ) ਪਾਉਂਦਾ ਹੈ। ਸਚਿ-ਸੱਚ ਵਿੱਚ।

**ਅਰਥ : ਸਲੋਕੁ ਮ: ੧॥—** (ਵਾਹਿਗੁਰੂ ਚਾਹੇ ਤਾਂ) ਸ਼ੇਰਾਂ, ਬਾਜ਼ਾਂ, ਚਰਗਾਂ ਤੇ ਕੁਹੀਆਂ (ਵਰਗੇ ਮਾਸਾਹਾਰੀ ਜਾਨਵਰਾਂ ਨੂੰ) ਘਾਹ ਖਵਾ ਦੇਵੇ। (ਜੋ) ਘਾਸ ਖਾਣ ਵਾਲੇ ਹਨ, ਉਹਨਾਂ ਨੂੰ ਮਾਸ ਖਵਾ ਦੇਵੇ (ਅਤੇ ਮਨੁੱਖ ਨੂੰ) ਇਹੋ ਜਿਹੇ ਰਾਹ ਤੇ ਟੋਰ ਦੇਵੇ। (ਚਾਹੇ ਤਾਂ) ਨਦੀਆਂ ਦੇ ਵਿੱਚ (ਖੁਸ਼ਕ) ਟਿੱਬੇ (ਬਣਾ ਕੇ) ਵਿਖਾ ਦੇਵੇ (ਅਤੇ) ਖੁਸ਼ਕ ਜ਼ਮੀਨ ਨੂੰ ਡੂੰਘਾ ਜਲ (ਬਣਾ ਦੇਵੇ)। (ਚਾਹੇ ਤਾਂ ਉਹ) ਕੰਗਾਲ ਨੂੰ ਥਾਪ ਕੇ ਪਾਤਸ਼ਾਹੀ ਦੇ ਦੇਵੇ (ਅਤੇ ਉਹ) ਫੌਜਾਂ ਨੂੰ ਸੁਆਹ (ਨਸ਼ਟ ਕਰ ਦੇਵੇਂ)। ਜਿਤਨੇ ਜੀਅ ਹਨ (ਸਾਰੇ) ਸੁਆਸ ਲੈ ਕੇ ਜੀਉਂਦੇ ਹਨ (ਪਰ ਜੇ ਉਹ) ਜੀਵਾਉਣਾ ਚਾਹੇਂ ਤਾਂ ਸੁਆਸ (ਕੀ ਚੀਜ਼ ਹੈ?, ਬਿਨਾ ਸਾਹ ਵੀ ਜਿਵਾ ਸਕਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਵੇਂ ਜਿਵੇਂ (ਉਸ) ਸੱਚੇ (ਪ੍ਰਭੂ) ਨੂੰ ਭਾਉਂਦਾ ਹੈ (ਭਾਵ ਚੰਗਾਂ ਲਗਦਾ ਹੈ) ਉਹ ਤਿਵੇਂ ਤਿਵੇਂ (ਰੋਟੀ ਦੇ)ਗਿਰਾਹ ਦੇ ਕੇ(ਸਭ ਦੀ ਪਾਲਨਾ ਕਰਦਾ ਹੈ)।੧।

**ਮ: ੧॥—** (ਹੇ ਭਾਈ! ਇਸ ਸੰਸਾਰ ਵਿੱਚ) ਕਈ ਮਾਸ-ਖੋਰੇ ਹਨ, ਕਈ ਘਾਹ (ਸਬਜ਼ੀ ਆਦਿ) ਖਾਂਦੇ ਹਨ। ਕਈਆਂ ਨੂੰ ਛੱਤੀ ਪ੍ਰਕਾਰ ਦੇ ਸੁੰਦਰ ਤੇ ਸੁਆਦਲੇ ਪਦਾਰਥ ਪ੍ਰਾਪਤ ਹੁੰਦੇ ਹਨ। ਕਈ ਮਿੱਟੀ ਵਿੱਚ (ਰਹਿਣ ਵਾਲੇ ਸੱਪ ਆਦਿ ਜੀਵ) ਮਿੱਟੀ ਖਾਂਦੇ ਹਨ। ਕਈ ਸੁਆਸਾਂ ਦੀ ਗਿਣਤੀ ਕਰਕੇ ਸੁਆਸ ਚੜ੍ਹਾਉਣ ਵਾਲੇ (ਭਾਵ ਜੋਗੀ) ਸੁਆਸਾਂ ਦੀ ਗਿਣਤੀ ਵਿੱਚ (ਲਗੇ ਹੋਏ ਹਨ)। ਕਈ ਨਿਰੰਕਾਰੀ ਨਾਮ ਦੇ ਆਧਾਰ ਵਿੱਚ (ਹੀ ਰਹਿੰਦੇ ਹਨ)। ਦਾਤਾਂ (ਦੇਣ ਵਾਲਾ) ਦਾਤਾ (ਸਦਾ) ਜੀਉਂਦਾ ਹੈ (ਇਸ ਲਈ) ਕੋਈ (ਮਨੁੱਖ ਵੀ ਭੁੱਖਾ) ਨਹੀਂ ਮਰਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ) ਸੰਸਾਰ ਤੋਂ ਉਹੀ ਮਨੁੱਖ (ਵਿਸ਼ੇ ਵਿਕਾਰਾਂ ਵਿੱਚ) ਠੱਗੇ ਜਾਂਦੇ

ਹਨ (ਜਿਨ੍ਹਾਂ ਦੇ) ਮਨ ਵਿੱਚ ਉਹ (ਦਾਤਾ) ਨਹੀਂ ਵਸਿਆ (ਹੁੰਦਾ)।੨।

**ਪਉੜੀ ॥—** (ਹੇ ਭਾਈ!) ਪੂਰੇ ਗੁਰੂ ਦੀ ਕਾਰ (ਸੇਵਾ, ਉਸ ਦੀ) ਕਿਰਪਾ ਨਾਲ ਹੀ ਕਮਾਈ ਜਾਂਦੀ ਹੈ। (ਇਸ ਲਈ) ਗੁਰੂ ਦੀ ਦੱਸੀ ਹੋਈ ਮਤਿ ਦੁਆਰਾ (ਆਪਣਾ) ਆਪ ਗਵਾ ਕੇ ਨਾਮ ਨੂੰ ਧਿਆਉਣਾ ਚਾਹੀਦਾ ਹੈ। (ਨਾਮ ਨੂੰ ਛੱਡ ਕੇ) ਦੂਜੀ ਕਾਰ (ਸੇਵਾ ਵਿੱਚ) ਲੱਗ ਕੇ (ਮਨੁੱਖਾ) ਜਨਮ ਗਵਾ ਲਈਦਾ ਹੈ। ਨਾਮ ਤੋਂ ਬਿਨਾ (ਜੋ ਕੁਝ ਪਾਈਦਾ ਤੇ ਖਾਈਦਾ ਹੈ (ਉਹ ਸਭ) ਜ਼ਹਿਰ (ਸਮਾਨ ਹੁੰਦਾ) ਹੈ। ਸੱਚਾ ਸ਼ਬਦ ('ਵਾਹਿਗੁਰੂ' ਜੋ ਗੁਰੂ ਨੇ ਦਿੱਤਾ ਹੈ ਉਸ ਨੂੰ) ਸਲਾਹ ਕੇ (ਹੀ ਉਸ) ਸੱਚ ਵਿੱਚ ਸਮਾਈਦਾ ਹੈ। ਸਤਿਗੁਰ ਨੂੰ ਸੇਵੇ ਬਿਨਾ ਸੁਖ ਵਿੱਚ ਨਿਵਾਸ ਨਹੀਂ ਹੁੰਦਾ, ਮੁੜ ਮੁੜ ਕੇ (ਜੂਨੀਆਂ ਵਿੱਚ) ਆਈਦਾ (ਤੇ ਜਾਈਦਾ ਰਹੀਦਾ) ਹੈ। ਦੁਨੀਆ ਖੋਟੀ ਰਾਸ ਹੈ (ਇਸ ਵਿੱਚ ਲੱਗ ਕੇ) ਕੂੜ ਹੀ ਕਮਾਈਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਚ (ਸਦੀਵੀ ਸਤਿ) ਖਰਾ ਹੈ (ਇਸ ਨੂੰ) ਸਲਾਹ ਕੇ ਇਜ਼ਤ ਨਾਲ (ਨਿਜ ਘਰ ਵਿੱਚ ਪਹੁੰਚ) ਜਾਈਦਾ ਹੈ।੧੪।

## ਅਰਥ ਭੇਦ ਅਤੇ ਨਿਰਣੈ

**ੳ) ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ ਤਾ ਕਿਅ ਸਾਹ ॥**

**ਅ) ਜੇਤੇ ਜੀਅ ਜੀਵਹਿ ਲੈ ਸਾਹਾ, ਜੀਵਾਲੇ ਤਾ ਕਿ ਅਸਾਹ ॥**

**ਨਿਰਣੈ** : ਭਾਵੇਂ ਇਨ੍ਹਾਂ ਪੰਗਤੀਆਂ ਦੇ ਅਰਥ-ਭਾਵ ਵਿੱਚ ਕੋਈ ਅੰਤਰ ਨਹੀਂ ਪਰ ਪਾਠ ਭੇਦ 'ਸਾਹ' ਤੇ 'ਅਸਾਹ' ਕਾਇਮ ਹੈ। ਸਿਵਾਏ ਪ੍ਰੋ. ਸਾਹਿਬ ਸਿੰਘ ਦੇ ਬਾਕੀ ਟੀਕਾਕਾਰਾਂ ਨੇ 'ਅਸਾਹ' ਪਾਠ ਹੀ ਪਦ ਛੇਦ ਕੀਤਾ ਹੈ। 'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ' ਦੇ ਕਰਤਾ ਨੇ 'ਕਿਅ ਸਾਹ' ਦੀ ਜੋ ਪੁਸ਼ਟੀ ਕੀਤੀ ਹੈ ਉਹ ਇਉਂ ਹੈ:-

'ਕਿਅ ਸਾਹਾ-ਕਿਆ ਸਾਹ? ਸਾਹ ਦੀ ਕੀਹ ਲੋੜ ਪੈਂਦੀ ਹੈ?' ਲਫਜ਼ 'ਕਿਆ' ਦੇ ਥਾਂ 'ਕਿਅ' ਵਰਤਿਆ ਗਿਆ ਹੈ। ਇਸ ਵਾਰ ਵਿੱਚ ਲਫ਼ਜ਼ 'ਕਿਆ' ਬਹੁਤ ਵਾਰ ਹੈ, ਜਿਵੇਂ 'ਕਿਆ' ਮੈਦਾ.... 'ਮਛੀ ਤਾਰੂ ਕਿਆ ਕਰੈ' ਇਸ ਲਫ਼ਜ਼ 'ਕਿ' ਨੂੰ ਤੇ ਅਸਾਹ ਨੂੰ ਵੱਖ ਕਰਕੇ 'ਕਿ' ਦਾ ਅਰਥ 'ਕੀ ਅਚਰਜ' ਕੀ ਵੱਡੀ ਗਲ ਕਰਨਾ ਅਸ਼ੁੱਧ ਹੈ। ਗੁਰਬਾਣੀ ਵਿੱਚੋਂ ਹੋਰ ਕਿਤੇ ਵੀ ਐਸਾ ਪ੍ਰਮਾਣ ਮਿਲਣਾ ਚਾਹੀਦਾ ਹੈ। ਸੋ ਪਦ ਛੇਦ 'ਕਿਅ ਸਾਹ' ਹੀ ਢੁਕਵਾਂ ਹੈ।

**ਅਰਥ-** ਜਿਤਨੇ ਵੀ ਜੀਵ (ਜਗਤ ਵਿੱਚ) ਜੀਉਂਦੇ ਹਨ, ਸਾਹ ਲੈ ਕੇ ਜੀਉਂਦੇ ਹਨ (ਭਾਵ) ਤਦ ਤੱਕ ਜੀਉਂਦੇ ਹਨ ਜਦ ਤੱਕ ਸਾਹ (ਲੈਂਦੇ ਹਨ), (ਪਰ ਜੇ ਪ੍ਰਭੂ) ਜੀਉਂਦਾ ਰਖਣਾ ਚਾਹੇ, ਤਾਂ 'ਸਾਹ' ਦੀ (ਕੀ ਮੁਥਾਜੀ ਹੈ?)।

ਪ੍ਰੋ. ਸਾਹਿਬ ਸਿੰਘ ਨੇ 'ਸੰਥਯਾ ਪੋਥੀ' ਅਤੇ 'ਸ਼ਬਦਾਰਥ' ਦੇ ਕਰਤਿਆਂ ਵਲੋਂ 'ਕੀ ਅਚਰਜ' ਅਤੇ 'ਕੀ ਵੱਡੀ ਗਲ ਹੈ? ਨੂੰ ਅਸ਼ੁੱਧ ਦਸਣ ਵਿੱਚ ਕੋਈ ਦਲੀਲ ਨਹੀਂ ਦਿੱਤੀ। ਇਸ ਤਰ੍ਹਾਂ ਪਾਠਕ ਪ੍ਰੋ. ਸਾਹਿਬ ਸਿੰਘ ਵਲੋਂ ਦਿੱਤੇ 'ਕੀ ਮੁਥਾਜੀ ਹੈ' ਤੇ ਵੀ ਉਟੰਕਣ ਕਰ ਸਕਦੇ ਹਨ। ਅਸਲ ਵਿੱਚ ਤਿੰਨੇ ਅਰਥ:-

੧. ਅਚਰਜ   ੨. ਵੱਡੀ ਗਲ   ੩. ਮੁਥਾਜੀ।

ਉਪਰੋਕਤ ਪੰਗਤੀ ਵਿੱਚ ਕਿਸੇ ਮੂਲ ਪਦ ਦੇ ਅਰਥ ਨਹੀਂ। ਮੂਲ ਪਦ 'ਕਿਅ', 'ਕਿ' ਜਾਂ 'ਕਿਆ' ਹੈ, ਬਾਕੀ ਤਾਂ ਟੀਕਾਕਾਰਾਂ ਦਾ ਨਿਜੀ ਅਨੁਭਵ ਹੈ। ਪਰੰਤੂ ਕਾਵਿ ਰੂਪ ਸ਼ਬਦਾਵਲੀ ਦੇ ਅਰਥ ਕਰਨ ਵੇਲੇ ਪ੍ਰਕਰਣ ਅਨੁਸਾਰ ਕੁਝ ਨ ਕੁਝ ਵਾਰਤਕ ਟੀਕਾਕਾਰਾਂ ਨੂੰ ਆਪਣੇ ਕੋਲੋਂ ਵਰਤ ਕੇ ਅਰਥ ਸਪਸ਼ਟ ਕਰਨਾ ਹੀ ਪੈਂਦਾ ਹੈ।

ਆਉ ਹੁਣ 'ਕਿ ਅਸਾਹ' ਤੇ 'ਕਿਅ ਸਾਹ' ਬਾਰੇ ਜੋ ਸਥਿਤੀ ਹੈ, ਉਸ ਨੂੰ ਸਮਝਣ ਦਾ ਯਤਨ ਕਰੀਏ।

'ਅਸਾਹ' ਪਾਠ ਦੇ ਮੁਖੀ ਇਹ ਕਥਨ ਕਰਦੇ ਹਨ ਕਿ ਗੁਰਬਾਣੀ ਵਿੱਚ ਜਿਵੇਂ 'ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ' ਹੈ ਇਸ ਤਰ੍ਹਾਂ 'ਬਿਨੁ ਸਾਸ' ਦਾ ਸੰਖੇਪ 'ਅਸਾਹ' ਸ਼ਬਦ ਹੈ। ਪਰ ਇਸ ਕਥਨੀ ਵਿੱਚ ਕੋਈ ਵਜ਼ਨ ਨਹੀਂ ਹੈ ਕਿਉਂਕਿ ਗੁਰਬਾਣੀ ਵਿੱਚ 'ਅਸਾਹ' ਸ਼ਬਦ 'ਅਸਾਂ' ਦੇ ਅਰਥ ਵਿੱਚ ਵੀ ਵਰਤਿਆ ਹੋਇਆ ਮਿਲਦਾ ਹੈ, ਜਿਵੇਂ:-

**ਸਾਚੇ ਸਾਹਿਬ ਸਭਿ ਗੁਣ, ਅਉਗਣ ਸਭਿ ਅਸਾਹ ॥** [ਪੰਨਾ ੧੭

ਸਮਗਰ ਗੁਰਬਾਣੀ ਵਿੱਚ ਜਿਥੇ ਕਿਤੇ ਕੋਈ ਇਸ ਭਾਵ ਦੀ ਪੰਗਤੀ ਆਈ ਹੈ ਉਥੇ ਹੇਠ ਲਿਖੇ ਰੂਪ ਵਿੱਚ ਆਈ ਹੈ, 'ਅਸਾਹ' ਰੂਪ ਵਿੱਚ ਨਹੀਂ ਆਈ ਜਿਵੇਂ ਕਿ:-

੧. **ਸਾਸ ਬਿਨਾ ਜਿਉ ਦੇਹੁਰੀ, ਕਤ ਸੋਭਾ ਪਾਵੈ ॥** [ਪੰਨਾ ੧੧੨੨

੨. **...ਸਾਸ ਬਿਨੁ ਜੈਸੇ ਤਨਾ ॥** [ਪੰਨਾ ੯੨੮

ਇਸ ਤੋਂ ਇਲਾਵਾ 'ਮਹਾਨ ਕੋਸ਼' ਵਿੱਚ 'ਅਸਾਹ' ਸ਼ਬਦ ਦੇ ਅਰਥ 'ਸਾਸ ਤੋਂ ਬਿਨਾ ਦਿੱਤੇ ਹੀ ਨਹੀਂ ਹਨ। ਇਸ ਤੋਂ ਇਹ ਪਤਾ ਲਗਦਾ ਹੈ ਕਿ ਭਾ. ਕਾਨ੍ਹ ਸਿੰਘ ਨਾਭਾ ਜੀ ਵਲੋਂ 'ਅਸਾਹ' ਪਦ ਨਾਲ ਸਹਿਮਤੀ ਨਹੀਂ। ਜੇ ਭਾਸ਼ਾਈ ਤੌਰ ਤੇ ਇਹ ਠੀਕ ਹੁੰਦਾ ਤਾਂ ਭਾਈ ਸਾਹਿਬ ਇਸ ਨੂੰ ਜ਼ਰੂਰ ਅੰਕਿਤ ਕਰਦੇ। ਹੋ ਸਕਦਾ ਹੈ, ਉਨ੍ਹਾਂ ਨੂੰ, ਇਨ੍ਹਾਂ ਅਰਥਾਂ ਬਾਰੇ ਕੋਈ ਸ਼ੰਕਾ ਉਪਜੀ ਹੋਵੇ ਤੇ ਉਨ੍ਹਾਂ ਨੇ 'ਅਸਾਹ' ਦੇ ਅਰਥ 'ਸਾਹ ਤੋਂ ਬਿਨਾ' ਨਾ ਦਿੱਤੇ ਹੋਣ। ਖ਼ਾਲਸਾ ਟ੍ਰੈਕਟ ਸੁਸਾਇਟੀ ਵਾਲੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' ਵਿੱਚ ਸ਼ਬਦ-ਜੋੜ ਹੀ 'ਕਿਆ ਸਾਹ' ਦਿੱਤਾ ਹੋਇਆ ਜਿਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਪਾਠ 'ਕਿਆ ਸਾਹ' ਹੈ 'ਕਿ ਅਸਾਹ' ਨਹੀਂ ਹੈ।

ਦੂਜੀ ਗੱਲ, ਜੋ 'ਅਸਾਹ' ਪਾਠ ਕਰਨ ਦੇ ਇਛਕ ਕਰਦੇ ਹਨ ਉਹ ਇਹ ਹੈ ਕਿ ਸਾਰੇ ਸਲੋਕ ਵਿੱਚ ਪ੍ਰਸ਼ਨ ਰੂਪ ਵਿੱਚ ਕੋਈ ਪੰਗਤੀ ਨਹੀਂ ਇਸ ਲਈ 'ਅਸਾਹ' ਅਰਥ ਕਰਨੇ ਹੀ ਠੀਕ ਹਨ ਅਤੇ 'ਕਿਅ' ਪਦ ਦੀ ਵਰਤੋਂ ਹੋਰ ਕਿਤੇ ਨਹੀਂ ਮਿਲਦੀ। ਜੇ ਇਸ ਗੱਲ ਨੂੰ ਮੁਖ ਰਖੀਏ ਤਾਂ ਇਹ ਵੀਚਾਰ ਵੀ ਪਰਖ ਕਸਵੱਟੀ ਤੇ ਪੂਰੀ ਨਹੀਂ ਉਤਰਦੀ, ਕਿਉਂਕਿ 'ਕਿ' ਪਦ ਨੇ 'ਕੀ' ਜਾਂ 'ਕਿਆ' ਦੇ ਅਰਥ ਹੀ ਦੇਣੇ ਹਨ, ਭਾਵੇਂ 'ਅਸਾਹ' ਪਾਠ ਹੀ ਕਿਉਂ ਨਾ ਕੀਤਾ ਜਾਵੇ। ਜਿਥੋਂ ਤੱਕ 'ਕਿਅ' ਪਦ ਦੀ ਵਰਤੋਂ ਦਾ ਸੰਬੰਧ ਹੈ, ਇਹ ਰੂਪ ਹੇਠ ਲਿਖੀਆਂ ਪੰਗਤੀਆਂ ਵਿੱਚ ਵੀ ਵਰਤਿਆ ਹੋਇਆ ਮਿਲਦਾ ਹੈ:-

੧. **ਜਾ ਤੂੰ ਤਾ ਕਿਅ ਹੋਰਿ, ਮੈ ਸਚੁ ਸੁਣਾਈਐ ॥** [ਪੰਨਾ ੧੪੬

੨. ਸੁਰਿ ਨਰ ਸਪਤ ਸਮੁਦ੍ਰ ਕਿਅ, ਧਾਰਿਓ ਤ੍ਰਿਭਵਣ ਜਾਸੁ ॥
ਸੋਈ ਏਕੁ ਨਾਮੁ ਹਰਿ ਨਾਮੁ ਸਤਿ,
ਪਾਇਓ ਗੁਰ ਅਮਰ ਪ੍ਰਗਾਸੁ ॥ [ਪੰਨਾ ੧੩੯੯

ਪੱਥਰ ਛਾਪੇ ਦੀ ਜਨਮ ਸਾਖੀ ਵਿੱਚ ਪਾਠ ਹੀ '...ਜੀਵਾਲੇ ਤਾ ਕਿਆ ਸਾਹ' ਦਰਜ ਹੈ। ਬਹੁਤ ਪੁਰਾਤਨ ਹੱਥ-ਲਿਖਤ ਬੀੜਾਂ ਵਿੱਚ ਵੀ ਇਹ ਸਰੂਪ ਮਿਲਦਾ ਹੈ। ਭਾਵੇਂ ਉਕਤ ਪੰਗਤੀ ਵਿੱਚ 'ਕਿਅ' ਪਦ ਦੇ ਅਰਥ 'ਕਿਆ' ਕੀਤੇ ਜਾਂਦੇ ਹਨ ਅਤੇ ਇਨ੍ਹਾਂ ਸਾਰਿਆਂ ਦਾ ਧਾਤੂ ਸਾਂਝਾ ਹੈ।

ਇਨ੍ਹਾਂ ਦੋਹਾਂ ਵੀਚਾਰਾਂ ਤੋਂ ਇਲਾਵਾ ਇਕ ਤੀਜੀ ਵਿਚਾਰ 'ਜੀਵਾਲੇ ਤਾ ਕਿ ਅਸਾਹ' ਵਾਲੀ ਵੀ ਹੈ। ਕਈ ਸਜਣ ਜਿਵੇਂ 'ਵਾ ਕਿ' ਨੂੰ 'ਵਾਂ ਕਿ' ਪੜ੍ਹਦੇ ਹਨ। ਉਹ 'ਤਾਕਿ' ਦਾ ਅਰਥ 'ਉਨ੍ਹਾਂ ਨੂੰ' ਕਰਦੇ ਹਨ ਜਿਤਨੇ ਜੀਵ ਜੀਉਂਦੇ ਹਨ ਸਾਹ ਲੈ ਕੇ ਜੀਉਂਦੇ ਹਨ (ਜੇ ਪ੍ਰਭੂ) ਜੀਵਾਲਣਾ ਚਾਹੇ ਤਾਂ ਉਨ੍ਹਾਂ ਨੂੰ ਬਿਨਾ ਸਾਹ ਤੋਂ ਵੀ ਜਿਵਾ ਸਕਦਾ ਹੈ, ਇਹ ਕਲਪਿਤ ਜਿਹੇ ਵੀਚਾਰ ਲਗਦੇ ਹਨ। ਭਾਵੇਂ 'ਭਾਵਾਰਥ' ਵਿੱਚ ਸਭ ਦੀ ਏਕਤਾ ਹੈ ਪਰ ਗਲ ਤਾਂ ਸਹੀ ਪਦ ਛੇਦ ਕਰਨ ਦੀ ਹੈ। ਹਥਲੇ ਸਟੀਕ ਦੇ ਟੀਕਾਕਾਰ ਦੀ ਤੁੱਛ ਬੁੱਧੀ ਅਨੁਸਾਰ 'ਜੀਵਾਲੇ ਤਾਂ ਕਿਅ ਸਾਹ' ਪਾਠ ਹੀ ਠੀਕ ਹੈ ਕਿਉਂਕਿ ਜਿਤਨੀ ਸੁੰਦਰ ਚਾਲ ਭਾਵ ਰਵਾਨੀ ਇਸ ਪਾਠ ਨਾਲ ਬਣਦੀ ਹੈ, ਉਤਨੀ 'ਅਸਾਹ' ਨਾਲ ਨਹੀਂ ਬਣਦੀ। ਬਾਕੀ ਆਪੋ ਆਪਣੀ ਬੁੱਧੀ ਹੈ।

## ਵਿਸ਼ੇਸ਼ ਵੀਚਾਰ

**ਪੂਰੇ ਗੁਰ ਕੀ ਕਾਰ, ਕਰਮਿ ਕਮਾਈਐ ॥**
**ਗੁਰਮਤੀ, ਆਪੁ ਗਵਾਇ ਨਾਮੁ ਧਿਆਈਐ ॥**

ਆਖਣ ਨੂੰ ਤਾਂ ਹਰ ਕੋਈ ਕਹਿੰਦਾ ਹੈ ਕਿ ਉਹ ਗੁਰੂ ਦੀ ਕਾਰ ਕਰਦਾ ਹੈ ਪਰ ਸਚਾਈ ਇਹ ਹੈ ਕਿ ਪੂਰੇ ਭਾਗ ਹੋਣ ਤਾਂ ਕਿਸੇ ਨੂੰ ਪੂਰੇ ਗੁਰੂ ਦੀ ਕਾਰ ਕਮਾਉਣ ਦਾ ਅਵਸਰ ਪ੍ਰਾਪਤ ਹੁੰਦਾ ਹੈ।

ਵੈਸੇ ਤਾਂ ਹਰੇਕ ਮਨੁੱਖ ਜਿਹੜਾ ਇਸ ਸੰਸਾਰ ਵਿੱਚ ਵਿਚਰ ਰਿਹਾ ਹੈ, ਉਹ ਆਪਣੀ ਪੇਟ-ਪੂਰਤੀ ਅਤੇ ਪਰਵਾਰ ਦੇ ਨਿਰਬਾਹ ਲਈ ਕੋਈ ਨਾ ਕੋਈ ਕਾਰ ਕਰ ਰਿਹਾ ਹੈ ਪਰ ਅਜਿਹੀ ਕਾਰ ਦਾ ਰਬੀ-ਦਰਗਾਹ ਵਿੱਚ ਕੋਈ ਮੁੱਲ ਨਹੀਂ ਹੈ। ਇਉਂ ਜਾਣੋ ਕਿ ਹੋਰ ਕਾਰ ਵਿਕਾਰ ਤੇ ਵੇਗਾਰ ਦਾ ਰੂਪ ਹੈ:-

੧. ਹੋਰੁ ਕਾਰ ਵੇਕਾਰ ਹੈ, ਇਕਿ ਸਚੀ ਕਾਰੈ ਲਾਇਆ ॥ [ਪੰਨਾ ੧੩੯
੨. ਵੇਗਾਰਿ ਫਿਰੈ ਵੇਗਾਰੀਆ, ਸਿਰਿ ਭਾਰੁ ਉਠਾਇਆ ॥ [ਪੰਨਾ ੧੬੬

ਸ੍ਰੀ ਗੁਰੂ ਅਮਰਦਾਸ ਜੀ ਦੇ ਅੰਮ੍ਰਿਤ ਬਚਨ ਹਨ:-

ਬਧਾ ਚਟੀ ਜੋ ਭਰੈ, ਨਾ ਗੁਣੁ ਨਾ ਉਪਕਾਰੁ ॥
ਸੇਤੀ ਖੁਸੀ ਸਵਾਰੀਐ, ਨਾਨਕ ਕਾਰਜੁ ਸਾਰੁ ॥ [ਪੰਨਾ ੭੮੭

ਗੋਇੰਦਵਾਲ ਤੋਂ ਤਿੰਨ ਕੋਹ ਦੀ ਦੂਰੀ ਤੇ ਤਲਵੰਡੀ ਪਿੰਡ ਦੇ ਰਹਿਣ ਵਾਲਾ ਇਕ ਲੰਗੜਾ ਸਿੱਖ ਗੁਰੂ ਜੀ ਦੇ ਛੱਕਣ ਲਈ ਬੜਾ ਸ਼ਰਧਾ ਨਾਲ ਹਰ ਰੋਜ਼ ਦਹੀਂ ਲਿਆਉਣ ਦੀ ਸੇਵਾ ਕਰਦਾ ਹੁੰਦਾ ਸੀ। ਇਕ ਦਿਨ ਉਸ ਨੂੰ ਪਿੰਡ ਦੇ ਚੋਧਰੀ ਨੇ ਰਸਤੇ ਵਿੱਚ ਘੇਰ ਲਿਆ ਤੇ ਉਸ ਦੀ ਲਕੜ ਦੀ ਘੋੜੀ ਖੋਹ ਲਈ ਅਤੇ ਹਾਸੇ ਨਾਲ ਕਿਹਾ ਕਿ ਜਿਸ ਗੁਰੂ ਵਾਸਤੇ ਤੂੰ ਹਰ ਰੋਜ਼ ਇਤਨਾ ਔਖਾ ਹੋ ਕੇ ਦਹੀਂ ਲਿਜਾਂਦਾ ਹੈਂ, ਉਹ ਤੇਰੀ ਲੱਤ ਕਿਉਂ ਨਹੀਂ ਠੀਕ ਕਰ ਦਿੰਦੇ? ਲੰਗੜੇ ਸਿੱਖ ਨੇ ਜਵਾਬ ਦਿੱਤਾ ਕਿ ਸਤਿਗੁਰੂ ਬੇਪਰਵਾਹ ਹਨ ਜੇ ਚਾਹੁਣ ਤਾਂ ਇਕ ਛਿਨ ਵਿੱਚ ਸਭ ਕੁਝ ਕਰ ਸਕਦੇ ਹਨ, ਜੇ ਨਾ ਚਾਹੁਣ ਤਾਂ ਕੁਝ ਵੀ ਨਹੀਂ ਕਰਦੇ। ਇਹ ਗੁਰਦੇਵ ਪਿਤਾ ਜੀ ਦੀ ਆਪਣੀ ਮਰਜ਼ੀ ਤੇ ਹੈ ਉਹ ਮੇਰੀ ਲੱਤ ਠੀਕ ਕਰ ਦੇਣ ਜਾਂ ਨਾ ਕਰਣ, ਪਰ ਮੈਂ ਉਨ੍ਹਾਂ ਨੂੰ ਕੁਝ ਨਹੀਂ ਕਹਿਣਾ। ਇਤਨੀ ਗਲ ਕਰਕੇ ਉਸ ਨੇ ਚੌਧਰੀ ਪਾਸੋਂ ਆਪਣੀ ਘੋੜੀ ਲੈ ਲਈ ਤੇ ਛੇਤੀ ਨਾਲ ਚਲ ਕੇ ਗੁਰੂ ਜੀ ਪਾਸ ਪਹੁੰਚਿਆ। ਗੁਰੂ ਜੀ ਪ੍ਰਸਾਦ ਵਾਲਾ ਥਾਲ ਅੱਗੇ ਰਖ ਕੇ ਪ੍ਰੇਮੀ ਦੀ ਉਡੀਕ ਕਰ ਰਹੇ ਸਨ ਅਤੇ ਬਾਕੀ ਦੀ ਸੰਗਤ ਵੀ ਪ੍ਰਸ਼ਾਦਾ ਰਖ ਕੇ ਬੈਠੀ ਰਹੀ ਕਿਉਂਕਿ ਜਦੋਂ ਤੱਕ ਗੁਰੂ ਪਾਤਿਸ਼ਾਹ ਪ੍ਰਸ਼ਾਦ ਨਾ ਛਕਣ ਸੰਗਤਾਂ ਕਿਵੇਂ ਛੱਕ ਸਕਦੀਆਂ ਸਨ? ਇਤਨੇ ਨੂੰ ਉਹ ਪ੍ਰੇਮੀ ਦਹੀ ਲੈ ਕੇ ਪਹੁੰਚ ਗਿਆ ਅਤੇ ਗੁਰੂ ਸਾਹਿਬ ਨੇ ਪ੍ਰਸ਼ਾਦ ਛਕਿਆ। ਗੁਰੂ ਸਾਹਿਬ ਨੇ ਉਸ ਪ੍ਰੇਮੀ ਪਾਸੋਂ ਦੇਰੀ ਦਾ ਕਾਰਨ ਪੁਛਿਆ ਕਿ ਅਜ ਤੂੰ ਇਤਨੀ ਦੇਰ ਨਾਲ ਕਿਉਂ ਆਇਆ ਹੈਂ? ਤਾਂ ਪ੍ਰੇਮੀ ਨੇ ਕਿਹਾ ਗੁਰੂ ਜੀ ਪਿੰਡ ਦੇ ਚੌਧਰੀ ਨੇ ਹਾਸੀ ਕਰਕੇ ਮੇਰੀ ਲਕੜ ਦੀ ਘੋੜੀ ਖੋਹ ਲਈ ਸੀ ਮੈਥੋਂ ਪੁੱਛਦਾ ਸੀ ਕਿ ਜੇ ਤੇਰਾ ਗੁਰੂ ਸਮਰਥ ਹੈ ਤਾਂ ਉਹ ਤੇਰੀ ਲੱਤ ਕਿਉਂ ਨਹੀਂ ਠੀਕ ਕਰ ਦੇਂਦੇ? ਉਸ ਦੀ ਸਾਰੀ ਗਲ ਸੁਣ ਕੇ ਗੁਰੂ ਜੀ ਨੇ ਕਿਹਾ ਹੇ ਭਾਈ! ਤੂੰ ਸ਼ਾਹ ਹੁਸੈਨ ਪਾਸ ਚਲਾ ਜਾ ਤੇ ਉਸ ਨੂੰ ਆਖੀਂ ਕਿ ਗੁਰੂ ਜੀ ਨੇ ਮੈਨੂੰ ਤੁਹਾਡੇ ਪਾਸ ਲੰਗੜੀ ਲਤ ਠੀਕ ਕਰਾਉਣ ਲਈ ਭੇਜਿਆ ਹੈ।

ਗੁਰੂ ਦਾ ਬਚਨ ਮੰਨ ਕੇ ਉਹ ਪ੍ਰੇਮੀ ਸਿੱਖ ਬਿਆਸਾ ਦੇ ਕਿਨਾਰੇ ਜਿਥੇ ਸ਼ਾਹ ਹੁਸੈਨ ਰਹਿੰਦਾ ਸੀ, ਉਸ ਪਾ ਆ ਕੇ ਦੱਸਿਆ ਕਿ ਮੈਨੂੰ ਗੁਰੂ ਅਮਰਦਾਸ ਜੀ ਨੇ ਤੁਹਾਡੇ ਪਾਸ ਇਸ ਲਈ ਭੇਜਿਆ ਹੈ ਕਿ ਤੁਸੀਂ ਮੇਰੀ ਲੰਗੜੀ ਲਤ ਠੀਕ ਕਰ ਦਿਓ। ਤਾਂ ਇਹ ਗੱਲ ਸੁਣ ਕੇ ਸ਼ਾਹ ਹੁਸੈਨ ਇਕ ਮੋਟਾ ਡੰਡਾ ਚੁਕ ਕੇ ਉਸ ਨੂੰ ਮਾਰਨ ਵਾਸਤੇ ਉਠਿਆ ਅਤੇ ਝਿੜਕ ਕੇ ਕਿਹਾ ਕਿ ਇਥੋਂ ਦੌੜ ਜਾ, ਨਹੀਂ ਤਾਂ ਦੂਜੀ ਲਤ ਵੀ ਲੰਗੜੀ ਕਰ ਦਿਆਂਗਾ। ਜਦੋਂ ਪ੍ਰੇਮੀ ਸਿੱਖ ਸੋਟੇ ਦੀ ਮਾਰ ਤੋਂ ਡਰ ਕੇ ਛੇਤੀ ਨਾਲ ਉਠ ਕੇ ਦੌੜਨ ਲੱਗਾ ਤਾਂ ਉਸਦੀ ਲੱਤ ਬਿਲਕੁਲ ਠੀਕ ਹੋ ਗਈ। ਫਿਰ ਉਹ ਪਿਛੇ ਮੁੜ ਆਇਆ ਤੇ ਸ਼ਾਹ ਹੁਸੈਨ ਦੇ ਚਰਨਾਂ ਤੇ ਲੰਮਾ ਪੈ ਕੇ ਧੰਨਵਾਦ ਕੀਤਾ । ਸ਼ਾਹ ਹੁਸੈਨ ਨੇ ਕਿਹਾ ਲਤ ਠੀਕ ਕਰਨ ਵਾਲੇ ਗੁਰੂ ਸਾਹਿਬ ਆਪ ਹਨ, ਪਰ ਇਹ ਨੇਕ ਨਾਮੀ ਮੈਨੂੰ ਦੇ ਰਹੇ ਹਨ, ਜਾ ਮੇਰੇ ਵਲੋਂ ਗੁਰੂ ਜੀ ਨੂੰ ਨਮਸਕਾਰ ਕਰੀਂ।

ਸਿਧਾਂਤ ਇਹ ਹੈ ਕਿ ਗੁਰੂ ਦੀ ਕਾਰ ਵੀ ਭਾਗਾਂ ਨਾਲ ਪਲੇ ਪੈਂਦੀ ਹੈ, ਪਰ ਸਿੱਖ ਨੂੰ ਗੁਰੂ ਦੇ ਚਰਨਾਂ ਵਿੱਚ ਸਦੀਵ ਕਾਲ ਨਿਮਰਤਾ ਸਹਿਤ ਜੋਦੜੀ ਕਰਦੇ ਰਹਿਣਾ ਚਾਹੀਦਾ ਹੈ:-

**ਸਦਾ ਸਦਾ ਤੂੰਹੈ ਸੁਖਦਾਈ ॥ ਨਿਵਿ ਨਿਵ ਲਾਗਾ ਤੇਰੀ ਪਾਈ॥**

**ਕਾਰ ਕਮਾਵਾ ਜੇ ਤੁਧੁ ਭਾਵਾ,**

**ਜਾ ਤੂੰ ਦੇਹਿ ਦਇਆਲਾ ਜੀਉ ॥** [ਪੰਨਾ ੧੦੯

# ਸਾਰੰਸ਼ ਅਤੇ ਸਿਧਾਂਤ

ਪਾਲਣ ਪੋਸਣ ਤੇ ਸੰਘਾਰਨ ਵਾਲੀਆਂ ਸਾਰੀਆਂ ਸ਼ਕਤੀਆਂ ਦਾ ਮਾਲਕ ਪ੍ਰਭੂ ਆਪ ਹੈ। ਉਸ ਦੀ ਕੁਦਰਤਿ ਵਿੱਚ ਭਾਂਤ ਭਾਂਤ ਦੇ ਜੀਵ ਹਨ ਅਤੇ ਉਨ੍ਹਾਂ ਦਾ ਆਹਾਰ ਵੀ ਭਾਂਤ ਭਾਂਤ ਦਾ ਹੈ। ਕਈ ਮਨੁੱਖ ਕਾਮ, ਕ੍ਰੋਧ ਅਤੇ ਅਹੰਕਾਰ ਵਿੱਚ ਲਗ ਕੇ ਲੁੱਟੇ ਜਾਂਦੇ ਹਨ ਅਤੇ ਉਨ੍ਹਾਂ ਦੇ ਪਲੇ ਨਾਮ ਨਹੀਂ ਪੈਂਦਾ। ਉਸ ਕਰਤਾਰ ਦੀ ਸੇਵਾ ਕਰਨੀ ਚਾਹੀਦੀ ਹੈ ਜੋ ਸਭ ਨੂੰ ਲੋੜ ਅਨੁਸਾਰ ਰਿਜ਼ਕ ਪਹੁੰਚਾ ਰਿਹਾ ਹੈ। ਪਰ ਪੂਰੇ ਗੁਰੂ ਦੀ ਦੱਸੀ ਹੋਈ ਕਾਰ ਉਸ ਦੀ ਬਖਸ਼ਿਸ਼ ਨਾਲ ਹੀ ਕਮਾਈ ਜਾ ਸਕਦੀ ਹੈ ਅਤੇ ਸੱਚਾ ਸੁਖ ਗੁਰੂ ਦੀ ਸੇਵਾ ਕਰਨ ਨਾਲ ਹੀ ਪ੍ਰਾਪਤ ਹੁੰਦਾ ਹੈ। ਜੋ ਜਗਿਆਸੂ ਸਚੀ ਕਾਰ ਕਰਦਾ ਹੈ ਉਸ ਨੂੰ ਸੱਚ ਪਰਾਪਤ ਹੁੰਦਾ ਹੈ। ਗੁਰਬਾਣੀ ਵਿੱਚ ਅੰਕਿਤ ਹੈ:-

**ਸਚੀ ਕਾਰੈ ਸਚੁ ਮਿਲੈ, ਗੁਰਮਤਿ ਪਲੈ ਪਾਇ ॥** [ਪੰਨਾ ੧੮

ਸਚ ਕਮਾਉਣ ਨਾਲ ਹੀ ਮਨੁੱਖ ਜਨਮ ਮਰਨ ਦੇ ਗੇੜ ਵਿੱਚ ਪੈਣੋ ਬੱਚ ਸਕਦਾ ਹੈ। ਜਿਸ ਦੇ ਹਿਰਦੇ ਵਿਚ ਸੱਚ ਟਿੱਕ ਗਿਆ ਹੈ, ਨਿਰ ਸੰਦੇਹ ਉਸ ਮਨੁੱਖ ਦੀ ਕਰਣੀ ਵੀ ਸ੍ਰੇਸ਼ਟ ਹੋ ਗਈ ਹੈ। ਸਚੀ ਕਰਣੀ ਤੋਂ ਬਿਨਾ ਸਾਰੇ ਕਰਮ ਕਾਂਡ, ਪੂਜਾ ਆਦਿ ਪਖੰਡ ਰੂਪ ਹਨ:-

**ਹਿਰਦੈ ਸਚੁ, ਏਹ ਕਰਣੀ ਸਾਰੁ ॥**
**ਹੋਰੁ ਸਭੁ ਪਾਖੰਡੁ, ਪੂਜ ਖੁਆਰੁ ॥** [ਪੰਨਾ ੧੩੪੩

ਗੁਰਬਾਣੀ ਰਬੀ-ਸਿਫਤਾਂ ਦਾ ਭੰਡਾਰ ਹੈ। ਗੁਰਬਾਣੀ ਦਾ ਪਠਨ-ਪਾਠਨ ਇਕ ਮਨ ਇਕ ਚਿਤ ਹੋ ਕੇ ਕਰਨਾ ਨਿਰੋਲ ਰਬੀ-ਸਿਫਤਿ ਹੈ। ਰਬੀ-ਸਿਫਤਿ ਹੀ ਸਤਿਗੁਰੂ ਸਚੇ ਪਾਤਿਸ਼ਾਹ ਅਤੇ ਸਿਰਜਣਹਾਰ ਪਰਮੇਸ਼ਰ ਨਾਲ ਸਾਂਝ ਪੈਦਾ ਕਰਨ ਵਾਲੀ ਸਭ ਤੋਂ ਉਤਮ ਕਾਰ ਹੈ। ਗੁਰਬਾਣੀ ਵਿੱਚ ਪੋਤੇਦਾਰ ਉਨ੍ਹਾਂ ਨੂੰ ਹੀ ਮੰਨਿਆ ਗਿਆ ਹੈ, ਜਿਨ੍ਹਾਂ ਨੂੰ ਸਾਈਂ ਨੇ ਆਪਣੀ ਸਿਫਤਿ ਸਾਲਾਹ ਨਾਲ ਨਿਵਾਜਿਆ ਹੈ। ਗੁਰਵਾਕ ਹਨ:-

**ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥**
**ਕੁੰਜੀ ਜਿਨ ਕਉ ਦਿਤੀਆ, ਤਿਨਾ ਮਿਲੈ ਭੰਡਾਰ ॥**
**ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ ॥**
**ਨਦਰਿ ਤਿਨਾ ਕਉ ਨਾਨਕਾ, ਨਾਮੁ ਜਿਨਾ ਨੀਸਾਣੁ ॥** [ਪੰਨਾ ੧੨੩੯

'ਸਿਫਤਿ' ਬਾਰੇ ਹੋਰ ਪ੍ਰਮਾਣ:-

੧. **ਤੇਰੀ ਸਿਫਤਿ ਸੁਆਲਿਉ ਸਰੂਪ ਹੈ,**
**ਜਿਨਿ ਕੀਤੀ ਤਿਸੁ ਪਾਰਿ ਲੰਘਾਈ ॥** [ਪੰਨਾ ੩੦੧

੨. **ਸਿਫਤੀ ਰਤਾ ਸਦ ਬੈਰਾਗੀ, ਜੂਐ ਜਨਮੁ ਨ ਹਾਰੈ ॥**
**ਕਹੁ ਨਾਨਕ ਸੁਣਿ ਭਰਥਰਿ ਜੋਗੀ, ਖੀਵਾ ਅੰਮ੍ਰਿਤਧਾਰੈ॥** [ਪੰਨਾ ੩੬੦

ਜਿਨ੍ਹਾਂ ਜਗਿਆਸੂਆਂ ਦੇ ਹਿਰਦੇ ਵਿੱਚ ਸਾਈਂ ਦੀ ਸਿਫਤਿ ਨਹੀਂ, ਤਾਂ ਇਉਂ ਜਾਣੋ ਕਿ ਉਨ੍ਹਾਂ ਦੇ ਅੰਦਰ ਸ਼ੈਤਾਨ ਦਾ ਵਾਸਾ ਹੈ:-

**ਚੋਰਾ ਜਾਰਾ ਰੰਡੀਆ ਕੁਟਣੀਆ ਦੀਬਾਣੁ ॥**

**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥**

**ਸਿਫਤੀ ਸਾਰ ਨ ਜਾਣਨੀ, ਸਦਾ ਵਸੈ ਸੈਤਾਨੁ ॥** [ਪੰਨਾ ੭੯੦

ਨਿਰੰਕਾਰੀ ਦਰਬਾਰ ਵਿੱਚ ਇਜ਼ਤ ਨਾਲ ਜਾਣ ਦਾ ਇਕੋ ਇਕ ਵਸੀਲਾ ਹੈ- ਸਚੇ ਪਾਤਿਸ਼ਾਹ ਦੀ ਸਿਫ਼ਤਿ ਸਾਲਾਹ ਕਰਨੀ। ਸਿਫਤਿ ਹੀ ਸਾਈਂ ਨਾਲ ਓਤਿ ਪੋਤਿ ਕਰ ਸਕਦੀ ਹੈ, ਬਾਕੀ ਹੀਲੇ ਵਸੀਲੇ ਸਭ ਵਿਖਾਵੇ ਦੇ ਹੁੰਦੇ ਹਨ, ਜੋ ਸਦੀਵੀ ਸਾਥ ਨਹੀਂ ਦਿੰਦੇ। ਗੁਰਮਤਿ ਸਿਖਿਆ ਦੁਆਰਾ ਆਪਣਾ ਆਪ ਗਵਾਏ ਬਿਨਾ, ਆਤਮਿਕ ਸੁਖ ਵਿੱਚ ਪਰਵੇਸ਼ ਨਹੀਂ ਹੁੰਦਾ। ਕੂੜੀ ਰਾਸਿ ਨਾਲ ਕੂੜ ਦਾ ਹੀ ਵਾਪਾਰ ਹੋਵੇਗਾ। ਇਸ ਲਈ, ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਸਚੀ ਰਾਸਿ ਨੂੰ ਸੰਚੇ ਤੇ ਸਚ ਦਾ ਵਾਪਾਰ ਕਰੇ:-

**ਸਚੁ ਵਾਪਾਰ ਕਰਹੁ ਵਾਪਾਰੀ॥ ਦਰਗਹ ਨਿਬਹੈ ਖੇਪ ਤੁਮਾਰੀ॥** [ਪੰ. ੨੯੩

ਸ੍ਰੀ ਦਸਮੇਸ਼ ਪਿਤਾ ਜੀ ਨੇ ਵੀ ਇਹੋ ਸਿਧਾਂਤ ਸਾਡੇ ਸਾਹਮਣੇ ਰਖਿਆ ਹੈ:-

**ਹਰਾਂਕਸ ਕਿ ਜੋ ਰਾਸਤ ਬਾਜ਼ੀ ਕੁਨਦ ॥**

**ਰਹੀਮੇ ਬਰੋ ਰਹਿਮ ਸਾਜ਼ੀ ਕੁਨਦ ॥੧੦੧॥** [ਜ਼ਫਰਨਾਮਾ ਪਾ. ੧੦

ਭਾਵ ਜੋ ਮਨੁੱਖ ਸਚਿਆਈ ਦੇ ਮਾਰਗ ਤੇ ਚਲਦਾ ਹੈ ਉਸ ਉਤੇ ਕਿਰਪਾਲੂ ਈਸ਼੍ਵਰ ਆਪਣੀ ਕਿਰਪਾ ਕਰਦਾ ਹੈ। ਸੱਚੇ ਪ੍ਰਭੂ ਦੇ ਦਰਬਾਰ ਵਿੱਚ ਸੱਚ ਨੀਸਾਣ ਨਾਲ ਹੀ ਜਾ ਸਕੀਦਾ ਹੈ। ਜੇ ਸੱਚ ਬਾਰੇ ਵਿਆਖਿਆ ਪੜ੍ਹਨੀ ਹੋਵੇ ਤਾਂ 'ਆਸਾ ਕੀ ਵਾਰ ਨਿਰਣੈ' ਸਟੀਕ ਦਾ ਅਧਿਐਨ ਕਰੋ:-

**ਸਚੁ ਤਾ ਪਰੁ ਜਾਣੀਐ, ਜਾ ਰਿਦੈ ਸਚਾ ਹੋਇ ॥** [ਪੰਨਾ ੪੬੮

**ਸਲੋਕੁ ਮ: ੧ ॥ ਤੁਧੁ ਭਾਵੈ ਤਾ ਵਾਵਹਿ ਗਾਵਹਿ, ਤੁਧੁ ਭਾਵੈ ਜਲਿ ਨਾਵਹਿ ॥ ਜਾ ਤੁਧੁ ਭਾਵੈ ਤਾ ਕਰਹਿ ਬਿਭੂਤਾ, ਸਿੰਙੀ ਨਾਦੁ ਵਜਾਵਹਿ ॥ ਜਾ ਤੁਧੁ ਭਾਵੈ ਤਾ ਪੜਹਿ ਕਤੇਬਾ, ਮੁਲਾ ਸੇਖ ਕਹਾਵਹਿ ॥ ਜਾ ਤੁਧੁ ਭਾਵੈ ਤਾ ਹੋਵਹਿ ਰਾਜੇ, ਰਸ ਕਸ ਬਹੁਤੁ ਕਮਾਵਹਿ ॥ ਜਾ ਤੁਧੁ ਭਾਵੈ ਤੇਗ ਵਗਾਵਹਿ, ਸਿਰ ਮੁੰਡੀ ਕਟਿ ਜਾਵਹਿ ॥ ਜਾ ਤੁਧੁ ਭਾਵੈ ਜਾਹਿ ਦਿਸੰਤਰਿ, ਸੁਣਿ ਗਲਾ ਘਰਿ ਆਵਹਿ ॥ ਜਾ ਤੁਧੁ ਭਾਵੈ ਨਾਇ ਰਚਾਵਹਿ, ਤੁਧੁ ਭਾਣੇ ਤੂੰ ਭਾਵਹਿ ॥ ਨਾਨਕੁ ਏਕ ਕਹੈ ਬੇਨੰਤੀ, ਹੋਰਿ ਸਗਲੇ ਕੂੜੁ ਕਮਾਵਹਿ ॥ ੧ ॥**

**ਮ: ੧ ॥ ਜਾ ਤੂੰ ਵਡਾ, ਸਭਿ ਵਡਿਆਈਆ, ਚੰਗੈ ਚੰਗਾ ਹੋਈ ॥ ਜਾ ਤੂੰ ਸਚਾ, ਤਾ ਸਭੁ ਕੋ ਸਚਾ, ਕੂੜਾ ਕੋਇ ਨ ਕੋਈ ॥ ਆਖਣੁ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ ॥ ਹੁਕਮੁ ਸਾਜਿ ਹੁਕਮੈ ਵਿਚਿ ਰਖੈ, ਨਾਨਕ, ਸਚਾ ਆਪਿ ॥ ੨ ॥**

**ਪਉੜੀ ॥ ਸਤਿਗੁਰ ਸੇਵਿ ਨਿਸੰਗੁ, ਭਰਮੁ ਚੁਕਾਈਐ ॥ ਸਤਿਗੁਰੁ ਆਖੈ ਕਾਰ, ਸੁ ਕਾਰ ਕਮਾਈਐ ॥ ਸਤਿਗੁਰੁ ਹੋਇ ਦਇਆਲ, ਤ ਨਾਮੁ ਧਿਆਈਐ ॥ ਲਾਹਾ ਭਗਤਿ ਸੁ ਸਾਰੁ, ਗੁਰਮੁਖਿ ਪਾਈਐ ॥ ਮਨਮੁਖਿ ਕੂੜੁ ਗੁਬਾਰੁ, ਕੂੜੁ ਕਮਾਈਐ ॥ ਸਚੇ ਦੈ ਦਰਿ ਜਾਇ, ਸਚੁ ਚਵਾਂਈਐ ॥ ਸਚੈ ਅੰਦਰਿ ਮਹਲਿ, ਸਚਿ ਬੁਲਾਈਐ ॥ ਨਾਨਕ, ਸਚੁ ਸਦਾ ਸਚਿਆਰੁ, ਸਚਿ ਸਮਾਈਐ ॥ ੧੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਵਾਵਹਿਂ, ਗਾਵਹਿਂ, ਨਾਵਹਿਂ, ਜਾਂ, ਕਰਹਿਂ, ਵਜਾਵਹਿਂ, ਪੜਹਿਂ, ਕਤੇਬਾਂ, ਮੁੱਲਾਂ, ਕਹਾਵਹਿਂ, ਹੋਵਹਿਂ, ਕਮਾਵਹਿਂ, ਵਗਾਵਹਿਂ, ਜਾਵਹਿਂ, ਜਾਹਿਂ, ਗੱਲਾਂ, ਆਵਹਿਂ, ਨਾਇਂ, ਰਚਾਵਹਿਂ, ਵਡਿਆਈਆਂ, ਤਾਂ।

**ਪਦ ਅਰਥ:** ਵਾਵਹਿ-ਵਜਾਉਂਦੇ ਹਨ। ਜਲ-ਪਾਣੀ ਵਿਚ। ਨਾਵਨਿ-ਨਹਾਉਂਦੇ ਹਨ। ਕਰਹਿ ਬਿਭੂਤਾ-ਸੁਆਹ ਮਲਦੇ ਹਨ। ਸਿੰਙੀ-ਵਟਦਾਰ ਸਿੰਙ ਜੋ ਜੋਗੀ ਵਜਾਂਦੇ ਹਨ। ਨਾਦੁ-ਧੁਨੀ। ਤੇਗ-ਤਲਵਾਰ। ਵਗਾਵਹਿ-ਵਗਾਉਂਦੇ, ਚਲਾਉਂਦੇ ਹਨ। ਮੁੰਡੀ-ਗਿਚੀ। ਦਿਸੰਤਰਿ-ਦੇਸ਼ਾਂ ਅੰਦਰ। ਨਾਇ-ਨਾਮ ਵਿੱਚ। ਰਚਾਵਹਿ-ਰਚਾਉਂਦਾ ਹੈ, ਲਿਵ ਲੀਨ ਕਰ ਲੈਂਦਾ ਹੈ। ਧਾਤੁ-ਧਾਉਣ ਵਾਲਾ, ਚਲਾਇਮਾਨ। ਨਿਸੰਗ-ਸੰਗ ਤੋਂ ਰਹਿਤ (ਪ੍ਰਗਟ ਹੋ ਕੇ)। ਭਰਮੁ-ਸੰਸਾ, ਭਟਕਣਾ। ਸਾਰੁ-ਸ੍ਰੇਸ਼ਟ। ਗੁਬਾਰੁ-ਘੁੱਪ ਹਨੇਰਾ ਭਾਵ ਅਗਿਆਨਤਾ। ਚਵਾਂਈਐ-ਬੋਲੀਦਾ ਹੈ।

**ਅਰਥ : ਸਲੋਕੁ ਮ: ੧ ॥—** (ਹੇ ਪ੍ਰਭੂ! ਜਦ) ਤੈਨੂੰ ਭਾਉਂਦਾ ਹੈ ਤਾਂ (ਰਾਸਧਾਰੀਏ ਆਦਿ ਗਵਈਏ ਜੰਤਰ) ਵਜਾਉਂਦੇ ਤੇ (ਗੀਤ) ਗਾਉਂਦੇ ਹਨ, (ਜਦ) ਤੈਨੂੰ ਭਾਉਂਦਾ ਹੈ (ਤਾਂ ਉਹ) ਪਾਣੀ ਵਿੱਚ ਨਹਾਉਂਦੇ (ਭਾਵ ਇਸ਼ਨਾਨ ਕਰਦੇ) ਹਨ। ਜਦ ਤੈਨੂੰ ਭਾਉਂਦਾ ਹੈ (ਤਾਂ ਉਹ ਜੋਗੀ ਤੇ ਸੰਨਿਆਸੀ ਸਰੀਰ ਉੱਤੇ) ਸੁਆਹ ਮਲਣ ਦੀ ਕਿਰਿਆ ਕਰਦੇ ਹਨ (ਅਤੇ) ਸਿੰਙੀ ਦਾ ਨਾਦ ਵਜਾਉਂਦੇ ਹਨ। ਜਦ ਤੈਨੂੰ ਭਾਉਂਦਾ ਹੈ ਤਾਂ (ਸ਼ਰਈ ਮੁਸਲਮਾਨ) ਕਤੇਬਾਂ ਪੜ੍ਹਦੇ ਹਨ (ਉਹ ਆਪਣੇ ਆਪ ਨੂੰ) ਮੁੱਲਾਂ ਤੇ ਸ਼ੇਖ ਕਹਾਉਂਦੇ ਹਨ। ਜਦ ਤੈਨੂੰ ਭਾਉਂਦਾ ਹੈ ਤਾਂ (ਕਈ ਮਨੁੱਖ) ਰਾਜੇ

ਹੋ ਜਾਂਦੇ ਹਨ (ਅਤੇ ਉਹ) ਕਈ ਪ੍ਰਕਾਰ ਦੇ ਰਸ-ਕਸ ਕਮਾਉਂਦੇ (ਭਾਵ ਮਾਣਦੇ) ਹਨ। ਜਦ ਤੈਨੂੰ ਭਾਉਂਦਾ ਹੈ ਤਾਂ (ਸੂਰਮੇ) ਤਲਵਾਰਾਂ ਚਲਾਉਂਦੇ ਹਨ (ਕਈਆਂ ਦੇ) ਗਿਚੀ ਤੋਂ ਸਿਰ ਕੱਟੇ ਜਾਂਦੇ ਹਨ। ਜਦ ਤੈਨੂੰ ਭਾਉਂਦਾ ਹੈ ਤਾਂ (ਕਈ ਮਨੁੱਖ) ਦੇਸ਼ਾਂ ਦਿਸ਼ਾਤਰਾਂ ਵਿੱਚ ਜਾਂਦੇ ਹਨ (ਅਤੇ ਬਾਹਰ ਦੀਆਂ ਅਨੋਖੀਆਂ) ਗੱਲਾਂ ਸੁਣ ਕੇ ਘਰ ਵਿੱਚ (ਪਰਤ) ਆਉਂਦੇ ਹਨ। ਜਦ ਤੈਨੂੰ ਭਾਉਂਦਾ ਹੈ (ਤੇਰੀ ਰਜ਼ਾ ਹੁੰਦੀ ਹੈ ਤਾਂ ਤੂੰ ਕਈਆਂ ਨੂੰ ਆਪਣੇ) ਨਾਮ ਵਿੱਚ ਲੀਨ ਕਰ ਲੈਂਦਾ ਹੈ (ਕਿਉਂਕਿ ਉਹ) ਤੈਨੂੰ ਭਾਉਂਦੇ ਹਨ ਤੂੰ (ਉਨ੍ਹਾਂ ਨੂੰ) ਭਾਉਂਦਾ ਹੈਂ। (ਹੇ ਵਾਹਿਗੁਰੂ!) ਤੇਰਾ ਨਾਨਕ ਇਕ ਬੇਨਤੀ ਕਹਿੰਦਾ ਹੈ ਕਿ (ਸਿਵਾਏ ਨਾਮ-ਸਿਮਰਨ ਵਿੱਚ ਲਗਿਆਂ ਦੇ) ਹੋਰ ਸਾਰੇ (ਮਨੁੱਖ) ਕੂੜ ਹੀ ਕਮਾਉਂਦੇ ਹਨ।੧।

ਮ: ੧ ॥— (ਹੇ ਪ੍ਰਭੂ! ਜਦ ਤੂੰ ਸਭ ਤੋਂ) ਵੱਡਾ ਹੈਂ (ਤਾਂ) ਸਾਰੀਆਂ ਵਡਿਆਈਆਂ (ਤੇਰੀਆਂ ਹੀ) ਹਨ, (ਜਦ ਤੂੰ ਸਭ ਤੋਂ ਚੰਗਾ ਹੈਂ ਫਿਰ) ਚੰਗੇ ਤੋਂ (ਜੋ ਕੁਝ ਹੁੰਦਾ ਹੈ, ਸਭ) ਚੰਗਾ ਹੀ ਹੋਇਆ ਕਰਦਾ ਹੈ। ਜਦ ਤੂੰ ਸੱਚਾ ਹੈਂ ਤਾਂ (ਤੇਰਾ ਕੀਤਾ) ਸਭ ਕੋਈ ਸੱਚਾ ਹੈ, ਬਿਲਕੁਲ ਕੋਈ ਕੂੜਾ ਨਹੀਂ ਹੈ। ਆਖਣਾ, ਵੇਖਣਾ, ਚਲਣਾ, ਜੀਉਣਾ, ਮਰਨਾ, (ਇਹ ਸਭ) ਧਾਤ ਰੂਪ ਭਾਵ ਚਲਾਇਮਾਨ ਹੈ, (ਅਸਲੀਅਤ ਕੁਝ ਨਹੀਂ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪਰਮੇਸ਼ਰ) ਆਪ ਸੱਚਾ (ਸਦਾ ਥਿਰ ਰਹਿਣ ਵਾਲਾ ਹੈ) ਆਪ ਹੀ ਹੁਕਮ ਰੂਪੀ (ਸੱਤਾ) ਬਣਾ ਕੇ (ਸਭ ਜੀਆਂ ਨੂੰ ਆਪਣੇ) ਹੁਕਮ ਵਿੱਚ ਰਖਦਾ ਹੈ।੨।

**ਪਉੜੀ ॥**— ਸਤਿਗੁਰੂ ਨੂੰ ਸੇਵ ਕੇ ਨਿਸੰਗ ਹੋ (ਸਕੀਦਾ ਹੈ ਅਤੇ ਇਸ ਤਰ੍ਹਾਂ ਮਨ ਦੀ) ਭਟਕਣਾ ਦੂਰ ਕਰ ਲਈਦੀ ਹੈ। ਫਿਰ ਸਤਿਗੁਰੂ (ਜਿਹੜੀ) ਕਾਰ ਆਖੇ ਉਹ ਕਾਰ ਕਮਾਉਣੀ ਚਾਹੀਦੀ ਹੈ। ਸਤਿਗੁਰੂ ਮਿਹਰ ਕਰੇ ਤਾਂ (ਪਰਮੇਸ਼ਰ ਦਾ) ਨਾਮ ਧਿਆਇਆ ਜਾ ਸਕਦਾ ਹੈ। ਸਭ ਤੋਂ ਸ੍ਰੇਸ਼ਟ ਲਾਭ ਭਗਤੀ ਦਾ ਹੈ,(ਇਹ) ਗੁਰੂ ਦੁਆਰਾ ਹੀ ਪਾਈਦਾ ਹੈ। ਮਨਮੁਖ (ਦੇ ਮਨ) ਵਿੱਚ ਕੂੜ (ਤੇ ਅਗਿਆਨਤਾ ਰੂਪ) ਘੁਪ-ਹਨੇਰਾ ਹੈ (ਕਿਉਂਕਿ ਉਹ ਸਦਾ) ਕੂੜ ਕਮਾਉਂਦਾ ਹੈ। (ਹੇ ਭਾਈ!) ਸੱਚੇ (ਪ੍ਰਭੂ) ਦੇ ਦਰ ਉਤੇ ਜਾ ਕੇ ਸੱਚਾ ਨਾਮ ਹੀ ਜਪਣਾ ਚਾਹੀਦਾ ਹੈ। (ਸੱਚੇ ਨਾਮ ਵਿੱਚ (ਜੁੜੇ ਹੋਣ ਕਰਕੇ) ਸਚ ਦੇ ਮਹਿਲ ਵਿੱਚ ਬੁਲਾਈਦਾ ਹੈ (ਭਾਵ ਸੋ ਦਰੁ ਵਿੱਚ ਥਾਂ ਮਿਲਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸਦੇ ਪਾਸ ਸੱਚ ਹੈ (ਉਹ) ਸਚਿਆਰ ਹੈ ਅਤੇ (ਉਹ) ਸੱਚ ਰੂਪ (ਵਾਹਿਗੁਰੂ) ਵਿੱਚ ਸਮਾਇਆ ਰਹਿੰਦਾ ਹੈ।੧੫।

## ਅਰਥ ਭੇਦ ਅਤੇ ਨਿਰਣੈ

### (ੳ) ਮਨਮੁਖਿ ਕੂੜੁ ਗੁਬਾਰੁ, ਕੂੜੁ ਕਮਾਈਐ ॥

ਭਾਈ ਸਾਹਿਬ ਵੀਰ ਸਿੰਘ ਜੀ ਨੇ ਇਸ ਪੰਕਤੀ ਦੇ ਅਰਥ ਇਉਂ ਕੀਤੇ ਹਨ:-

(ਜੋ ਗੁਰਮੁਖ ਨਹੀਂ ਹੋਏ ਪਰ) ਮਨਮੁਖ (ਰਹੇ ਹਨ, ਉਹ) ਝੂਠ ਤੇ ਹਨੇਰੇ ਵਿੱਚ ਹਨ (ਉਹ) ਕੂੜ ਦੀ ਕਮਾਈ ਕਰਦੇ ਹਨ।

**ਨਿਰਣੈ** : ਗੁਰਬਾਣੀ ਵਿਆਕਰਣ ਅਨੁਸਾਰ 'ਕੂੜ ਅਤੇ ਗੁਬਾਰੁ' ਦੇ ਅਰਥ 'ਝੂਠ ਤੇ

ਹਨੇਰੇ ਵਿੱਚ' ਨਹੀਂ ਹੋ ਸਕਦੇ। ਹਾਂ, ਜੇ 'ਕੂੜਿ ਤੇ ਗੁਬਾਰਿ' ਸ਼ਬਦ ਸਰੂਪ ਹੁੰਦੇ ਤਾਂ ਏਦਾਂ ਦੇ ਅਰਥ ਕੀਤੇ ਜਾਣੇ ਠੀਕ ਸਨ। ਸੋ ਇਸ ਪੰਗਤੀ ਦੇ ਅਰਥ ਇਉਂ ਹਨ- ਮਨਮੁਖ (ਦੇ ਹਿਰਦੇ) ਵਿੱਚ ਝੂਠ ਤੇ (ਅਗਿਆਨਤਾ ਰੂਪ) ਘੁਪ-ਹਨੇਰਾ ਹੈ (ਕਿਉਂਕਿ ਉਹ ਨਿਰੋਲ)ਕੂੜ ਕਮਾਉਂਦਾ ਹੈ।

**(ਅ) ਆਖਣ ਵੇਖਣੁ ਬੋਲਣੁ ਚਲਣੁ, ਜੀਵਣੁ ਮਰਣਾ ਧਾਤੁ ॥**

ਇਸ ਪੰਕਤੀ ਵਿੱਚ 'ਧਾਤੁ' ਸ਼ਬਦ ਦੇ ਅਰਥ ਫਰੀਦਕੋਟੀ ਅਤੇ ਹੋਰ ਸੰਪਰਦਾਈ ਵਿਦਵਾਨਾਂ ਨੇ 'ਮਾਇਆ' ਕੀਤੇ ਹਨ ਜੋ ਕਿ ਠੀਕ ਨਹੀਂ ਹਨ। ਇਥੇ 'ਧਾਤੁ' ਦਾ ਅਰਥ ਚਲਾਇਮਾਨ ਹੀ ਠੀਕ ਹੈ। ਵੈਸੇ ਧਾਤੁ ਦਾ ਧਾਤ ਨਾਲ ਅਤੇ ਲਿਵ ਦਾ ਲਿਵ ਨਾਲ ਜੋੜ ਹੁੰਦਾ ਹੈ, ਜਿਵੇਂ ਗੁਰਬਾਣੀ ਦੇ ਪਵਿੱਤਰ ਵਾਕ ਹਨ:-

**ਧਾਤੁ ਮਿਲੈ ਫੁਨਿ ਧਾਤੁ ਕਉ, ਲਿਵ ਲਿਵੈ ਕਉ ਧਾਵੈ ॥** [ਪੰਨਾ ੭੨੫

ਇਥੇ ਇਹ ਸਚਾਈ ਦਰਸਾਈ ਹੈ ਕਿ ਆਖਣਾ, ਵੇਖਣਾ, ਬੋਲਣਾ, ਜੀਵਣਾ, ਮਰਣਾ ਸਭ ਧਾਉਣ ਵਾਲੇ (ਚਲਾਇਮਾਨ) ਤੱਥ ਹਨ, ਇਨ੍ਹਾਂ ਵਿੱਚ ਟਿਕਾਉ ਨਹੀਂ ਹੁੰਦਾ।

## ਸਾਰੰਸ਼ ਅਤੇ ਸਿਧਾਂਤ

ਭਗਤੀਏ, ਜਲਧਾਰੀਏ, ਸੰਨਿਆਸੀ, ਜੋਗੀ, ਮੁੱਲਾਂ, ਸ਼ੇਖ ਰਾਜੇ, ਸੂਰਮੇ, ਚਕਰਵਰਤੀ ਰਾਜੇ, ਸਾਰੇ ਪ੍ਰਭੂ ਦੇ ਭਾਣੇ ਵਿੱਚ ਆਪਣੀ ਜੀਵਨ ਕਿਰਿਆ ਕਰ ਰਹੇ ਹਨ। ਪਰ ਅਸਲ ਵਿੱਚ ਜਿਨ੍ਹਾਂ ਨੂੰ ਉਸ ਪ੍ਰਭੂ ਨੇ ਆਪਣੇ ਨਾਮ ਦੀ ਕਾਰ ਬਖਸ਼ੀ ਹੈ, ਉਹ ਸੱਚੇ ਹਨ ਤੇ ਉਹੀ ਉਸ ਨੂੰ ਚੰਗੇ ਲਗਦੇ ਹਨ, ਬਾਕੀ ਸਾਰੇ ਕੂੜ ਹੀ ਕਮਾ ਰਹੇ ਹਨ। ਗਲ ਕੀ, ਇਹ ਸਭ ਉਸ ਦਾ ਹੁਕਮ ਹੀ ਵਰਤ ਰਿਹਾ ਹੈ:-

**ਸਭੁ ਤੇਰਾ ਸਬਦੁ ਵਰਤੈ, ਉਪਾਵਣਹਾਰਿਆ ॥** [ਪੰਨਾ ੬੪੨

ਇਕ ਸ਼ੰਕਾ ਪਾਠਕਾਂ ਦੇ ਮਨ ਵਿੱਚ ਉਠਣੀ ਸੁਭਾਵਿਕ ਹੈ, ਜੇ ਸਾਰੇ ਫਿਰਕੇ ਉਸ ਦੇ ਭਾਣੇ ਵਿੱਚ ਹਨ, ਜਿਵੇਂ ਉਹ ਕਰਤਾ ਪੁਰਖ ਕਰਾਉਂਦਾ ਹੈ, ਕਰ ਰਹੇ ਹਨ, ਤਾਂ ਪਾਪ ਪੁੰਨ ਦੀ ਕੀ ਕਹਾਣੀ ਹੋਈ? ਇਸ ਬਾਰੇ ਸਿੱਖਾਂ ਦੀ ਭਗਤ ਮਾਲਾ ਵਿੱਚ ਇਉਂ ਨਿਰਣਾ ਕੀਤਾ ਹੋਇਆ ਮਿਲਦਾ ਹੈ:-

"ਭਾਈ ਮੂਲਾ ਤੇ ਭਾਈ ਧਾਵਣੇ ਤੇ ਭਾਈ ਚੰਦੂ ਚੋਝੜਿ ਭਾਈ ਰਾਮਦਾਸ ਭੰਡਾਰੀ, ਭਾਈ ਬਾਲਾ ਤੇ ਭਾਈ ਸਾਂਈ ਦਾਸ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਆਏ। ਤਾ ਓਨਾ ਅਰਦਾਸ ਕੀਤੀ ਜੋ ਗਰੀਬ ਨਵਾਜ ਏਹੁ ਜੋ ਜੀ ਕਰਮ ਕਰਦੇ ਹੈਨ ਤੇ ਧਰਮ ਰਾਇ ਦੇ ਪਾਸ ਪਾਪਾਂ ਤੇ ਪੁੰਨਾ ਦਾ ਲੇਖਾ ਹੁੰਦਾ ਹੈ ਤਾਂ ਪਾਪਾਂ ਪੁੰਨਾਂ ਦਾ ਨਿਆਰਾ ਨਿਆਰਾ ਫਲੁ ਹੁੰਦਾ ਹੈ ਕੇ ਲੇਖਾ ਪਾਪਾਂ ਪੁੰਨਾਂ ਦਾ ਕਰਕੇ ਜਿਸ ਕੇ ਪੁੰਨ ਵਸੇਖ ਹੋਵਨ ਤੇ ਪਾਪ ਘਟ ਹੋਵਨ ਪਾਪਾਂ ਵਿਚ ਕਟਿ ਕੈ ਤੈਸੇ ਪੁੰਨ ਦਾ ਲੇਖਾ ਤੇ ਵਸੇਖ ਪੁੰਨਾ ਦਾ ਲੇਖਾ ਉਨਾਂ ਨੂ ਸੁਖ ਮਿਲਦਾ ਹੈ। ਇਹ ਅਸਾਨੂੰ ਨਿਰਣੇ ਕਰਕੇ ਦਸੋ।

ਤਾਂ ਬਚਨ ਹੋਇਆ ਚਾਰ ਪਰਕਾਰ ਕੇ ਸਿਖ ਹੈਨ। ਇਕ ਸਹਕਾਮ ਹੈਨ ਇਕ ਨਿਹਕਾਮ

ਕਰਮ ਹੈਨ। ਇਕ ਉਪਾਸਨਾ ਵਾਲੇ ਹੈਨ। ਤੇ ਇਕ ਗਿਆਨੀ ਹੈਨ। ਤੁਸੀਂ ਕਿਸ ਦੀ ਵਾਰਤਾ ਪੁਛਦੇ ਹੋ। ਤਾਂ ਉਨਾ ਅਰਦਾਸ ਕੀਤੀ ਜੀ ਅਸਾਨੂ ਚੌਹਾਂ ਦੀ ਕਥਾ ਕਿਰਪਾ ਕਰਕੇ ਦਸੀਏ। ਤਾਂ ਬਚਨ ਹੋਇਆ ਜੈਸੇ ਰਾਜੇ ਕੀ ਚਾਰ ਪ੍ਰਕਾਰ ਕੀ ਪੂਜਾ ਹੋਤੀ ਹੈ। ਏਕ ਭਾਵਲੀ ਏਕ ਵੰਡ ਦੇਵਣੇ ਵਾਲੇ ਹੋਤੇ ਹੈ। ਸੋ ਸਦੀਵ ਹੀ ਮੁਹਾਸਲ ਹੋਤਾ ਹੈ। ਤਾ ਦਾਣੇ ਸੇ ਦਾਣਾ ਬਾਟ ਲੇਤੇ ਹੈਂ ਜੋ ਕਿਛ ਖਿਆਨਤ ਕਰੇ। ਤਾ ਡੰਡ ਉਸ ਕਉ ਦੇਤਾ ਹੈ। ਅਰ ਏਕ ਪਟਣੀ ਹੋਤਾ ਹੈ। ਉਸ ਕੇ ਪਿਛੇ ਛਿਮਾਹੀਆ ਆਦਮੀ ਆਵਤਾ ਹੈ। ਓਹੁ ਪਟਾ ਭਰ ਦੇਤੇ ਹੈ। ਅਰ ਏਕ ਸਉਗਾਤੀ ਹੋਤੇ ਹੈ ਸਿਰਹਦਾ ਕੇ ਉਪਰ ਰਹਣੇ ਵਾਲੇ ਹੈ ਓਹ ਬਾਜ ਘੋੜਾ ਸਉਗਾਤ ਦੇਤੇ ਹੈ ਅਰੁ ਮੁਲਖ ਪਏ ਖਾਤੇ ਹੈ। ਚਉਥੇ ਮਾਫੀ ਹੋਤੇ ਹੈ ਸਾਥ ਹੀ ਮੁਲਖ ਖਾਤੇ ਹੈ। ਅਰ ਪਾਤਸਾਹੁ ਕੇ ਸਾਥ ਚੜਤੇ ਹੈ। ਤਾਂ ਖਾਵਣੇ ਕੋ ਭੀ ਲੇਤੇ ਹੈ। ਸਾਥ ਹੀ ਹੁਕਮ ਕਰਤੇ ਹੈ। ਤੈਸੇ ਹੀ ਮਹਾਰਾਜ ਕੀ ਚਾਰ ਪ੍ਰਕਾਰ ਕੀ ਸ੍ਰਿਸ਼ਟੀ ਹੈ। ਏਕ ਸਹਕਾਮੀ ਹੈਨ। ਜੋ ਸਦਾ ਕੂੜ ਕੁਸਤੁ ਆਪਣੀ ਕ੍ਰਿਆ ਮਹਿ ਲਗੇ ਰਹਿੰਦੇ ਹੈਨ। ਅਰ ਜੋ ਕੁਛ ਤੀਰਥ ਬ੍ਰਤ ਪੁੰਨ ਦਾਨ ਕਰਤੇ ਹੈ। ਤਉ ਕਾਮਨਾ ਲੀਏ ਕਰਤੇ ਹੈਨ। ਹਮ ਕੋ ਅਮਕੇ ਬ੍ਰਤ ਕਾ ਫਲ ਹੋਵੇਗਾ। ਤਾ ਓਨਾ ਕੇ ਊਪਰਿ ਧਰਮਰਾਇ ਕਾ ਡੰਡ ਰਹਿਤਾ ਹੈ। ਤਿਨ ਕੇ ਪਾਪੋ ਕਾ ਫਲ ਭਿੰਨ ਭਿੰਨ ਪ੍ਰਾਪਤਿ ਹੋਤਾ ਹੈ। ਅਰ ਪੁੰਨ ਕਾ ਫਲ ਭਿੰਨ-ਭਿੰਨ ਭੋਗਤੇ ਹੈ। ਅਰ ਜੋ ਨਿਹਕਾਮ ਕਰਮ ਹੈਨ ਸੋ ਪੁੰਨ ਧਰਮ ਪ੍ਰਸੰਨ ਹੋ ਕੇ ਕਰਤੇ ਹੈ ਤੇ ਪਾਪ ਸੁਭਾਵਕ ਉਨ ਕੇ ਹੋਤੇ ਹੈ। ਤਾ ਓਨਾ ਕਾ ਪਾਪ ਕਾ ਪੁੰਨਾ ਕਾ ਲੇਖਾ ਏਕਠਾ ਕਰਕੇ ਜੋ ਪੁੰਨ ਹੋਤੇ ਹੈ। ਤਾ ਪੁੰਨ ਵਿਆੜ ਕੇ ਪਾਪ ਭੁਗਾਈਤਾ ਹੈ। ਪੁੰਨ ਉਨ੍ਹਾਂ ਦੇ ਬਲੀ ਹੈ ਤੇ ਪਾਪ ਨਿਬਲ ਹੈ। ਤੇ ਜੋ ਉਪਾਸਕ ਮਹਾਰਾਜ ਕੇ ਹੈ ਸੋ ਤੋ ਪਾਪ ਸਰਧਾ ਕਰਕੇ ਕਰਤੇ ਹੀ ਨਹੀ। ਅਵਸ਼ਮੇਵ ਕੋਈ ਪਾਪ ਉਨ ਸੇ ਹੋਤਾ ਹੈ। ਅਰ ਧਰਮ ਸਦਾ ਰੁਚ ਕਰਕੇ ਕਰਤੇ। ਜੋ ਪਾਪ ਕੋਈ ਤੁਛ ਹੋਤਾ ਸੋ ਵਿਆੜ ਕੇ ਸਦਾ ਮਹਾਰਾਜ ਕੇ ਨਿਕਟ ਵਰਤੀ ਰਹਿਤੇ ਹੈ। ਅਰ ਫੇਰ ਭੀ ਅਉਤਾਰ ਧਾਰਤੇ ਹੈ। ਤਾ ਮਹਾਰਾਜ ਦੀ ਭਗਤਿ ਕਰਿ ਗਿਆਨ ਕੋ ਪ੍ਰਾਪਤਿ ਹੋ ਕੇ ਜਨਮ ਮਰਨ ਤੇ ਰਹਿਤ ਹੋਤੇ ਹੈ। ਜੋ ਸਹਿਕਾਮੀ ਹੋਤੇ ਹੈ ਤਾ ਪ੍ਰਿਥਮੇ ਸਵਰਗ ਨੂੰ ਭੋਗ ਕੇ ਬਹੁੜੋ ਧਨਵਾਨ ਦੇ ਘਰ ਉਤਪਨ ਹੋਤੇ ਹੈਨ। ਫੇਰ ਸਾਧ ਸੰਗਤ ਨੂੰ ਪ੍ਰਾਪਤ ਹੋ ਕੇ ਮੁਕਤਿ ਹੋਤੇ ਹੈ। ਜੋ ਨਿਹਕਾਮ ਹੋਵੇ ਤਾ ਫੇਰ ਸਾਧਾ ਸੰਤਾਂ ਦੇ ਘਰ ਅਉਤਾਰ ਲੈ ਕੇ ਫੇਰ ਭਗਤਿ ਨੂੰ ਲਗਦੇ ਹੈਨਿ ਓਨਾ ਦਾ ਉਧਾਰ ਹੋਂਦਾ ਹੈ। ਏਹੋ ਉਪਾਸਨਾ ਦਾ ਫਲੁ ਹੈ। ਜੈਸੇ ਸਉਗਾਤ ਵਾਲਾ ਘੋੜਾ ਤੇ ਬਾਜ ਦੇ ਕੇ ਮੁਲਖ ਆਪ ਖਾਂਦਾ ਹੈ। ਤੈਸੇ ਭਜਨ ਕਰਕੇ ਸੁਖੀ ਰਹਦਾ ਹੈ। ਜੋ ਗਿਆਨੀ ਹੈਨਿ ਸਰੀਰਾਂ ਨੂੰ ਭੀ ਮਿਥਿਆ ਜਾਤਾ ਹੈ ਤੇ ਕਰਮਾ ਨੂੰ ਭੀ ਝੂਠਾ ਜਾਤਾ ਹੈ ਜੈਸੇ ਸੂਰਜ ਕੇ ਨਿਕਟਿ ਅੰਧਕਾਰ ਨਹੀ ਜਾਤਾ। ਤੈਸੇ ਓਨਾ ਕੇ ਨਿਕਟਿ ਕਰਮ ਨਹੀ ਜਾਤੇ ਤੇ ਓਹ ਸਦਾ ਜੀਵਨ ਮੁਕਤਿ ਹੈਨ। ਤਾ ਓਨਾ ਅਰਦਾਸ ਕੀਤੀ ਜੀ ਸਚੇ ਪਾਤਸਾਹ ਓਨਾ ਦੇ ਪਾਪ ਪੁੰਨ ਭੋਗੁ ਦਿਤੇ ਬਿਨਾ ਕਹਾ ਕਹਾ ਜਾਤੇ ਹੈ। ਕੈਸੇ ਗਿਆਨੀ ਜੀਵਨ ਮੁਕਤਿ ਹੋ ਕੇ ਵਿਚਰਤੇ ਹੈਨ ਤਾਂ ਜੋਨ ਸੇ ਉਨਕੀ ਸੇਵਾ ਪੂਜਾ ਕਰਦੇ ਹੈਨ ਉਨਾ ਦੇ ਪੁਨਾ ਨੂੰ ਲੈ ਕੇ ਸੁਖ ਭੋਗਦੇ ਹੈਨ। ਜੈਸੇ ਮੁਸਾਹਿਬ ਪਾਤਸਾਹ ਦੇ ਮੁਲਖ ਇਨਾਮੀ ਖਾਂਦੇ ਹੈਨ।"

ਪਉੜੀ ਦਾ ਸਾਰੰਸ਼ ਇਹ ਹੈ ਕਿ ਸਤਿਗੁਰੂ ਦੀ ਸੇਵਾ ਨਿਸੰਗ ਹੋ ਕੇ ਕਮਾਉਣੀ ਚਾਹੀਦੀ ਹੈ। ਜਿਹੜੇ ਮਨਮੁਖ ਹਨ, ਉਹ ਕੂੜ ਕਮਾ ਰਹੇ ਹਨ ਜਿਸ ਕਰਕੇ ਸੱਚੇ ਦੇ ਦਰਬਾਰ ਵਿੱਚ ਨਹੀਂ ਪਹੁੰਚ ਸਕਦੇ ਜੋ ਸੱਚੇ ਵਿੱਚ ਲੀਨ ਹੁੰਦੇ ਹਨ ਉਨ੍ਹਾਂ ਨੂੰ ਸਚਾ ਦਰਬਾਰ ਨਸੀਬ ਹੁੰਦਾ ਹੈ।

ਇਹ ਸਿਧਾਂਤ ਬਿਲਕੁਲ ਠੀਕ ਹੈ ਕਿ ਜੋ ਕੁਛ ਹੋ ਰਿਹਾ ਹੈ ਕਰਤਾ ਪੁਰਖ ਦੇ ਹੁਕਮ ਵਿੱਚ ਹੋ ਰਿਹਾ ਹੈ ਪਰ ਜੀਵ ਨੂੰ ਸੱਤ ਤੇ ਕੱਚ ਦਾ ਪਤਾ ਹੈ, ਵਪਾਰੀ ਪੁੱਤਰ ਹੈ। ਦਾਤੇ ਨੇ ਦੋ ਸੜਕਾਂ ਬਣਾਈਆਂ ਹਨ ਜਿਸ ਸੜਕ ਤੇ ਕੋਈ ਪੈ ਜਾਂਦਾ ਹੈ, ਜਿਥੇ ਉਹ ਸੜਕ ਮੁਕੇ ਉਥੇ ਪਹੁੰਚ ਜਾਂਦਾ ਹੈ। ਸੋ ਸੱਚ ਵਾਲੇ ਨੇ ਸੱਚ ਵਿੱਚ ਅਤੇ ਕੱਚ ਵਾਲੇ ਨੇ ਕੱਚ ਵਿੱਚ ਹੀ ਸਮਾਉਣਾ ਹੈ।

**ਸਲੋਕੁ ਮ: ੧ ॥ ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ ॥ ਕੂੜੁ ਅਮਾਵਸ, ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ ॥ ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ, ਰਾਹੁ ਨ ਕੋਈ ॥ ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ, ਕਿਨਿ ਬਿਧਿ ਗਤਿ ਹੋਈ ॥ ੧ ॥**

**ਮ: ੩ ॥* ਕਲਿ ਕੀਰਤਿ, ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥ ਜਿਸਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ, ਗੁਰਮੁਖਿ ਰਤਨੁ ਸੋ ਲੇਵੈ ॥ ੨ ॥**

**ਪਉੜੀ ॥ ਭਗਤਾ ਤੈ ਸੈਸਾਰੀਆ, ਜੋੜੁ ਕਦੇ ਨ ਆਇਆ ॥ ਕਰਤਾ ਆਪਿ ਅਭੁਲੁ ਹੈ, ਨ ਭੁਲੈ ਕਿਸੈ ਦਾ ਭੁਲਾਇਆ ॥ ਭਗਤ ਆਪੇ ਮੇਲਿਅਨੁ, ਜਿਨੀ ਸਚੋ ਸਚੁ ਕਮਾਇਆ ॥ ਸੰਸਾਰੀ ਆਪਿ ਖੁਆਇਅਨੁ, ਕੂੜੁ ਬੋਲਿ ਬੋਲਿ ਬਿਖੁ ਖਾਇਆ ॥ ਚਲਣ ਸਾਰ ਨ ਜਾਣਨੀ, ਕਾਮੁ ਕਰੋਧੁ ਵਿਸੁ ਵਧਾਇਆ ॥ ਭਗਤ ਕਰਨਿ ਹਰਿ ਚਾਕਰੀ, ਜਿਨੀ ਅਨਦਿਨੁ ਨਾਮੁ ਧਿਆਇਆ ॥ ਦਾਸਨਿਦਾਸ ਹੋਇਕੈ, ਜਿਨੀ ਵਿਚਹੁ ਆਪੁ ਗਵਾਇਆ ॥ ਓਨਾ ਖਸਮੈ ਕੈ ਦਰਿ ਮੁਖ ਉਜਲੇ, ਸਚੈ ਸਬਦਿ ਸੁਹਾਇਆ ॥ ੧੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਭਗਤਾਂ, ਸੈਸਾਰੀਆਂ, ਨਾਹੀਂ, ਹਉਂ, ਆਂਧੇਰੈ, ਭਗਤਾਂ, ਸੈਸਾਰੀਆਂ, ਵਿਚਹੁੰ । **ਬਿੰਦੀ ਰਹਿਤ:** ਤੈ।

---

*ਹੱਥ ਲਿਖਤ ਪਾਵਨ ਬੀੜਾਂ ਵਿੱਚ ਇਹ ਸਲੋਕ 'ਮ: ੧' ਦਾ ਹੈ ਜਿਸ ਦੀ ਪੁਸ਼ਟੀ ਪ੍ਰਾਚੀਨ ਬੀੜ ਨੰਬਰ ੮/੮, ੩੨/੬੨੬੧, ੩੯/੧੮੨ ਅਤੇ ੪੭ ਤੋਂ ਹੁੰਦੀ ਹੈ। (ਵੇਖੋ ਪਾਠ ਭੇਦਾਂ ਦੀ ਸੂਚੀ)

**ਪਦ ਅਰਥ:** ਕਲਿ-ਕਲਜੁਗ ਵਿੱਚ। ਕਾਤੀ-ਛੁਰੀ। ਕਾਸਾਈ-ਕਸਾਈ, ਮਾਸ ਵੱਢਣ ਵਾਲੇ। ਪੰਖ ਕਰਿ-ਖੰਭ ਖਿਲਾਰ ਕੇ, ਪਰ ਲਾ ਕੇ। ਉਡਰਿਆ-ਉਡ ਗਿਆ ਹੈ। ਅਮਾਵਸ-ਹਨੇਰਾ ਪੱਖ। ਕਹ-ਕਿਥੇ?। ਭਾਲਿ-ਢੂੰਡ। ਵਿਕੁੰਨੀ-ਵਿਆਕੁਲ। ਆਧੇਰੈ-ਹਨੇਰੇ ਵਿੱਚ। ਗਤਿ-ਗਤੀ, ਕਲਿਆਣ। ਕੀਰਤਿ-ਸਿਫਤਿ ਸਾਲਾਹ, ਕੀਰਤੀ, ਜੱਸ। ਤੈ-ਅਤੇ। ਜੋੜੁ-ਮੇਲ। ਮੇਲਿਅਨੁ-ਉਸ ਨੇ ਮੇਲੇ ਹਨ। ਖੁਆਇਅਨੁ-ਉਸ ਨੇ ਖੁੰਝਾਏ, ਭੁਲਾਏ ਹਨ। ਸੁਹਾਇਆ-ਸੋਭਦੇ ਹਨ।

**ਅਰਥ : ਸਲੋਕੁ ਮ: ੧ ॥—** ਕਲਜੁਗ ਵਿੱਚ ਛੁਰੀ (ਚਲਾਉਣ ਵਾਲਾ ਭਾਵ ਜ਼ੁਲਮੀ ਰਾਜ ਹੈ ਜਿਸ ਕਰਕੇ) ਰਾਜੇ ਕਸਾਈ (ਬਣੇ ਹੋਏ ਹਨ ਅਤੇ) ਧਰਮ ਖੰਭ ਲਾ ਕੇ ਉਡ ਗਿਆ ਹੈ। ਕੂੜ ਰੂਪ ਮਸਿਆ (ਛਾਈ ਹੋਈ ਹੈ ਅਤੇ) ਸੱਚ (ਰੂਪੀ) ਚੰਨ (ਦਿਸ ਹੀ ਨਹੀਂ ਰਿਹਾ ਕਿ) ਕਿਥੇ ਚੜ੍ਹਿਆ ਹੈ?। ਮੈਂ (ਸੱਚ ਰੂਪ ਚੰਨ ਦੀ) ਭਾਲ ਵਿੱਚ ਵਿਆਕੁਲ ਹੋ ਰਹੀ ਹਾਂ, ਪਰ ਕੂੜ ਦੇ ਹਨੇਰੇ ਵਿੱਚ (ਮੈਨੂੰ) ਕੋਈ ਰਸਤਾ ਨਹੀਂ (ਦਿਸਦਾ)। ਇਸ ਹਨੇਰੇ ਕਰਕੇ ਹਉਮੈ ਵਿੱਚ ਗ੍ਰਸੀ ਹੋਈ (ਲੋਕਾਈ ਬਹੁਤ) ਦੁੱਖ ਪਾ ਰਹੀ ਹੈ ਅਤੇ ਰੋ ਰਹੀ ਹੈ। ਨਾਨਕ (ਤੂੰ ਦਸ ਕਿ ਇਸ ਤਰ੍ਹਾਂ ਦੀ ਹਾਲਤ ਵਿੱਚ ਜੀਆਂ ਦੀ) ਕਿਸ ਤਰ੍ਹਾਂ ਗਤੀ (ਕਲਿਆਣ) ਹੋਵੇ।੧।

**ਮ: ੩॥—** ਕਲਿਜੁਗ ਵਿੱਚ (ਰੱਬੀ) ਕੀਰਤਿ (ਸਿਫਤ ਸਾਲਾਹ) ਪਰਤੱਖ ਚਾਨਣ ਹੈ। (ਪਰ) ਕੋਈ (ਵਿਰਲਾ) ਗੁਰਮੁਖ (ਇਸ ਚਾਨਣ ਦਾ ਰਸ ਮਾਣਦਾ ਹੋਇਆ ਸੰਸਾਰ ਤੋਂ) ਪਾਰ ਹੋ ਜਾਂਦਾ ਹੈ। ਜਿਸ ਤੇ (ਸਾਹਿਬ ਆਪਣੀ ਮਿਹਰ ਦੀ) ਨਜ਼ਰ ਕਰੇ, ਉਸ ਨੂੰ (ਉਹ ਆਪਣੀ ਸਿਫਤਿ ਸਾਲਾਹ ਕਰਨੀ) ਦੇਂਦਾ ਹੈ। ਨਾਨਕ (ਗੁਰੂ) ਜੀ ਫੁਰਮਾਉਂਦੇ ਹਨ ਕਿ) ਉਹ (ਮਨੁੱਖ ਨਾਮ ਰੂਪੀ) ਰਤਨ (ਪ੍ਰਾਪਤ ਕਰ) ਲੈਂਦਾ ਹੈ।੨।

**ਪਉੜੀ ॥—** ਭਗਤਾਂ ਅਤੇ ਸੰਸਾਰੀਆਂ ਦਾ ਮੇਲ ਕਦੇ ਨਹੀਂ (ਬਣ) ਆਇਆ। ਕਰਤਾ (ਪੁਰਖ) ਆਪ ਭੁਲਣ ਤੋਂ ਰਹਿਤ ਹੈ, (ਉਹ) ਕਿਸੇ ਦਾ ਭੁਲਾਇਆ ਨਹੀਂ ਭੁਲ ਸਕਦਾ। ਉਸ ਨੇ (ਆਪਣੇ) ਭਗਤ ਆਪੇ ਹੀ (ਆਪਣੇ ਨਾਲ) ਮੇਲੇ ਹਨ ਜਿਨ੍ਹਾਂ ਨੇ ਨਿਰੋਲ ਸੱਚ ਨੂੰ ਕਮਾਇਆ ਹੈ। ਸੰਸਾਰੀ ਜੀਵ (ਉਸ ਨੇ) ਆਪ ਹੀ ਭੁਲਾਏ ਹਨ, ਜਿਨ੍ਹਾਂ ਨੇ ਕੂੜ ਬੋਲ ਬੋਲ ਕੇ ਆਤਮਿਕ ਮੌਤ ਵਾਲੀ ਜ਼ਹਿਰ ਖਾਧੀ ਹੈ। (ਹੇ ਭਾਈ! ਇਸ ਸੰਸਾਰ ਤੋਂ ਸਭ ਨੇ ਇਕ ਦਿਨ) ਕੂਚ ਕਰ ਜਾਣਾ ਹੈ (ਪਰ ਸੰਸਾਰੀ ਜੀਵ ਇਹ) ਸੋਝੀ ਨਹੀਂ ਰਖਦੇ (ਇਸ ਲਈ ਉਨ੍ਹਾਂ ਨੇ) ਕਾਮ, ਕ੍ਰੋਧ ਰੂਪੀ ਜ਼ਹਿਰ ਨੂੰ ਵਧਾਇਆ (ਹੋਰ ਇਕਠਾ ਕੀਤਾ) ਹੈ। ਜਿਨ੍ਹਾਂ ਨੇ ਦਿਨ ਰਾਤ (ਹਰੀ ਦੇ) ਨਾਮ ਨੂੰ ਸਿਮਰਿਆ ਹੈ (ਅਸਲ ਵਿੱਚ ਓਹ ਹੀ) ਹਰੀ ਦੀ ਭਗਤੀ (ਤੇ) ਚਾਕਰੀ ਕਰਦੇ ਹਨ। ਜਿਨ੍ਹਾਂ ਨੇ ਦਾਸਾਂ ਦੇ ਦਾਸ ਹੋ ਕੇ (ਆਪਣੇ) ਵਿਚੋਂ ਆਪਾ-ਭਾਵ ਦੂਰ ਕਰ ਦਿੱਤਾ ਹੈ, ਖਸਮ ਦੇ ਦਰ ਉਤੇ, ਉਨ੍ਹਾਂ ਦੇ ਮੂੰਹ ਉਜਲੇ ਹੋਏ ਹਨ (ਅਤੇ ਓਹ ਸੱਚੇ) ਸ਼ਬਦ ਦੁਆਰਾ ਸੋਭਾ (ਪਾਉਣ ਵਾਲੇ ਬਣੇ) ਹਨ।੧੬।

## ਅਰਥ ਭੇਦ ਅਤੇ ਨਿਰਣੈ

**ਕਲਿ ਕਾਤੀ, ਰਾਜੇ ਕਾਸਾਈ, ਧਰਮੁ ਪੰਖਿ ਕਰਿ ਉਡਰਿਆ ॥**

ਟੀਕਾਕਾਰਾਂ ਨੇ ਇਸ ਪੰਗਤੀ ਵਿੱਚ 'ਕਲਿ ਕਾਤੀ' ਦੇ ਅਰਥ ਇਉਂ ਕੀਤੇ ਹਨ:-

੧- (ਕਲਿ) ਕਲਜੁਗ ਕੀ ਜੋ ਕ੍ਰਿਆ ਹੈ ਸੋ (ਕਾਤੀ) ਛੁਰੀ ਹੈ। [ਫ.ਸ.

੨- ਕਲਜੁਗ ਇਹ ਘੋਰ ਸਮਾ ਛੁਰੀ ਵਰਗਾ ਹੈ। [ਸ਼ਬਦਾਰਥ

੩- ਕਲਜੁਗ ਵਿੱਚ ਰਾਜੇ ਕਸਾਈ ਹੋ ਰਹੇ ਹਨ, (ਉਨ੍ਹਾਂ ਦੇ ਹੱਥ ਅਨਯਾਯ ਤੇ ਜ਼ੁਲਮ ਦੀ) ਛੁਰੀ ਹੈ। [ਸੰ.ਪੋ.

੪- ਇਹ ਘੋਰ ਕਲਜੁਗੀ ਸੁਭਾਉ (ਮਾਨੋ) ਛੁਰੀ ਹੈ। [ਦਰਪਣ

**ਨਿਰਣੈ** : 'ਕਲਿ ਕਾਤੀ' ਦੇ ਅਰਥ 'ਕਲਜੁਗੀ ਸੁਭਾਉ' ਜਾਂ ਰਾਜਿਆਂ ਦੇ ਹੱਥ ਵਿੱਚ ਅਨਯਾਯ ਤੇ ਜੁਲਮ ਦੀ ਛੁਰੀ ਹੈ ਅਥਵਾ ਕਲਜੁਗ ਦਾ ਘੋਰ ਸਮਾਂ ਛੁਰੀ ਵਰਗਾ ਹੈ' ਆਦਿ ਕਰਨੇ ਸ਼ਬਦਾਵਲੀ ਦੇ ਅਨੁਕੂਲ ਨਹੀਂ ਹਨ।

ਜੇ ਅਰਥ ਇਉਂ ਕਰੀਏ ਕਿ ਕਲਜੁਗ ਵਿੱਚ (ਜੋ ਰਾਜ ਹੈ ਉਹ ਛੁਰੀ ਦਾ ਰਾਜ, ਭਾਵ ਜ਼ੁਲਜੀ ਰਾਜ ਹੈ, ਕਿਉਂਕਿ) ਰਾਜੇ ਕਸਾਈ (ਜ਼ਾਲਮ ਹਨ ਅਤੇ ਸਮਾਜ ਦੀ ਇਹ ਦਸ਼ਾ ਬਣ ਗਈ ਹੈ ਜਿਵੇਂ) ਧਰਮ ਖੰਭ ਲਾ ਕੇ ਉਡ ਗਿਆ ਹੋਵੇ। ਇਹ ਅਰਥ ਸ਼ਬਦਾਵਲੀ ਦੇ ਸਰੂਪ ਅਨੁਸਾਰ ਹੋਣਗੇ।

ਇਸ ਤਰ੍ਹਾਂ 'ਕਲਿ ਕੀਰਤਿ, ਪਰਗਟੁ ਚਾਨਣੁ, ਸੰਸਾਰਿ' ਵਾਲੇ ਸਲੋਕ ਦੇ ਅਰਥ ਵੀ ਪ੍ਰੋ. ਸਾਹਿਬ ਸਿੰਘ ਨੇ 'ਕਲਿ' ਦਾ ਅਰਥ-'ਕਲਜੁਗੀ ਸੁਭਾਵ (ਰੂਪ ਹਨੇਰੇ ਨੂੰ ਦੂਰ ਕਰਨ) ਲਈ (ਪ੍ਰਭੂ ਦੀ) ਸਿਫਤਿ ਸਾਲਾਹ (ਸਮਰਥ ਹੈ, ਇਹ ਸਿਫਤਿ ਸਾਲਾਹ) ਉਘਾ ਚਾਨਣ ਹੈ' ਕੀਤੇ ਹਨ। ਇਸੇ ਤਰ੍ਹਾਂ 'ਦਰਪਣ' ਵਿੱਚ 'ਰਤਨ' ਪਦ ਦੇ ਅਰਥ ਵੀ 'ਜੋਤਿ' ਕੀਤੇ ਗਏ ਹਨ। ਏਦਾਂ ਦੇ ਭਾਵਕ ਅਰਥ ਕਈ ਵਾਰੀ ਪਾਠਕਾਂ ਦੀ ਮੂਲਕ ਅਰਥ ਨਾਲੋਂ ਸਾਂਝ ਤੋੜ ਦੇਂਦੇ ਹਨ। ਸੋ ਪਾਠਕਾਂ ਦੇ ਸਾਹਮਣੇ ਪਹਿਲਾਂ ਮੂਲ ਸ਼ਬਦਾਂ ਦੇ ਸਹੀ ਅਰਥ ਕਰਕੇ ਫਿਰ ਭਾਵਕ ਅਰਥ ਦਸੇ ਜਾਣ ਤਾਂ ਹੀ ਲਾਹੇਵੰਦ ਹੋ ਸਕਦੇ ਹਨ।

## ਸਾਰੰਸ਼ ਅਤੇ ਸਿਧਾਂਤ

'ਕਲਿ ਕਾਤੀ ਰਾਜੇ ਕਾਸਾਈ' ਦਾ ਨਕਸ਼ਾ ਭਾਈ ਸਾਹਿਬ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੩੦ਵੀਂ ਪਉੜੀ ਵਿੱਚ ਇਉਂ ਖਿਚਿਆ ਹੈ:-

**ਕਲਿ ਆਈ ਕੁਤੇ ਮੁਹੀ, ਖਾਜ ਹੋਆ ਮੁਰਦਾਰ ਗੁਸਾਈ ॥**
**ਰਾਜੇ ਪਾਪ ਕਮਾਂਵਦੇ, ਉਲਟੀ ਵਾੜ ਖੇਤ ਕਉ ਖਾਈ ॥**
**ਪਰਜਾ ਅੰਧੀ ਗਿਆਨ ਬਿਨੁ,ਕੂੜ ਕੁਸਤ ਮੁਖਹੁ ਅਲਾਈ ॥**
**ਚੇਲੇ ਸਾਜ ਵਜਾਇੰਦੇ, ਨਚਨ ਗੁਰੂ ਬਹੁਤ ਬਿਧਿ ਭਾਈ ॥**
**ਸੇਂਵਕ ਬੈਠਨਿ ਘਰਾਂ ਵਿਚਿ, ਗੁਰੁ ਉਠਿ ਘਰੀ ਤਿਨਾੜੇ ਜਾਈ ॥**
**ਕਾਜੀ ਹੋਇ ਰਿਸ਼ਵਤੀ, ਵਢੀ ਲੈ ਕੇ ਹਕ ਗਵਾਈ ॥**
**ਇਸਤ੍ਰੀ ਪੁਰਖੈ ਦਾਮ ਹਿਤ, ਭਾਵੈ ਆਇ ਕਿਥਾਊ ਜਾਈ ॥**
**ਵਰਤਿਆ ਪਾਪ ਸਭਸ ਜਗ ਮਾਹੀ ॥**

ਜਦ ਰਾਜੇ ਜ਼ੁਲਮੀ ਹੋ ਗਏ ਤੇ ਪਰਜਾ ਗਿਆਨ ਵਿਹੂਣੀ ਹੋ ਗਈ, ਫਿਰ ਦੋਹਾਂ ਦੇ ਉਧਾਰ ਦੀ ਕਿਹੜੀ ਬਿਧਿ ਬਣੇ?। ਗੁਰੂ ਸਾਹਿਬ ਨੇ ਲੋਕਾਈ ਨੂੰ 'ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ' ਦਸ ਕੇ, ਨਿਰਬਾਣ ਕੀਰਤਨ ਦਾ ਉਪਦੇਸ਼ ਦਿੱਤਾ ਜਿਸ ਨਾਲ ਜੀਵਨ ਉਧਾਰ ਹੋ ਸਕਦਾ ਹੈ। ਇਨ੍ਹਾਂ ਸਲੋਕਾਂ ਵਿੱਚ ਕੁਲਜੁਗੀ ਸਮਰਾਟ ਦੀ ਦੁਰਦਸ਼ਾ ਦਾ ਖੁਲਾ ਵਰਣਨ ਹੈ। 'ਕੂੜ' ਨੂੰ ਅੰਧੇਰੇ ਨਾਲ ਤੇ 'ਸਚ' ਨੂੰ ਚੰਨ ਨਾਲ ਤਸਬੀਹ ਦਿੱਤੀ ਹੈ।

ਪਉੜੀ ਵਿੱਚ ਭਗਤਾਂ ਤੇ ਸੰਸਾਰੀਆਂ ਦਾ ਪਰਸਪਰ ਅਜੋੜ ਦਸਿਆ ਹੈ ਕਿਉਂਕਿ ਦੋਹਾਂ ਦੀ ਬਿਰਤੀ ਵੱਖਰੀ ਹੈ। ਸੰਸਾਰੀਆਂ ਨੇ ਕਾਮ ਕ੍ਰੋਧ ਅਤੇ ਕੂੜ ਵਿੱਚ ਖਚਿਤ ਹੋਣਾ ਹੋਇਆ ਜਦੋਂ ਕਿ ਭਗਤਾਂ ਨੇ ਦਿਨ ਰਾਤ ਨਾਮ ਦੀ ਕਮਾਈ ਕਰਨੀ ਹੋਈ। ਸੰਸਾਰੀਆਂ ਨੂੰ ਅੱਗੇ ਚਲਣਾ ਭਾਵ ਮਰਨਾ ਯਾਦ ਹੀ ਨਹੀਂ ਜਿਸ ਕਰਕੇ ਉਹ ਸੁਤਿਆਂ ਹੀ (ਭਾਵ ਅਗਿਆਨਤਾ ਦੇ ਹਨੇਰੇ ਵਿੱਚ) ਆਪਣੀ ਉਮਰ ਬਤੀਤ ਕਰ ਜਾਂਦੇ ਹਨ ਪਰ ਭਗਤ ਸੱਚੇ ਪ੍ਰਭੂ ਦੇ ਰੰਗ ਵਿੱਚ ਰੱਤੇ ਹੋਣ ਕਰਕੇ ਦਿਨ ਰਾਤ ਸਦਾ ਜਾਗਦੇ ਹੋਏ ਪਰਮੇਸ਼ਰ ਦਾ ਨਾਮ ਜਪਦੇ ਹਨ:-

**ਓਇ ਜਾਗਤ ਰਹਹਿ, ਨ ਸੂਤੇ ਦੀਸਹਿ ॥**
**ਸੰਗਤਿ ਕੁਲ ਤਾਰੇ, ਸਾਚੁ ਪਰੀਸਹਿ ॥** [ਪੰਨਾ ੧੦੨੫

ਸੋ, ਭਗਤ ਆਪਣੇ ਪ੍ਰਭੂ ਦਾ ਨਾਮ ਧਿਆਉਣਾ ਹੀ ਸੱਚੀ ਚਾਕਰੀ ਕਰਨੀ ਸਮਝਦੇ ਹਨ ਜਦੋਂ ਕਿ ਬਾਕੀ ਸੰਸਾਰਕ ਬ੍ਰਿਤੀ ਵਾਲੇ ਜੀਵ ਧੰਧਿਆਂ ਵਿੱਚ ਖ਼ਰਾਬ ਹੋ ਕੇ ਪਰਵਾਰ ਦੇ ਮੋਹ ਵਿੱਚ ਠੱਗੇ ਜਾਂਦੇ ਹਨ।

**ਸਲੋਕੁ ਮ: ੧ ॥ ਸਬਾਹੀ ਸਾਲਾਹ, ਜਿਨੀ ਧਿਆਇਆ ਇਕ ਮਨਿ ॥ ਸੇਈ ਪੂਰੇ ਸਾਹ, ਵਖਤੈ ਉਪਰਿ ਲੜਿ ਮੁਏ ॥ ਦੂਜੈ, ਬਹੁਤੇ ਰਾਹ, ਮਨ ਕੀਆ ਮਤੀ ਖਿੰਡੀਆ ॥ ਬਹੁਤੁ ਪਏ ਅਸਗਾਹ, ਗੋਤੇ ਖਾਹਿ ਨ ਨਿਕਲਹਿ ॥ ਤੀਜੈ, ਮੁਹੀ ਗਿਰਾਹ, ਭੁਖ ਤਿਖਾ ਦੁਇ ਭਉਕੀਆ ॥ ਖਾਧਾ ਹੋਇ ਸੁਆਹ, ਭੀ ਖਾਣੇ ਸਿਉ ਦੋਸਤੀ ॥ ਚਉਥੈ, ਆਈ ਊਂਘ, ਅਖੀ ਮੀਟਿ ਪਵਾਰਿ ਗਇਆ ॥ ਭੀ ਉਠਿ ਰਚਿਓਨੁ ਵਾਦੁ, ਸੈ ਵਰਿਆ ਕੀ ਪਿੜ ਬਧੀ ॥ ਸਭੇ ਵੇਲਾ, ਵਖਤ ਸਭਿ, ਜੇ ਅਠੀ ਭਉ ਹੋਇ ॥ ਨਾਨਕ, ਸਾਹਿਬੁ ਮਨਿ ਵਸੈ, ਸਚਾ ਨਾਵਣੁ ਹੋਇ ॥ ੧ ॥**

**ਮ : ੨ ॥ ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥ ਅਠੀ ਵੇਪਰਵਾਹੁ, ਰਹਨਿ ਇਕਤੈ ਰੰਗਿ ॥ ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥ ਕਰਮਿ ਪੂਰੈ, ਪੂਰਾ ਗੁਰੂ, ਪੂਰਾ ਜਾ ਕਾ ਬੋਲੁ ॥ ਨਾਨਕ,**

ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥ ੨ ॥

ਪਉੜੀ ॥ ਜਾ ਤੂੰ, ਤਾ ਕਿਆ ਹੋਰਿ, ਮੈ ਸਚੁ ਸੁਣਾਈਐ ॥ ਮੁਠੀ ਧੰਧੈ ਚੋਰਿ, ਮਹਲੁ ਨ ਪਾਈਐ ॥ ਏਨੈ ਚਿਤਿ ਕਠੋਰਿ, ਸੇਵ ਗਵਾਈਐ ॥ ਜਿਤੁ ਘਟਿ ਸਚੁ ਨ ਪਾਇ, ਸੁ ਭੰਨਿ ਘੜਾਈਐ ॥ ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥ ਕੋਇ ਨ ਆਖੈ ਘਟਿ, ਹਉਮੈ ਜਾਈਐ ॥ ਲਈਅਨਿ ਖਰੇ ਪਰਖਿ, ਦਰਿ ਬੀਨਾਈਐ ॥ ਸਉਦਾ ਇਕਤੁ ਹਟਿ, ਪੂਰੈ ਗੁਰਿ ਪਾਈਐ ॥੧੭॥

## ਉਚਾਰਨ ਸੇਧ

**ਬਿੰਦੀ ਸਹਿਤ:** ਕੀਆਂ, ਮਤੀਂ, ਖਿੰਡੀਆਂ, ਖਾਹਿੰ, ਨਿਕਲਹਿੰ, ਮੂਹੀਂ, ਭਉਕੀਆਂ, ਸਿਉਂ, ਅਖੀਂ, ਵਗ੍ਹਿਆਂ, ਪਾਈਅਹਿੰ, ਨਾਹੀਂ, ਕਿਉਂ ਕਰਿ, ਹਉਮੈਂ, ਜਾਂ, ਤਾਂ।

**ਬਿੰਦੀ ਰਹਿਤ:** ਤਿਖਾ। 'ਤਿਖਾ' ਨੂੰ ਬਿੰਦੀ ਸਹਿਤ 'ਤਿਖਾਂ' ਉਚਾਰਨਾ ਅਸ਼ੁੱਧ ਹੈ।

**ਪਾਠ ਭੇਦ :** ਪਉੜੀ ਦੀ ਪਹਿਲੀ ਪੰਗਤੀ ਵਿੱਚ 'ਜਾ ਤੂੰ ਤਾ ਕਿਆ ਹੋਰਿ...' ਦੀ ਥਾਂ 'ਜਾ ਤੂੰ ਤਾ ਕਿਅ ਹੋਰਿ' ਪਾਠ ਸ੍ਰੀ ਕਰਤਾਰਪੁਰੀ ਵਾਲੀ ਬੀੜ ਦਾ ਦਸਿਆ ਜਾਂਦਾ ਹੈ। ਪਰ ਸ੍ਰੀ ਦਮਦਮੀ ਸਰੂਪ ਵਿੱਚ 'ਕਿਆ', ਪਦ ਅੰਕਿਤ ਹੈ। 'ਸ਼ਬਦਾਰਥ' 1959 ਵਿੱਚ ਪਾਠ 'ਜਾ ਤੂੰ ਤਾ ਕਿਅ ਹੋਇ' ਵੀ ਦਰਜ ਹੈ ਪਰ ਅਗਸਤ 1944 ਵਿੱਚ 'ਤਾ ਕਿਆ ਹੋਰਿ' ਪਾਠ ਹੈ ਜੋ ਕਾਵਿ ਪਖੋਂ ਸ਼ੁੱਧ ਹੈ।

**ਪਦ ਅਰਥ:** ਸਬਾਹੀ-ਅੰਮ੍ਰਿਤ ਵੇਲੇ, ਪ੍ਰਭਾਤ ਸਮੇਂ। ਵਖਤੈ ਉਪਰਿ-ਨਿਸ਼ਚਿਤ ਸਮੇਂ ਉਪਰ। ਦੂਜੈ-ਦੂਜੇ ਅੰਮ੍ਰਿਤ ਵਿੱਚ। ਕੀਆ-ਦੀਆਂ। ਰਾਹ-ਰਸਤੇ। ਮਤੀ-ਮਤਾਂ। ਖਿੰਡੀਆ-ਖਿਲਰ ਜਾਂਦੀਆਂ ਹਨ। ਅਸਗਾਹ-ਅਥਾਹ (ਭਾਵ ਸਮੁੰਦਰ)। ਗੋਤੇ ਖਾਹਿ-ਗੋਤੇ ਖਾਂਦੇ ਹਨ (ਭਾਵ ਸੋਚਾਂ ਵਿੱਚ ਡੁੱਬੇ ਰਹਿੰਦੇ ਹਨ)। ਮੂਹੀ-ਮੂੰਹ ਵਿੱਚ। ਪਵਾਰਿ-ਪਰਲੋਕ ਵਿੱਚ। ਵਾਦੁ-ਝਗੜਾ। ਪਿੜ-ਲੜਾਈ ਦਾ ਥਾਂ। ਅਠੀ-ਅਠ (ਪਹਿਰ)। ਭਉ-(ਰਬੀ) ਭੈ। ਰਹਹਿ ਇਕਤੈ ਰੰਗਿ-ਇਕ (ਪ੍ਰਭੂ) ਦੇ ਰੰਗ (ਪਿਆਰ) ਵਿੱਚ (ਵੇਪਰਵਾਹ) ਰਹਿੰਦੇ ਹਨ। ਦਰਸਨਿ-ਦਰਸ਼ਨ ਵਿੱਚ। ਸਰੂਪਿ-ਸਰੂਪ ਵਿੱਚ। ਅਥਾਹ-ਜਿਸ ਦੀ ਹਾਥ ਨਾ ਹੋਵੇ, ਬਹੁਤ ਡੂੰਘਾ। ਪਾਈਅਹਿ-ਪਾਈਦੇ ਹਨ, ਲਭਦੇ ਹਨ। ਹੋਰਿ-ਹੋਰ ਦਾ (ਬਹੁ ਬਚਨੀ) ਰੂਪ। ਮੁਠੀ-ਠੱਗੀ ਹੋਈ। ਧੰਧੈ ਚੋਰਿ-ਧੰਧੇ ਰੂਪ ਚੋਰ ਨੇ। ਮਹਲੁ-ਸਰੂਪ। ਏਨੈ-ਇਹਨਾਂ ਨੇ। ਭੰਨਿ ਘੜਾਈਐ-ਟੁੱਟ ਕੇ ਘੜੀਂਦਾ ਰਹਿੰਦਾ ਹੈ। ਪੂਰੈ ਵਟਿ-ਪੂਰੇ ਵੱਟੇ ਨਾਲ। ਪਰਖਿ-ਪਰਖ ਕੇ।

**ਅਰਥ ਸਲੋਕੁ ਮ: ੧ ॥—** ਜਿਨ੍ਹਾਂ (ਪੁਰਸ਼ਾਂ) ਨੇ ਅੰਮ੍ਰਿਤ ਵੇਲੇ ਇਕ ਮਨ ਹੋ ਕੇ (ਭਾਵ ਸੁਰਤਿ ਜੋੜ ਕੇ ਪ੍ਰਭੂ ਨੂੰ) ਸਿਮਰਿਆ ਹੈ। ਓਹੀ ਪੂਰੇ ਸ਼ਾਹ ਹਨ (ਜੋ) ਨਿਸ਼ਚਿਤ ਸਮੇਂ ਉਪਰ

(ਆਲਸ, ਨਿੰਦਰਾ, ਕਾਮ-ਕ੍ਰੋਧ ਆਦਿ ਫੌਜਾਂ ਨਾਲ) ਲੜ ਕੇ ਜੂਝੇ ਹਨ (ਭਾਵ ਮੁਕਾਬਲਾ ਕੀਤਾ ਹੈ)। ਦੂਜੇ (ਪਹਰ, ਭਾਵ ਸੂਰਜ ਦੀਆਂ ਕਿਰਨਾਂ ਨਿਕਲਣ ਤੇ) ਬਹੁਤ ਰਾਹ (ਫੁਰ ਪੈਂਦੇ ਹਨ, ਭਾਵ ਆਮ ਲੋਕਾਂ ਦੀ ਆਵਾਜਾਈ ਸ਼ੁਰੂ ਹੋ ਜਾਂਦੀ ਹੈ, ਜਿਸ ਕਰਕੇ ਮਨੁੱਖੀ) ਮਨਾਂ ਦੀਆਂ ਮਤਾਂ ਵੀ ਖਿੰਡ ਪੁੰਡ ਜਾਂਦੀਆਂ ਹਨ। ਬਹੁਤ (ਲੋਕ, ਦੁਨਿਆਵੀ ਧੰਧਿਆਂ ਦੇ) ਅਥਾਹ (ਸਮੁੰਦਰ ਵਿੱਚ) ਪਏ (ਭਾਵ ਫਸੇ) ਹੋਏ (ਸੋਚਾਂ ਦੇ ਸਮੁੰਦਰ ਵਿੱਚ) ਗੋਤੇ ਖਾਂਦੇ ਰਹਿੰਦੇ ਹਨ (ਪਰ ਉਹ ਸੋਚ ਦੀ ਘੁੰਮਣ ਘੇਰੀ ਵਿੱਚੋਂ) ਬਾਹਰ ਨਹੀਂ ਨਿਕਲ ਸਕਦੇ। ਤੀਜੇ (ਪਹਿਰ ਹੀ) ਭੁਖ, ਤ੍ਰੇਹ ਦੋਵੇਂ ਭਉਂਕ ਪੈਂਦੀਆਂ ਹਨ (ਭਾਵ ਡਾਢੀ ਭੁਖ-ਤ੍ਰੇਹ ਲਗਦੀ ਹੈ ਅਤੇ) ਮੂੰਹ ਵਿੱਚ (ਰੋਟੀ ਦੇ) ਗਿਰਾਹ (ਪੈਣ ਲਗ ਜਾਂਦੇ ਹਨ)। (ਜੋ ਕੁਝ) ਖਾਧਾ ਹੋਇਆ ਹੁੰਦਾ ਹੈ ਉਹ ਸੁਆਹ ਹੋ ਜਾਂਦਾ ਹੈ (ਭਾਵ ਪੇਟ ਵਿੱਚ ਭਸਮ ਹੋ ਜਾਂਦਾ ਹੈ ਅਤੇ) ਫਿਰ (ਭੋਜਨ) ਖਾਣ ਨਾਲ ਦੋਸਤੀ ਪੈ ਜਾਂਦੀ ਹੈ (ਭਾਵ ਹੋਰ ਖਾਣ ਦੀ ਰੁਚੀ ਉਠ ਖਲੋਂਦੀ ਹੈ)। ਚੌਥੇ (ਪਹਿਰ) ਵਿੱਚ (ਮਨੁੱਖ ਨੂੰ) ਊਂਘ (ਆ ਜਾਂਦੀ ਹੈ ਅਤੇ) ਅੱਖਾਂ ਮੀਟ ਕੇ (ਮਾਨੋ) ਪਰਲੋਕ ਵਿੱਚ ਚਲਾ ਜਾਂਦਾ ਹੈ (ਭਾਵ ਗੂੜ੍ਹੀ ਨੀਂਦ ਸੌਂ ਜਾਂਦਾ ਹੈ)। (ਇਥੇ ਹੀ ਬਸ ਨਹੀਂ) ਮੁੜ (ਨੀਂਦ ਚੋਂ) ਉਠ ਕੇ (ਕਾਰ-ਵਿਹਾਰ ਦਾ) ਝਗੜਾ ਪੈਦਾ ਕਰ ਲੈਂਦਾ ਹੈ, (ਮਨੁੱਖ ਨੇ ਮਾਨੋ) ਸੈਂਕੜੇ ਵਰ੍ਹਿਆਂ ਦੀ ਪਿੜ (ਭਾਵ ਲੜਾਈ ਦੀ ਥਾਂ ਇਥੇ) ਬੱਧੀ (ਮੱਲੀ ਹੋਈ ਹੈ ਜਿਵੇਂ ਕਿ ਇਸ ਨੇ ਇਥੇ ਹੀ ਰਹਿਣਾ ਹੋਵੇ)। ਸਾਰੇ ਵੇਲੇ, ਸਾਰੇ ਵਕਤ (ਤਾਂ ਹੀ ਸਫਲ ਹਨ) ਜੇ ਅੱਠਾਂ (ਪਹਿਰਾਂ) ਵਿੱਚ (ਮਨੁੱਖ ਦੇ ਹਿਰਦੇ ਵਿੱਚ ਰੱਬੀ) ਡਰ ਹੋਵੇ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਸੱਚਾ) ਮਾਲਕ ਮਨ ਵਿੱਚ ਵਸ ਜਾਵੇ (ਤਾਂ) ਸੱਚਾ ਇਸ਼ਨਾਨ ਹੋ ਜਾਂਦਾ ਹੈ।੧।

ਮ: ੨ ॥— ਓਹੀ ਪੂਰੇ ਸ਼ਾਹ ਹਨ ਜਿਨ੍ਹਾਂ ਨੇ ਪੂਰਾ (ਪ੍ਰਭੂ) ਪਾ ਲਿਆ ਹੈ। ਅਠਾਂ (ਪਹਿਰਾਂ ਵਿੱਚ ਹੀ ਦੁਨੀਆਂ ਵਲੋਂ ਉਹ) ਵੇਪਰਵਾਹ (ਅਤੇ) ਇਕੋ (ਪ੍ਰਭੂ ਦੇ ਪਿਆਰ ਵਿੱਚ ਰੰਗੇ) ਰਹਿੰਦੇ ਹਨ। (ਜੋ)ਅਥਾਹ(ਪ੍ਰਭੂ ਦੇ) ਦਰਸ਼ਨ ਵਿਚ (ਉਸਦੇ) ਰੂਪ ਵਿੱਚ (ਜੁੜੇ ਹੋਏ ਹੋਣ, ਅਜਿਹੇ ਬੰਦੇ) ਵਿਰਲੇ ਹੀ ਲਭਦੇ ਹਨ। ਪੂਰੇ ਭਾਗਾਂ ਨਾਲ ਪੂਰਾ ਗੁਰੂ (ਮਿਲਦਾ ਹੈ) ਜਿਸ ਦਾ ਬੋਲ (ਬਚਨ ਵੀ) ਪੂਰਾ (ਹੁੰਦਾ) ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੇ (ਪੂਰਾ ਗੁਰੂ ਕਿਸੇ ਨੂੰ) ਪੂਰਾ ਕਰ ਦੇਵੇ (ਤਾਂ ਉਸ ਦਾ) ਤੋਲ ਘਟਦਾ ਨਹੀਂ (ਭਾਵ ਉਸ ਦਾ ਪੂਰਾ ਮਾਣ-ਮਹਤ ਬਣਿਆ ਰਹਿੰਦਾ ਹੈ)।੨।

**ਪਉੜੀ ॥—** (ਹੇ ਪ੍ਰਭੂ!) ਮੈਂ (ਇਹ) ਤੱਤ ਰੂਪ (ਗੱਲ) ਸੁਣਾਉਂਦਾ ਹਾਂ ਕਿ ਜਦ ਤੂੰ (ਮੇਰਾ ਹੋ ਗਿਆ ਹੈਂ) ਤਾਂ (ਮੈਨੂੰ) ਹੋਰ ਕਿਸੇ (ਦੂਜੇ ਦੀ ਲੋੜ ਨਹੀਂ ਹੈ)। (ਇਹ ਸ੍ਰਿਸ਼ਟੀ) ਧੰਧੇ (ਰੂਪ) ਚੋਰ ਨੇ ਲੁਟ ਲਈ ਹੈ (ਜਿਸ ਕਰਕੇ ਇਹ ਨਿਜ) ਸਰੂਪ ਨੂੰ ਨਹੀਂ ਪਾ ਸਕਦੀ। ਇਸਨੇ ਕਠੋਰ ਚਿਤ ਹੋਣ ਕਰਕੇ (ਪਹਿਲੇ ਕੀਤੀ) ਸੇਵਾ ਵੀ ਗੁਆ ਲਈ ਹੈ। ਜਿਸ ਸਰੀਰ ਵਿੱਚ ਸੱਚ ਰੂਪ (ਨਾਮ) ਨਹੀਂ ਪੈਂਦਾ (ਉਹ ਸਰੀਰ ਮੁੜ ਕੇ) ਭੰਨੀਦਾ ਘੜੀਂਦਾ ਹੈ। (ਅਜਿਹੀ ਹਾਲਤ ਵਿੱਚ ਕੋਈ) ਪੂਰੇ ਵਟੇ ਨਾਲ ਕਿਵੇਂ ਤੋਲ ਕੇ ਤੁਲਾਇਆ ਜਾਵੇ? (ਭਾਵ ਸੰਭਵ ਨਹੀਂ)। (ਜਿਸ ਦੇ ਅੰਦਰੋਂ) ਹਉਮੈ ਦੂਰ ਹੋ ਜਾਂਦੀ ਹੈ (ਉਸ ਨੂੰ) ਕੋਈ ਵੀ ਘਟ ਨਹੀਂ ਆਖਦਾ ਸਗੋਂ ਉਹ 'ਨਿਵੈ ਸੁ ਗਉਰਾ ਹੋਇ' ਵਾਲੀ ਵਡਿਆਈ ਦਾ ਅਧਿਕਾਰੀ ਸਮਝਿਆ ਜਾਂਦਾ ਹੈ)। (ਉਸ ਪ੍ਰਭੂ ਦੇ) ਦਰ

ਊਤੇ (ਜਦੋਂ) ਛਾਣ ਬੀਣ ਹੋਵੇਗੀ (ਤਦ) ਖਰੇ ਪਰਖ ਕੇ (ਖਜ਼ਾਨੇ ਵਿੱਚ ਪਾ ਲਏ ਜਾਣਗੇ)।੧੭।

## ਅਰਥ ਭੇਦ ਅਤੇ ਨਿਰਣੈ

ੳ) **ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥**

ਇਸ ਪੰਗਤੀ ਦੇ ਅਰਥਾਂ ਦੇ ਹੇਠ ਲਿਖੇ ਕਈ ਨਮੂਨੇ ਮਿਲਦੇ ਹਨ:-

੧- ਉਨ ਕੇ ਦਰਸਨ ਕਾ ਰੂਪ ਅਥਾਹ ਹੈ ਬਿਅੰਤ ਹੈ ਵਾ ਅਥਾਹ ਰੂਪ ਹਰਿ ਕਾ ਦਰਸਨ ਕੀਆ ਜਿਨ੍ਹਾਂ ਸੋ ਸੰਤ ਵਿਰਲੇ ਪਾਈਤੇ ਹੈਂ ਵਾ ਹਰਿ ਕੋ ਵਿਰਲੇ ਕੋਈ ਪਾਵਤੇ ਹੈਂ।

[ਪ੍ਰਿਯਾ- ਭਾ. ਸ਼ਾਮ ਸਿੰਘ ਜੀ

੨- ਜਿਨ ਕੋ ਅਥਾਹ ਰੂਪ ਪਰਮੇਸ਼ਰ ਕਾ ਦਰਸ਼ਨ ਹੂਆ ਹੈ, ਐਸੇ ਵਿਰਲੇ ਹੀ ਪਾਈਤੇ ਹੈਂ।

[ਫ.ਸ.

੩- ਅਥਾਹ ਰੂਪ ਪ੍ਰਮਾਤਮਾ ਦਾ ਦਰਸਨ ਕੋਈ ਵਿਰਲੇ ਗੁਰਮੁਖ ਹੀ ਪਾਂਦੇ ਹਨ। [ਸੰ.ਸ.

**ਨਿਰਣੈ** : 'ਦਰਸਨਿ' ਅਤੇ 'ਰੂਪਿ' ਦੇ ਅੰਤਲੇ ਅੱਖਰਾਂ ਨੂੰ ਲਗੀ ਹੋਈ ਸਿਹਾਰੀ 'ਵਿੱਚ' ਦੇ ਅਰਥ ਦੇਂਦੀ ਹੈ ਪਰ ਇਥੇ 'ਰੂਪਿ' ਸੰਗਿਆ ਵਾਚਕ ਨਹੀਂ ਹੈ। 'ਜੇ ਦਰਸਨੁ ਰੂਪੁ ਅਥਾਹੁ' ਸਾਰੇ ਸ਼ਬਦ ਔਂਕੜ ਸਹਿਤ ਹੁੰਦੇ ਤਾਂ ਪੁਰਾਤਨ ਅਰਥ ਗੁਰਬਾਣੀ ਵਿਆਕਰਣ ਦੇ ਆਧਾਰ ਤੇ ਨੇੜੇ ਤੇੜੇ ਕਹੇ ਜਾ ਸਕਦੇ ਸਨ। ਇਸੇ ਤਰ੍ਹਾਂ 'ਪਾਈਅਹਿ' ਦਾ ਅਰਥ ਉਹ 'ਪਾਉਂਦੇ' ਹਨ ਕਰਨੇ ਵੀ ਅਸ਼ੁੱਧ ਹਨ। ਇਥੇ ਇਸ ਪਦ ਦਾ ਅਰਥ ਹੈ 'ਪਾਏ ਜਾਂਦੇ ਹਨ, ਭਾਵ ਪ੍ਰਾਪਤ ਹੁੰਦੇ, ਲਭਦੇ ਹਨ।' ਸੋ ਸ਼ਬਦਾਵਲੀ ਦੇ ਰੂਪ ਅਨੁਸਾਰ ਇਸ ਪੰਕਤੀ ਦੇ ਅਰਥ ਇਉਂ ਕਰਨੇ ਹੀ ਯੋਗ ਹਨ-

(ਜਿਹੜੇ) ਅਥਾਹ (ਪ੍ਰਭੂ) ਦੇ ਦਰਸ਼ਨ ਰੂਪ ਵਿੱਚ (ਮਗਨ ਰਹਿੰਦੇ ਹਨ, ਉਹ) ਵਿਰਲੇ (ਮਨੁੱਖ ਹੀ) ਲਭਦੇ ਹਨ।

ਅ) **ਕੋਇ ਨ ਆਖੈ ਘਟਿ, ਹਉਮੈ ਜਾਈਐ ॥**

ਇਸ ਪੰਕਤੀ ਦੇ ਅਰਥ ਲਗਪਗ ਸਮੂਹ ਟੀਕਾਕਾਰਾਂ ਨੇ ਹੇਠ ਲਿਖੇ ਅਨੁਸਾਰ ਕੀਤੇ ਹਨ:-

(ਜੇ) ਹਉਮੈ ਚਲੀ ਜਾਵੇ ਤਾਂ ਉਸ ਨੂੰ ਕੋਈ ਘੱਟ ਨਹੀਂ ਆਖੇਗਾ। [ਸੰ.ਪੋ.

**ਨਿਰਣੈ** : ਏਦਾਂ ਦੇ ਅਰਥ ਪੜ੍ਹ ਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਪਹਿਲਾਂ ਕਿਸੇ ਪੁਰਾਤਨ ਟੀਕਾਕਾਰਾਂ ਨੇ ਜੋ ਅਰਥ ਕੀਤੇ ਹਨ, ਓਹੀ ਉਤਾਰਾ ਰੂਪ ਵਿੱਚ ਅੱਗੇ ਤੋਂ ਅੱਗੇ ਕੀਤੇ ਜਾ ਰਹੇ ਹਨ, ਕਿਸੇ ਵਿਦਵਾਨ ਨੇ ਇਨ੍ਹਾਂ ਅਰਥਾਂ ਨੂੰ ਨੀਝ ਲਾ ਕੇ ਪੜ੍ਹਿਆ ਤੇ ਪਰਖਿਆ ਨਹੀਂ। ਜੇ ਉਪਰੋਕਤ ਅਰਥ ਦਾ ਅੰਤਰੀਵ ਭਾਵ ਜਾਂ ਅਸਿੱਧੇ ਤੌਰ ਤੇ ਮੁਲਾਂਕਣ ਕਰੀਏ ਤਾਂ ਇਹੀ ਹੋਣਗੇ ਕਿ ਜਿਸ ਦੇ ਅੰਦਰੋਂ ਹਉਮੈ ਚਲੀ ਜਾਵੇ ਉਸ ਨੂੰ ਕੋਈ ਘਟ ਨਹੀਂ ਆਖੇਗਾ, ਭਾਵ ਉਹ ਉਚਾ ਤੇ ਸੁੱਚਾ ਹੋ ਜਾਂਦਾ ਹੈ। ਪਰ ਇਥੇ ਇਹ ਭਾਵ ਨਹੀਂ। ਇਥੇ ਤਾਂ ਜਿਵੇਂ ਘਾਟਿ ਨ ਕਿਨਹੀ ਕਹਾਇਆ ਵਾਲੀ ਪੰਗਤੀ ਦਾ ਭਾਵ ਹੈ, ਉਸ ਨਾਲ ਮੇਲ ਖਾਂਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਵੀ ੧੯ਵੀਂ ਵਾਰ ਦੀ ੧੧ਵੀਂ ਪਉੜੀ ਵਿੱਚ ਅੰਕਿਤ ਕੀਤਾ ਹੈ:-

**ਹਉਮੈ ਅੰਦਰ ਸਭ ਕੋ, ਸੇਰਹੁੰ ਘਟ ਨ ਕਿਨੈ ਅਖਾਯਾ ॥**

ਸੋ, 'ਕੋਇ ਨ ਆਖੈ ਘਟਿ, ਹਉਮੈ ਜਾਈਐ' ਦਾ ਭਾਵ ਹੈ ਕਿ ਆਪਣੇ ਆਪ ਨੂੰ ਕੋਈ ਘਟ ਕਰਕੇ ਨਹੀਂ ਸਦਾਉਂਦਾ ਅਜਿਹੀ ਹਉਮੈ ਨਾਲ ਹੀ ਸੰਸਾਰ ਤੋਂ ਚਲਾ ਜਾਂਦਾ ਹੈ (ਮਰ ਜਾਂਦਾ ਹੈ)। ਇਥੇ 'ਜਾਈਐ' ਪਦ ਦੇ ਅਰਥ 'ਜੰਮਦਾ' ਕਰਨੇ ਵੀ ਠੀਕ ਨਹੀਂ ਜਿਵੇਂ ਕਿ ਕਈ ਕਥਾਵਾਚਕ ਕਰਦੇ ਹਨ। ਜੇ ਇਸ ਤੋਂ ਅਗਲੀ ਪੰਕਤੀ 'ਲਈਅਨ ਖਰੇ ਪਰਖਿ ਦਰਿ ਬੀਨਾਈਐ' ਨੂੰ ਨਾਲ ਜੋੜ ਕੇ ਅਰਥ ਕਰੀਏ, ਤਾਂ ਆਪਣੇ ਆਪ ਹੀ ਅਰਥ ਸਪਸ਼ਟ ਹੋ ਜਾਂਦੇ ਹਨ।

## ੲ) ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥

ਇਸ ਪੰਕਤੀ ਵਿੱਚ 'ਦਰਿ ਬੀਨਾਈਐ' ਸ਼ਬਦਾਂ ਦੇ ਅਰਥ ਟੀਕਾਕਾਰਾਂ ਨੇ ਵੱਖੋ ਵੱਖਰੇ ਕੀਤੇ ਹਨ। ਜਿਵੇਂ ਕਿ:-

੧- ਖਰੇ ਪਰਖ ਕਰ ਪਰਮੇਸ੍ਵਰ ਕੇ ਦਰ ਦਰਬੀਨ ਲਈਤੇ ਹੈਂ, ਵਾ (ਦਰਿਬੀ) ਕੜਛੀ ਕੀ ਨਿਆਈਂ ਅਰਥਾਤ ਅਲੇਪ ਰਹਤੇ ਹੈਂ। ਵਾ ਕੜਛੀ ਕੇ ਨਯਾਇ ਕਰ ਜਾਣੀਤੇ ਹੈਂ ਵਾ ਨਾਮ ਵਾਲੇ ਪੁਰਸ਼ ਹੀ ਧਨੀ ਹੈਂ। [ਫ.ਸ.

੨- ਖੋਟਿਆਂ ਵਿੱਚੋਂ ਖਰੇ ਆਦਮੀ ਪਰਖ ਲਈਦੇ ਹਨ ਕਿਉਂਕਿ ਸਾਰੇ ਪੁਰਸ਼ ਉਸੇ ਦੀ ਬੀਨਾਈਐ-ਨਜ਼ਰ (ਨਿਗਾਹ) ਦੇ ਅੰਦਰ ਹਨ ਵਾ ਖਰੇ ਪੁਰਸ਼ ਪਰਮੇਸ਼ਰ ਦੇ ਦਰ ਵਿੱਚ ਬੀਨਾਈਐ-ਚੁਣੇ ਜਾਂਦੇ ਹਨ। [ਸੰ.ਸ.

੩- ਜਦੋਂ (ਸਾਈਂ ਦੇ) ਦਰ ਤੇ ਛਾਣ ਬੀਣ ਹੋਵੇਗੀ ਤਾਂ ਖਰੇ ਪਰਖ ਲਏ ਜਾਣਗੇ। [ਸੰ.ਪੋ.

੪- ਖਰੇ ਜੀਵ ਸਿਆਣੇ ਪ੍ਰਭੂ ਦੇ ਦਰ ਤੇ ਪਰਖ ਲਏ ਜਾਂਦੇ ਹਨ। [ਦਰਪਣ ਤੇ ਸ਼ਬਦਾਰਥ

੫- ਦਰਿ ਬੀਨਾਈਐ-ਨਜ਼ਰ (ਦ੍ਰਿਸ਼ਟਿ) ਵਿੱਚ। [ਮਹਾਨ ਕੋਸ਼

੬- ਦਰਬ ਰੁਪਈਏ ਪੈਸੇ ਵਾਂਗੂ (ਵਾਹਿਗੁਰੂ) ਦੇ ਦਰਬਾਰ ਵਿੱਚ ਚੁਣੇ ਜਾਂਦੇ ਹਨ। [ਗਿ. ਨਿਹਾਲ ਸਿੰਘ ਸੂਰੀ

**ਨਿਰਣੈ** : ਨੰਬਰ ੧ ਵਾਲੇ ਅਰਥ ਅਥਵਾ ਅਥਵਾ ਵਾਲੇ ਹਨ ਜਦੋਂ ਕਿ ਨੰਬਰ ੨ ਵਾਲੇ ਅਰਥ ਦੋ ਤਰ੍ਹਾਂ ਕੀਤੇ ਗਏ ਹਨ। ਨੰਬਰ ੩ ਵਾਲੇ ਅਰਥ ਜੋ ਪ੍ਰਸਿਧ ਟੀਕਾਕਾਰਾਂ ਨੇ ਕੀਤੇ ਹਨ ਆਪਸ ਵਿੱਚ ਮੇਲ ਹੀ ਨਹੀਂ ਖਾਂਦੇ।

ਇਸ ਪੰਕਤੀ ਵਿੱਚ 'ਬੀਨਾਈਐ' ਦੇ ਪਦ ਅਰਥ - 'ਸਿਆਣਾ ਪ੍ਰਭੂ' ਕਰਨੇ ਅਸ਼ੁੱਧ ਹਨ ਕਿਉਂਕਿ 'ਬੀਨਾਈਐ' ਪਦ ਸੰਗਿਆਵਾਚੀ ਨਹੀਂ ਹੈ, ਕਿਰਿਆਵਾਚੀ ਹੈ। ਇਕ ਹੋਰ ਪੰਕਤੀ ਵਿੱਚ ਵੀ ਇਸ ਸ਼ਬਦ ਦੀ ਵਰਤੋਂ ਕੀਤੀ ਮਿਲਦੀ ਹੈ:-

**ਤੂੰ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ ॥**

ਇਸ ਪੰਕਤੀ ਵਿੱਚ 'ਤੂ' ਦੀ ਵਰਤੋਂ ਹੀ ਸ਼ੰਕੇ ਨੂੰ ਦੂਰ ਕਰ ਦੇਂਦੀ ਹੈ। ਪ੍ਰੋ. ਸਾਹਿਬ ਸਿੰਘ ਨੇ ਆਪ ਵੀ ਇਥੇ 'ਦਰਿ ਬੀਨਾਈਐ' ਦੇ ਅਰਥ 'ਨਿਗਰਾਨੀ ਵਿੱਚ' ਕੀਤੇ ਹਨ।

ਅਸਲ ਵਿੱਚ 'ਦਰਿ' ਅਤੇ 'ਬੀਨਾਈਐ' ਦੋਵੇਂ ਹੀ ਫ਼ਾਰਸੀ ਦੇ ਸ਼ਬਦ ਹਨ। ਪਰ ਗੁਰਬਾਣੀ ਵਿੱਚ 'ਦਰਿ' ਸ਼ਬਦ ਦੀ ਬਹੁਤੀ ਵਰਤੋਂ 'ਦਰਿ ਉਤੇ' ਦੇ ਅਰਥ ਵਿੱਚ ਕੀਤੀ ਹੋਈ

ਮਿਲਦੀ ਹੈ, ਜਿਵੇਂ:-

**੧. ਢਾਢੀ ਦਰਿ ਪ੍ਰਭ ਮੰਗਣਾ, ਦਰੁ ਕਦੇ ਨ ਛੋਡੇ ॥** [ਪੰਨਾ ੩੨੩

**੨. ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ ॥** [ਪੰਨਾ ੯

ਇਸੇ ਪ੍ਰਭਾਵ ਹੇਠਾਂ ਹੀ ਟੀਕਾਕਾਰਾਂ ਨੇ ਇਥੇ ਵੀ 'ਦਰਿ' ਦੇ ਅਰਥ 'ਪ੍ਰਭੂ ਦੇ ਦਰ ਉਤੇ' ਅਰਥ ਕਰਨ ਦਾ ਟਪਲਾ ਖਾਧਾ ਹੈ। ਫ਼ਾਰਸੀ ਵਿੱਚ 'ਦਰਿ' ਦੇ ਅਰਥ 'ਮੈਂ' (ਵਿੱਚ) ਹਨ। ਜਿਵੇਂ:

**੧. ਨਾਨਕ, ਦਰਿ ਦੀਦਾਰਿ ਸਮਾਇ ॥**

**੨. ... ਦਰਿ ਘਰਿ ਸੋਭਾ ਪਾਇ ॥** [ਵੇਖੋ ਮਹਾਨ ਕੋਸ਼

ਸੋ ਇਥੇ ਅਰਥ ਇਉਂ ਕਰਨੇ ਹੀ ਢੁਕਦੇ ਹਨੁ - 'ਉਸ ਪ੍ਰਭੂ ਦੀ ਦ੍ਰਿਸ਼ਟੀ ਵਿੱਚ ਪਰਖ ਕੇ ਖਰੇ ਜੀਵ ਖਜ਼ਾਨੇ ਵਿੱਚ ਪਾ ਲਏ ਜਾਂਦੇ ਹਨ।' ਜਿਵੇਂ ਗੁਰਵਾਕ ਵੀ ਹੈ:-

**ਖਰੇ ਪਰਖਿ ਖਜਾਨੈ ਪਾਈਅਨਿ, ਖੋਟਿਆ ਨਾਹੀ ਥਾਉ ॥** [ਪੰਨਾ ੧੦੯੨

## ਸਾਰੰਸ਼ ਅਤੇ ਸਿਧਾਂਤ

ਦੁਨਿਆਵੀ ਬਾਦਸ਼ਾਹ ਕਈ ਪੱਖਾਂ ਤੋਂ ਊਰੇ ਹੁੰਦੇ ਹਨ। ਉਹ ਕਿਸੇ ਨਾ ਕਿਸੇ ਚਿੰਤਾ ਜਾਂ ਲੋੜ ਵਿੱਚ ਫਸੇ ਰਹਿੰਦੇ ਹਨ। ਪੂਰੇ ਸ਼ਾਹ ਉਹ ਹਨ ਜੋ ਅੰਮ੍ਰਿਤ ਵੇਲੇ ਇਕ ਮਨ ਹੋ ਕੇ ਪ੍ਰਭੂ ਦੀ ਸਿਫਤ ਸਾਲਾਹ ਵਿੱਚ ਜੁਟ ਜਾਂਦੇ ਹਨ ਅਤੇ ਅਠੇ ਪਹਰ ਉਸ ਵੇਪਰਵਾਹ ਪ੍ਰਭੂ ਦੇ ਦਰਸ਼ਨ ਵਿੱਚ ਲੀਨ ਰਹਿੰਦੇ ਹਨ। ਗੁਰਮਤਿ ਵਿੱਚ ਅੰਮ੍ਰਿਤ ਵੇਲੇ ਦੀ ਮਹੱਤਤਾ ਦਾ ਇਕ ਮਹੱਤਵ ਪੂਰਨ ਅਸਥਾਨ ਹੈ। ਵਿਸ਼ੇਸ਼ ਸਿਧਾਂਤ ਇਹ ਵੀ ਹੈ ਕਿ ਜਿਹੜੇ ਮਨੁੱਖ ਅਠੇ ਪਹਿਰ ਰਬੀ ਭਾਉ ਵਿੱਚ ਵਸਦੇ ਹਨ, ਉਨ੍ਹਾਂ ਲਈ ਸਾਰੇ ਵੇਲੇ ਹੀ ਇਕੋ ਜਿਹੇ ਹੁੰਦੇ ਹਨ।

ਇਸ ਪਉੜੀ ਵਿੱਚ ਇਹ ਨਿਰਣੈ ਵਾਲੀ ਗੱਲ ਕੀਤੀ ਹੈ ਕਿ ਜਿਨ੍ਹਾਂ ਦੇ ਚਿਤ ਕਠੋਰ ਹਨ ਉਹ ਭੰਨੀਂਦੇ ਤੇ ਘੜੀਂਦੇ ਰਹਿੰਦੇ ਹਨ। ਜਦੋਂ ਤੱਕ ਮਨੁੱਖ ਦੇ ਅੰਦਰੋਂ ਹਉਮੈ ਨਹੀਂ ਜਾਂਦੀ, ਕਿਰਦਾਰ ਉਚਾ ਨਹੀਂ ਹੋ ਸਕਦਾ। ਉਸ ਸੱਚੇ ਪ੍ਰਭੂ ਦੀ ਦ੍ਰਿਸ਼ਟੀ ਵਿੱਚ ਖਰੇ ਖੋਟੇ ਦੀ ਪਰਖ (ਛਾਣ-ਬੀਣ) ਹੁੰਦੀ ਹੈ, ਖਰੇ ਜੀਵ ਪਰਖ ਕੇ ਖਜ਼ਾਨੇ ਵਿੱਚ ਪਰਵਾਨ ਕਰ ਲਏ ਜਾਂਦੇ ਹਨ। ਇਸ ਲਈ ਖਰਾ ਸੌਦਾ ਕਰਨਾ ਹੀ ਉਚਿਤ ਹੈ।

**ਸਲੋਕੁ ਮ: ੨ ॥ ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥ ਤਿਸੁ ਵਿਚਿ ਨਉ ਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥ ਕਰਮਵੰਤੀ ਸਾਲਾਹਿਆ, ਨਾਨਕ, ਕਰਿ ਗੁਰੁ ਪੀਰੁ ॥ ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥ ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥ ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ ॥ ਕੰਚਨ ਕਾਇਆ ਕਸੀਐ, ਵੰਨੀ ਚੜੈ ਚੜਾਉ ॥ ਜੇ ਹੋਵੈ ਨਦਰਿ ਸਰਾਫ ਕੀ**

ਬਹੁੜਿ ਨ ਪਾਈ ਤਾਉ ॥ ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥ ਓਥੈ ਪਾਪੁ ਪੁੰਨ ਬੀਚਾਰੀਐ, ਕੂੜੈ ਘਟੈ ਰਾਸਿ ॥ ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥ ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥ ੧ ॥

ਮ: ੨ ॥ ਪਉਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥ ਦਿਨਸੁ ਰਾਤਿ ਦੁਇ, ਦਾਈ ਦਾਇਆ, ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ, ਵਾਚੈ ਧਰਮੁ, ਹਦੂਰਿ ॥ ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥ ਜਿਨੀ, ਨਾਮੁ ਧਿਆਇਆ, ਗਏ ਮਸਕਤਿ ਘਾਲਿ ॥ ਨਾਨਕ, ਤੇ ਮੁਖ ਉਜਲੇ, ਹੋਰ ਕੇਤੀ ਛੁਟੀ ਨਾਲਿ ॥ ੨ ॥

ਪਉੜੀ ॥ ਸਚਾ ਭੋਜਨੁ ਭਾਉ, ਸਤਿਗੁਰਿ ਦਸਿਆ ॥ ਸਚੇ ਹੀ ਪਤੀਆਇ, ਸਚਿ ਵਿਗਸਿਆ ॥ ਸਚੈ ਕੋਟਿ ਗਿਰਾਂਇ, ਨਿਜ ਘਰਿ ਵਸਿਆ ॥ ਸਤਿਗੁਰਿ ਤੁਠੈ ਨਾਉ, ਪ੍ਰੇਮਿ ਰਹਸਿਆ ॥ ਸਚੈ ਦੈ ਦੀਬਾਣਿ, ਕੂੜਿ ਨ ਜਾਈਐ ॥ ਝੂਠੋ ਝੂਠੁ ਵਖਾਣਿ, ਸੁ ਮਹਲੁ ਖੁਆਈਐ ॥ ਸਚੈ ਸਬਦਿ ਨੀਸਾਣਿ, ਠਾਕ ਨ ਪਾਈਐ ॥ ਸਚੁ ਸੁਣਿ ਬੁਝਿ ਵਖਾਣਿ, ਮਹਲਿ ਬੁਲਾਈਐ ॥ ੧੮ ॥

## ਉਚਾਰਨ ਸੇਧ

**ਬਿੰਦੀ ਸਹਿਤ:** ਪਹਰੀਂ, ਨਾਵਾਂ, ਨਉਂ, ਭਾਲਹਿੰ, ਕਰਮਵੰਤੀਂ, ਸੁਰਤਿਆਂ, ਦਰੀਆਵਾਂ, ਸਿਉਂ, ਨਾਉਂ, ਕਾਇਆਂ। ਸਤੀਂ, ਪੜ੍ਹਿਆਂ, ਸਟੀਅਹਿੰ, ਕੀਚਹਿੰ, ਚੰਗਿਆਈਆਂ, ਬੁਰਿਆਈਆਂ, ਕਰਮੀਂ।

**ਫੁਟਕਲ:** ਵਿਗੱਸਿਆ। ਕਾਵਿ ਦਾ ਤੋਲ ਪੂਰਾ ਕਰਨ ਲਈ ਇਹ ਸ਼ਬਦ ਅੱਧਕ ਸਹਿਤ ਉਚਾਰਨ ਕਰਨਾ ਹੈ। ਇਸੇ ਤਰ੍ਹਾਂ ਮਸਕੱਤਿ ਸ਼ਬਦ 'ਮਹੱਤੁ' ਅਧਕ ਸਹਿਤ ਉਚਾਰਨੇ ਹਨ।

**ਪਦ ਅਰਥ:** ਅਠੀ ਪਹਰੀ-ਅੱਠ ਪਹਿਰਾਂ ਵਿੱਚ। ਅਠ ਖੰਡ-ਅੱਠ ਹਿੱਸੇ, ਭਾਗ। ਨਾਵਾਂ ਖੰਡ-ਨੌਵਾਂ ਹਿੱਸਾ। ਭਾਲਹਿ-ਲਭਦੇ ਹਨ। ਗੁਣੀ ਗਹੀਰੁ-ਡੂੰਘੇ ਗੁਣਾਂ ਵਾਲੇ (ਪ੍ਰਭੂ) ਨੂੰ। ਕਰਮਵੰਤੀ-ਭਾਗਾਂ ਵਾਲਿਆਂ ਨੇ। ਸਬਾਹੀ-ਸੁਬਹ, ਅੰਮ੍ਰਿਤ ਵੇਲੇ ਦੇ। ਸੁਰਤਿਆ-ਸੁਰਤ ਵਾਲਿਆਂ ਨੂੰ, ਬੁਧਵਾਨਾਂ ਨੂੰ। ਮਨਮੁਖਿ-ਮਨ ਵਿੱਚ ਤੇ ਮੂੰਹ ਵਿੱਚ। ਪਸਾਉ-ਕਿਰਪਾ। ਕਸੀਐ-ਲਾਈ ਜਾਂਦੀ ਹੈ, ਪਰਖੀ ਜਾਂਦੀ ਹੈ। ਵੰਨੀ ਚੜੈ ਚੜਾਉ-ਅਨੂਪ ਰੰਗ ਦਾ ਚੜਾਉ

ਚੜ੍ਹਦਾ ਹੈ। ਫਾਦਲੁ-ਫਜ਼ੂਲ। ਮਹਤੁ-ਵੱਡੀ। ਦਾਈ-ਖਿਡਾਵੀ (ਰਾਤ)। ਦਾਇਆ-ਖਿਡਾਵਾ (ਦਿਨ)। ਵਾਚੈ-ਵਾਚਦਾ, ਪੜਤਾਲ ਕਰਦਾ ਹੈ। ਧਰਮੁ-ਧਰਮਰਾਜਾ। ਹਦੂਰਿ-ਹਜ਼ੂਰੀ ਵਿੱਚ। ਕੇ-ਕਈ। ਪਤੀਆਇ-ਪਤੀਜਿਆ। ਕੋਟਿ-ਕਿਲ੍ਹੇ ਵਿੱਚ। ਗਿਰਾਇ-ਗਿਰਾ (ਪਿੰਡ) ਵਿੱਚ। ਨਿਜ ਘਰਿ-ਸਵੈ ਸਰੂਪ ਵਿੱਚ। ਰਹਸਿਆ-ਖੁੱਸ਼ ਹੋਇਆ। ਦੀਬਾਣਿ-ਦਰਬਾਰ ਵਿੱਚ। ਕੂੜਿ-ਕੂੜ ਨਾਲ। ਖੁਆਈਐ-ਖੁੰਝਾ ਲਈਦਾ ਹੈ। ਨੀਸਾਣਿ-ਨਿਸ਼ਾਨ ਰਾਹੀਂ। ਠਾਕ-ਰੋਕ।

**ਅਰਥ : ਸਲੋਕ ਮ: ੨ ॥—** (ਦਾਨਿਆਂ ਨੇ ਦਿਨ ਵਿੱਚ ਕੰਮ ਕਾਜ ਕਰਨ ਲਈ) ਅਠ ਪਹਿਰਾਂ ਦੇ ਅਠ ਹਿੱਸੇ (ਹਨ ਅਤੇ) ਨੌਵਾਂ ਹਿੱਸਾ ਸਰੀਰ (ਮੰਨਿਆ ਹੈ)। ਉਸ (ਸਰੀਰ ਵਿੱਚ) ਨੌ ਨਿਧੀਆਂ (ਤੋਂ ਵਡ-ਮੁੱਲਾ) ਇਕ (ਅਮੋਲਕ) ਨਾਮ ਹੈ (ਪਰ ਉਸ) ਡੂੰਘੇ ਗੁਣਾਂ ਵਾਲੇ (ਨਾਮ) ਨੂੰ (ਵਿਰਲੇ ਸੁਰਤੇ ਗੁਣੀ ਜਨ ਹੀ) ਲਭਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਵਿਰਲੇ) ਭਾਗਾਂ ਵਾਲਿਆਂ ਨੇ ਗੁਰੂ ਪੀਰ ਧਾਰਨ ਕਰਕੇ (ਨਾਮ ਨੂੰ) ਸਲਾਹਿਆ ਹੈ। ਸਵੇਰ ਦੇ ਚੌਥੇ ਪਹਿਰ (ਭਾਵ ਅੰਮ੍ਰਿਤ ਵੇਲੇ) ਸੁਰਤੇ ਜਨਾਂ ਨੂੰ (ਨਾਮ ਸਿਮਰਨ ਲਈ) ਚਾਉ ਚੜ੍ਹਦਾ ਹੈ। ਉਨ੍ਹਾਂ ਦੀ ਦਰਿਆਵਾਂ ਨਾਲ ਦੋਸਤੀ ਹੁੰਦੀ ਹੈ ਅਤੇ ਉਨ੍ਹਾਂ ਦੇ ਮਨ ਵਿੱਚ (ਤੇ) ਮੂੰਹ ਵਿੱਚ ਸੱਚਾ ਨਾਮ (ਸਿਮਰਨ ਚਲਦਾ ਰਹਿੰਦਾ) ਹੈ। (ਜਿਥੇ ਉਹ ਬੈਠਦੇ ਹਨ) ਉਥੇ (ਉਸ ਥਾਂ, ਸਤ ਸੰਗਤ ਵਿੱਚ ਨਾਮ ਰੂਪੀ) ਅੰਮ੍ਰਿਤ ਵੰਡਿਆ ਜਾਂਦਾ ਹੈ ਅਤੇ ਕਰਮਾਂ (ਭਾਗਾਂ) ਨਾਲ (ਅਜਿਹੀ) ਕਿਰਪਾ (ਰੂਪੀ ਦਾਤਿ) ਪ੍ਰਾਪਤ ਹੁੰਦੀ ਹੈ। (ਫਿਰ) ਕਾਇਆ ਕੰਚਨ (ਸੋਨੇ ਵਾਂਗ ਕਸਵੱਟੀ ਤੇ) ਪਰਖੀ ਜਾਂਦੀ ਹੈ (ਅਤੇ ਇਸ ਉਤੇ ਨਾਮ) ਰੰਗ ਦਾ ਅਨੂਪਮ ਚੜ੍ਹਾਉ ਚੜ੍ਹਦਾ ਹੈ। (ਹਾਂ) ਜੇ (ਗੁਰੂ) ਸਰਾਫ਼ ਦੀ (ਮਿਹਰ ਵਾਲੀ) ਨਜ਼ਰ ਹੋ ਜਾਵੇ (ਤਾਂ) ਉਹ ਮੁੜ ਕੇ (ਉਸ ਨੂੰ ਅੱਗ ਦੇ) ਸੇਕ ਵਿੱਚ ਨਹੀਂ ਪਾਉਂਦਾ (ਭਾਵ ਕਠਨ ਤੱਪਾਂ ਦੀ ਘਾਲਣਾ ਵਿੱਚ ਨਹੀਂ ਪਾਉਂਦਾ)।

(ਅਠ ਪਹਿਰਾਂ ਵਿਚੋਂ ਪਹਿਲਾ ਪਹਿਰ ਨਾਮ-ਸਿਮਰਨ ਅਤੇ ਬਾਕੀ ਦੇ) ਸਤਾਂ ਪਹਿਰਾਂ ਵਿਚ ਵੀ 'ਸਤੁ' (ਕਮਾਉਣਾ ਭਾਵ ਚੰਗਾ ਆਚਰਨ ਬਣਾਉਣ ਦੀ ਲੋੜ ਹੈ ਅਤੇ ਗੁਰਮਤਿ) ਪੜ੍ਹੇ ਹੋਏ (ਗੁਰਮੁਖ ਨਾਮ, ਰਸੀਆਂ) ਦੇ ਪਾਸ ਬੈਠਣਾ ਚਾਹੀਦਾ ਹੈ, ਭਾਵ ਉਨ੍ਹਾਂ ਦੀ ਸੰਗਤ ਕਰਨੀ ਚਾਹੀਦੀ ਹੈ (ਕਿਉਂਕਿ) ਉਥੇ ਪਾਪ ਤੇ ਪੁੰਨ (ਭਾਵ ਮੰਦੇ, ਚੰਗੇ ਕਰਮਾਂ) ਨੂੰ ਵੀਚਾਰਿਆ ਜਾਂਦਾ ਹੈ, (ਜਿਸ ਨਾਲ) ਕੂੜ ਵਾਲੀ (ਰਾਸ ਪੂੰਜੀ) ਘਟਦੀ ਹੈ। ਓਥੇ ਖੋਟੇ (ਮੰਦ-ਕਰਮੀ ਜੀਵ ਬਾਹਰ) ਸੁੱਟ ਦਿੱਤੇ ਜਾਂਦੇ ਹਨ (ਅਤੇ) ਖਰੇ (ਜੋ ਸ਼ੁਭ ਕੰਮ ਕਰਨ ਵਾਲੇ ਗੁਰਮੁਖ ਹੁੰਦੇ ਹਨ, ਉਨ੍ਹਾਂ ਦੀ) ਸ਼ਲਾਘਾ ਕੀਤੀ ਜਾਂਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਅਵਸਥਾ ਵਿੱਚ ਪਹੁੰਚ ਕੇ ਸੋਝੀ ਪੈਂਦੀ ਹੈ ਕਿ ਹੋਰ) ਬੋਲਣਾ ਫਜ਼ੂਲ ਹੈ, (ਜੀਵਨ ਵਿੱਚ ਜੋ ਵੀ) ਦੁੱਖ ਸੁੱਖ (ਵਾਪਰੇ ਉਸ ਬਾਰੇ ਆਪਣੇ ਮਾਲਕ ਪਾਸ (ਜੋਦੜੀ ਕਰਨੀ ਹੀ ਯੋਗ ਹੈ ਕਿਉਂਕਿ ਦੁੱਖ ਸੁੱਖ ਦਾ ਦਾਤਾ ਪ੍ਰਭੂ ਆਪ ਹੈ)।੧।

**ਮ: ੨॥—** (ਸੰਸਾਰਕ ਬ੍ਰਿਤੀ ਵਾਲਿਆਂ ਲਈ) ਹਵਾ ਗੁਰੂ ਹੈ (ਕਿਉਂਕਿ) ਸ਼ਰੀਰ ਪ੍ਰਾਣਾਂ ਦੇ ਆਸਰੇ ਚਲਦਾ ਹੈ), ਪਾਣੀ ਪਿਤਾ ਹੈ (ਕਿਉਂਕਿ ਪਿਤਾ ਦੇ ਵੀਰਜ ਤੋਂ ਸਰੀਰ ਬਣਦਾ ਹੈ, ਅਤੇ) ਧਰਤੀ ਵੱਡੀ ਮਾਤਾ ਹੈ (ਕਿਉਂਕਿ ਸਭ ਦੀ ਪਾਲਣ ਪੋਸਣਾ ਕਰਦੀ ਹੈ)। ਦਿਨ ਅਤੇ ਰਾਤ

ਦੋਵੇਂ ਦਾਈ ਤੇ ਦਾਇਆ ਹਨ (ਭਾਵ ਰਾਤ ਸਵਾਉਣ ਦਾ ਅਤੇ ਦਿਨ ਦਿਲ-ਪਰਚਾਉਣ ਦਾ ਕੰਮ ਕਰਦਾ ਹੈ ਇਸ ਤਰ੍ਹਾਂ) ਸਾਰਾ ਸੰਸਾਰ ਹੀ (ਦੋਹਾਂ ਦੀ ਗੋਦੀ ਵਿੱਚ ਜੀਵ) ਖੇਡ ਰਿਹਾ ਹੈ। (ਜੀਆਂ ਦੀਆਂ) ਚੰਗਿਆਈਆਂ ਅਤੇ ਬੁਰਿਆਈਆਂ ਨੂੰ ਧਰਮ ਰਾਜਾ (ਆਪਣੀ) ਹਜ਼ੂਰੀ ਵਿੱਚ ਵਾਚਦਾ ਹੈ (ਭਾਵ ਪੜਤਾਲ ਕਰਦਾ ਹੈ) ਆਪੋ ਆਪਣੇ ਕਰਮਾਂ ਅਨੁਸਾਰ ਕਈ (ਜੀਵ ਮਾਲਕ ਦੇ) ਨੇੜੇ (ਅਤੇ) ਕਈ (ਉਸ ਤੋਂ) ਦੂਰ (ਹੋ ਜਾਂਦੇ ਹਨ)। ਜਿਨ੍ਹਾਂ (ਮਨੁੱਖਾਂ) ਨੇ (ਪਰਮਾਤਮਾ ਦਾ) ਨਾਮ ਧਿਆਇਆ ਹੈ (ਉਹ ਜਾਣੋ ਭਾਰੀ) ਮੁਸ਼ੱਕਤ ਘਾਲ ਗਏ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਹ (ਜੋ ਨਾਮ ਸਿਮਰਨ ਵਾਲੇ ਮਨੁੱਖ ਹਨ, ਉਨ੍ਹਾਂ ਦੇ) ਮੁਖੜੇ ਉਜਲੇ ਹੋ ਗਏ ਹਨ (ਅਤੇ ਉਨ੍ਹਾਂ ਦੇ ਸੰਗ) ਨਾਲ ਹੋਰ ਕਿਤਨੀ (ਲੁਕਾਈ) ਮੁਕਤਿ ਹੋ ਗਈ ਹੈ (ਭਾਵ ਅਨਗਿਣਤ ਲੋਕਾਂ ਦਾ ਨਿਸਤਾਰਾ ਹੋ ਗਿਆ ਹੈ)।੨।

**ਪਉੜੀ ॥—** ਸਤਿਗੁਰੂ ਨੇ (ਇਹ) ਦਸਿਆ ਹੈ (ਕਿ) ਸੱਚਾ ਭੋਜਨ ਪ੍ਰੇਮ ਹੈ (ਜਿਹੜਾ ਮਨੁੱਖ) ਸੱਚੇ (ਪ੍ਰਭੂ ਦੇ ਪ੍ਰੇਮ ਵਿੱਚ) ਪਤੀਜ ਗਿਆ ਹੈ (ਉਹ) ਸੱਚ ਵਿੱਚ ਆਨੰਦਤ ਹੋ ਗਿਆ ਹੈ। (ਉਹ ਮਾਨੋ) ਸੱਚ ਰੂਪੀ ਕਿਲ੍ਹੇ ਵਿੱਚ, (ਸੱਚੇ) ਪਿੰਡ ਵਿੱਚ (ਭਾਵ ਆਪਣੇ) ਸਵੈ-ਸਰੂਪ ਵਿੱਚ ਵਸ ਗਿਆ ਹੈ। ਸਤਿਗੁਰੂ ਨੇ ਤ੍ਰੁੱਠ ਕੇ (ਪ੍ਰਸੰਨ ਹੋ ਕੇ ਜੋ) ਨਾਉ ਦਿੱਤਾ ਸੀ (ਉਸ ਦੇ) ਪ੍ਰੇਮ ਵਿੱਚ (ਉਹ) ਖਿੜ ਗਿਆ ਹੈ। (ਹੁਣ ਜਗਿਆਸੂ ਪ੍ਰਤੀ ਉਪਦੇਸ਼ ਦਿੰਦੇ ਹਨ, ਹੇ ਭਾਈ!) ਸੱਚੇ (ਪ੍ਰਭੂ) ਦੇ ਦਰਬਾਰ ਵਿੱਚ ਕੂੜ ਨਾਲ ਨਹੀਂ ਜਾ ਸਕੀਦਾ। ਨਿਰਾ ਕੂੜ ਬੋਲ ਬੋਲ ਕੇ ਉਹ ਮਹਲ (ਸਰੂਪ ਜੋ ਪ੍ਰਭੂ ਦਾ ਹੈ, ਉਸ ਤੋਂ ਆਪਣੇ ਆਪ ਨੂੰ) ਖੁੰਝਾ ਲਈਦਾ ਹੈ। ਸੱਚੇ ਸ਼ਬਦ ਦੁਆਰਾ (ਪ੍ਰਭੂ ਦੇ ਮਹਲ ਵੱਲ ਜਾਂਦਿਆਂ) ਰਾਹਦਾਰੀ ਵਾਲੇ (ਜੀਵ ਨੂੰ) ਰੋਕ ਨਹੀਂ ਪਾਈ ਜਾਂਦੀ। (ਤੱਤ ਇਹ ਹੈ ਕਿ ਜਗਿਆਸੂ) ਸੱਚ ਨੂੰ ਸੁਣ ਕੇ ਸਮਝ ਕੇ, ਸਿਮਰਨ ਕਰਕੇ (ਸਾਈਂ ਦੇ) ਮਹਲ ਵਿਚ (ਜਾਏ ਤਾਂ ਇਸ ਨੂੰ ਪ੍ਰਭੂ ਵਲੋਂ ਤੁਰੰਤ) ਬੁਲਾਇਆ ਜਾਂਦਾ ਹੈ (ਭਾਵ ਇਸ ਨੂੰ ਝੱਟ ਦਰਸ਼ਨ ਹੋ ਜਾਂਦੇ ਹਨ)।੧੮।

## ਅਰਥ ਭੇਦ ਅਤੇ ਨਿਰਣੈ

**ੳ) ਤਿਨਾ ਦਰਿਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ ॥**

ਇਸ ਪੰਕਤੀ ਦੇ ਪਹਿਲੇ ਅੱਧੇ ਹਿੱਸੇ ਦੇ ਅਰਥਾਂ ਵਿੱਚ ਇਉਂ ਮਤਿ ਭੇਦ ਹਨ:-

੧- ਇਨ੍ਹਾਂ ਨੂੰ (ਦੋ) ਦਰਿਆਵਾਂ ਨਾਵ ਪ੍ਰੀਤ ਹੁੰਦੀ ਹੈ (ਇਕ ਨਦੀ ਆਦਿ ਜਲਾਸ਼ਯ ਜਿਥੇ ਜਾ ਕੇ ਇਸ਼ਨਾਨ ਕਰਦੇ ਹਨ ਤੇ ਦੂਜੇ ਸਤਿਸੰਗ ਰੂਪ ਦਰਯਾ ਜਿਥੇ ਇਸ਼ਨਾਨ ਮਗਰੋਂ ਜਾ ਬੈਠਦੇ ਹਨ)। [ਸ੍ਰੰ.ਪੋ.

੨- ਤਨ ਕੇ ਅਸ਼ਨਾਨ ਕੇ ਵਾਸਤੇ ਦਰਿਆਵੋਂ ਸੇ ਪ੍ਰਤੱਖ ਯਹੀ ਪ੍ਰੀਤੀ ਹੈ ਅੰਮ੍ਰਿਤ ਵੇਲੇ ਵਾ ਸਤਸੰਗ ਦਰਿਆ ਸੇ ਪ੍ਰੀਤੀ ਹੈ ਮਨ ਔਰ ਮੁਖ ਮੇ ਸੱਚ ਨਾਮ ਧਾਰਨ ਕਰਤੇ ਹੈਂ। [ਫ.ਸ.

੩- (ਉਸ ਵੇਲੇ ਉਨ੍ਹਾਂ ਦੀ ਸਾਂਝ ਉਨ੍ਹਾਂ ਗੁਰਮੁਖਾਂ ਨਾਲ ਬਣਦੀ ਹੈ ਜਿਨ੍ਹਾਂ ਦੇ ਅੰਦਰ ਨਾਮ ਦਾ ਪ੍ਰਵਾਹ ਚਲ ਰਿਹਾ ਹੈ) ਅਤੇ ਉਨ੍ਹਾਂ ਦੇ ਮਨ ਵਿੱਚ ਅਤੇ ਮੂੰਹ ਵਿੱਚ ਸੱਚਾ ਨਾਮ ਵਸਦਾ

ਹੈ। [ਦਰਪਣ

**ਨਿਰਣੈ** : ਇਥੇ 'ਦਰਿਆਵਾਂ' ਦਾ ਅਰਥ ਸਤਿਸੰਗ ਜਾਂ 'ਗੁਰਮੁਖ' ਕਰਨੇ ਠੀਕ ਨਹੀਂ। ਦਰਿਆ ਤੋਂ ਭਾਵ ਚਲਦਾ ਜਲ ਦਾ ਪ੍ਰਵਾਹ ਹੈ। ਪੁਰਾਤਨ ਸਿੰਘ ਅੰਮ੍ਰਿਤ ਵੇਲੇ ਉਠ ਕੇ ਬਾਹਰ ਖੂਹਾਂ ਜਾਂ ਦਰਿਆਵਾਂ ਤੇ ਹੀ ਇਸ਼ਨਾਨ ਕਰਨ ਜਾਂਦੇ ਸਨ ਕਿਉਂਕਿ ਅਜੋਕੇ ਸਮੇਂ ਵਾਂਗ ਘਰ ਘਰ ਨਲਕੇ ਨਹੀਂ ਸਨ ਲਗੇ ਹੋਏ। ਵੇਖੋ ਭਾਈ ਗੁਰਦਾਸ ਜੀ ਵੀ ਇਸ ਬਾਰੇ ਸਾਖ ਭਰਦੇ ਹਨ:-

੧. **ਗੁਰਸਿਖ ਭਲਕੇ ਉਠ ਕਰ ਅੰਮ੍ਰਿਤ ਵੇਲੇ ਸਰ ਨਾਵੰਦਾ॥** [੪੦-੧੧/੧

੨. **ਅੰਮ੍ਰਿਤ ਵੇਲੇ ਉਠ ਕੇ, ਜਾਇ ਅੰਦਰ ਦਰਯਾਇ ਨਾਵੰਦੇ॥** [੬/੩੧

੩. **ਕੁਰਬਾਣੀ ਤਿਨ ਗੁਰਸਿਖਾਂ ਅੰਮ੍ਰਿਤ ਵੇਲੇ ਸਰਿ ਨਾਵੰਦੇ ॥** [੧੨/੨-੨

ਗਲ ਕੀ, ਇਸ਼ਨਾਨ ਕਰਨ ਸਮੇਂ ਅਤੇ ਮਗਰੋਂ ਭੀ ਗੁਰਸਿੱਖ ਦੇ ਮਨ ਅਤੇ ਮੂੰਹ ਵਿੱਚ ਸੱਚਾ ਨਾਮ (ਚਲਦਾ ਰਹਿੰਦਾ ਸੀ)।

## ਅ) ਸਚੈ ਸਬਦਿ ਨੀਸਾਣਿ, ਠਾਕ ਨ ਪਾਈਐ ॥

ਵੱਖ ਵੱਖ ਅਰਥ:

੧- (ਪਰ) ਸਚੈ ਸ਼ਬਦ ਦੁਆਰਾ ਜੋ ਨੀਸ਼ਾਣ (ਪੈਂਦਾ ਹੈ ਉਸ) ਨਾਲ (ਸਰੂਪ) ਵਿੱਚ ਦਾਖਲ ਹੁੰਦਿਆਂ) ਰੋਕ ਨਹੀਂ ਪਾਈ ਜਾਂਦੀ। [ਸੰ.ਪੋ.

੨- ਜਿਨ ਕੇ ਪਾਸ (ਸਚੈ ਸਬਦਿ) ਗੁਰੂ ਦਾ ਉਪਦੇਸ਼ ਰੂਪ (ਨੀਸਾਣਿ) ਪਰਵਾਨਾ ਹੈ ਤਿਨ ਕੋ ਪ੍ਰਮੇਸ਼ਰ ਮਾਰਗ ਮੇਂ ਕੋਈ ਬਿਘਨ ਰੋਕ ਨਹੀਂ ਸਕਤਾ ਹੈ। [ਸੰ.ਸ.

੩- ਸਚਾ ਗੁਰ ਉਪਦੇਸ਼ ਜਿਨ੍ਹਾਂ ਨੂੰ ਨੀਸਾਣਿ ਪ੍ਰਗਟ ਹੋਇਆ ਹੈ, ਤਾਂ ਸਚੁ ਉਪਦੇਸ਼ ਰੂਪੀ ਨੀਸਾਣਿ ਪ੍ਰਵਾਨੇ ਵਾਲੇ ਨੂੰ ਠਾਕ ਰੋਕ ਨਹੀਂ ਪੈਂਦੀ। [ਸੰ.ਸ.

੪- ਸ਼ਬਦ ਰੂਪ ਝੰਡਾ ਲੈ ਕੇ ਗਿਆਂ ਕੋਈ ਰੋਕ ਨਹੀਂ ਹੁੰਦੀ। [ਸ਼ਬਦਾਰਥ

**ਨਿਰਣੈ** : ਜੇ 'ਨੀਸਾਣੁ' ਔਂਕੜ ਸਹਿਤ ਹੁੰਦਾ ਤਾਂ ਸੰਗਿਆ ਦੇ ਰੂਪ ਵਿੱਚ ਨੰਬਰ ੧ ਤੋਂ ੩ ਤੱਕ ਵਾਲੇ ਅਰਥ ਠੀਕ ਮੰਨੇ ਜਾ ਸਕਦੇ ਸਨ ਪਰ ਇਥੇ 'ਨੀਸਾਣਿ' ਸਿਹਾਰੀ ਸਹਿਤ ਹੈ। ਇਸ ਤਰ੍ਹਾਂ ਨੰਬਰ ੪ ਵਾਲੇ ਅਰਥ 'ਸਚ ਸ਼ਬਦ ਰੂਪ' ਕਰਨੇ ਵੀ ਵਿਆਕਰਣਕ ਨੇਮਾਂ ਦੇ ਅਨੁਕੂਲ ਨਹੀਂ ਹਨ। ਸੱਚੇ ਸ਼ਬਦ ਦੁਆਰਾ (ਪਏ) ਨੀਸਾਣ ਨਾਲ (ਰਬੀ ਦਰਗਾਹ ਵਿੱਚ) ਰੋਕ ਨਹੀਂ ਪੈਂਦੀ ਲਗ ਮਾਤਰੀ ਨੇਮਾਂ ਅਨੁਸਾਰ ਠੀਕ ਅਤੇ ਢੁਕਵੇਂ ਅਰਥ ਹਨ।

# ਵਿਸ਼ੇਸ਼ ਵੀਚਾਰ

## ਪਉਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ॥

ਇਹ ਸਲੋਕ ਜਿਥੇ 'ਜਪੁ' ਬਾਣੀ ਦੇ ਅੰਤ ਵਿੱਚ ਸਸ਼ੋਭਿਤ ਹੈ ਉਥੇ ਇਸ ਵਾਰ ਵਿੱਚ 'ਮ: ੨' ਦੇ ਸਿਰਲੇਖ ਹੇਠ (ਪੰਨਾ ੧੪੯) ਉਤੇ ਨਿਮਨ ਅਖਰਾਂ ਦੇ ਅੰਤਰ ਨਾਲ ਇਉਂ ਦਰਜ ਹੈ:-

| ਜਪੁ | ਮਾਝ ਕੀ ਵਾਰ |
|---|---|

| | |
|---|---|
| ਪਵਣੁ ਗੁਰੂ | ਪਉਣੁ ਗੁਰੂ |
| ਦਿਵਸੁ ਰਾਤਿ | ਦਿਨਸੁ ਰਾਤਿ |
| ਵਾਚ | ਵਾਚੇ |
| ਕੇਤੀ ਛੁਟੀ ਨਾਲਿ | ਹੋਰੁ ਕੇਤੀ ਛੁਟੀ ਨਾਲਿ |

ਇਸ ਸਲੋਕ ਦੇ ਰਚਿਤਾ ਬਾਰੇ ਹੁਣ ਤੱਕ ਮਤਿ-ਭੇਦ ਚਲਾ ਆ ਰਿਹਾ ਹੈ। ਕਈ ਆਖਦੇ ਹਨ ਕਿ ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ ਅਤੇ ਕਈਆਂ ਦੀ ਵੀਚਾਰ ਹੈ ਕਿ ਇਹ ਮਹਲਾ ੨ ਦੀ ਰਚਨਾ ਹੈ, ਪਰ ਇਸ ਗੱਲ ਦਾ ਨਿਰਨਾ ਕਿਵੇਂ ਹੋਵੇ?

ਸ. ਜੇ.ਬੀ. ਸਿੰਘ ਤੇ ਹੋਰ ਪੁਰਾਤਨ ਲਿਖਾਰੀਆਂ ਦਾ ਇਹ ਵੀਚਾਰ ਹੈ ਕਿ ਇਹ ਸਲੋਕ ਗੁਰੂ ਅੰਗਦ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ ਕਿਉਂਕਿ ਜਪੁਜੀ ਸਾਹਿਬ ਦੀਆਂ ਪਉੜੀਆਂ ਨੂੰ ਤਰਤੀਬ ਸ੍ਰੀ ਗੁਰੂ ਅੰਗਦ ਸਾਹਿਬ ਜੀ ਨੇ ਦਿੱਤੀ ਸੀ ਅਤੇ ਅਖੀਰ ਤੇ ਆਪਣਾ ਸਲੋਕ ਲਿਖ ਕੇ ਮੁਹਰ ਲਾ ਦਿੱਤੀ ਸੀ। ਇਥੋਂ ਹੀ ਵਾਰਾਂ ਨਾਲ ਸਲੋਕ ਸ਼ਾਮਲ ਕਰਨ ਦੀ ਨੀਂਹ ਬੱਝੀ ਸੀ।

ਪੁਰਾਤਨ ਜਨਮਸਾਖੀ (ਛਾਪਕ ਖਾਲਸਾ ਸਮਾਚਾਰ, ਨਵੰਬਰ ੧੯੪੮) ਦੇ ਪੰਨਾ ੯੨ ਉਤੇ ਵੀ ਇਹ ਸਲੋਕ ਮ: ੨ ਦੀ ਰਚਨਾ ਹੀ ਦਰਸਾਇਆ ਗਿਆ ਹੈ।

ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ (ਸੈਂਚੀ ਦੂਜੀ ਪੋਥੀ ਹਰਿ ਜੀ) ਵਿੱਚ ਕਰਤਾ ਨੇ ਦਸਿਆ ਹੈ ਕਿ ਇਹ ਸਲੋਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਸੰਬੋਧਨ ਕਰਕੇ ਉਚਾਰਿਆ ਹੈ। "ਤਬ ਗੁਰੂ ਬਾਬੇ ਨਾਨਕ ਜੀ ਕਹਿਆ ਜਿ ਸੁਣਿ ਹੋ ਪੁਰਖਾ ਅੰਗਦਾ! ਸਭਸੇ ਦੀ ਪੈਦਾਇਸ਼ਿ ਦਾ ਗੁਰੂ ਜਿ ਹੈ, ਸਿ ਪਉਣੁ ਹੈ।"

**ਨਿਰਣੈ** : 'ਜਪੁ' ਬਾਣੀ ਗੁਰੂ ਨਾਨਕ ਦੇਵ ਜੀ ਦੀ ਜਗਤ ਪ੍ਰਸਿਧ ਰਚਨਾ ਹੈ। ਜਿਵੇਂ ਇਸ ਦੇ ਆਰੰਭ ਵਿੱਚ 'ਆਦਿ ਸਚੁ ਜੁਗਾਦਿ ਸਚੁ' ਵਾਲਾ ਸਲੋਕ ਹੈ ਉਸੇ ਤਰ੍ਹਾਂ ਅੰਤ ਵਿੱਚ ਉਪਰੋਕਤ ਸਲੋਕ 'ਪਵਣੁ ਗੁਰੂ' ਵਾਲਾ ਅੰਕਿਤ ਹੈ। ਆਖਣ ਨੂੰ ਕਈ ਆਲੋਚਕ ਇਹ ਵੀ ਆਖਦੇ ਹਨ ਕਿ 'ਜਪੁ' ਬਾਣੀ ਨਾਲ 'ਮਹਲਾ ੧' ਦਰਜ ਨਹੀਂ ਹੈ, ਇਸ ਲਈ ਇਹ ਕਿਵੇਂ ਮੰਨਿਆ ਜਾਵੇ ਕਿ ਇਸ ਬਾਣੀ ਦੇ ਰਚਿਤਾ ਸ੍ਰੀ ਗੁਰੂ ਨਾਨਕ ਦੇਵ ਜੀ ਹਨ?

ਭਾਈ ਸਾਹਿਬ ਗੁਰਦਾਸ ਜੀ ਦੀ ਗਵਾਹੀ 'ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ' ਤੋਂ ਇਹ ਗਲ ਸਿੱਧ ਹੋ ਜਾਂਦੀ ਹੈ ਕਿ 'ਨਿਰਮਲ ਪੰਥ' ਦੇ ਮੁਖ ਸੰਚਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਸਨ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪ੍ਰਥਮ ਸਥਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਦਿੱਤਾ ਜੋ ਆਪਣੇ ਆਪ ਵਿੱਚ ਇਕ ਅਕਟ ਸਬੂਤ ਹੈ।

ਦੂਜੀ ਗੱਲ, ਜੇ ਕਿਸੇ ਦੀ ਰਚਨਾ ਨੂੰ ਪਰਖਣਾ ਹੋਵੇ ਤਾਂ ਉਸ ਦੀ ਹੋਰ ਰਚਨਾ ਵਿੱਚ ਵਰਤੀ ਹੋਈ ਸ਼ਬਦਾਵਲੀ ਦਾ ਮੇਲਾਨ ਕੀਤਿਆਂ ਅਸਲੀਅਤ ਬਾਰੇ ਝੱਟ ਨਿਰਣਾ ਹੋ ਜਾਂਦਾ ਹੈ।

ਸੋ, ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਮਾਰੂ ਰਾਗ' ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੦੨੧ ਉਤੇ ਹੇਠ ਲਿਖੀ ਪੰਗਤੀ ਇਸ ਗਲ ਦਾ ਨਿਰਣਾ ਕਰਦੀ ਹੈ ਕਿ ਉਪਰੋਕਤ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੀ ਉਚਾਰਨ ਕੀਤਾ ਹੋਇਆ ਹੈ ਕਿਉਂਕਿ ਉਪਰੋਕਤ ਸਲੋਕ ਵਾਲੀ ਸ਼ਬਦਾਵਲੀ ਦੀ ਸਾਂਝ ਇਸ ਉਤੇ ਆਪਣੀ ਮੋਹਰ ਲਾਉਂਦੀ ਹੈ:-

**ਪਉਣ ਗੁਰੂ ਪਾਣੀ ਪਿਤ ਜਾਤਾ ॥ ਉਦਰ ਸੰਜੋਗੀ ਧਰਤੀ ਮਾਤਾ॥**
**ਰੈਣਿ ਦਿਨਸੁ ਦੁਇ ਦਾਈ ਦਾਇਆ, ਜਗੁ ਖੇਲੈ ਖੇਲਾਈ ਹੇ ॥**

ਪਾਠਕਾਂ ਦੀ ਗਿਆਤ ਲਈ ਇਹ ਲਿਖਣਾ ਵੀ ਥਾਇਂ ਹੋਵੇਗਾ ਕਿ ਭਾਈ ਸਾਹਿਬ ਗੁਰਦਾਸ ਜੀ ਨੇ ਵਾਰ ੨-੧੯ ਅਤੇ ੬-੫ ਵਿੱਚ ਇਸ ਸਲੋਕ ਦੇ ਅਰਥਾਂ ਨੂੰ ਆਪਣੀ ਕਵਿਤਾ ਰਾਹੀਂ ਨਿਰੂਪਣ ਕਰਕੇ ਗੁਰੂ ਬਾਬਾ ਜੀ ਦੇ ਵੀਚਾਰਾਂ ਨੂੰ ਰਜ ਕੇ ਪਰਚਾਰਿਆ ਹੈ:-

**ਪਵਣੁ ਗੁਰੂ ਗੁਰੁ ਸ਼ਬਦੁ ਹੈ ਰਾਗ ਨਾਦ ਵੀਚਾਰਾ ॥**
**ਮਾਤ ਪਿਤਾ ਜਲੁ ਧਰਤਿ ਹੈ ਉਤਪਤਿ ਸੰਸਾਰਾ ॥**
**ਦਾਈ ਦਾਇਆ ਰਾਤਿ ਦਿਹੁ ਵਰਤੇ ਵਰਤਾਰਾ ॥**
**ਸ਼ਿਵ ਸ਼ਕਤੀ ਦਾ ਖੇਲੁ ਮੇਲੁ ਪਰਕਿਰਤਿ ਪਸਾਰਾ ॥**
**ਪਾਰਬ੍ਰਹਮ ਪੂਰਨ ਬ੍ਰਹਮ ਘਟਿ ਚੰਦੂ ਆਕਾਰਾ ॥**
**ਆਪੇ ਆਪ ਵਰਤਦਾ ਗੁਰਮੁਖ ਨਿਰਧਾਰਾ ॥੧੯॥**
**ਪਉਣ ਗੁਰੂ ਗੁਰੁ ਸ਼ਬਦੁ ਹੈ ਵਾਹਿਗੁਰੂ ਗੁਰ ਸਬਦ ਸੁਣਾਇਆ ॥**
**ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥ ਨਿਵਾਣ ਚਲਾਇਆ ॥**
**ਧਰਤੀ ਮਾਤ ਮਹਤ ਕਰ, ਓਤਿ ਪੋਤਿ ਸੰਜੋਗੁ ਬਨਾਇਆ ॥**
**ਦਾਈ ਦਾਇਆ ਰਾਤਿ ਦਿਹੁ, ਬਾਲ ਸੁਭਾਇ ਜਗਤ੍ਰ ਖਿਲਾਇਆ ॥**
**ਗੁਰਮੁਖ ਜਨਮੁ ਸਕਾਰਥਾ, ਸਾਧ ਸੰਗਤਿ ਵਸਿ ਆਪ ਗਵਾਇਆ ॥**
**ਜੰਮਣ ਮਰਣਹੁ ਬਾਹਰੇ, ਜੀਵਨ ਮੁਕਤਿ ਜੁਗਤਿ ਵਰਤਾਇਆ ॥**
**ਗੁਰਮਤਿ ਮਾਤਾ ਮਤਿ ਹੈ, ਪਿਤਾ ਸੰਤੋਖ ਮੋਖ ਪਦੁ ਪਾਇਆ ॥**
**ਧੀਰਜੁ ਧਰਮ ਭਿਰਾਵ ਦੁਇ, ਜਪੁ ਤਪੁ ਜਤੁ ਸਤੁ ਪੁਤ ਜਣਾਇਆ ॥**
**ਗੁਰ ਚੇਲਾ ਚੇਲਾ ਗੁਰੂ, ਪੁਰਖਹੁ ਪੁਰਖ ਚਲਤੁ ਵਰਤਾਇਆ ॥**
**ਗੁਰਮੁਖਿ ਸੁਖ ਫਲੁ ਅਲਖੁ ਲਖਾਇਆ ॥ ੫ ॥**

'ਨਾਨਕ' ਅਤੇ 'ਲਹਿਣਾ' ਦੋਵੇਂ ਗੁਰੂ ਜੋਤਾਂ ਪਰਸਪਰ ਅਭੇਦ ਸਨ। ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਰਤਣ ਦਾ ਪੂਰਾ ਅਧਿਕਾਰ ਸੀ। ਕੁਝ ਅੱਖਰਾਂ ਦਾ ਅੰਤਰ ਰਾਗ ਭੇਦ ਕਾਰਨ ਵੀ ਹੋ ਜਾਂਦਾ ਹੈ। ਉਪਰੋਕਤ ਸਲੋਕ ਮ: ੨ ਬਾਰੇ ਕਿੰਤੂ ਪ੍ਰੰਤੂ ਕਰਨ ਦੀ ਕੋਈ ਲੋੜ ਨਹੀਂ। 'ਜਪੁ' ਬਾਣੀ ਰਾਗ ਮੁਕਤ ਹੈ ਜਦੋਂ ਕਿ ਮ: ੨ ਵਾਲਾ ਸਲੋਕ ਮਾਝ ਰਾਗ ਕੀ ਵਾਰ ਨਾਲ ਸੰਬੰਧਤ ਹੈ। ਇਸ ਲਈ ਇਸ ਸਲੋਕ ਦੀ ਗਿਣਤੀ 'ਜਪੁ' ਬਾਣੀ ਵਿੱਚ ਮਹਲਾ

੧ ਦੀ ਅਤੇ ਮਾਝ ਰਾਗ ਵਿਚ ਮ: ੨ ਵਾਲੇ ਸੰਕੇਤ ਅਨੁਸਾਰ ਕਰਨੀ ਹੀ ਉਚਿਤ ਹੋਵੇਗੀ ਜਿਵੇਂ ਕਿ 'ਬਾਣੀ ਬਿਉਰਾ' ਵਿੱਚ ਮੌਜੂਦ ਹੈ।

## ਸਾਰੰਸ਼ ਅਤੇ ਸਿਧਾਂਤ

ਦਾਨਿਆਂ ਨੇ ਧਰਤੀ ਦੇ ਨੌ ਖੰਡ ਵਰਣਨ ਕੀਤੇ ਹਨ, ਚਾਰ ਪਹਿਰ ਦਿਨ ਅਤੇ ਚਾਰ ਪਹਿਰ ਰਾਤ ਦੇ। ਭਾਵੇਂ ਮਨੁੱਖ ਇਨ੍ਹਾਂ ਅੱਠਾਂ ਪਹਿਰਾਂ ਤੋਂ ਚੰਗੀ ਤਰ੍ਹਾਂ ਜਾਣੂੰ ਹਨ ਪਰ ਗੁਰੂ ਸਾਹਿਬ ਨੌਵਾਂ ਖੰਡ ਸਰੀਰ ਮਿੱਥ ਕੇ ਜਗਿਆਸੂਆਂ ਦੀ ਬ੍ਰਿਤੀ ਨਾਮ ਵਲ ਆਕਰਖਣ ਕਰਦੇ ਹਨ ਕਿਉਂਕਿ ਪੰਚਮ ਗੁਰਦੇਵ ਜੀ ਦੇ ਬਚਨ ਹਨ:-

**ਨਉ ਨਿਧਿ ਅੰਮ੍ਰਿਤ, ਪ੍ਰਭ ਕਾ ਨਾਮੁ ॥**
**ਦੇਹੀ ਮਹਿ, ਇਸ ਕਾ ਬਿਸ੍ਰਾਮੁ ॥** [ਪੰਨਾ ੨੯੩

ਦੇਹੀ ਵਿੱਚ ਨਾਮ ਭਾਲਣ ਵਾਲੇ ਵਡਭਾਗੀ ਪੁਰਸ਼ ਵਿਰਲੇ ਹੁੰਦੇ ਹਨ ਜੋ ਆਪਣੇ ਮੁਰਸ਼ਦ ਦੀ ਛਤਰ ਛਾਇਆ ਹੇਠ ਨਾਮ ਦੀ ਕਮਾਈ ਕਰਦੇ ਹਨ। ਉਨ੍ਹਾਂ ਨੂੰ ਚਉਥੇ ਪਹਰ ਸਿਫਤ ਸਾਲਾਹ ਕਰਨ ਦਾ ਚਾਉ ਚੜ੍ਹਦਾ ਹੈ। ਗੁਰੂ ਬਾਬਾ ਜੀ ਆਸਾ ਕੀ ਵਾਰ ਵਿੱਚ ਫੁਰਮਾਉਂਦੇ ਹਨ:-

**ਭਿੰਨੀ ਰੈਣਿ, ਜਿਨਾ ਮਨਿ ਚਾਉ ॥** [ਪੰਨਾ ੪੬੫

ਜੋ ਸੁਰਤੇ ਪੁਰਸ਼ ਹਨ, ਉਹ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਨਾਮ ਸਿਮਰਨ ਵਿੱਚ ਇਸਥਿਤ ਹੁੰਦੇ ਹਨ ਅਤੇ ਉਥੇ ਨਾਮ ਅੰਮ੍ਰਿਤ ਵੰਡਿਆ ਜਾਂਦਾ ਹੈ:-

**ਓਥੈ ਅੰਮ੍ਰਿਤੁ ਵੰਡੀਐ, ਸੁਖੀਆ ਹਰਿ ਕਰਣੇ ॥** [ਪੰਨਾ ੩੨੦

ਬਾਬਾ ਫਰੀਦ ਜੀ ਨੇ ਅੰਮ੍ਰਿਤ ਵੇਲੇ ਦੀ ਮਹੱਤਤਾ ਨੂੰ ਬੜੇ ਸੁੰਦਰ ਢੰਗ ਨਾਲ ਬਿਆਨ ਕੀਤਾ ਹੈ:-

**ਫਰੀਦਾ ਰਾਤਿ ਕਥੂਰੀ ਵੰਡੀਐ, ਸੁਤਿਆ ਮਿਲੈ ਨ ਭਾਉ ॥**
**ਜਿਨਾ ਨੈਣ ਨੀਂਦ੍ਰਾਵਲੇ ਤਿੰਨਾ ਮਿਲਣੁ ਕੁਆਉ ॥** [ਪੰਨਾ ੧੩੮੨

ਭਾਈ ਬੁੱਢਾ ਜੀ ਆਦਿਕ ਗੁਰਸਿਖਾਂ ਨੇ ਸਿਖੀ ਦੀ ਰਹਿਣੀ ਬਾਰੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਤੋਂ ਪੁੱਛ ਕੀਤੀ ਤਾਂ ਆਪ ਜੀ ਨੇ ਉਤਰ ਦਿੱਤਾ ਜਿਸ ਨੂੰ ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ ਨੇ ਅੰਕਿਤ ਕੀਤਾ ਹੈ:-

**ਗੁਰੂ ਵਾਕ ਜਿਨ ਦ੍ਰਿੜ੍ਹਕਰ ਮਾਨੇ, ਸੋ ਮਮ ਪਯਾਰੋ ਸਿੱਖ ਮਹਾਨੇ,**
**ਜਾਗਹਿ ਜਾਮ ਜਾਮਿਨੀ ਰਹੇ, ਮੱਜਨ ਕਰ ਇਕਾਂਤ ਹੁਇ ਬਹੇ,**
**ਪ੍ਰਭ ਸਰੂਪ ਰਿਦੇ ਮੋ ਧਾਰੈ, ਗੁਰਬਾਣੀ ਕੋ ਰਿਦੈ ਵਿਚਾਰੈ,**
**ਮਨ ਦ੍ਰਿੜ੍ਹ ਕਰਕੈ ਸੁਰਤਿ ਟਿਕਾਵੈ, ਪ੍ਰਾਤ ਹੋਤ ਲੌ ਨਾਮ ਅਲਾਵੈ,**
**ਧਰਮ ਕਿਰਤ ਕਰ ਸੰਤਨ ਸੇਵੈ, ਪਰਤ੍ਰਿਯ ਪਰਧਨ ਕਬਹੂੰ ਨ ਲੇਵੈ,**
**ਨਿੰਦਾ ਝੂਠ ਨ ਨਿਠੁਰ ਬਖਾਨੇ, ਪਰਦੁਖ ਦੁਖ, ਪਰਸੁਖ ਸੁਖ ਮਾਨੇ,**
**ਛੁਧਾ ਬਿਨਾ ਨਹਿ ਖੈਬੋ ਕਰੈ, ਨੀਂਦ ਬਿਨਾ ਨਹਿੰ ਸੁਪਤਨ ਪਰੈ,**

ਜੋ ਸੁਪਤਹਿ ਨਿਜ ਅਵਧਿ ਘਟਾਵੈ, ਛੁਧ ਬਿਨ ਖਾਇ ਰੋਗ ਉਪਜਾਵੇ,
ਕਰਹੈ ਸਤਿਨਾਮ ਕੋ ਸਿਮਰਨ, ਸਾਸ ਸਾਸ ਜਪ ਬਿਸਰ ਨ ਇਕ ਛਿਨ,
ਪਰਮੇਸੁਰ ਕਾ ਭਾਣਾ ਮਾਨਹਿ, ਨਹੀਂ ਦੋਸ ਪ੍ਰਭ ਮਹਿ ਕਬਿ ਠਾਨਹਿ,
ਆਛੋ ਜਾਨ ਮੁਦਤਿ ਚਿਤ ਰਹੈ, ਤਨਹੰਤਾ ਕੋ ਨਿਤਪ੍ਰਤਿ ਦਹੈ,
ਕਾਮ ਨ ਕ੍ਰੋਧ ਨ ਲੋਭ ਨ ਧਾਰੈ, ਯਥਾ ਲਾਭ ਸੰਤੁਸ਼ਟ ਵਿਚਾਰੈ,
ਆਛੋ ਕਰਮ ਦਿਖਾਹਿ ਨ ਚਾਹੈ, ਲਾਭ ਘਟੈ, ਪਾਖੰਡ ਇਸ ਮਾਹੈ,
ਨਾਮ ਦਾਨ ਇਸਨਾਨ ਨ ਤਯਾਗਹਿ, ਨਿਤਪ੍ਰਤਿ ਇਨਹੀ ਸੋ ਅਨੁਰਾਗਹਿ,
ਛਲ ਮਤਸਰ ਤ੍ਰਿਸਨਾ ਕੋ ਤਜ ਕੈ, ਨਿਜ ਆਛੋ ਜਾਨਹਿ ਹਰਿ ਭਜ ਕੈ,
ਸੁਖ ਪਰਲੋਕ ਚਾਹ ਕਰ ਸਦਾ, ਜਗ ਸੁਖ ਮਹਿ ਉਰਝਹਿ ਨਹਿ ਕਦਾ,
ਗੁਰੁ ਸੇਵਨ ਹਰਿ ਸਿਮਰਨ ਕਰਨੋ, ਇਸ ਤੇ ਨੀਕੋ ਅਪਰ ਨ ਵਰਨੋ,
ਸ਼ੁਭਮਤਿ ਇਨ ਕਉ ਤਯਾਗਹਿ ਨਾਹੀਂ, ਮਿਲਯੋ ਰਹੈ ਸਤਸੰਗਤਿ ਮਾਹੀਂ,
ਗੁਰੁਬਾਣੀ ਸੋਂ ਮਨ ਅਨੁਰਾਗਹਿ, ਪਠਤ ਸੁਨਤ ਜਬ ਮੀਠੀ ਲਾਗਹਿ,
ਤਬ ਜਾਨਹਿ ਮਮ ਹੁਇ ਕਲਯਾਨ, ਸੁਨ ਗੁਰੁ ਸ਼ਬਦ ਕਮਾਵਨ ਠਾਨ,
ਇਮ ਗੁਰੁ ਕਹੀ, ਸੁਨੀ ਦੈ ਕਾਂਨ, ਗੁਰੁਸਿਖਯਾ ਸਿੱਖਨ, ਸੁਖਦਾਨਿ,
ਧਰੀ ਰਿਦੇ ਮਹਿ ਜੇ ਬਡਭਾਗੀ, ਸਤਯਨਾਮ ਜਪਬੇ ਲਿਵ ਲਾਗੀ।

ਪਹਿਲਾਂ ਪਹਿਰਾ ਤਾਂ ਨਿਰੋਲ ਨਾਮ ਜਪਣ ਵਿੱਚ ਲਾ ਦਿਉ ਤੇ ਬਾਕੀ ਸਤ ਪਹਿਰਿਆਂ ਵਿੱਚ ਭਲੇ ਪੁਰਸ਼ਾਂ ਨਾਮ-ਰਸੀਆਂ ਦੀ ਸੰਗਤ ਕਰੋ ਕਿਉਂਕਿ ਸਤਿਸੰਗਤ ਹੀ ਇਕ ਐਸਾ ਅਸਥਾਨ ਹੈ ਜਿਥੇ ਸਤਿ ਅਸਤਿ ਦੀ ਵੀਚਾਰ ਹੁੰਦੀ ਹੈ। ਸੰਗਤ ਵਿਚੋਂ ਇਹ ਸੋਝੀ ਆਉਂਦੀ ਹੈ ਕਿ ਆਪਣਾ ਦੁੱਖ ਸੁੱਖ ਸੱਚੇ ਸਾਹਿਬ ਅਗੇ ਹੀ ਫਰੋਲਣਾ ਚਾਹੀਦਾ ਹੈ, ਜਣੀ ਖਣੀ ਅਗੇ ਰੋਣ ਦਾ ਕੋਈ ਲਾਭ ਨਹੀਂ। ਇਸ ਲਈ ਗੁਰਵਾਕ ਹਨ:-

੧. ਜੀਅ ਕੀ ਬਿਰਥਾ ਹੋਇ,
ਸੁ ਗੁਰ ਪਹਿ ਅਰਦਾਸਿ ਕਰਿ ॥ [ਪੰਨਾ ੫੧੯

੨. ਦੂਖ ਤਿਸੈ ਪਹਿ ਆਖੀਅਹਿ, ਸੂਖ ਜਿਸੈ ਹੀ ਪਾਸਿ ॥ [ਪੰਨਾ ੧੯

੩. ਹਰਿ ਇਕੋ ਦਾਤਾ ਸੇਵੀਐ, ਹਰਿ ਇਕੁ ਧਿਆਈਐ ॥
ਹਰਿ ਇਕੋ ਦਾਤਾ ਮੰਗੀਐ, ਮਨ ਚਿੰਦਿਆ ਪਾਈਐ ॥
ਜੇ ਦੂਜੇ ਪਾਸਹੁ ਮੰਗੀਐ, ਤਾ ਲਾਜ ਮਰਾਈਐ ॥ [ਪੰਨਾ ੫੯੦

ਸਿਧਾਂਤ ਇਹ ਹੈ ਕਿ ਸੰਸਾਰ ਦੀ ਸਾਰੀ ਕਾਰ ਉਸ ਦਾਤਾ ਦੇ ਹੁਕਮ ਵਿੱਚ ਚਲ ਰਹੀ ਹੈ। ਜਿਹੜੇ ਨਾਮ ਦੀ ਘਾਲਣਾ ਘਾਲ ਗਏ ਹਨ ਉਹੀ ਉਜਲ ਮੁਖ ਲੈ ਕੇ ਸਾਹਿਬ ਦੇ ਦਰਬਾਰ ਵਿੱਚ ਗਏ ਹਨ। ਉਹ ਨਾਮ ਅਭਿਆਸ ਕੇਵਲ ਆਪ ਹੀ ਨਹੀਂ ਕਰਦੇ ਤੇ ਤਰਦੇ ਰਹੇ ਸਗੋਂ ਸਮੂਹ ਸੰਗੀਆਂ ਸਾਥੀਆਂ ਨੂੰ ਵੀ ਨਾਮ ਜਪਾ ਕੇ ਸਚ ਖੰਡ ਦਾ ਵਾਸੀ ਬਣਾ ਗਏ।

ਸਲੋਕੁ ਮ: ੧ ॥ ਪਹਿਰਾ ਅਗਨਿ, ਹਿਵੈ ਘਰੁ ਬਾਧਾ, ਭੋਜਨੁ ਸਾਰੁ ਕਰਾਈ ॥ ਸਗਲੇ ਦੂਖ ਪਾਣੀ ਕਰਿ ਪੀਵਾ, ਧਰਤੀ ਹਾਕਿ ਚਲਾਈ ॥ ਧਰਿ ਤਾਰਾਜੀ, ਅੰਬਰੁ ਤੋਲੀ, ਪਿਛੈ ਟੰਕੁ ਚੜਾਈ ॥ ਏਵਡੁ ਵਧਾ ਮਾਵਾ ਨਾਹੀ, ਸਭਸੈ ਨਥਿ ਚਲਾਈ ॥ ਏਤਾ ਤਾਣੁ ਹੋਵੈ ਮਨ ਅੰਦਰਿ, ਕਰੀ ਭਿ ਆਖਿ ਕਰਾਈ ॥ ਜੇਵਡੁ ਸਾਹਿਬੁ ਤੇਵਡ ਦਾਤੀ, ਦੇ ਦੇ ਕਰੇ ਰਜਾਈ ॥ ਨਾਨਕ, ਨਦਰਿ ਕਰੇ ਜਿਸੁ ਉਪਰਿ, ਸਚਿ ਨਾਮਿ ਵਡਿਆਈ ॥ ੧ ॥

ਮ: ੨ ॥ ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ ॥ ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥ ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ॥ ਨਾਨਕ, ਭੁਖਾ ਤਾ ਰਜੈ, ਜਾ ਗੁਣ ਕਹਿ, ਗੁਣੀ ਸਮਾਇ ॥ ੨ ॥

ਪਉੜੀ ॥ ਵਿਣੁ ਸਚੇ ਸਭੁ ਕੂੜੁ, ਕੂੜੁ ਕਮਾਈਐ ॥ ਵਿਣੁ ਸਚੇ, ਕੂੜਿਆਰੁ ਬੰਨਿ ਚਲਾਈਐ ॥ ਵਿਣੁ ਸਚੇ ਤਨੁ ਛਾਰੁ, ਛਾਰੁ ਰਲਾਈਐ ॥ ਵਿਣੁ ਸਚੇ, ਸਭ ਭੁਖ ਜਿ ਪੈਝੈ ਖਾਈਐ ॥ ਵਿਣੁ ਸਚੇ, ਦਰਬਾਰੁ ਕੂੜਿ ਨ ਪਾਈਐ ॥ ਕੂੜੇ ਲਾਲਚਿ ਲਗਿ, ਮਹਲੁ ਖੁਆਈਐ ॥ ਸਭੁ ਜਗੁ ਠਗਿਓ ਠਗਿ, ਆਈਐ ਜਾਈਐ ॥ ਤਨ ਮਹਿ ਤ੍ਰਿਸਨਾ ਅਗਿ, ਸਬਦਿ ਬੁਝਾਈਐ ॥ ੧੯ ॥

## ਉਚਾਰਨ ਸੇਧ

**ਬਿੰਦੀ ਸਹਿਤ:** ਪਹਿਰਾਂ, ਬਾਧਾਂ, ਕਰਾਈਂ, ਪੀਵਾਂ, ਚਲਾਈਂ, ਤੋਲੀਂ, ਚੜ੍ਹਾਈਂ, ਵੱਧਾਂ, ਮਾਵਾਂ, ਨਾਹੀਂ, ਚਲਾਈਂ, ਕਰੀਂ, ਕਰਾਈਂ, ਦਾਤੀਂ, ਅਖੀਂ, ਰਜੀਆਂ, ਭੁਖਿਆਂ, ਗਲੀਂ, ਜਾਂ।

**ਪਦ ਅਰਥ:** ਪਹਿਰਾ-ਪਹਿਨ ਲਵਾਂ। ਹਿਵੈ-ਬਰਫ਼ ਵਿੱਚ। ਬਾਧਾ-ਬੰਨ੍ਹ ਲਵਾਂ (ਭਾਵ ਬਣਾ ਲਵਾਂ)। ਸਾਰੁ-ਲੋਹਾ। ਪਾਣੀ ਕਰਿ-ਪਾਣੀ (ਜਾਣ) ਕਰਕੇ। ਹਾਕ-ਆਵਾਜ਼। ਧਰਿ ਤਾਰਾਜੀ-ਤਕੜੀ ਧਰ ਕੇ। ਅੰਬਰੁ-ਆਸਮਾਨ। ਟੰਕੁ-ਚਾਰ ਮਾਸੇ ਦਾ ਤੋਲ। ਵਧਾ-ਵੱਧ ਜਾਵਾਂ, ਫੈਲ ਜਾਵਾਂ। ਮਾਵਾ ਨਾਹੀ-ਸਮਾ ਹੀ ਨਾ ਸਕਾਂ। ਨਥਿ ਚਲਾਈ-ਨੱਥ ਕੇ ਚਲਾਵਾਂ। ਦਾਤੀ-ਦਾਤਾਂ। ਰਜਾਈ-ਰਜਾ ਰਿਹਾ ਹੈ। ਆਖਣੁ-ਮੂੰਹ। ਇਕ ਵੰਨ-ਇਕ ਵੰਨਗੀ (ਕਿਸਮ) ਦੇ।

ਗਲੀ-ਗੱਲਾਂ ਨਾਲ। ਬੰਨਿ-ਬੰਨ੍ਹ ਕੇ। ਛਾਰੁ-ਮਿੱਟੀ, ਸੁਆਹ। ਕੂੜਿ-ਕੂੜ ਨਾਲ। ਖੁਆਈਐ-ਖੁੰਝਾ ਲਈਦਾ ਹੈ। ਠਗਿ-ਠੱਗ ਨੇ।

**ਅਰਥ : ਸਲੋਕੁ ਮ: ੧ ॥—** (ਜੇ) ਮੈਂ ਅਗਨੀ ਨੂੰ (ਕਪੜੇ ਬਣਾ ਕੇ) ਪਹਿਨ ਲਵਾਂ, (ਬਰਫ਼ ਵਿੱਚ) ਘਰ ਬਣਾ ਲਵਾਂ, (ਭਾਵ ਸਰਦੀ ਤੇ ਗਰਮੀ ਉਤੇ ਇਸ ਤਰੀਕੇ ਨਾਲ ਕਾਬੂ ਪਾ ਲਵਾਂ), ਲੋਹੇ ਨੂੰ ਭੋਜਨ ਕਰ ਲਵਾਂ, (ਭਾਵ ਇਤਨਾ ਸ਼ਕਤੀਸ਼ਾਲੀ ਹੋ ਜਾਵਾਂ)। ਸਾਰੇ ਦੁੱਖ ਪਾਣੀ ਕਰਕੇ (ਪਾਣੀ ਦੇ ਘੁਟ ਵਾਂਗ) ਪੀ ਲਵਾਂ (ਭਾਵ ਸੌਖੇ ਸਹਾਰ ਲਵਾਂ), ਧਰਤੀ ਨੂੰ ਆਵਾਜ਼ (ਦੇਵਾਂ ਭਾਵ ਮਨ ਮਰਜ਼ੀ ਨਾਲ) ਚਲਾ ਲਵਾਂ, ਤੇ ਤਕੜੀ ਦੇ (ਇਕ ਛਾਬੇ ਉਤੇ) ਆਸਮਾਨ ਰਖ ਕੇ ਪਿਛੇ ਚਾਰ ਮਾਸੇ ਦਾ ਵੱਟਾ ਪਾ ਕੇ ਤੋਲ ਲਵਾਂ। ਇਤਨਾ ਫੈਲ ਜਾਵਾਂ (ਕਿ ਕਿਤੇ) ਸਮਾ ਹੀ ਨਾ ਸਕਾਂ, ਸਾਰਿਆਂ ਨੂੰ ਨੱਥ ਕੇ ਚਲਾਵਾਂ (ਭਾਵ ਮਨ-ਮਰਜ਼ੀ ਅਨੁਸਾਰ ਚਲਾਵਾਂ)। ਮੇਰੇ ਵਿੱਚ ਇਤਨਾ ਬਲ ਹੋ ਜਾਵੇ (ਕਿ ਜਿਵੇਂ ਮੈਂ ਆਪ ਚਾਹਵਾਂ ਓਦਾਂ) ਕਰਾਂ (ਤੇ) ਆਖ ਕੇ (ਦੂਜਿਆਂ ਤੋਂ) ਵੀ ਕਰਵਾ ਲਵਾਂ, (ਏਦਾਂ ਦੀਆਂ ਸਾਰੀਆਂ ਤਾਕਤਾਂ ਤੁੱਛ ਹਨ ਕਿਉਂਕਿ) ਜਿਤਨਾ ਵੱਡਾ (ਮੇਰਾ) ਮਾਲਕ ਹੈ, ਉਤਨੀਆਂ ਵੱਡੀਆਂ ਦਾਤਾਂ (ਅਤੇ ਉਹ ਦਾਤਾਂ) ਦੇ ਦੇ ਕੇ ਰਜਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਸ ਉਤੇ ਵਾਹਿਗੁਰੂ ਮਿਹਰ ਦੀ ਨਜ਼ਰ ਕਰ ਦੇਵੇ (ਉਸ ਨੂੰ) ਸੱਚ ਵਿੱਚ (ਲਾ ਕੇ) ਨਾਮ ਦੁਆਰਾ (ਅਮਰ) ਵਡਿਆਈ (ਬਖਸ਼ ਦੇਂਦਾ ਹੈ)।੧।

ਮ: ੨ ॥— ਮੂੰਹ ਬੋਲ ਬੋਲ ਕੇ (ਭਾਵ ਗੱਲਾਂ ਕਰ ਕਰ ਕੇ) ਨਹੀਂ ਰਜਿਆ, ਕੰਨ (ਵਾਦ ਵਿਵਾਦ) ਸੁਣਨ ਨਾਲ ਨਹੀਂ ਰਜੇ। ਅਖਾਂ (ਰੂਪ ਰੰਗ) ਵੇਖ ਕੇ ਨਹੀਂ ਰੱਜੀਆਂ, (ਇਹ ਸਾਰੇ ਇੰਦਰੇ) ਇਕ ਇਕ ਕਿਸਮ ਦੇ ਗੁਣਾਂ ਦੇ ਗਾਹਕ ਹਨ। (ਇਹਨਾਂ) ਭੁੱਖਿਆਂ (ਇੰਦਰਿਆਂ) ਦੀ ਭੁੱਖ ਦੂਰ ਨਹੀਂ ਹੁੰਦੀ (ਕਿਉਂਕਿ ਨਿਰੀਆਂ) ਗੱਲਾਂ ਨਾਲ ਭੁੱਖ ਨਹੀਂ ਲਹਿੰਦੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭੁੱਖਾ (ਮਨ) ਤਾਂ ਰਜ ਸਕਦਾ ਹੈ, ਜਦ (ਉਸ ਪ੍ਰਭੂ ਦੇ) ਗੁਣ ਆਖ ਕੇ ਗੁਣ (ਨਿਧਾਨ) ਵਿੱਚ ਲੀਨ ਹੋ ਜਾਵੇ।੨।

**ਪਉੜੀ ॥—** ਸੱਚੇ (ਨਾਮ ਤੋਂ) ਬਿਨਾ ਸਭ ਕੂੜ ਹੈ (ਅਤੇ ਨਾਮ ਨੂੰ ਛੱਡ ਕੇ ਸਭ) ਕੂੜ ਹੀ ਕਮਾਈਦਾ ਹੈ। ਸੱਚੇ (ਨਾਮ ਤੋਂ) ਬਿਨਾਂ, ਕੂੜੇ (ਮਨੁੱਖ) ਨੂੰ ਬੰਨ੍ਹ ਕੇ (ਅੱਗੇ) ਚਲਾਇਆ ਜਾਂਦਾ ਹੈ। ਸੱਚੇ (ਨਾਮ ਤੋਂ) ਬਿਨਾ ਸਰੀਰ (ਅੰਤ) ਮਿਟੀ ਹੈ (ਤੇ ਮਿੱਟੀ ਵਿੱਚ ਹੀ) ਰਲਾਇਆ ਜਾਂਦਾ ਹੈ। ਸੱਚੇ (ਨਾਮ ਤੋਂ) ਬਿਨਾ ਜੋ ਕੁਝ ਪਾਈਦਾ ਤੇ ਖਾਈਦਾ ਹੈ (ਉਸ ਨਾਲ ਤ੍ਰਿਪਤ ਨਹੀਂ ਹੋਈਦਾ ਜਿਸ ਕਰਕੇ) ਹਰ ਪ੍ਰਕਾਰ ਦੀ ਭੁੱਖ (ਲਗੀ ਰਹਿੰਦੀ ਹੈ)। ਸੱਚੇ (ਨਾਮ ਤੋਂ) ਬਿਨਾਂ ਕੂੜ ਵਿੱਚ (ਪਰਵਿਰਤ ਹੋਈਦਾ ਹੈ ਅਤੇ) ਕੂੜ ਨਾਲ ਉਸ ਸਾਈਂ ਦਾ ਦਰਬਾਰ ਨਹੀਂ ਪਾ ਸਕੀਦਾ। ਕੂੜੇ ਲਾਲਚ ਵਿੱਚ ਲਗ ਕੇ (ਸਾਈਂ ਦਾ) ਮਹਲੁ ਖੁੰਝਾ ਲਈਦਾ ਹੈ। (ਕੂੜ) ਠੱਗ ਨੇ ਸਾਰੇ ਜਗਤ ਨੂੰ ਠਗ ਲਿਆ ਹੈ (ਜਿਸ ਕਰ ਕੇ ਜੀਵ) ਆਉਂਦਾ ਜਾਂਦਾ ਰਹਿੰਦਾ ਹੈ (ਭਾਵ ਜੰਮਦਾ ਮਰਦਾ ਰਹਿੰਦਾ ਹੈ)। (ਮਨੁੱਖੀ) ਸਰੀਰ ਵਿੱਚ (ਜੋ) ਤ੍ਰਿਸ਼ਨਾ ਦੀ ਅੱਗ ਹੈ (ਉਹ ਗੁਰੂ ਦੇ) ਸ਼ਬਦ ਦੁਆਰਾ ਹੀ ਬੁਝਾਈ ਜਾ ਸਕਦੀ ਹੈ (ਇਸ ਨੂੰ ਮਿਟਾਉਣ ਦੀ ਹੋਰ ਕੋਈ ਜੁਗਤੀ ਨਹੀਂ ਹੈ)।੧੯।

# ਅਰਥ ਭੇਦ ਅਤੇ ਨਿਰਣੈ

ੳ) **ਧਰਿ ਤਾਰਾਜੀ ਅੰਬਰੁ ਤੋਲੀ, ਪਿਛੈ ਟੰਕੁ ਚੜਾਈ ॥**

ਇਸ ਪੰਗਤੀ ਦੇ ਵੱਖ ਵੱਖ ਅਰਥ ਇਉਂ ਪ੍ਰਚਲਤ ਹਨ:-

੧- ਚਾਹੇ ਤਰਾਜੂ ਤਕੜੀ ਵਿੱਚ (ਧਰਿ) ਰੱਖ ਕੇ ਅੰਬਰ ਆਕਾਸ ਨੂੰ ਤੋਲ ਲਈਏ ਪਿਛੇ ਟੰਕ ਰਖੀਏ ਚਾਰ ਮਾਸੇ ਜਾਂ ਸਾਢੇ ਤਿੰਨ ਮਾਸੇ ਦਾ ਵਟਾ ਚੜਾਵੇ। [ਸੰ.ਸ.

੨- ਧਰਤੀ ਅਤੇ ਆਕਾਸ਼ ਨੂੰ ਤਕੜੀ ਤੇ ਤੋਲ ਲਵਾਂ, ਪਿਛੋਂ ਛਾਬੇ ਵਿੱਚ ਟੰਕ ਦਾ ਵਟਾ ਚੜ੍ਹਾ ਦੇਵਾਂ। [ਸੰ.ਪੋ.

**ਨਿਰਣੈ:** ਨੰਬਰ ੨ ਵਾਲੇ ਅਰਥਾਂ ਨੂੰ ਪੜ੍ਹ ਕੇ 'ਧਰਿ' ਦੇ ਅਰਥ 'ਧਰਤੀ' ਦਾ ਭੁਲੇਖਾ ਪੈਂਦਾ ਹੈ। ਇਥੇ 'ਧਰਿ' ਦੇ ਅਰਥ 'ਧਰ ਕੇ, ਰਖ ਕੇ' ਹਨ। ਇਸ ਪੰਗਤੀ ਦੇ ਅਰਥ ਉਤਮ ਪੁਰਖ ਇਕ ਬਚਨ ਵਿੱਚ ਕਰਨੇ ਯੋਗ ਹਨ, ਨੰਬਰ ੧ ਵਾਲੇ ਅਰਥ ਬਹੁ ਬਚਨੀ ਕਿਰਿਆ ਦੇ ਲਖਾਇਕ ਹਨ ਜੋ ਕਿ ਠੀਕ ਨਹੀਂ ਹਨ।

ਅ) **ਜੇਵਡੁ ਸਾਹਿਬੁ ਤੇਵਡ ਦਾਤੀ, ਦੇ ਦੇ ਕਰੇ ਰਜਾਈ ॥**

੧- ਜਿੱਡਾ ਵੱਡਾ ਸਾਹਿਬ ਆਪ ਹੈ ਉਡੀਆਂ ਵੱਡੀਆਂ ਦਾਤਾ ਦਾ ਉਹ ਮਾਲਕ ਹੈ, (ਉਹ ਸਾਰੀਆਂ ਮੈਨੂੰ ਦੇ ਦੇਵੇ। ਤੇ ਨਾਲੇ ਮੈਨੂੰ 'ਦੇ ਕਰੇ ਰਜਾਈ' - ਰਜਾਈ ਕਰ ਦੇਵੇ (ਕਿ ਆਪਣੀ ਮਰਜੀ ਮਾਤ੍ਰ ਨਾਲ ਦਾਤਾਂ ਦੇ ਕੇ ਹੋਰਨਾਂ ਨੂੰ ਦਾਤਾ ਬਣਾ ਦੇਵਾਂ)। [ਸੰ.ਪੋ.

੨- ਖਸਮ ਪ੍ਰਭੂ ਜੇਡਾ ਵੱਡਾ ਆਪ ਹੈ ਉਤਨੀਆਂ ਹੀ ਉਸ ਦੀਆਂ ਬਖਸ਼ਸ਼ਾਂ ਹਨ, ਜੇ ਰਜ਼ਾ ਦਾ ਮਾਲਕ ਸਾਈਂ ਹੋਰ ਭੀ ਬੇਅੰਤ (ਤਾਕਤਾਂ ਦੀਆਂ) ਦਾਤਾਂ ਮੈਨੂੰ ਦੇ ਦੇਵੇ (ਤਾਂ ਭੀ ਇਹ ਤੁੱਛ ਹਨ)। [ਦਰਪਣ

੩- ਜੇਡਾ ਵਡਾ ਉਹ ਵਾਹਿਗੁਰੂ ਆਪ ਮਾਲਕ ਹੈ ਓਡੀਆਂ ਵੱਡੀਆਂ ਉਸ ਦੀਆਂ ਦਾਤਾਂ ਹਨ। ਉਹ ਸਾਰਿਆਂ ਨੂੰ ਦਾਤਾਂ ਦੇ ਦੇ (ਰਜਾਈ) ਤ੍ਰਿਪਤ ਕਰਦਾ ਹੈ। [ਸੰ.ਸ.

੪- ਜਿੰਨਾ ਵਡਾ ਉਹ ਹੈ ਉਨੀਆਂ ਵਡੀਆਂ ਦਾਤਾਂ ਹਨ, ਭਾਵ ਇਹ ਹੈ ਕਿ ਇੰਨੀਆਂ ਕਰਾਮਾਤਾਂ ਲੈ ਕੇ ਮੈਂ ਤਾਂ ਕੇਵਲ ਉਸ ਵੱਡੇ ਦੀ ਵਡਿਆਈ ਮੰਨਾਂਗਾ ਜੋ ਸਭ ਦਾਤਾਂ ਦੇਣ ਦੇ ਸਮਰਥ ਹੈ। ਰਜ਼ਾਈ-ਰਜ਼ਾ (ਭਾਣਾ ਕਰਦਾ ਹੈ)। [ਸ਼ਬਦਾਰਥ

**ਨਿਰਣੈ** : ਇਥੇ 'ਰਜਾਈ' ਦੇ ਅਰਥ 'ਮੈਨੂੰ' ਬਣਾਉਣ ਦੇ ਨਹੀਂ ਅਤੇ ਨਾ ਹੀ ਗੁਰਬਾਣੀ ਵਿੱਚ ਇਹ ਪਦ ਅਜਿਹੇ ਅਰਥਾਂ ਵਿੱਚ ਕਿਤੇ ਵਰਤਿਆ ਹੋਇਆ ਹੈ। ਮਹਾਨ ਕੋਸ਼ ਵਿੱਚ ਇਹ ਪਦ ਤ੍ਰਿਪਤ ਹੋਇਆ, ਅਨੰਦ ਤੇ ਸੰਤੁਸ਼ਟ ਅਰਥਾਂ ਵਿੱਚ ਵਰਤਿਆ ਹੋਇਆ ਮਿਲਦਾ ਹੈ:-

**ਜੈਸੇ ਸਚ ਮਹਿ ਰਹਉ ਰਜਾਈ ॥**

ਪ੍ਰਕਰਣ ਅਨੁਸਾਰ ਤ੍ਰਿਪਤ ਕਰਦਾ ਹੈ, ਅਰਥ ਕਰਨੇ ਠੀਕ ਹਨ। ਇਥੇ ਰਜਾਈ ਨੂੰ ਰਜ਼ਾ ਕਰਨ ਵਾਲਾ ਅਰਥ ਕਰਨੇ ਠੀਕ ਨਹੀਂ ਕਿਉਂਕਿ ਅੱਧੀ ਪੰਗਤੀ ਵਿੱਚ 'ਜੇਵਡੁ ਸਾਹਿਬੁ, ਤੇਵਡ ਦਾਤੀ' ਵਾਕ ਅੰਕਿਤ ਹਨ। ਇਸ ਲਈ 'ਦੇ ਦੇ ਕੇ ਕਰੇ ਰਜਾਈ' ਦੇ ਅਰਥ ਉਹ ਪ੍ਰਭੂ ਦਾਤਾਂ ਦੇ

ਦੇ ਕੇ ਰਜ਼ਾ ਰਿਹਾ ਹੈ, ਠੀਕ ਅਰਥ ਬਣਦੇ ਹਨ।

## ਵਿਸ਼ੇਸ਼ ਵੀਚਾਰ

"ਰਿਧਿ ਸਿਧਿ ਸਭੁ ਮੋਹੁ ਹੈ, ਨਾਮੁ ਨ ਵਸੈ ਮਨਿ ਆਇ' ਵਾਲਾ ਸਿਧਾਂਤ ਸਾਡੀ ਅਗਵਾਈ ਲਈ ਮੌਜੂਦ ਹੈ। ਇਸ ਸਰੀਰ ਵਿੱਚ ਇਕ ਅਦ੍ਰਿਸ਼ਟ ਸਤਾ ਹੈ ਜਿਸ ਦੇ ਸਾਹਮਣੇ ਰਾਜ ਸਤਾ ਵੀ ਹੇਚ ਹੈ। ਇਹ ਸਤਾ ਕਿਸੇ ਖਾਸ ਪ੍ਰਯੋਜਨ ਲਈ ਹੈ। ਇਸ ਸਰੀਰ ਦੇ ਅੰਦਰ ਹਰ ਤਾਕਤ ਕਿਸੇ ਸੁਖ ਲਈ ਹੈ। ਸਾਰੀਆਂ ਤਾਕਤਾਂ ਸੁਰਤਿ ਦਾ ਆਧਾਰ ਹਨ, ਅੰਤਰ ਆਤਮੇ ਦੀ ਤਾਬਿਆ ਹਨ। ਪਰ ਮਨੁੱਖ ਜਦੋਂ ਆਪ ਹੀ ਇਨ੍ਹਾਂ ਦਾ ਦੁਬੇਲ ਹੋ ਕੇ ਪਿਛੇ ਲਗ ਤੁਰਦਾ ਹੈ ਭਾਵ ਮਤੀਹ ਹੋ ਜਾਂਦਾ ਹੈ ਤਦ ਇਹ ਤਾਕਤਾਂ ਆਪਣਾ ਬਲ ਪਾ ਕੇ ਇਸ ਨੂੰ ਆਪਣੇ ਅਧੀਨ ਕਰ ਲੈਂਦੀਆਂ ਹਨ। ਸਹਿਜੇ ਸਹਿਜੇ ਜਦੋਂ ਜੀਵ ਇਨ੍ਹਾਂ ਅਧੀਨ ਤਾਕਤਾਂ ਦੀ ਗੁਲਾਮੀ ਦੀ ਛੱਟ ਆਪਣੇ ਸਿਰ ਉਤੇ ਲਦੀ ਹੋਈ ਸਮਝਣ ਲਗ ਜਾਂਦਾ ਹੈ ਤਾਂ ਇਸ ਛੱਟ ਨੂੰ ਪਰੇ ਸੁੱਟਣ ਦੇ ਜਤਨ ਵਿੱਚ ਲਗ ਜਾਂਦਾ ਹੈ। ਇਹ ਤਾਕਤਾਂ ਸਾਡੇ ਸਰੀਰ ਰੂਪੀ ਮੰਦਰ ਦਾ ਥੰਮ ਹੁੰਦੀਆਂ ਹਨ ਜਿਨ੍ਹਾਂ ਦੇ ਢਹਿਣ ਨਾਲ ਸਰੀਰ ਵੀ ਢਹਿ ਕੇ ਨਿਰਬਲ ਹੋ ਸਕਦਾ ਹੈ।

ਜਦੋਂ ਰਬੀ ਭਲਿਆਈ ਜਾਂ ਧਰਮ ਦੇ ਨਾਂ ਹੇਠ ਕਿਸੇ ਤਾਕਤ ਨੂੰ ਪ੍ਰਕਾਸ਼ ਪਾਉਣ ਦਾ ਸਮਾਂ ਮਿਲਦਾ ਹੈ ਤਦ ਸੁਭਾਉ ਉਸ ਨੂੰ ਰਾਹ ਦੇਂਦਾ ਹੈ। ਅਸਲ ਵਿੱਚ ਦਾਰੂ ਤਾਕਤਾਂ ਨੂੰ ਵਿਨਾਸ਼ ਕਰਨ ਲਈ ਨਹੀਂ, ਤਾਕਤਾਂ ਉਪਰ ਵਸੀਕਾਰ ਪਾਉਣਾ ਹੈ। ਆਪਣੇ ਆਪੇ ਨੂੰ ਇਨ੍ਹਾਂ ਦੀ ਕੈਦ ਤੋਂ ਛਡਾਉਣਾ ਹੈ। ਨਿਰਮਲ ਆਪਾ ਅੰਦਰਲੀਆਂ ਸਾਰੀਆਂ ਸਰੀਰਕ ਤੇ ਮਾਨਸਿਕ ਰੁਚੀਆਂ, ਤਾਕਤਾਂ ਤੇ ਬਿਰਤੀਆਂ ਤੋਂ ਪਰਬਲ ਹੋਵੇ ਅਤੇ ਇਨ੍ਹਾਂ ਨੂੰ ਆਪਣੇ ਤਾਬੇ ਕਰੇ। ਇਹ ਘਰ ਦਾ ਮਾਲਕ ਬਣ ਕੇ ਰਾਜ ਕਰੇ। ਤਾਕਤਾਂ ਤੋਂ ਬਲ, ਉਮਾਹਾ ਤੇ ਹੁਲਾਰਾ ਲਵੇ, ਨਾ ਕਿ ਮਾਰ ਕੇ ਆਪਣੇ ਪੈਰੀ ਆਪ ਕੁਹਾੜਾ ਮਾਰ ਬੈਠੇ, ਨਿਰਬਲ ਤੇ ਲੂਲ੍ਹਾ ਹੋ ਜਾਵੇ। ਇਸ ਲਈ ਹੱਠ ਮਾਰਗ ਨਹੀਂ ਅਪਣਾਉਣਾ। ਲੋੜ ਹੈ ਆਪੇ ਨੂੰ ਚੀਨਣ ਦੀ, ਆਪੇ ਨੂੰ ਪਛਾਨਣ ਦੀ, ਆਪੇ ਦੀਆਂ ਚੋਰੀਆਂ, ਠੱਗੀਆਂ, ਕੁਟਲ ਚਾਲਾਂ ਤੇ ਕੁਢੰਗਾਂ ਨੂੰ ਵੇਖ ਕੇ ਸਮਝਣ ਤੇ ਇਨ੍ਹਾਂ ਤੋਂ ਸੁਤੰਤ੍ਰ ਹੋਣ ਦੀ ਤਾਂ ਜੋ ਇਸ ਨੂੰ 'ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ' ਦਾ ਜਲਵਾ ਦਿਸ ਆਵੇ ਤੇ ਜਗਤ ਦਾ ਆਧਾਰ, ਖੰਡਾਂ, ਬ੍ਰਹਮੰਡਾਂ ਦੇ ਆਸਰਾ ਰੂਪ ਪ੍ਰਭੂ ਦੀ ਪ੍ਰਤੀਤੀ ਹੋ ਆਵੇ।

ਜਗਿਆਸੂ ਨੂੰ ਚਾਹੀਦਾ ਹੈ ਕਿ ਉਹ ਰੱਬ ਤੇ ਨਿਸ਼ਚਾ ਧਾਰੇ, ਉਸ ਦੇ ਚਰਨਾਂ ਨਾਲ ਪ੍ਰੀਤ ਕਰੇ। ਉਸ ਨੂੰ ਹਰ ਦਮ ਅੰਦਰ ਵਸਾਏ ਉਸ ਨਾਲ ਅਠ ਪਹਿਰ ਜੁੜਿਆ ਰਹੇ। ਉਸ ਦੇ ਭੈ ਵਿੱਚ ਰਹੇ, ਖਾਣਾ, ਪੀਣਾ, ਉਸ ਦੇ ਭੈ ਵਿੱਚ ਹੋਵੇ, ਭਾਉ ਨਾਲ ਟੁਰੇ। ਉਸ ਦੇ ਕੰਮ ਵਿੱਚ ਰੱਤਾ ਹੋਇਆ ਕੰਮ ਕਾਜ ਕਰਦਾ ਰਹੇ। ਉਸ ਦੇ ਪ੍ਰੇਮ ਵਿੱਚ ਪ੍ਰੋਤੇ ਹੋਏ ਇਥੋਂ ਆਪਣਾ ਉਜਲ ਮੁਖ ਲੈ ਕੇ ਰਬੀ ਦਰਗਾਹ ਵਿੱਚ ਜਾਏ। ਸ਼ੁਭ ਕਰਣੀ ਕਰੇ। ਜਤਨ ਕਰੇ ਕਿ ਅਸ਼ੁਭ ਕਰਮ ਨਾ ਹੋਣ। ਵਾਹਿਗੁਰੂ ਦੀ ਸਿਫ਼ਤ ਵਿੱਚ ਰਚੇ, ਮਨ ਨੂੰ ਪ੍ਰੇਰਨਾ ਕਰਦਾ ਰਹੇ, ਨਾਮੁ ਜਪੋ, ਨਾਮੁ ਸਿਮਰੋ, ਨਾਮ ਦੇ ਰਸ ਰੰਗ ਵਿੱਚ ਰਹੋ। 'ਮੇਰੇ ਮਨ ਨਾਮ ਅੰਮ੍ਰਿਤੁ ਪੀਓ' ਬੈਕੁੰਠ ਜਾਂ ਮੁਕਤੀ ਦਾ ਲਾਲਚ ਨਾ

ਕਰੇ, ਇਹ ਵੀ ਇਕ ਭੁਲੇਖਾ ਹੈ।

ਵਾਹਿਗੁਰੂ ਜੀ ਦਾ ਮੇਲ, ਵਾਹਿਗੁਰੂ ਦੇ ਪ੍ਰੇਮ ਤੇ ਮਿਲਾਪ ਦੀ ਭੁੱਖ, ਨਿਰੰਕਾਰ ਦੇ ਮਿਲਣ ਦੀ ਚਾਹ, ਇਸ ਜੀਵਨ ਦਾ ਮੁੱਖ ਪ੍ਰਯੋਜਨ ਹੋਣਾ ਚਾਹੀਦਾ ਹੈ। ਜੋ ਭੀ ਜਤਨ, ਚਾਹੇ ਤਰਲਾ ਹੋਵੇ ਉਸ ਵਿੱਚ ਵਾਹਿਗੁਰੂ ਜੀ ਨੂੰ ਮਿਲਣ ਦਾ ਹੀ ਅੰਸ਼ ਹੋਵੇ। ਉਸ ਦੀ ਪ੍ਰਾਪਤੀ ਦਾ ਮਾਰਗ ਨਾਮ ਦਾ ਨਿਰੰਤਰ ਜਪ, ਨਾਮੁ ਸਿਮਰਨ ਹੈ। ਇਸ ਤਰ੍ਹਾਂ ਅਭਿਆਸ ਕਰਦਿਆਂ ਸੁਤੇ ਵੈਰਾਗ ਆ ਜਾਂਦਾ ਹੈ। ਸੁਤੇ ਹੀ ਕਲੇਸ਼ ਕੱਟੇ ਜਾਂਦੇ ਹਨ ਤੇ ਸਾਰੇ ਸੁਖ ਆਲੇ ਦੁਆਲੇ ਝੁਰਮਟ ਪਾ ਲੈਂਦੇ ਹਨ।

ਪਿਛਲੀ ਰਾਤ ਜਾਗ ਕੇ ਆਪਣੇ ਆਪੇ ਨੂੰ ਤਕਣਾ ਅਤੇ ਇਸ ਦੇ 'ਐਬ ਵੇਖ ਕੇ ਕੱਢਣੇ, ਜੋ ਜੋ ਧੋਖੇ ਦਿਨੇ ਸੁਰਤਿ ਕਰਦੀ ਰਹੀ ਹੈ, ਉਹ ਤਕਣੇ ਤੇ ਦੂਰ ਕਰਨੇ। ਕਈ ਖ਼ਾਮੀਆਂ ਥੋੜੀ ਜਿਹੀ ਲਾਪ੍ਰਵਾਹੀ ਨਾਲ ਹੋ ਜਾਂਦੀਆਂ ਹਨ, ਹੌਲੀ ਹੌਲੀ ਫਿਰ ਮਨ ਦੀ ਉਹੋ ਜਿਹੀ ਆਦਤ ਬਣ ਜਾਂਦੀ ਹੈ। ਇਸ ਤਰ੍ਹਾ ਰੱਬ ਤੇ ਜੀਵ ਵਿਚਕਾਰ ਵਿੱਥ ਪੈਣੀ ਸ਼ੁਰੂ ਹੋ ਜਾਂਦੀ ਹੈ। ਇਸ ਲਈ ਚਾਹੀਦਾ ਹੈ ਕਿ ਜਗਿਆਸੂ ਕੇਵਲ ਨਾਮ-ਰਸੀਆਂ ਦੀ ਸੰਗਤ ਕਰੇ, ਆਪਣੇ ਮਨ ਤੇ ਅਕਲ ਦੇ ਸਹਾਰੇ ਨਾਲ ਨਾ ਟੁਰੇ, ਹਉ ਦੇ ਉਦਾਲੇ ਨਾ ਘੁੰਮੇ, ਗੁਰਬਾਣੀ ਨਾਲ ਪ੍ਰੇਮ ਕਰੇ।

ਜ਼ਿੰਦਗੀ ਦਾ ਮਨੋਰਥ ਇਹ ਹੋਣਾ ਚਾਹੀਦਾ ਹੈ ਕਿ ਮਨੁੱਖ ਪਹਿਲਾਂ ਆਪੇ ਦੀ ਖੋਜ ਕਰੇ। ਰਿਧੀਆਂ, ਸਿਧੀਆਂ ਵਿੱਚ ਪਰਵਿਰਤ ਨਾ ਹੋਵੇ। ਆਤਮਿਕ ਸੂਝ ਪ੍ਰਾਪਤ ਕਰੇ, ਸਾਰੀ ਸ੍ਰਿਸ਼ਟੀ ਵਿੱਚ ਇਕ ਸੁਰਤਾ ਅਨੁਭਵ ਕਰਕੇ ਪਰਮ ਪਦ ਦੀ ਪੂਰਨਤਾ ਵਲ ਵੱਧੇ।

ਤੱਤ ਇਹ ਹੈ ਕਿ ਮਾਨਸ ਜਨਮ ਇਕ ਸੁੰਦਰ ਅਵਸਰ ਹੈ ਇਸ ਵਿੱਚ ਪਾਪਾਂ ਦੇ ਸਾਰੇ ਬੰਧਨ ਤੋੜੇ ਜਾ ਸਕਦੇ ਹਨ ਅਤੇ ਜੀਵ ਪ੍ਰਭੂ ਨਾਲ ਇਕ-ਮਿਕ ਹੋ ਸਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਸ ਸ਼ਬਦ ਦੀ ਉਥਾਨਕਾ ਬਾਰੇ ਇਹ ਦਸਿਆ ਜਾਂਦਾ ਹੈ ਕਿ ਜਦੋਂ ਅਚਲ ਵਟਾਲੇ ਸ਼ਿਵਰਾਤਰੀ ਦੇ ਮੇਲੇ ਤੇ ਸਿੱਧਾਂ ਦੀ ਗੁਰੂ ਬਾਬਾ ਜੀ ਨਾਲ ਗੋਸ਼ਟੀ ਹੋਈ ਤਾਂ ਇਨ੍ਹਾਂ ਨੇ ਗੁੱਸੇ ਵਿੱਚ ਆ ਕੇ ਕਈ ਸ਼ਕਤੀਆਂ ਵਿਖਾਈਆਂ ਅਤੇ ਗੁਰੂ ਜੀ ਨੂੰ ਵੀ ਕਿਹਾ ਕਿ ਤੁਸੀਂ ਵੀ ਕੋਈ ਸ਼ਕਤੀ ਵਿਖਾਉ। ਪਰ ਗੁਰੂ ਬਾਬਾ ਜੀ ਨੇ ਸਭ ਸਿੱਧੀਆਂ ਨੂੰ ਵਿਅਰਥ ਦਸਿਆ।

ਰਿਧੀਆਂ ਸਿਧੀਆਂ ਅਤੇ ਹੋਰ ਅਨੇਕ ਪ੍ਰਕਾਰ ਦੀਆਂ ਸ਼ਕਤੀਆਂ ਪ੍ਰਾਪਤ ਹੋਣ ਤੇ ਵੀ ਮਨੁੱਖੀ ਮਨ ਰਜਦਾ ਨਹੀਂ। ਭਾਵੇਂ ਹਨ ਇਹ ਵੀ ਉਸ ਦਾਤੇ ਦੀਆਂ ਦਾਤਾਂ, ਪਰ ਸਭ ਤੋਂ ਵੱਡੀ ਦਾਤ ਨਾਮ ਦੀ ਹੈ ਜੋ ਉਸ ਦਾਤਾਰ ਪਿਤਾ ਦੀ ਨਦਰ ਨਾਲ ਮਿਲਦੀ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੪੩ਵੀਂ, ਪਉੜੀ ਵਿੱਚ ਇਸੇ ਸਲੋਕ ਦਾ ਆਪਣੀ ਕਾਵਿ ਵਿੱਚ ਉਲਥਾ ਕੀਤਾ ਹੈ ਅਤੇ ਅੰਤ ਨਿਚੋੜ ਇਹ ਕਢਿਆ ਹੈ 'ਸਤਿਨਾਮ ਬਿਨੁ ਬਾਦਰਿ ਛਾਈ'।

ਅਜਿਹੀਆਂ ਸ਼ਕਤੀਆਂ ਨਾਲ ਇੰਦ੍ਰਿਆਂ ਦੀ ਤ੍ਰਿਸ਼ਨਾ ਨਹੀਂ ਉਤਰਦੀ। 'ਅਖੀ ਦੇਖ ਨ ਰਜੀਆ, ਬਹੁ ਰੰਗ ਤਮਾਸੇ' ਵਾਲੀ ਪਉੜੀ ਪੜ੍ਹ ਵੇਖੋ। ਸੱਚ ਤੋਂ ਬਿਨਾ ਤ੍ਰਿਪਤੀ ਨਹੀਂ ਹੋ ਸਕਦੀ। ਸੱਚੇ ਨਾਮ ਤੋਂ ਬਿਨਾ ਬਿਰਤੀ ਪਦਾਰਥਾਂ ਵਿੱਚ ਕੂੜ, ਲੋਭ ਤੇ ਠਗੀ ਠੋਰੀ ਵਿੱਚ ਹੀ ਪਰਵਿਰਤ

ਰਹਿੰਦੀ ਹੈ। ਸੋ ਗੁਰੂ ਦੇ ਸ਼ਬਦ ਦੁਆਰਾ ਪ੍ਰਭੂ ਦੀ ਸਿਫਤਿ ਸਾਲਾਹ ਕਰਕੇ ਹੀ ਰਜੇਵਾਂ ਆ ਸਕਦਾ, ਹੋਰ ਕਥਨੀ, ਬਦਨੀ ਸਭ ਵਿਅਰਥ ਹੈ।

**ਸਲੋਕੁ ਮ: ੧ ॥ ਨਾਨਕ, ਗੁਰੁ ਸੰਤੋਖੁ ਰੁਖੁ, ਧਰਮੁ ਫੁਲੁ, ਫਲ ਗਿਆਨੁ ॥ ਰਸਿ ਰਸਿਆ, ਹਰਿਆ ਸਦਾ, ਪਕੈ ਕਰਮਿ ਧਿਆਨਿ ॥ ਪਤਿ ਕੇ ਸਾਦ ਖਾਂਦਾ ਲਹੈ, ਦਾਨਾ ਕੈ ਸਿਰਿ ਦਾਨੁ ॥ ੧ ॥**

**ਮ: ੧ ॥ ਸੁਇਨੇ ਕਾ ਬਿਰਖੁ, ਪਤ ਪਰਵਾਲਾ, ਫੁਲ ਜਵੇਹਰ ਲਾਲ ॥ ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ, ਹਿਰਦੈ ਰਿਦੈ ਨਿਹਾਲੁ ॥ ਨਾਨਕ, ਕਰਮੁ ਹੋਵੈ ਮੁਖਿ ਮਸਤਕਿ, ਲਿਖਿਆ ਹੋਵੈ ਲੇਖੁ ॥ ਅਠਸਠਿ ਤੀਰਥ ਗੁਰ ਕੀ ਚਰਣੀ, ਪੂਜੈ ਸਦਾ ਵਿਸੇਖੁ ॥ ਹੰਸੁ, ਹੇਤੁ, ਲੋਭੁ, ਕੋਪੁ, ਚਾਰੇ ਨਦੀਆ ਅਗਿ ॥ ਪਵਹਿ ਦਝਹਿ ਨਾਨਕਾ, ਤਰੀਐ ਕਰਮੀ ਲਗਿ ॥ ੨ ॥**

**ਪਉੜੀ ॥ ਜੀਵਦਿਆ ਮਰੁ ਮਾਰਿ, ਨ ਪਛੋਤਾਈਐ ॥ ਝੂਠਾ ਇਹੁ ਸੰਸਾਰੁ, ਕਿਨਿ ਸਮਝਾਈਐ ॥ ਸਚਿ ਨ ਧਰੇ ਪਿਆਰੁ, ਧੰਧੈ ਧਾਈਐ ॥ ਕਾਲ ਬੁਰਾ, ਖੈ ਕਾਲੁ, ਸਿਰਿ ਦੁਨੀਆਈਐ ॥ ਹੁਕਮੀ ਸਿਰਿ ਜੰਦਾਰੁ, ਮਾਰੇ ਦਾਈਐ ॥ ਆਪੇ ਦੇਇ ਪਿਆਰੁ, ਮੰਨਿ ਵਸਾਈਐ ॥ ਮੁਹਤੁ ਨ ਚਸਾ ਵਿਲੰਮੁ, ਭਰੀਐ ਪਾਈਐ ॥ ਗੁਰ ਪਰਸਾਦੀ ਬੁਝਿ, ਸਚਿ ਸਮਾਈਐ ॥ ੨੦ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਖਾਂਦਾ, ਦਾਨਾਂ, ਲਗਹਿੰ, ਨਦੀਆਂ, ਪਵਹਿੰ, ਦਝਹਿੰ, ਜੀਵਦਿਆਂ।

**ਪਦ ਅਰਥ:** ਰਸਿ ਰਸਿਆ-ਰੱਸ ਨਾਲ ਰਸਿਆ (ਭਰਿਆ) ਹੋਇਆ। ਹਰਿਆ-ਹਰਾ ਭਰਾ। ਕਰਮਿ-ਬਖਸ਼ਿਸ਼ ਨਾਲ। ਪਤਿ ਕੇ ਸਾਦ-ਪਤੀ ਦੇ (ਪਰਮੇਸ਼ਰ ਦੇ ਮਿਲਣ ਦਾ) ਸੁਆਦ। ਦਾਨਾ ਕੈ ਸਿਰਿ ਦਾਨੁ-ਸਭ ਤੋਂ ਸ਼ਰੋਮਣੀ ਦਾਨ।੧।

ਪਤ-ਪੱਤਰ। ਪਰਵਾਲਾ-ਮੂੰਗਾ। ਮੁਖਿ ਭਾਖਿਤ-ਮੁਖਾਰਬਿੰਦ ਤੋਂ ਉਚਾਰਦਾ ਹੈ। ਨਿਹਾਲੁ-ਕਿਰਤਾਰਥ। ਮੁਖਿ ਮਸਤਕਿ-ਮੂੰਹ ਤੇ, ਮੱਥੇ ਤੇ। ਵਿਸੇਖ-ਵਿਸ਼ੇਸ਼। ਹੰਸੁ-ਹਿੰਸਾ, ਨਿਰਦਇਆ। ਹੇਤ-ਹਿਤ, ਮੋਹ। ਲੋਭੁ-ਲਾਲਚ। ਕੋਪੁ-ਕ੍ਰੋਧ, ਗੁੱਸਾ। ਦਝਹਿ-ਸੜਦੇ ਹਨ। ਕਰਮੀ-ਬਖਸ਼ਿਸ਼ ਦੁਆਰਾ। ਮਰੁ ਮਾਰਿ-ਮਾਰ ਕੇ ਮਰ।੨।

ਕਿਨਿ-ਕਿਸੇ (ਵਿਰਲੇ) ਨੂੰ। ਧੰਧੈ-ਧੰਧਿਆਂ ਵਿੱਚ। ਧਾਈਐ-ਧਾਉਂਦਾ, ਭਜਦਾ ਫਿਰਦਾ

ਹੈ। ਖੈ-ਨਾਸ ਕਰਨ ਵਾਲਾ। ਜੰਦਾਰੁ-(ਫ਼) ਅਵੈੜਾ, ਜ਼ਾਲਮ, (ਜਮ)। ਦਾਈਐ-ਤਲਬ ਕਰਨ ਵਾਲਾ। ਮੁਹਤੁ-ਪਲ ਮਾਤ੍ਰ। ਚਸਾ-ਨਿਮਖ ਮਾਤਰ। ਵਿਲੰਮ-ਢਿੱਲ। ਭਰੀਐ ਪਾਈਐ-ਪੜੋਪੀ ਭਾਰੀ ਜਾਂਦੀ ਹੈ।

**ਅਰਥ : ਸਲੋਕੁ ਮ: ੧ ॥—** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ (ਅਜਿਹਾ) ਸੰਤੋਖ (ਰੂਪ) ਬ੍ਰਿਛ ਹੈ (ਜਿਸ ਨੂੰ) ਧਰਮ (ਰੂਪੀ) ਫੁਲ ਤੇ ਗਿਆਨ (ਰੂਪੀ) ਫਲ (ਲੱਗਾ ਹੋਇਆ ਹੈ)। (ਇਹ ਬ੍ਰਿਛ) ਰੱਸ ਨਾਲ ਰੱਸਿਆ (ਭਰਿਆ ਹੋਇਆ), ਸਦਾ ਹਰਾ-ਭਰਾ ਰਹਿੰਦਾ ਹੈ (ਅਤੇ ਇਹ ਗਿਆਨ ਫਲ ਵਾਹਿਗੁਰੂ ਦੀ) ਬਖਸ਼ਿਸ਼ ਨਾਲ ਸ਼ਬਦ ਸੁਰਤਿ ਦੇ ਧਿਆਨ ਰਾਹੀਂ ਪੱਕਦਾ (ਪ੍ਰਾਪਤ ਹੁੰਦਾ ਹੈ)। (ਜੇ ਜਗਿਆਸੂ) ਪਰਮੇਸ਼ਰ ਦੇ (ਮਿਲਣ ਦਾ) ਸੁਆਦ ਖਾਂਦਾ, ਮਾਣਦਾ ਰਹੇ (ਤਾਂ ਇਹ ਸੁਆਦ ਸਭ) ਦਾਨਾਂ ਤੋਂ ਸ਼੍ਰੋਮਣੀ ਦਾਨ ਹੈ।੧।

**ਮ: ੧ ॥—** (ਦੂਜਾ ਰੂਪਕ ਅਲੰਕਾਰ) ਗੁਰੂ (ਮਾਨੋ) ਸੋਨੇ ਦਾ ਬ੍ਰਿਛ ਹੈ (ਜਿਸ ਨੂੰ) ਮੋਂਗੇ ਦੇ ਪਤੇ ਹਨ ਫੁਲ (ਉਸ ਨੂੰ ਮਾਨੋ) ਲਾਲ ਤੇ ਜਵਾਹਰਾਂ ਦੇ (ਲਗੇ ਹੋਏ ਹਨ)। ਉਸ (ਗੁਰੂ ਰੁਖ ਨੂੰ) ਰਤਨਾ ਦੇ ਫਲ ਲਗਦੇ ਹਨ (ਕਿਉਂਕਿ ਉਹ ਆਪਣੇ ਪਵਿੱਤਰ) ਮੁਖਾਰਬਿੰਦ ਤੋਂ (ਅੰਮ੍ਰਿਤ) ਬਚਨ ਉਚਾਰਦਾ ਹੈ ਅਤੇ ਆਪਣੇ ਹਿਰਦੇ ਵਿੱਚ (ਸੱਚੇ) ਦਿਲੋਂ ਨਿਹਾਲ (ਹੋਇਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਮਨੁੱਖ ਉਤੇ) ਮਿਹਰ ਹੋਵੇ (ਜਿਸ ਦੇ) ਮੱਥੇ ਉਤੇ ਸ੍ਰੇਸ਼ਟ ਲੇਖ (ਭਾਗ) ਲਿਖਿਆ ਹੋਵੇ (ਉਹ) ਗੁਰੂ ਦੀ ਚਰਣੀ ਲਗਦਾ ਹੈ ਅਤੇ ਗੁਰੂ ਚਰਨਾਂ ਨੂੰ ਅਠਾਹਠ ਤੀਰਥਾਂ ਤੋਂ ਵਿਸ਼ੇਸ਼ (ਜਾਣ ਕੇ) ਸਦਾ ਪੂਜਦਾ ਹੈ। (ਸੰਸਾਰ ਵਿੱਚ) ਨਿਰ-ਦਇਆ, ਮੋਹ ਲੋਭ ਅਤੇ ਕ੍ਰੋਧ (ਇਹ) ਚਾਰੇ ਅੱਗ ਦੀਆਂ ਨਦੀਆਂ (ਚਲ ਰਹੀਆਂ ਹਨ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਿਹੜੇ ਮਨੁੱਖ ਇਨ੍ਹਾਂ ਨਦੀਆਂ ਵਿੱਚ) ਪੈਂਦੇ ਹਨ (ਉਹ) ਸੜ ਜਾਂਦੇ ਹਨ। (ਪ੍ਰਭੂ ਦੀ ਬਖਸ਼ਿਸ਼) ਦੁਆਰਾ (ਗੁਰੂ ਦੀ) ਚਰਣੀ ਲਗ ਕੇ (ਹੀ, ਇਨ੍ਹਾਂ ਨਦੀਆਂ ਤੋਂ) ਤਰਿਆ ਜਾ ਸਕੀਦਾ ਹੈ।੨।

**ਪਉੜੀ॥—** (ਹੇ ਭਾਈ!) ਜੀਉਂਦਿਆਂ ਹੀ (ਵਿਕਾਰਾਂ ਨੂੰ) ਮਾਰ ਕੇ (ਜੀਵਤ ਭਾਵ ਤੋਂ) ਮਰ (ਤਾਂ ਜੋ ਤੈਨੂੰ ਅੰਤ ਸਮੇਂ) ਪਛਤਾਉਣਾ ਨਾ ਪਵੇ। ਇਹ ਸੰਸਾਰ ਝੂਠਾ ਹੈ (ਪਰ) ਕਿਸ ਕਿਸ ਨੂੰ ਸਮਝਾਈਏ? (ਭੁਲੜ ਮਨੁੱਖ) ਸੱਚ ਵਿੱਚ ਪਿਆਰ ਨਹੀਂ ਪਾਉਂਦਾ, (ਝੂਠੇ) ਧੰਧੇ ਵਿੱਚ ਹੀ ਭਜਦਾ ਫਿਰਦਾ ਹੈ। (ਇਸ ਨੂੰ ਇਹ ਸਮਝ ਨਹੀਂ ਕਿ) ਕਾਲ ਮਾੜਾ ਹੈ, ਕਾਲ ਨਾਸ਼ ਕਰਨ ਵਾਲਾ ਹੈ (ਜੋ ਸਾਰੀ) ਦੁਨੀਆ ਦੇ ਸਿਰ ਉਤੇ (ਖੜਾ ਹੈ)। (ਪ੍ਰਭੂ ਦੇ) ਹੁਕਮ ਵਿੱਚ (ਹਰ ਜੀਵ ਦੇ) ਸਿਰ ਉਤੇ ਤਲਬ ਕਰਨ ਵਾਲਾ ਜ਼ਾਲਮ ਜਮ (ਖੜਾ ਹੈ, ਜੋ ਆਪਣਾ ਡੰਡਾ) ਮਾਰਦਾ ਹੈ। (ਜੇ ਓਸ ਪ੍ਰਭੂ ਨੂੰ) ਮਨ ਵਿੱਚ ਵਸਾ ਲਈਏ (ਤਾਂ ਉਹ ਆਪੇ ਹੀ) ਆਪਣਾ ਪਿਆਰ (ਤੇ ਦਿਲਾਸਾ) ਦੇਂਦਾ ਹੈ। (ਜਦੋਂ ਸੁਆਸਾਂ ਰੂਪੀ) ਪੜੋਪੀ ਭਰੀ ਜਾਂਦੀ ਹੈ ਤਾਂ (ਪ੍ਰਾਣੀ ਦੇ ਮਰਨ ਵਿੱਚ) ਨਿਮਖ ਮਾਤਰ ਵੀ ਢਿਲ ਨਹੀਂ ਲਗਦੀ। )ਪਰ ਗੁਰੂ ਦੀ) ਕਿਰਪਾ ਨਾਲ (ਹੀ ਇਹ ਤੱਤ) ਸਮਝ ਕੇ ਸੱਚ ਵਿੱਚ ਸਮਾਈਦਾ ਹੈ।੨੦।

# ਅਰਥ ਭੇਦ ਅਤੇ ਨਿਰਣੈ

ੳ) **ਜੀਵਦਿਆ ਮਰੁ ਮਾਰਿ, ਨ ਪਛੋਤਾਈਐ ॥**

**ਝੂਠਾ ਇਹੁ ਸੰਸਾਰੁ, ਕਿਨਿ ਸਮਝਾਈਐ ॥**

ਪਹਿਲੀ ਪੰਗਤੀ ਵਿੱਚ 'ਮਰੁ ਮਾਰਿ' ਦੇ ਅਰਥਾਂ ਬਾਰੇ ਅਤੇ ਦੂਜੀ ਪੰਗਤੀ ਵਿੱਚ 'ਕਿਨਿ' ਦੇ ਅਰਥਾਂ ਬਾਰੇ ਟੀਕਾਕਾਰਾਂ ਵਿੱਚ ਅਸੰਮਤੀ ਹੈ, ਜਿਸ ਕਰਕੇ ਹੇਠ ਲਿਖੇ ਅਰਥ ਹੋਂਦ ਵਿੱਚ ਆਏ ਹਨ:-

੧- ਜੀਵਤਿਆ ਹੀ ਮਰਣੇ ਨੂੰ ਮਾਰ ਮਰਣਾ ਨਿਵਰਤ ਕਰ ਹਰਿ ਭਜਨ ਕਰਕੇ ਹੇ ਭਾਈ ਵਾ ਮਰ ਨਾਮੁ ਹੈ ਕਾਮ ਕਾ ਪਾਰਸੀ ਮੈ ਕਾਮ ਨੂੰ ਮਾਰੇ। [ਪ੍ਰਿਯਾਇ

੨- ਜਦ ਜੀਵਦਿਆਂ (ਮਰ) ਕਾਮਾਦਿਕੋ ਕੋ (ਮਰਿ) ਮਾਰੀਏ ਤਾਂ ਪਸਚਾਤਾਪ ਨਹੀਂ ਕਰੀਤਾ ਹੈ। [ਫ.ਸ.

੩- ਹੇ ਜੀਊਂਦਿਆਂ ਹੀ ਮਾਰ ਮੌਤ ਨੂੰ ਮਾਰ ਕੇ ਅਰਥਾਤ ਨਾਮ ਜਪ ਕੇ ਗਿਆਨ ਦੁਆਰਾ ਕਾਲ ਕਾ ਅਭਾਵ ਕਰ ਦੇ। ਯਥਾ ਗਿਆਨੀ ਕਾਲ ਕੋ ਬਰਨ ਕਰੇ, ਤਾਂ ਤੂੰ ਪਛਤਾਪ ਨਹੀਂ ਕਰੇਂਗਾ। [ਸੰ.ਸ.

੪- (ਹੇ ਬੰਦੇ! ਇਸ ਤ੍ਰਿਸ਼ਨਾ ਨੂੰ) ਮਾਰ ਕੇ ਜੀਊਂਦਿਆਂ ਹੀ ਮਾਰ। [ਦਰਪਣ

੫- ਜੀਊਂਦਿਆਂ ਹੀ ਗੰਦਗੀ ਵਾਸ਼ਨਾ ਹੈ ਮਾਰ ਕੇ ਇਉਂ ਮਰੀਏ ਕਿ ਫਿਰ ਪਛਤਾਵਾ ਨਾ ਹੋਵੇ। [ਸ਼ਬਦਾਰਥ

**ਨਿਰਣੈ:** ਜਿਵੇਂ ਇਸ ਪੰਗਤੀ ਵਿੱਚ 'ਮਰੁ ਮਾਰਿ' ਸ਼ਬਦ ਦੀ ਵਰਤੋਂ ਹੈ, ਤਿਵੇਂ ਗੁਰਬਾਣੀ ਵਿੱਚ ਹੋਰ ਥਾਵਾਂ ਤੇ ਵੀ ਅਜਿਹੇ ਸ਼ਬਦ ਵਰਤੇ ਹੋਏ ਮਿਲਦੇ ਹਨ:-

੧. **ਮੁਇਆ ਜਿਤੁ ਘਰਿ ਜਾਈਐ, ਤਿਤੁ ਜੀਵਦਿਆ ਮਰੁ ਮਾਰਿ॥**
**ਅਨਹਦ ਸਬਦਿ ਸੁਹਾਵਣੇ, ਪਾਈਐ ਗੁਰ ਵੀਚਾਰਿ ॥** [ਪੰਨਾ ੨੧

੨. **ਮਰੁ ਮੋਇਆ, ਸਬਦੇ ਮਰਿ ਜਾਇ ॥** [ਪੰਨਾ ੨੬੨

੩. **ਸਬਦਿ ਮਰੈ ਤਾਂ ਮਾਰਿ ਮਰੁ, ਭਾਗੋ ਕਿਸ ਪਹਿ ਜਾਉ॥** [ਪੰਨਾ ੧੦੦੧

ਆਪਣੇ ਜੀਵਨ ਕਾਲ ਵਿੱਚ ਹੀ ਵਾਸ਼ਨਾਵਾਂ, ਸੰਕਲਪਾਂ ਉਤੇ ਕਾਬੂ ਪਾ ਕੇ ਨਾਮ ਸਿਮਰਨ ਕੀਤਾ ਜਾਵੇ ਤਾਂ ਜੀਵ ਨੂੰ ਪਛਤਾਵਾ ਕਰਨ ਦੀ ਲੋੜ ਨਹੀਂ ਪੈਂਦੀ, ਪਰ ਕਿਸੇ ਵਿਰਲੇ ਗੁਰਮੁਖ ਨੂੰ ਸਮਝ ਆਉਂਦੀ ਹੈ ਕਿ ਇਹ ਸੰਸਾਰ ਝੂਠਾ (ਨਾਸ਼ਵੰਤ) ਹੈ, ਅਤੇ ਸੱਚ ਨਾਲ ਜੁੜਨਾ ਹੀ ਸਾਰਥਕ ਕੰਮ ਹੈ।

ਅ) **ਹੁਕਮੀ ਸਿਰਿ ਜੰਦਾਰੁ, ਮਾਰੇ ਦਾਈਐ ॥**

ਟੀਕਾਕਾਰਾਂ ਨੇ ਇਸ ਪੰਗਤੀ ਦੇ ਬਹੁਭਾਂਤੀ ਅਰਥ ਇਉਂ ਕੀਤੇ ਹਨ।

੧- ਹੁਕਮੀ ਦੇ ਹੁਕਮ ਕਰਕੇ ਜਮ ਮਾਰਤਾ ਹੈ ਸਿਰ ਪਰ ਡੰਡਾ, ਦਾਈਐ ਦਾਵਾ ਕਰਕੇ

ਬੇ-ਮੁਲਾਙ੍ਹਾ ਹੋ ਕਰਕੇ ਵਾ ਦਾਇ ਵੇਖ ਕਰਕੇ ਔਧ ਬੀਤੀ ਦੇਖ ਕਰਕੇ।

[ਪ੍ਰਿਯਾਇ ਅਤੇ ਫ.ਸ.

੨- ਹੁਕਮ ਵਿੱਚ (ਜਮ) ਜੰਦਾਰ ਦਾਉ ਲਾ ਕੇ ਸਿਰ ਤੇ ਮਾਰਦਾ ਹੈ।

੩- ਦਾਈਐ-ਦਾਇਯ ਨਾਲ। ਦੇਖੋ ਦਾਇਯਹ। [ਦਰਪਣ

ਹੁਕਮੀ ਸਿਰਿ ਜੰਦਾਰ ਮਾਰੈ ਦਾਈਐ॥ (ਵਾਰ ਮਾਝ ਮ: ੧)

ਦਾਇਯ-ਅ-ਸੰਗਯਾ-ਇੱਛਾ ਚਾਹ। ੨. ਇਰਾਦਾ, ਸੰਕਲਪ, ਦੇਖੋ ਦਾਈਆ।

੩. ਸਬਬ ਕਾਰਣ। [ਮਹਾਨ ਕੋਸ਼

੪- ਦਾਈ-ਬੁਲਾਨੇ ਵਾਲਾ ਤਲਬ ਕਰਨੇ ਵਾਲਾ (ਕਰੀਮੁਲ ਲੁਗ਼ਾਤ)।

**ਨਿਰਣੈ** : ਇਕ ਪਾਸੇ ਵਾਹਿਗੁਰੂ ਦੇ ਹੁਕਮ ਵਿੱਚ, ਦੂਜੇ ਪਾਸੇ 'ਦਾਉ ਨਾਲ' ਆਖਣਾ, ਦੋਹਾਂ ਅਰਥਾਂ ਦਾ ਪਰਸਪਰ ਵਿਰੋਧ ਹੈ। ਸੋਚਣ ਵਾਲੀ ਇਹ ਗੱਲ ਹੈ ਕਿ ਜਦ ਸਰੀਰ ਛੱਡਣ ਮਗਰੋਂ ਜੀਵ ਜਮ ਦੇ ਹਵਾਲੇ ਹੀ ਹੋ ਜਾਂਦਾ ਹੈ ਫਿਰ ਜਮ ਨੂੰ ਦਾਉ ਲਾ ਕੇ ਮਾਰਨ ਦੀ ਕੀ ਲੋੜ ਪਈ ਹੈ? ਦਾਉ ਉਹ ਲਾਵੇ, ਮਰਨ ਦਾ ਦਾਅਵਾ ਉਹ ਕਰੇ, ਜਿਸ ਦੇ ਕਾਬੂ ਕੋਈ ਚੀਜ਼ ਨਾ ਹੋਵੇ। ਇਸ ਲਈ ਪ੍ਰਚਲਤ ਅਰਥ ਠੀਕ ਨਹੀਂ ਜਾਪਦੇ। ਗੁਰਬਾਣੀ ਵਿੱਚ ਅੰਕਿਤ ਹੈ:-

**ਤਲਬਾ ਪਉਸਨਿ ਆਕੀਆ, ਬਾਕੀ ਜਿਨਾ ਰਹੀ ॥**
**ਅਜਰਾਈਲੁ ਫਰੇਸਤਾ, ਹੋਸੀ ਆਇ ਤਈ ॥** [ਪੰਨਾ ੯੫੩

ਇਸੇ ਤਰ੍ਹਾਂ 'ਬਾਕੀ ਵਾਲਾ ਤਲਬੀਐ, ਸਿਰਿ ਮਾਰੇ ਜੰਦਾਰੁ ਜੀਉ' (ਪੰਨਾ ੭੫੧) ਵਾਲੀ ਪੰਗਤੀ ਵੀ ਇਸ ਵਿਚਾਰ ਦੀ ਪੁਸ਼ਟੀ ਕਰਦੀ ਹੈ ਕਿ ਬਾਕੀ ਲੈਣ ਵਾਲਾ ਜੋ ਧਰਮ ਰਾਜ ਹੈ, ਉਹ ਦੂਤਾਂ ਰਾਹੀਂ ਤਲਬ ਕਰੇਗਾ ਭਾਵ ਸਦੇਗਾ, ਫਿਰ ਓਹੀ (ਧਰਮ ਰਾਜ) ਸਗੋਂ ਜਮਦੂਤਾਂ ਨੂੰ ਮਾਰਨ ਦਾ ਹੁਕਮ ਦਿੰਦਾ ਹੈ:-

੧. **ਧਰਮ ਰਾਇ ਜਮ ਕੰਕਰਾ ਨੋ ਆਖਿ ਛਡਿਆ,**
**ਏਸੁ ਤਪੇ ਨੋ ਤਿਥੈ ਖੜਿ ਪਾਇਹੁ,**
**ਜਿਥੈ ਮਹਾਂ ਮਹਾਂ ਹਤਿਆਰਿਆ ॥** [ਪੰਨਾ ੩੧੬

੨. **ਧਰਮ ਰਾਇ ਸਿਰਿ ਡੰਡੁ ਲਗਾਨਾ,**
**ਫਿਰਿ ਪਛੁਤਾਨੇ ਹਥ ਫਲਘਾ ॥** [ਪੰਨਾ ੭੩੧

੩. **ਧਰਮ ਰਾਇ ਨੋ ਹੁਕਮੁ ਹੈ, ਬਹਿ ਸਚਾ ਧਰਮ ਬੀਚਾਰਿ ॥**
**ਦੂਜੈ ਭਾਇ ਦੁਸਟੁ ਆਤਮਾ, ਓਹੁ ਤੇਰੀ ਸਰਕਾਰ ॥** [ਪੰਨਾ ੩੮

(ਵਾਹਿਗੁਰੂ) ਜੀ ਦੇ ਹੁਕਮ ਨਾਲ ਤਲਬ ਕਰਨ ਵਾਲਾ ਅਵੈੜਾ ਜਮ (ਪਾਪੀ ਜੀਵਾਂ ਦੇ) ਸਿਰ ਉਤੇ (ਡੰਡ) ਮਾਰੇਗਾ:-

੧. **ਕਹੁ ਕਬੀਰ, ਤਬ ਹੀ ਨਰੁ ਜਾਗੈ ॥**
**ਜਮ ਕਾ ਡੰਡੁ ਮੂੰਡ ਮਹਿ ਲਾਗੈ ॥** [ਪੰਨਾ ੮੭੦

**੨. ਸਾਕਤ ਨਰ ਸਭਿ ਭੂਖ ਭੁਖਾਨੇ, ਦਰਿ ਠਾਢੇ ਜਮ ਜੰਦਾਰੇ ॥ [ਪੰਨਾ ੯੮੧**

ਭਾਵ ਜੀਆਂ ਤੋਂ ਬਾਕੀ ਮੰਗਣ ਲਈ ਜ਼ਾਲਮ ਜਮ ਵਾਹਿਗੁਰੂ ਦੇ ਦਰ ਤੇ ਖੜੇ ਰਹਿੰਦੇ ਹਨ। ਜਿਥੇ ਪਰਮੇਸ਼ਰ ਹੁਕਮ ਦੇਂਦਾ ਹੈ ਉਥੇ ਜਾ ਪਹੁੰਚਦੇ ਹਨ। ਸੋ 'ਦਾਈਐ' ਦਾ ਅਰਥ ਤਲਬ ਕਰਨ ਵਾਲਾ, ਬੁਲਾਉਣ ਵਾਲਾ ਹੀ ਠੀਕ ਅਤੇ ਪ੍ਰਸੰਗਕ ਹਨ।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿੱਚ ਗੁਰੂ ਦੇ ਗੁਣ, ਗੁਰ-ਉਸਤਤੀ ਦਾ ਵਰਣਨ ਤੇ ਗਿਆਨ ਅੰਕਿਤ ਹੈ। 'ਅਠਸਠਿ ਤੀਰਥ ਗੁਰ ਕੀ ਚਰਣੀ, ਪੂਜੇ ਸਦਾ ਵਿਸੇਖੁ' ਇਹ ਗੁਰੂ ਚਰਨਾ ਦੀ ਵਡਿਆਈ ਦਾ ਅਤਿ ਉਤਮ ਵਖਿਆਨ ਹੈ। ਭਾਵ ਜਗਿਆਸੂ ਬਾਹਰ ਮੁਖੀ ਤੀਰਥਾਂ ਨੂੰ ਛੱਡ ਕੇ 'ਗੁਰ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ॥' (ਪੰਨਾ ੧੩੨੯) ਦਾ ਇਸ਼ਨਾਨੀ ਬਣਿਆ ਰਹੇ।

ਸੰਸਾਰ ਵਿੱਚ ਹੰਸ, ਹੇਤ, ਲੋਭ, ਕੋਪ ਇਹ ਚਾਰ ਨਦੀਆਂ ਅਗਨੀ ਦੀਆਂ ਵਗ ਰਹੀਆਂ ਹਨ। ਅੱਗ ਦੀਆਂ ਨਦੀਆਂ ਦਾ ਭਾਵ ਇਹ ਹੈ ਕਿ ਮਨੁੱਖ ਇਨ੍ਹਾਂ ਵਿੱਚ ਪੈ ਕੇ ਖਪਦਾ ਕਰਿਝਦਾ ਤੇ ਸੜਦਾ ਹੈ। ਇਨ੍ਹਾਂ ਚੌਹਾਂ ਵਿੱਚ ਗੁਝੀ ਭਾਹ ਹੈ। ਪਰ ਜਿਹੜੇ ਜਗਿਆਸੂ ਗੁਰੂ ਦੀ ਚਰਨੀ ਲਗੇ ਰਹਿੰਦੇ ਹਨ ਉਹ ਇਸ ਅੱਗ ਵਿੱਚ ਨਹੀਂ ਸੜਦੇ। ਬਾਬਾ ਫਰੀਦ ਜੀ ਫੁਰਮਾਉਂਦੇ ਹਨ ਕਿ:-

**ਕਿਝੁ ਨ ਬੁਝੈ, ਕਿਝੁ ਨ ਸੁਝੈ, ਦੁਨੀਆ ਗੁਝੀ ਭਾਹਿ ॥**
**ਸਾਂਈ ਮੇਰੈ ਚੰਗਾ ਕੀਤਾ, ਨਾਹੀ ਤ ਹੰਭੀ ਦਝਾਂ ਆਹਿ ॥ [ਪੰਨਾ ੧੩੭੮**

ਜੀਵਨ ਵਿੱਚ ਵਿਸ਼ੇ ਵਿਕਾਰਾਂ ਨੂੰ ਮਾਰ ਕੇ ਧੰਧਿਆਂ ਵਿੱਚ ਧਾਉਂਦੇ ਮਨ ਨੂੰ ਹੋੜ ਮੋੜ ਕੇ ਸਚੇ ਦੇ ਪਿਆਰ ਵਿੱਚ ਲਾਉਣਾ, ਇਹ ਸਫਲ ਜੀਵਨ ਦੀ ਨਿਸ਼ਾਨੀ ਹੈ। ਇਹ ਸੰਸਾਰ, ਪੱਕੇ ਰਹਿਣ ਦਾ ਟਿਕਾਣਾ ਨਹੀਂ ਹੈ। ਪਰਮਾਤਮਾ ਦੀ ਭਜਨ ਬੰਦਗੀ ਕਰਨ ਨਾਲ ਹੀ ਇਹ ਸਰੀਰ ਰੂਪੀ ਹੁਜਰਾ ਵਧੀਆ ਲਗਦਾ ਹੈ ਵਰਨਾ ਇਸ ਦੀ ਕੋਈ ਵਿਸ਼ੇਸ਼ਤਾ ਨਹੀਂ:-

**ਮਕਾ ਮਿਹਰ, ਰੋਜਾ ਪੈਖਾਕਾ ॥**
**ਭਿਸਤੁ, ਪੀਰ ਲਫਜ ਕਮਾਇ ਅੰਦਾਜਾ ॥**
**ਹੂਰ ਨੂਰ ਮੁਸਕੁ ਖੁਦਾਇਆ,**
**ਬੰਦਗੀ ਅਲਹ ਆਲਾ ਹੁਜਰਾ ॥ [ਪੰਨਾ ੧੦੮੩**

**ਸਲੋਕੁ ਮ: ੧ ॥ ਤੁਮੀ ਤੁਮਾ ਵਿਸੁ, ਅਕੁ ਧਤੂਰਾ ਨਿਮੁ ਫਲੁ ॥ ਮਨਿ ਮੁਖਿ ਵਸਹਿ ਤਿਸੁ, ਜਿਸੁ ਤੂੰ ਚਿਤਿ ਨ ਆਵਹੀ ॥ ਨਾਨਕ, ਕਹੀਐ ਕਿਸੁ, ਹੰਢਨਿ ਕਰਮਾ ਬਾਹਰੇ ॥ ੧ ॥**

**ਮ: ੧ ॥ ਮਤਿ ਪੰਖੇਰੂ ਕਿਰਤੁ ਸਾਥਿ, ਕਬ ਉਤਮ ਕਬ ਨੀਚ ॥ ਕਬ**

**ਚੰਦਨਿ ਕਥ ਅਕਿ ਡਾਲਿ, ਕਥ ਉਚੀ ਪਰੀਤਿ ॥ ਨਾਨਕ, ਹੁਕਮਿ ਚਲਾਈਐ, ਸਾਹਿਬ ਲਗੀ ਰੀਤਿ ॥ ੨ ॥**

**ਪਉੜੀ ॥ ਕੇਤੇ ਕਹਹਿ ਵਖਾਣ, ਕਹਿ ਕਹਿ ਜਾਵਣਾ ॥ ਵੇਦ ਕਹਹਿ ਵਖਿਆਣ, ਅੰਤੁ ਨ ਪਾਵਣਾ ॥ ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ ॥ ਖਟੁ ਦਰਸਨ ਕੈ ਭੇਖਿ, ਕਿਸੈ ਸਚਿ ਸਮਾਵਣਾ ॥ ਸਚਾ ਪੁਰਖੁ ਅਲਖੁ, ਸਬਦਿ ਸੁਹਾਵਣਾ ॥ ਮੰਨੇ ਨਾਉ ਬਿਸੰਖ, ਦਰਗਹ ਪਾਵਣਾ ॥ ਖਾਲਕ ਕਉ ਆਦੇਸੁ, ਢਾਢੀ ਗਾਵਣਾ ॥ ਨਾਨਕ, ਜੁਗੁ ਜੁਗੁ ਏਕੁ, ਮੰਨਿ ਵਸਾਵਣਾ ॥ ੨੧ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਤੁਮੀਂ, (ਤੁੰਮੀ), ਤੁਮਾਂ (ਤੁੰਮਾਂ), ਨਿਮੁ (ਨਿੰਮ), ਵਸਹਿੰ, ਤਿਸੁ, ਆਵਹੀਂ, ਕਰਮਾਂ, ਕਹਹਿੰ।

**ਫੁਟਕਲ**: ਕਈ ਪ੍ਰੇਮੀ 'ਪੜਿਐ ਨਾਹੀ ਭੇਦੁ, ਬੁਝਿਐ ਪਾਵਣਾ' ਵਾਲੀ ਪੰਕਤੀ ਵਿੱਚ ਬਿਸਰਾਮ 'ਪੜਿਐ ਨਾਹੀ' ਮਗਰੋਂ ਦੇਂਦੇ ਹਨ ਅਤੇ ਕਈ 'ਨਾਹੀ' ਪਦ ਦੇਹੁਰੀ ਦੀਪਕ ਦਾ ਸੂਚਕ ਸਮਝਦੇ ਹਨ ਜੋ ਕਿ ਠੀਕ ਨਹੀਂ ਹੈ।

**ਪਦ ਅਰਥ**: ਤੁਮੀ-ਤੁੰਬੀ ਜੋ ਬਹੁਤ ਕੌੜੀ ਹੁੰਦੀ ਹੈ। ਤੁੰਮਾ-ਪੀਲੇ ਰੰਗ ਦੇ ਛੋਟੇ ਖਰਬੂਜੇ ਜਾਂ ਸੇਬ ਵਰਗਾ ਪਰ ਬਹੁਤ ਹੀ ਕੌੜਾ ਹੁੰਦਾ ਹੈ। ਵਿਸੁ-ਜ਼ਹਿਰ। ਅਕੁ-ਇਕ ਜ਼ਹਿਰੀਲਾ ਬੂਟਾ। ਨਿਮੁ-ਨਿੰਮ ਦਾ ਦਰਖ਼ਤ, ਜਿਸ ਦੇ ਪਤੇ ਨਿੰਮੋਲੀਆਂ, ਬਹੁਤ ਕੌੜੀਆਂ ਹੁੰਦੀਆਂ ਹਨ। ਮਨਿ ਮੁਖਿ-ਮਨ ਵਿੱਚ (ਤੇ) ਮੂੰਹ ਵਿੱਚ। ਹੰਢਨਿ-ਭਟਕਦੇ ਫਿਰਦੇ ਹਨ। ਪੰਖੇਰੂ-ਪੰਛੀ। ਕਿਰਤੁ-ਕੀਤੇ ਕਰਮ। ਸਾਥਿ-ਨਾਲ। ਚੰਦਨਿ-ਚੰਦਨ ਦੇ (ਬੂਟੇ) ਉਤੇ। ਅਕਿ ਡਾਲ-ਅੱਕ ਦੀ ਡਾਲੀ ਉਤੇ। ਸਾਹਿਬ ਲਗੀ ਰੀਤਿ-ਸਾਹਿਬ ਦੀ ਰੀਤ ਮਰਯਾਦਾ ਚਲੀ ਆਉਂਦੀ ਹੈ। ਵਖਾਣ-ਵਖਿਆਨ। ਪੜਿਐ-ਪੜ੍ਹਨ ਨਾਲ। ਬੁਝਿਐ-ਬੁਝਣ ਨਾਲ (ਭਾਵ ਆਤਮਿਕ ਸੂਝ ਨਾਲ)। ਖਟ ਦਰਸਨ ਕੈ ਭੇਖਿ-ਛੇ ਦਰਸ਼ਨਾਂ ਦੇ ਭੇਖ ਵਿਚੋਂ। ਬਿਸੰਖ-ਅਨਗਿਣਤ। ਖਾਲਕ-ਖ਼ਲਕਤ ਦਾ ਮਾਲਕ। ਆਦੇਸੁ-ਨਮਸਕਾਰ। ਢਾਢੀ-(ਰੱਬੀ) ਜਸ ਗਾਉਣ ਵਾਲਾ।

**ਅਰਥ : ਸਲੋਕੁ ਮ: ੧ ॥**— (ਹੇ ਪ੍ਰਭੂ!) ਜਿਸ (ਮਨੁੱਖ ਦੇ) ਚਿਤ ਵਿੱਚ ਤੂੰ ਨਹੀਂ ਆਉਂਦਾ (ਭਾਵ ਨਹੀਂ ਵਸਦਾ) ਉਸ ਦੇ ਮਨ ਵਿੱਚ ਤੇ ਮੂੰਹ ਵਿੱਚ (ਕੌੜ) ਤੁੰਮੀ (ਕੋੜ) ਤੁੰਮਾ, ਜ਼ਹਿਰ, ਅੱਕ, ਧਤੂਰਾ, ਨਿੰਮ ਫਲ (ਗਲੋ ਆਦਿ ਕੋੜੇ ਪਦਾਰਥ) ਵਸਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਗੱਲ)ਕਿਸ ਨੂੰ ਆਖੀਏ? (ਅਸਲ ਵਿੱਚ) ਰਬੀ ਬਖਸ਼ਿਸ਼ ਤੋਂ ਵਿਹੂਣੇ

(ਮਨੁੱਖ ਇਧਰ ਉਧਰ ਸਦਾ ਭਟਕਦੇ) ਫਿਰਦੇ ਹਨ ।੧।

**ਮ: ੧ ॥—** (ਮਨੁੱਖੀ) ਮਤਿ ਪੰਛੀ (ਸਮਾਨ, ਉਡਾਰੀਆਂ ਲਾਉਣ ਵਾਲੀ ਹੈ)। ਪਿਛਲੇ ਕੀਤੇ ਕਰਮ (ਇਸ ਦੇ) ਨਾਲ (ਮਾਨੋ ਖੰਭ ਹਨ, ਜਿਸ ਕਰਕੇ) ਕਦੇ (ਇਹ) ਚੰਗੇ (ਉਚੇ ਸਥਾਨ ਤੇ ਕਦੇ) ਸਤਿਗੁਰੂ ਵਿੱਚ, (ਅਤੇ) ਕਦੇ ਨੀਵੀਂ (ਥਾਂ ਤੇ ਭਾਵ ਕਾਮੀ ਪੁਰਸ਼ਾਂ ਦੀ ਸੰਗਤ ਵਿੱਚ ਜਾ ਬੈਠਦੀ ਹੈ)। ਕਦੇ ਚੰਦਨ (ਰੁੱਖ) ਉਤੇ ਕਦੇ ਅਕ ਦੀ ਡਾਲੀ ਉਤੇ, ਕਦੇ (ਹੋਰ) ਉਚੀ ਪ੍ਰੀਤੀ (ਕਰਦੀ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਭਾਈ! ਉਹ ਪ੍ਰਭੂ ਆਪਣੇ) ਹੁਕਮ ਵਿੱਚ (ਸਭ ਨੂੰ) ਚਲਾ ਰਿਹਾ ਹੈ (ਅਤੇ ਇਹ ਉਸ) ਮਾਲਕ ਦੀ ਰੀਤਿ ਧੁਰੋਂ ਚਲੀ ਆਉਂਦੀ ਹੈ ।੨।

**ਪਉੜੀ॥—** ਕਿਤਨੇ (ਜੀਵ ਰੱਬ ਦੇ ਗਿਆਨ ਰਾਹੀਂ) ਵਖਿਆਨ ਕਰਦੇ ਹਨ (ਅਤੇ) ਕਹਿ ਕਹਿ ਕੇ (ਜਗਤ ਤੋਂ) ਚਾਲੇ ਪਾ ਜਾਂਦੇ ਹਨ। ਵੇਦ (ਵੀ) ਵਖਿਆਨ ਕਰਦੇ ਹਨ (ਪਰ ਵਾਹਿਗੁਰੂ ਦੇ ਗੁਣਾਂ ਦਾ ਕਿਸੇ ਤੋਂ ਅੰਤ ਨਹੀਂ ਪਾਇਆ ਜਾ ਸਕਦਾ। (ਨਿਰਾ ਪਾਠ) ਪੜ੍ਹਨ ਨਾਲ (ਉਸ ਦਾ) ਰਾਜ਼ (ਨਹੀਂ ਲੱਭਦਾ) ਆਤਮਿਕ ਸੂਝ (ਦੀ ਪ੍ਰਾਪਤੀ) ਨਾਲ ਹੀ (ਉਸ ਦਾ) ਗੁੱਝਾ ਭੇਦ (ਲਭ ਸਕੀਦਾ ਹੈ)। ਛੇ ਦਰਸ਼ਨਾਂ ਦੇ ਭੇਖਾਂ ਰਾਹੀਂ ਕਿਸ ਨੇ ਸੱਚ ਵਿੱਚ ਸਮਾਉਣਾ ਹੈ? (ਭਾਵ ਭੇਖ ਤੇ ਥਾਂ ਨਾਲ ਕੋਈ ਵੀ ਕਾਰ ਸਿਰੇ ਨਹੀਂ ਚੜ੍ਹ ਸਕਦੀ)। (ਉਹ) ਸੱਚ ਪੁਰਖ ਲਖਤਾ ਤੋਂ ਰਹਿਤ ਹੈ (ਪ੍ਰੰਤੂ ਗੁਰ) ਸ਼ਬਦ ਰਾਹੀਂ ਸੋਹਣਾ (ਲਗਦਾ ਹੈ)। (ਜੋ ਜੀਵ) ਅਨਗਿਣਤ (ਪ੍ਰਭੂ) ਦੇ ਨਾਮ ਨੂੰ ਮੰਨਦਾ ਹੈ (ਉਹ ਰਬੀ) ਦਰਗਾਹ ਨੂੰ ਪਾ ਲੈਂਦਾ ਹੈ। ਖ਼ਲਕਤ ਦੇ ਮਾਲਕ ਨੂੰ ਨਮਸਕਾਰ ਹੈ (ਅਤੇ) ਢਾਢੀ ਨੇ (ਉਸ ਪ੍ਰਭੂ ਦਾ ਜੱਸ ਹੀ) ਗਾਉਣਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੋ) ਜੁੱਗਾਂ ਜੁੱਗਾਂ ਤੋਂ ਇਕੋ (ਕਰਤਾ ਪੁਰਖ ਹੈ, ਕੇਵਲ ਉਸ ਦੇ ਗੁਣਾਂ ਨੂੰ ਮਨ ਵਿੱਚ) ਵਸਾਉਣਾ ਚਾਹੀਦਾ ਹੈ ।੨੧।

## ਸਾਰੰਸ਼ ਅਤੇ ਸਿਧਾਂਤ

ਜਿਸ ਮਨੁੱਖ ਦੇ ਚਿਤ ਵਿੱਚ ਪ੍ਰਭੂ ਨਹੀਂ ਵਸਿਆ ਮਾਨੋ ਉਸ ਦੇ ਅੰਦਰ ਦੁਨੀਆ ਭਰ ਦੀ ਕੌੜਤਣ ਭਰੀ ਹੋਈ ਹੈ ਅਤੇ ਉਸ ਦਾ ਬੋਲ ਕੌੜਤੂੰਮੇ ਦੀ ਨਿਆਈ ਕੌੜਾ ਹੁੰਦਾ ਹੈ। ਮਨੁੱਖ ਦੀ ਮਤ ਪੰਛੀਆਂ ਵਾਂਗ ਉਡਾਰੀ ਮਾਰਣ ਵਾਲੀ ਹੈ। ਇਹ ਆਪਣੇ ਕੀਤੇ ਕਰਮਾਂ ਅਨੁਸਾਰ ਕਦੇ ਚੰਗੇ ਤੇ ਕਦੇ ਮੰਦੇ ਟਿਕਾਣਿਆਂ ਤੇ ਜਾ ਬੈਠਦੀ ਹੈ, ਭਾਵ ਕਦੇ ਚੰਦਨ ਦੇ ਰੁਖ ਤੇ, ਕਦੇ ਅੱਕ ਦੀ ਡਾਲੀ ਤੇ। ਇਹ ਸੰਗਤੀ ਪ੍ਰਭਾਵ ਕਬੂਲਦੀ ਹੈ, ਇਸ ਤੋਂ ਬਚਣਾ ਕਿਸੇ ਦੇ ਵਸ ਦੀ ਗਲ ਨਹੀਂ। ਇਨਸਾਨ ਵਾਹਿਗੁਰੂ ਜੀ ਦੇ ਹੁਕਮ ਅਨੁਸਾਰ ਪਈ ਹੋਈ ਲਿਖਤ ਕਾਰਨ ਹੀ ਚੰਗੀ ਅਤੇ ਮੰਦੀ ਮਤਿ ਵਾਲਾ ਬਣਿਆ ਹੋਇਆ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:-

**ਬੁਰਾ ਕਰੇ ਸੁ ਕੇਹਾ ਸਿਝੈ ॥ ਆਪਣੈ ਰੋਹਿ ਆਪੇ ਹੀ ਦਝੈ॥**
**ਮਨਮੁਖ ਕਮਲਾ ਰਗੜੈ ਲੁਝੈ ॥ ਗੁਰਮੁਖਿ ਹੋਇ ਤਿਸੁ ਸਭ ਕਿਛੁ ਸੁਝੈ ॥**
**ਨਾਨਕ, ਗੁਰਮੁਖਿ ਮਨ ਸਿਉ ਲੁਝੈ ॥ ੪੬ ॥** [ਪੰਨਾ ੧੪੧੮

ਲੋੜ ਹੈ ਗੁਰਮੁਖ ਬਣਨ ਦੀ। ਜਦੋਂ ਮਨੁੱਖ ਮਤਿ ਗੁਰ-ਸ਼ਬਦ ਦੇ ਅਧੀਨ ਹੋ ਜਾਂਦੀ ਹੈ ਤਾਂ ਇਸ ਨੂੰ ਉਤਮ ਤੇ ਨੀਚ ਸੰਗਤ ਦਾ ਬੋਧ ਹੋ ਜਾਂਦਾ ਹੈ। ਫਿਰ ਇਹ ਤੋਤੇ ਵਾਲੀ ਰਟ ਨਹੀਂ ਲਾਉਂਦਾ ਤੱਤ ਵੀਚਾਰ ਵਿੱਚ ਟਿੱਕ ਜਾਂਦਾ ਹੈ, ਇਸ ਦੀ ਮਤਿ ਵੀ ਅਚਲ ਹੋ ਜਾਂਦੀ ਹੈ।

**ਸਲੋਕੁ ਮਹਲਾ ੨ ॥ ਮੰਤ੍ਰੀ ਹੋਇ ਅਠੂਹਿਆ, ਨਾਗੀ ਲਗੈ ਜਾਇ ॥ ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ ॥ ਹੁਕਮੁ ਪਇਆ ਧੁਰਿ ਖਸਮ ਕਾ, ਅਤੀ ਹੂ ਧਕਾ ਖਾਇ ॥ ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ ਨਿਆਇ ॥ ਦੁਹਾ ਸਿਰਿਆ ਆਪੇ ਖਸਮੁ, ਵੇਖੈ ਕਰਿ ਵਿਉਪਾਇ ॥ ਨਾਨਕ, ਏਵੈ ਜਾਣੀਐ, ਸਭ ਕਿਛੁ ਤਿਸਹਿ ਰਜਾਇ ॥ ੧ ॥**

**ਮਹਲਾ ੨ ॥ ਨਾਨਕ, ਪਰਖੇ ਆਪ ਕਉ, ਤਾ ਪਾਰਖੁ ਜਾਣੁ ॥ ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥ ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ ॥ ਮੂਲੁ ਜਾਣਿ ਗਲਾ ਕਰੇ, ਹਾਣਿ ਲਾਏ ਹਾਣੁ ॥ ਲਬਿ ਨ ਚਲਈ ਸਚਿ ਰਹੈ, ਸੋ ਵਿਸਟੁ ਪਰਵਾਣੁ ॥ ਸਰੁ ਸੰਧੇ ਆਗਾਸ ਕਉ, ਕਿਉ ਪਹੁਚੈ ਬਾਣੁ ॥ ਅਗੈ ਓਹੁ ਅਗੰਮੁ ਹੈ, ਵਾਹੇਦੜੁ ਜਾਣੁ ॥ ੨ ॥**

**ਪਉੜੀ ॥ ਨਾਰੀ ਪੁਰਖ ਪਿਆਰੁ, ਪ੍ਰੇਮਿ ਸੀਗਾਰੀਆ ॥ ਕਰਨਿ ਭਗਤਿ ਦਿਨੁ ਰਾਤਿ, ਨ ਰਹਨੀ ਵਾਰੀਆ ॥ ਮਹਲਾ ਮੰਝਿ ਨਿਵਾਸੁ, ਸਬਦਿ ਸਵਾਰੀਆ ॥ ਸਚੁ ਕਹਨਿ ਅਰਦਾਸਿ, ਸੇ ਵੇਚਾਰੀਆ ॥ ਸੋਹਨਿ ਖਸਮੈ ਪਾਸਿ, ਹੁਕਮਿ ਸਿਧਾਰੀਆ ॥ ਸਖੀ ਕਹਨਿ ਅਰਦਾਸਿ, ਮਨਹੁ ਪਿਆਰੀਆ ॥ ਬਿਨੁ ਨਾਵੈ ਧ੍ਰਿਗੁ ਵਾਸੁ, ਫਿਟੁ ਸੁ ਜੀਵਿਆ ॥ ਸਬਦਿ ਸਵਾਰੀਆਸੁ, ਅੰਮ੍ਰਿਤੁ ਪੀਵਿਆ ॥ ੨੨ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਅਠੂਹਿਆਂ, ਨਾਗੀਂ, ਹੂੰ, ਦੁਹਾਂ, ਸਿਰਿਆਂ, ਏਵੈ, ਜਾਣੀਐਂ, ਦੋਵੈਂ, ਤਾਂ, ਗੱਲਾਂ, ਕਿਉਂ, ਵਾਹੇਂਦੜ, ਨਾਰੀਂ, ਸੀਂਗਾਰੀਆਂ, ਵਾਰੀਆਂ, ਮਹਲਾਂ, ਸਵਾਰੀਆਂ, ਵੇਚਾਰੀਆਂ, ਸਿਧਾਰੀਆਂ, ਪਿਆਰੀਆਂ, ਸਵਾਰੀਆਂਸੁ।

**ਪਦ ਅਰਥ:** ਮੰਤ੍ਰੀ-ਮਾਂਦਰੀ, ਮੰਤ੍ਰ ਜਾਨਣ। ਵਾਲਾ ਅਠੂਹਿਆ-ਅਠੂਹਿਆਂ ਦਾ (ਅਠ ਪੈਰਾਂ ਵਾਲਾ ਜ਼ਹਿਰੀਲਾ ਕੀੜਾ)। ਨਾਗੀ-ਸੱਪਾਂ ਨੂੰ। ਲਗੈ ਜਾਇ-(ਫੜਨ) ਜਾ ਲਗੇ। ਕੂਚਾ

ਆਪੇ ਲਾਏ-ਸਫ਼ਾਇਆ ਕਰ ਲੈਂਦਾ ਹੈ (ਭਾਵ ਆਪਣਾ ਆਪ ਖ਼ਤਮ ਕਰ ਲੈਂਦਾ ਹੈ)। ਧੁਰਿ-ਧੁਰ ਤੋਂ। ਅਤੀ ਹੂੰ-ਅਤ (ਚੁਕਣ) ਤੇ। ਅੜੇ-ਅੜੀ ਕਰਦਾ, ਆਕੜਦਾ ਹੈ, ਖਹਿਬੜਦਾ ਹੈ। ਡੁਬੈ-ਡੁਬਦਾ ਹੈ। ਹਕਿ ਨਿਆਇ-(ਸੱਚੇ) ਹੱਕ ਕਰਕੇ, ਕਾਨੂੰਨ ਕਰਕੇ। ਦੁਹਾ ਸਿਰਿਆ-ਦੋਹਾਂ ਪਾਸਿਆਂ ਦਾ (ਲੋਕ ਪਰਲੋਕ ਦਾ)। ਵੇਖੈ-ਵੇਖ ਰਿਹਾ ਹੈ। ਕਰਿ ਵਿਉਪਾਇ-ਨਿਰਨਾ ਕਰਕੇ। ਰਜਾਇ-ਰਜ਼ਾ ਵਿੱਚ।

**ਮਹਲਾ ੨॥—** ਪਾਰਖੁ-ਪਰਖਣ ਵਾਲਾ, ਪਾਰਖੂ। ਸੁਜਾਣੁ-ਸਿਆਣਾ। ਵਾਟ-ਰਸਤਾ, ਰਾਹ। ਮਾਮਲਾ-ਕੰਮ ਕਾਜ, ਧੰਧਾ, ਰਗੜਾ, ਝਗੜਾ। ਮਿਹਮਾਣੁ-ਪ੍ਰਾਹੁਣਾ। ਮੂਲੁ ਜਾਣਿ-ਅਸਲ ਨੂੰ ਪਛਾਣ ਕੇ। ਹਾਣਿ ਲਾਏ-(ਜੋ) ਨੁਕਸਾਨ ਵਿੱਚ (ਮਨ) ਲਾਵੇਗਾ। ਹਾਣੁ-ਨੁਕਸਾਨ। ਲਬਿ-ਲੋਭ ਵਿੱਚ। ਸਚਿ-ਸੱਚ ਵਿੱਚ। ਵਿਸਟੁ-ਵਿਚੋਲਾ, ਵਕੀਲ। ਪਰਮਾਣੁ-ਪ੍ਰਮਾਣੀਕ। ਸਰੁ-ਤੀਰ। ਸੰਧੇ-ਚਲਾਏ, ਮਾਰੇ। ਆਗਾਸ-ਆਸਮਾਨ ਨੂੰ। ਬਾਣੁ-ਤੀਰ। ਅਗੰਮੁ ਹੈ-ਪਹੁੰਚ ਤੋਂ ਪਰੇ ਹੈ। ਵਾਹੇਦੜੁ-ਵਾਹੁਣ ਵਾਲਾ, ਤੀਰ ਚਲਾਉਣ ਵਾਲਾ।

**ਪਉੜੀ॥—** ਨਾਰੀ-(ਜੀਵ ਰੂਪ) ਇਸਤਰੀਆਂ। ਪੁਰਖ-ਪਰਮੇਸ਼ਰ। ਪ੍ਰੇਮਿ-ਪ੍ਰੇਮ ਨਾਲ। ਸੀਗਾਰੀਆ-ਸ਼ਿੰਗਾਰੀਆਂ, ਸਜੀਆਂ ਹੋਈਆਂ। ਕਰਨਿ-ਕਰਦੀਆਂ ਹਨ। ਨ ਰਹਿਨੀ-ਨਹੀਂ ਰਹਿੰਦੀਆਂ। ਵਾਰੀਆਂ-ਵਰਜੀਆਂ (ਰੋਕੀਆਂ) ਹੋਈਆਂ। ਮਹਲਾ-ਮਹਿਲਾਂ ਵਿੱਚ। ਸਵਾਰੀਆ-ਸਜੀਆਂ ਹੋਈਆਂ। ਵੇਚਾਰੀਆਂ-ਨਿੰਮਰਤਾ ਵਾਲੀਆਂ। ਸਿਧਾਰੀਆ-ਪਹੁੰਚੀਆਂ ਹਨ। ਸਖੀ-ਸਖੀ ਰੂਪ ਵਿੱਚ। ਫਿਟੁ-ਫਿਟਕਾਰ ਜੋਗ। ਸਵਾਰੀਆਸੁ-(ਜੋ) ਉਸ ਨੇ ਸਵਾਰੀਆਂ ਹਨ।

**ਅਰਥ : ਸਲੋਕੁ ਮ: ੨ ॥—** (ਜੇ ਕੋਈ ਮਨੁੱਖ) ਅਨੂਹਿਆਂ ਦਾ ਮਾਂਦਰੀ ਹੋਵੇ (ਅਤੇ ਫੜਨ) ਜਾ ਲਗੇ ਸੱਪਾਂ ਨੂੰ, (ਤਾਂ ਜਾਣੋ ਉਹ) ਆਪਣੇ ਹੱਥੀਂ ਆਪਣੇ ਆਪ ਨੂੰ ਆਪੇ ਹੀ ਕੂਚਾ ਲਾਉਂਦਾ ਹੈ (ਭਾਵ ਆਪਣਾ ਸਫ਼ਾਇਆ, ਖ਼ਾਤਮਾ ਕਰਵਾ ਲੈਂਦਾ ਹੈ)। ਧੁਰ ਤੋਂ ਹੀ ਮਾਲਕ ਦਾ ਹੁਕਮ (ਇਸ ਤਰ੍ਹਾਂ ਦਾ ਲਿਖਿਆ) ਪਿਆ ਹੈ (ਅਤੇ ਉਹ ਅਜੇਹੀ ਮਤਿ ਕਰਕੇ) ਵੱਡਾ ਧੱਕਾ ਖਾਂਦਾ ਹੈ। (ਜੇ ਕੋਈ) ਮਨੁੱਖ ਗੁਰਮੁਖ ਨਾਲ ਅੜਦਾ (ਖਹਿਬੜਦਾ ਹੈ) ਤਾਂ ਉਹ ਹੱਕ ਕਰਕੇ, (ਕਾਨੂੰਨ ਕਰਕੇ ਵੀ) ਡੁੱਬਦਾ ਹੈ। ਦੋਹਾਂ ਪਾਸਿਆਂ (ਭਾਵ ਲੋਕ ਪਰਲੋਕ) ਦਾ ਮਾਲਕ (ਹਰੀ) ਆਪ ਹੈ (ਅਤੇ ਆਪ ਹੀ ਸਭ) ਨਿਰਣਾ ਕਰਕੇ ਵੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਇਸ ਤਰ੍ਹਾਂ ਸਮਝੀਏ (ਜੋ ਕਿਛੁ ਹੋ ਰਿਹਾ ਹੈ) ਸਭ ਕੁਝ ਉਸ (ਮਾਲਕ ਦੀ) ਰਜ਼ਾ ਵਿੱਚ (ਹੀ ਹੋ ਰਿਹਾ ਹੈ)।੧।

**ਮਹਲਾ ੨ ॥—** ਨਾਨਕ (ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਮਨੁੱਖ ਆਪਣੇ) ਆਪ ਨੂੰ ਪਰਖੇ ਤਾਂ (ਉਸ ਨੂੰ ਅਸਲੀ) ਪਾਰਖੂ ਸਮਝਣਾ ਚਾਹੀਦਾ ਹੈ। (ਜੋ) ਬੀਮਾਰੀ ਅਤੇ ਦਵਾਈ ਦੋਹਾਂ ਨੂੰ ਸਮਝਦਾ ਹੋਵੇ ਤਾਂ (ਅਜਿਹੇ) ਵੈਦ ਨੂੰ ਹੀ ਸਿਆਣਾ (ਵੈਦ ਆਖਣਾ ਚਾਹੀਦਾ ਹੈ)। ਰਾਹ (ਜਾਂਦਾ ਹੋਇਆ ਮਨੁੱਖ ਜੇ) ਝਗੜਾ ਨਹੀਂ ਕਰਦਾ (ਅਤੇ ਆਪਣੇ ਆਪ ਨੂੰ) ਪ੍ਰਾਹੁਣਾ ਸਮਝਦਾ ਹੈ (ਉਹ ਅਸਲੀ ਮੁਸਾਫ਼ਰ ਹੁੰਦਾ ਹੈ)। ਜੋ ਅਸਲ (ਜੀਵਨ ਮਨੋਰਥ) ਨੂੰ ਸਮਝ ਕੇ ਗਲਾਂ ਕਰੇ (ਉਸ

ਨੂੰ ਕਦੇ ਘਾਟਾ ਨਹੀਂ ਪੈਂਦਾ ਅਤੇ ਜਿਹੜਾ) ਨੁਕਸਾਨ ਵਿੱਚ (ਮਨ) ਲਾਏ (ਉਹ ਹਮੇਸ਼ਾਂ) ਨੁਕਸਾਨ (ਹੀ ਉਠਾਉਂਦਾ ਹੈ)। ਜਿਹੜਾ ਲੋਭ ਵਿੱਚ ਨਹੀਂ ਫਸਦਾ, ਸੱਚ ਵਿੱਚ (ਟਿਕਿਆ) ਰਹਿੰਦਾ ਹੈ ਉਹ ਵਿਚੋਲਾ (ਵਕੀਲ ਹੀ) ਪ੍ਰਮਾਣੀਕ (ਹੁੰਦਾ ਹੈ)। ਜੇ (ਕੋਈ) ਆਸਮਾਨ ਨੂੰ (ਖਿੱਚ ਕੇ ਤੀਰ) ਮਾਰੇ (ਤਾਂ ਉਥੇ) ਤੀਰ ਕਿਵੇਂ ਪਹੁੰਚ ਸਕਦਾ ਹੈ? (ਕਿਉਂਕਿ) ਅੱਗੇ (ਜੋ ਆਸਮਾਨ ਹੈ ਉਹ ਉਸ ਤੀਰ ਦੀ) ਪਹੁੰਚ ਤੋਂ ਪਰੇ ਹੈ (ਇਸ ਲਈ ਉਹ ਤੀਰ ਪਰਤ ਕੇ) ਤੀਰ-ਵਾਹੁਣ ਵਾਲੇ ਨੂੰ (ਹੀ ਆ ਵਜਦਾ ਹੈ)।੨।

**ਪਉੜੀ॥—** (ਜਿਨ੍ਹਾਂ ਜੀਵ) ਇਸਤਰੀਆਂ ਨੂੰ (ਪਤੀ ਪਰਮੇਸ਼ਰ ਦਾ) ਪਿਆਰ ਹੈ (ਉਹ) ਪ੍ਰੇਮ ਨਾਲ ਸ਼ਿੰਗਾਰੀਆਂ ਹੋਈਆਂ ਹਨ । (ਉਹ) ਦਿਨ ਰਾਤ (ਪ੍ਰਭੂ ਦੀ) ਭਗਤੀ ਕਰਦੀਆਂ ਹਨ (ਅਤੇ ਕਿਸੇ ਦੇ) ਰੋਕਿਆਂ ਵੀ ਨਹੀਂ ਰਹਿੰਦੀਆਂ (ਭਾਵ ਭਗਤੀ ਕਰਨ ਤੋਂ ਪਿਛੇ ਨਹੀਂ ਹੱਟਦੀਆਂ)। (ਉਨ੍ਹਾਂ ਦਾ) ਵਾਸਾ ਮਹਲਾਂ ਵਿੱਚ (ਅਤੇ ਉਹ ਗੁਰੂ) ਸ਼ਬਦ ਨਾਲ ਸਜੀਆਂ ਹੋਈਆਂ (ਹਨ)। ਉਹ ਨਿੰਮਰਤਾ ਵਾਲੀਆਂ (ਪ੍ਰਭੂ ਅੱਗੇ) ਸੱਚ ਰੂਪ ਅਰਦਾਸਿ ਕਰਦੀਆਂ ਹਨ। (ਉਹ ਪ੍ਰਭੂ ਦੇ) ਹੁਕਮ ਨਾਲ ਪ੍ਰਭੂ ਦੇ ਦਰਬਾਰ ਵਿੱਚ ਪਹੁੰਚੀਆਂ ਹਨ (ਅਤੇ ਆਪਣੇ) ਖਸਮ ਦੇ ਪਾਸ (ਬੈਠੀਆਂ ਹੋਈਆਂ) ਸੋਭਦੀਆਂ ਹਨ। (ਉਹ) ਸਖੀ (ਭਾਵ ਵਿੱਚ) ਅਰਦਾਸਿ ਕਰਦੀਆਂ ਹਨ (ਅਤੇ ਪ੍ਰਭੂ ਨੂੰ) ਦਿਲੋਂ ਪਿਆਰੀਆਂ ਲਗਦੀਆਂ ਹਨ)। ਤੱਤ ਇਹ ਹੈ ਕਿ (ਨਾਮ ਤੋਂ ਬਿਨਾ ਜੋ ਜਗਤ ਦਾ) ਵਾਸਾ ਹੈ (ਉਹ) ਲਾਹਨਤ ਹੈ (ਅਤੇ) ਬਿਤੀਤ ਕੀਤਾ ਜੀਵਨ (ਵੀ) ਫਿਟਕਾਰ ਜੋਗ ਹੈ। ਉਸ ਪ੍ਰਭੂ ਨੇ (ਜਿਹੜੀਆਂ) ਜੀਵ-ਇਸਤਰੀਆਂ ਸ਼ਬਦ ਦੁਆਰਾ (ਸਹੀ ਅਰਥਾਂ ਵਿੱਚ ਸਵਾਰੀਆਂ ਹਨ (ਉਨ੍ਹਾਂ ਨੇ ਹੀ ਨਾਮ ਰੂਪੀ) ਅੰਮ੍ਰਿਤ ਪੀਤਾ ਹੈ।੨੨।

## ਅਰਥ ਭੇਦ ਅਤੇ ਨਿਰਣੈ

**ਵਾਫ ਨ ਕਰਈ ਮਾਮਲਾ, ਜਾਣੈ ਮਿਹਮਾਣੁ ॥**

**ਮੂਲੁ ਜਾਣਿ ਗਲਾ ਕਰੇ, ਹਾਣਿ ਲਾਏ ਹਾਣੁ ॥**

ਇਸ ਪੰਗਤੀ ਦੇ ਵੱਖ ਵੱਖ ਅਰਥਾਂ ਦੇ ਨਮੂਨੇ ਮੂਲ ਰੂਪ ਵਿੱਚ ਹੇਠ ਦਰਜ ਹਨ:-

੧- ਪਰਮੇਸ਼ਰ ਨੂੰ ਜਾਣ ਕੇ ਅਰ ਹਾਣੀ ਨਾਲ ਹਾਣੀ ਭਾਵ ਈਸ਼ਰ ਨਾਲ ਜੀਵ ਕੀ ਅਭੇਦਤਾ ਦੀਆਂ ਗਲਾਂ ਕਰੇ ਜੋ (ਹਾਣਿ) ਨੁਕਸਾਨ ਕਰਨੇ ਵਾਲੇ ਕਾਮਾਦਿਕ ਹੈਂ ਇਨ ਕੀ ਹਾਨੀ ਕਰੇ। [ਫ.ਸ.

੨- (ਸਿਆਣਾ ਮੁਸਾਫ਼ਰ ਉਹ ਹੈ ਜੋ) ਰਸਤੇ ਵਿੱਚ ਝਗੜੇ ਨਹੀਂ ਪਾਉਂਦਾ, (ਆਪਣੇ ਆਪ ਨੂੰ ਹਰ ਥਾਂ) ਪ੍ਰਾਹੁਣਾ ਜਾਣਦਾ ਹੈ। (ਗਲ ਕੀ ਹਰ ਗੱਲੋਂ ਸਿਆਣਾ ਉਹ ਹੈ ਜੋ ਹਰ ਗਲ ਦੇ) ਅਸਲੇ ਨੂੰ ਪਛਾਣ ਕੇ ਗੱਲ ਕਰਦਾ ਹੈ, ਉਹ ਹਾਨੀ ਨੂੰ ਹਾਨੀ ਨੁਕਸਾਨ ਨੂੰ ਨੁਕਸਾਨ ਲਾ ਦੇਣਾ ਕਦੇ ਨਾ ਨੁਕਸਾਨ ਉਠਾਉਣ ਦੇ ਅਰਥ ਰਖਦਾ ਹੈ ਭਾਵ ਉਸ ਨੂੰ ਹਾਨੀ ਕਦੇ ਨਹੀਂ ਹੁੰਦੀ। ਐਉਂ ਬੀ ਸਮਝ ਸਕੀਦਾ ਹੈ ਕਿ ਮੂਲ (ਅਰਥਾਤ ਵਾਹਿਗੁਰੂ ਨੂੰ) ਪਛਾਣਦਾ

ਹੈ (ਤੇ ਕਾਮ, ਕ੍ਰੋਧ ਆਦਿ ਜੋ ਉਸ ਦੀ ਪਛਾਣ ਲਈ ਹਾਨੀਕਾਰਕ ਸਨ, ਉਸ ਨੂੰ (ਹਾਨਿ ਕੇ ਦੂਰ) ਕਰ ਦੇਂਦਾ ਹੈ। [ਸੰ.ਪੋ.

੩- ਉਹ ਆਪਣੇ ਆਪ ਨੂੰ ਮੁਸਾਫ਼ਰ ਸਮਝ ਕੇ ਰਸਤੇ ਵਿੱਚ ਕੋਈ ਝਗੜਾ ਨਹੀਂ ਪਾ ਬਹਿੰਦਾ। (ਵਾਪਾਰੀ ਉਹ ਹੈ ਜੋ) ਆਪਣੀ ਵਿਤ ਨੂੰ ਸਮਝ ਕੇ (ਸੌਦੇ ਦੀਆਂ) ਗੱਲਾਂ ਕਰੇ ਅਤੇ ਨੁਕਸਾਨ ਦੀ ਹਾਲਤ ਵਿੱਚ ਨੁਕਸਾਨ ਦਾ ਅੰਦਾਜ਼ਾ ਲਾ ਸਕੇ। [ਸ਼ਬਦਾਰਥ

੪- (ਇਹੋ ਜਿਹਾ ਸੁਜਾਣ ਵੈਦ ਜ਼ਿੰਦਗੀ ਦੇ) ਰਾਹ ਵਿੱਚ (ਹੋਰਨਾਂ ਨਾਲ) ਝੇੜਾ ਨਹੀਂ ਪਾ ਬੈਠਦਾ ਉਹ (ਆਪਣੇ ਆਪ ਨੂੰ ਜਗਤ ਵਿੱਚ) ਮੁਸਾਫ਼ਿਰ ਜਾਣਦਾ ਹੈ ਆਪਣੇ) ਅਸਲੇ (ਪ੍ਰਭੂ) ਨਾਲ ਡੂੰਘੀ ਸਾਂਝ ਪਾ ਕੇ, ਜੋ ਭੀ ਗੱਲ ਕਰਦਾ ਹੈ, ਆਪਣਾ ਸਮਾਂ ਸਤਸੰਗੀਆਂ ਨਾਲ (ਮਿਲ ਕੇ) ਗੁਜ਼ਾਰਦਾ ਹੈ। [ਦਰਪਣ

੫- ਪਰਮੇਸ਼ਰ ਪ੍ਰਾਪਤੀ ਦੇ ਵਾਟ-ਰਸਤੇ ਵਿੱਚ ਚਲੇ ਤਾਂ ਮਾਮਲਿਆਂ ਨੂੰ ਅਰਥਾਤ ਪ੍ਰਵਿਰਤੀ ਨੂੰ ਨਾ ਕਰ ਬੈਠੇ, ਅਤੇ ਆਪਣੇ ਆਪ ਨੂੰ ਮਿਹਮਾਣ-ਪ੍ਰਾਹੁਣਾ ਸਮਝੇ। ਮੂਲ ਅਧਿਸਠਾਨ ਰੂਪ ਪ੍ਰਮਾਤਮਾ ਦੇ ਜਾਨਣ ਦੀਆਂ ਗਲਾਂ ਕਰੇ, ਹਾਣੀ ਲਗਣ ਵਾਲੇ ਕਾਮ ਆਦਿਕਾਂ ਨੂੰ (ਹਾਣੁ) ਨਾਸ ਕਰੇ (ਵਾ ਹਾਨਿ ਲਾਏ ਹਾਣਤ, ਚੇਤਨ ਨਾਲ ਚੇਤਨ ਨੂੰ ਮਿਲਾਵੇ)। [ਸੰ.ਸ.

੬- ਰਾਹ ਵਿੱਚ ਧੰਧੇ ਨਾ ਫੈਲਾਵੇ, ਆਪਣੇ ਤਾਈਂ ਮੁਸਾਫਰ ਜਾਣੇ ਭਾਵ ਜੀਵਨ ਯਾਤਰਾ ਇਕ ਪ੍ਰਕਾਰ ਦਾ ਸਫ਼ਰ ਹੈ।

ਹਾਨਿ—ਘਾਟਾ ਹੀ ਘਾਟਾ, ਹਾਨਿ ਨੂੰ ਹਾਨਿ ਪਹੁੰਚਾਉਂਦਾ ਹੈ। [ਮਹਾਨ ਕੋਸ਼

**ਨਿਰਣੈ** : 'ਵਾਟ' ਦਾ ਅਰਥ 'ਰਾਹੀ' ਨਹੀਂ, ਰਸਤਾ ਹੈ। ਸਮਗਰ ਗੁਰਬਾਣੀ ਵਿੱਚ ਇਸ ਸ਼ਬਦ ਦਾ ਸਰੂਪ ਇਹੋ ਹੈ। ਇਸ ਲਈ ਰਾਹ ਵਿੱਚ, ਰਾਹ ਉਤੇ, ਦੋਵੇਂ ਅਰਥ ਹੀ ਵਿਆਕਰਣ ਅਨੁਸਾਰ ਠੀਕ ਹਨ। ਇਥੇ 'ਮੂਲੁ' ਦਾ ਅਰਥ 'ਪਰਮੇਸਰ' ਨਹੀਂ, 'ਜੀਵਨ ਦਾ' ਮੂਲ, ਮੁਦਾਅ ਮਨੋਰਥ, ਅਸਲੀਅਤ ਹੈ। ਮਨੁੱਖ ਨੂੰ ਚਾਹੀਦਾ ਹੈ ਕਿ ਉਹ ਆਪਣੇ ਜੀਵਨ ਦਾ ਮੁਦਾਅ ਸਮਝ ਕੇ ਲਾਹੇਵੰਦੀਆਂ ਗਲਾਂ ਕਰੇ (ਅਤੇ ਜੋ ਗੱਲਾਂ) ਹਾਣੁ (ਨੁਕਸਾਨ) ਪਹੁੰਚਾਉਣ ਵਾਲੀਆਂ ਹਨ, ਉਨ੍ਹਾਂ ਨੂੰ ਹਾਣੁ (ਨੁਕਸਾਨ) ਪਹੁੰਚਾਵੇ (ਭਾਵ ਚੋਕੰਨਾ ਰਹੇ)।

ਸੋ, ਦੂਜੀ ਪੰਗਤੀ ਵਿੱਚ 'ਹਾਨਿ' ਦੇ ਅਰਥ ਹਾਣੀ ਅਤੇ 'ਹਾਣੁ' ਦੇ ਅਰਥ 'ਅੰਦਾਜ਼ਾ' ਆਦਿ ਕਰਨੇ ਠੀਕ ਨਹੀਂ। ਇਥੇ ਵਿਸ਼ਾ ਰਾਸਿ, ਪੂੰਜੀ ਦਾ ਹੈ। ਵਾਧੇ ਤੇ ਘਾਟੇ ਦੀ ਗਲ ਨੂੰ ਸਮਝਣ ਵਾਲਾ ਹੀ ਸਿਆਣਾ ਮੁਸਾਫ਼ਰ ਕਿਹਾ ਜਾ ਸਕਦਾ ਹੈ। ਪਾਠਕਾਂ ਨੇ ਭਾਈ ਬਾਲੇ ਵਾਲੀ ਜਨਮ ਸਾਖੀ ਵਿੱਚ ਇਕ ਸਿੱਖ ਤੇ ਸ਼ਾਹੂਕਾਰ ਦੀ ਸਾਖੀ ਪੜ੍ਹੀ ਜਾਂ ਸੁਣੀ ਹੋਵੇਗੀ ਕਿ ਕਿਵੇਂ ਸਿੱਖ ਨੇ ਰਸਤੇ ਵਿੱਚ ਸ਼ਾਹੂਕਾਰ ਨੂੰ ਜੀਵਨ-ਮਨੋਰਥ ਬਾਰੇ ਸਮਝਾਇਆ ਤੇ ਉਸ ਦਾ ਉਧਾਰ ਕੀਤਾ।

**ਅ) ਸਬਦਿ ਸਵਾਰੀਆਸੁ ਅੰਮ੍ਰਿਤ ਪੀਵਿਆ ॥**

ਟੀਕਾਕਾਰਾਂ ਨੇ ਇਸ ਪੰਗਤੀ ਨੂੰ ਤਿੰਨ ਤਰ੍ਹਾਂ ਪਦ ਛੇਦ ਕੀਤਾ ਹੈ:-

੧- ਸਬਦਿ ਸਵਾਰੀ ਆਸ, ਅੰਮ੍ਰਿਤ ਪੀਵਿਆ ॥

੨- ਸਬਦਿ ਸਵਾਰੀਆਸੁ, ਅੰਮ੍ਰਿਤ ਪੀਵਿਆ ॥

੩- ਸਬਦਿ ਸਵਾਰੀਆ ਸੁ ਅੰਮ੍ਰਿਤ ਪੀਵਿਆ ॥

ਵੱਖ ਵੱਖ ਅਰਥ ਵੀ ਇਉਂ ਕੀਤੇ ਹਨ:-

੧- ਜਿਨ੍ਹਾਂ ਨੇ ਗੁਰ ਸ਼ਬਦ ਦੁਆਰਾ ਬੁਧੀ ਸਵਾਰੀ ਹੈ, ਉਨ੍ਹਾਂ ਆਸੁ-ਮੁਖ ਦੁਆਰਾ (ਮੂੰਹ ਨਾਲ) ਅੰਮ੍ਰਿਤ ਪੀਤਾ । [ਸੰ.ਸ.

੨- ਅਸੀਂ ਤਾਂ ਸ਼ਬਦ ਦੁਆਰਾ ਸਵਾਰੀਆਂ ਗਈਆਂ ਹਾਂ ਅਤੇ ਪਿਆਰੇ ਦਾ ਨਾਮ ਅੰਮ੍ਰਿਤ ਪੀਤਾ ਹੈ। [ਸ਼ਬਦਾਰਥ

੩- ਜਿਸ ਜੀਵ-ਇਸਤਰੀ ਨੂੰ (ਅਕਾਲ ਪੁਰਖ) ਨੇ ਗੁਰ ਸ਼ਬਦ ਦੀ ਰਾਹੀਂ ਸੁਧਾਰਿਆ ਹੈ ਉਸ ਨੇ (ਨਾਮ) ਅੰਮ੍ਰਿਤ ਪੀਤਾ ਹੈ। [ਦਰਪਣ

੪- ਜੋ ਸ਼ਬਦ ਦੁਆਰਾ ਸੁਆਰੀਆਂ ਗਈਆਂ ਹਨ ਉਨ੍ਹਾਂ ਹੀ ਅੰਮ੍ਰਿਤ ਪੀਤਾ ਹੈ। [ਸੰ.ਪੋ.

**ਨਿਰਣੈ:** ਇਸ ਪਉੜੀ ਦੀਆਂ ਪਹਿਲੀਆਂ ਪੰਗਤੀਆਂ ਪੜ੍ਹਨ ਤੇ ਹੀ ਸਪਸ਼ਟ ਹੋ ਜਾਂਦਾ ਹੈ ਕਿ ਇਸ ਪਉੜੀ ਵਿੱਚ ਬਹੁ-ਬਚਨੀ ਕਿਰਿਆ ਚਲ ਰਹੀ ਹੈ ਅਤੇ ਅੰਤਲੀ ਪੰਗਤੀ ਨੂੰ ਇਕ-ਬਚਨੀ ਕਿਰਿਆ ਵਿੱਚ ਅਰਥਾਉਣਾ ਠੀਕ ਨਹੀਂ ਜਿਵੇਂ ਕਿ ਉਪਰ ਨੰਬਰ ੩ ਵਾਲੇ ਅਰਥ ਹਨ।

'ਸਵਾਰੀਆਸੁ' ਨੂੰ ਪਦ ਛੇਦ ਕਰਕੇ 'ਸਵਾਰੀ ਆਸੁ' ਅਤੇ 'ਆਸੁ' ਦੇ ਅਰਥ (ਮੂੰਹ ਨਾਲ) ਕਰਨੇ ਖਿਚਵੇਂ ਅਤੇ ਮਨੋਕਲਪਿਤ ਹਨ। ਇਸੇ ਤਰ੍ਹਾਂ 'ਸੁ' ਨੂੰ ਵਖਰੇ ਕਰਨਾ ਵੀ ਠੀਕ ਨਹੀਂ। ਮਹਾਨ ਕੋਸ਼ ਵਿੱਚ ਅੰਕਿਤ ਹੈ ਕਿ 'ਸੁ' ਪਦ ਕ੍ਰਿਯਾ ਦੇ ਅੰਤ 'ਉਸ ਨੇ' ਅਰਥ ਵਿੱਚ ਵਰਤਿਆ ਜਾਂਦਾ ਹੈ। ਇਹ ਇਕ ਵਚਨ ਅਨਯ ਪੁਰਖ ਦੇ ਪੜਨਾਵ ਦਾ ਚਿੰਨ੍ਹ ਹੈ। ਜਿਵੇਂ 'ਦਿਤੋਸੁ, ਲਧੋਸੁ' ਆਦਿ ਉਸ ਨੇ ਦਿੱਤਾ, ਉਸ ਨੇ ਲਭਿਆ ਹੈ। ਇਸ ਨੇਮ ਨਾਲ ਅਰਥ ਇਉਂ ਬਣਦੇ ਹਨ:-

ਉਸ (ਪ੍ਰਭੂ) ਨੇ ਸ਼ਬਦ ਦੁਆਰਾ (ਜੋ ਜੀਵ ਇਸਤਰੀਆਂ) ਸਵਾਰੀਆਂ ਹਨ, (ਉਨ੍ਹਾਂ ਨੇ ਹੀ ਨਾਮ) ਅੰਮ੍ਰਿਤ ਪੀਤਾ ਹੈ।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਕੋਈ ਅਠੂਹਿਆਂ ਦਾ ਮੰਤਰੀ ਹੋਵੇ, ਹੱਥ ਜਾ ਪਾਵੇ ਸੱਪਾਂ ਨੂੰ ਤਾਂ ਉਸ ਦੀ ਮੌਤ ਅਵੱਸ਼ ਹੁੰਦੀ ਹੈ। ਇਸੇ ਤਰ੍ਹਾਂ ਜੇ ਕੋਈ ਮਨਮੁਖ, ਗੁਰਮੁਖ ਨਾਲ ਅੜੇ, ਭਾਵੇਂ ਧੱਕੇ ਸ਼ਾਹੀ ਨਾਲ ਆਪਣੀ ਗਲ ਮਨਵਾਉਣਾ ਚਾਹੇ ਤਾਂ ਉਸ ਨੂੰ ਵੀ ਆਪਣੀ ਜੀਵਨ-ਉਨਤੀ ਵਿੱਚ ਬਹੁਤ ਵੱਡਾ ਧੱਕਾ ਲਗਦਾ ਹੈ। ਗੁਰਬਾਣੀ ਵਿੱਚੋਂ ਇਹ ਚਿਤਾਵਨੀ ਵੀ ਮਿਲਦੀ ਹੈ ਕਿ ਜੇ ਕੋਈ ਧਿੰਗੋ ਜ਼ੋਰੀ ਗੁਰਸਿਖਾਂ ਪਾਸੋਂ ਕੰਮ ਕਰਾਉਣਾ ਚਾਹੇ ਤਾਂ ਉਹ ਜੰਤ ਬਹੁਤ ਦੁੱਖ ਪਾਉਂਦਾ ਹੈ, ਜਿਵੇਂ:-

**ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ, ਕਿ ਪੂਰੈ ਸਤਿਗੁਰ ਭਾਵੈ ॥**

ਗੁਰਸਿਖਾਂ ਅੰਦਰਿ ਸਤਿਗੁਰੁ ਵਰਤੈ,
ਜੋ ਸਿਖਾਂ ਨੋ ਲੋਚੈ, ਸੋ ਗੁਰ ਖੁਸੀ ਆਵੈ ॥
ਸਤਿਗੁਰੁ ਆਖੈ ਸੁ ਕਾਰ ਕਮਾਵਨਿ, ਸੁ ਜਪੁ ਕਮਾਵਹਿ,
ਗੁਰਸਿਖਾਂ ਕੀ ਘਾਲ, ਸਚਾ ਥਾਇ ਪਾਵੈ ॥
ਵਿਣੁ ਸਤਿਗੁਰ ਕੇ ਹੁਕਮੈ,
ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ,
ਤਿਸੁ, ਗੁਰਸਿਖੁ ਫਿਰਿ ਨੇੜਿ ਨ ਆਵੈ ॥
ਗੁਰ ਸਤਿਗੁਰ ਅਗੈ ਕੋ ਜੀਉ ਲਾਇ ਘਾਲੈ,
ਤਿਸੁ ਅਗੈ ਗੁਰਸਿਖੁ ਕਾਰ ਕਮਾਵੈ ॥
ਜਿ ਠਗੀ ਆਵੈ ਠਗੀ ਉਠਿ ਜਾਇ,
ਤਿਸੁ ਨੇੜੈ ਗੁਰਸਿਖੁ, ਮੂਲਿ ਨ ਆਵੈ ॥
ਬ੍ਰਹਮੁ ਬੀਚਾਰੁ, ਨਾਨਕੁ ਆਖਿ ਸੁਣਾਵੈ ॥
ਜਿ ਵਿਣੁ ਸਤਿਗੁਰ ਕੇ ਮਨੁ ਮੰਨੇ, ਕੰਮ ਕਰਾਏ,
ਸੋ ਜੰਤੁ ਮਹਾ ਦੁਖੁ ਪਾਵੈ ॥ ੨ ॥ [ਪੰਨਾ ੩੧੭

ਦੂਜੇ ਸਲੋਕਾਂ ਦਾ ਅੰਤਰੀਵ ਭਾਵ ਇਹ ਹੈ ਕਿ ਮਨੁੱਖ ਆਪਣੇ ਆਪ ਦੀ ਪਰਖ ਕਰੇ, ਦੂਜੇ ਦੇ ਨੁਕਸ ਛਾਂਟਣ ਵਿੱਚ ਹੀ ਉਮਰ ਨਾ ਗੁਆ ਦੇਵੇ। ਜੇ ਕੋਈ ਮਨੁੱਖ ਆਸਮਾਨ ਨੂੰ ਤੀਰ ਮਾਰੇ ਤਾਂ ਦਸੋ ਉਹ ਤੀਰ ਉਥੇ ਕਿਵੇਂ ਪੁਜ ਸਕਦਾ ਹੈ ਜਦ ਕਿ ਆਸਮਾਨ ਤਾਂ ਅਪਹੁੰਚ ਹੈ? ਉਹ ਤੀਰ ਮੁੜ ਉਸ ਨੂੰ ਹੀ ਵਿੰਨਣ ਵਾਲਾ ਬਣਦਾ ਹੈ। ਬਸ ਅਜਿਹੀ ਦਸ਼ਾ ਹੀ ਉਸ ਮਨਮੁਖ ਦੀ ਹੈ, ਜਿਹੜਾ ਗੁਰਮੁਖ ਨਾਲ ਝਗੜਦਾ ਹੈ। ਉਹ ਆਪਣੀ ਹਥੀਂ ਆਪਣੀ ਮੌਤ ਸਹੇੜ ਲੈਂਦਾ ਹੈ।

ਪਉੜੀ ਵਿੱਚ ਉਨ੍ਹਾਂ ਸੁਚਿਆਰ ਸਖੀਆਂ ਦਾ ਵਰਣਨ ਹੈ ਜੋ ਦਿਨ ਰਾਤ ਪ੍ਰਭੂ ਦੀ ਭਗਤੀ ਵਿੱਚ ਰਤੀਆਂ ਰਹਿੰਦੀਆਂ ਹਨ। ਉਹ ਆਪਣੇ ਦਿਲਾਂ ਦੀ ਬਿਰਥਾ ਆਪਣੇ ਸਾਈਂ ਨੂੰ ਅਰਦਾਸ ਦੁਆਰਾ ਸੁਣਾਉਂਦੀਆਂ ਹਨ। ਗੱਲ ਕੀ ਜਿਹੜੀਆਂ ਜੀਵ ਇਸਤਰੀਆਂ ਉਸ ਪ੍ਰਭੂ ਨੇ ਗੁਰੂ ਦੇ ਸ਼ਬਦ ਦੁਆਰਾ ਸਵਾਰੀਆਂ ਹਨ ਉਨ੍ਹਾਂ ਨੇ ਅੰਮ੍ਰਿਤ ਰੱਸ ਪੀਤਾ ਹੈ ਅਤੇ ਉਹ ਹੀ ਨਾਮ ਵਿੱਚ ਤ੍ਰਿਪਤ ਹੋਈਆਂ ਹਨ।

**ਸਲੋਕੁ ਮ: ੧ ॥ ਮਾਰੂ, ਮੀਹਿ ਨ ਤ੍ਰਿਪਤਿਆ, ਅਗੀ ਲਹੈ ਨ ਭੁਖ ॥ ਰਾਜਾ ਰਾਜਿ ਨ ਤ੍ਰਿਪਤਿਆ, ਸਾਇਰ ਭਰੇ ਕਿਸੁਕ ॥ ਨਾਨਕ, ਸਚੇ ਨਾਮ ਕੀ, ਕੇਤੀ ਪੁਛਾ ਪੁਛ ॥ ੧ ॥**

**ਮਹਲਾ ੨ ॥ ਨਿਹਫਲੰ ਤਸਿ ਜਨਮਸਿ, ਜਾਵਤੁ ਬ੍ਰਹਮ ਨ ਬਿੰਦਤੇ ॥ ਸਾਗਰੰ ਸੰਸਾਰਸਿ, ਗੁਰਪਰਸਾਦੀ ਤਰਹਿ ਕੇ ॥ ਕਰਣ ਕਾਰਣ**

**ਸਮਰਥੁ ਹੈ, ਕਹੁ ਨਾਨਕ ਬੀਚਾਰਿ ॥ ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥ ੨ ॥**

**ਪਉੜੀ ॥ ਖਸਮੈ ਕੈ ਦਰਬਾਰਿ, ਢਾਢੀ ਵਸਿਆ ॥ ਸਚਾ ਖਸਮੁ ਕਲਾਣਿ, ਕਮਲੁ ਵਿਗਸਿਆ ॥ ਖਸਮਹੁ ਪੂਰਾ ਪਾਇ, ਮਨਹੁ ਰਹਸਿਆ ॥ ਦੁਸਮਨ ਕਢੇ ਮਾਰਿ, ਸਜਣ ਸਰਸਿਆ ॥ ਸਚਾ ਸਤਿਗੁਰੁ ਸੇਵਨਿ, ਸਚਾ ਮਾਰਗੁ ਦਸਿਆ ॥ ਸਚਾ ਸਬਦੁ ਬੀਚਾਰਿ, ਕਾਲੁ ਵਿਧਉਸਿਆ ॥ ਢਾਢੀ ਕਥੈ ਅਕਥੁ, ਸਬਦਿ ਸਵਾਰਿਆ ॥ ਨਾਨਕ, ਗੁਣ ਗਹਿ ਰਾਸਿ, ਹਰਿ ਜੀਉ ਮਿਲੇ ਪਿਆਰਿਆ ॥ ੨੩ ॥**

## ਉਚਾਰਨ ਸੇਧ

**ਬਿੰਦੀ ਸਹਿਤ**: ਮੀਹਿਂ, ਪੁੱਛਾਂ, ਤਰਹਿਂ, ਮਠਹੁਂ, ਵਿਧਉਸਿਆਂ।

**ਫੁਟਕਲ**: ਵਸਿਆ, ਵਿਗਸਿਆ, ਰਹਸਿਆ ਆਦਿ ਸ਼ਬਦ ਅੱਧਕ ਸਹਿਤ ਵੱਸਿਆ, ਵਿਗੱਸਿਆ, ਰਹੱਸਿਆ ਅਤੇ ਸਰੱਸਿਆ ਉਚਾਰਨ ਕਰਨੇ ਚਾਹੀਦੇ ਹਨ ਕਿਉਂਕਿ ਕਾਵਿ ਸੁਮੇਲ ਨਾਲ ਉਚਾਰਨ ਦਾ ਗੂੜ੍ਹਾ ਸੰਬੰਧ ਹੁੰਦਾ ਹੈ।

**ਪਦ ਅਰਥ**: ਮਾਰੂ-ਰੇਤਲਾ ਥਾਂ। ਮੀਹਿ-ਮੀਂਹ (ਵਰਖਾ) ਨਾਲ। ਰਾਜਿ-ਰਾਜ ਕਰਕੇ। ਸਾਇਰ ਭਰੇ ਕਿਸੁਕ-ਸਮੁੰਦਰ ਕਿਸ ਭਰੇ ਹਨ?। ਪੁਛਾ-ਪੁੱਛ ਗਿੱਛ ਕਰਾਂ। ਪੁਛ-ਖ਼ਬਰ।

ਮ: ੨॥— ਨਿਹਫਲੰ-ਫਲ ਤੋਂ ਬਿਨਾਂ, ਵਿਅਰਥ। ਤਸਿ-ਉਸ (ਮਨੁੱਖ) ਦਾ। ਜਨੰਮਸਿ-ਜਨਮ ਹੈ। ਜਾਵਤੁ-ਜਦ। ਬਿੰਦਤੇ-ਨਹੀਂ ਜਾਣਦਾ। ਸਾਗਰੰ ਸੰਸਾਰਸਿ-ਸੰਸਾਰ ਸਮੁੰਦਰੰ ਤੋਂ। ਤਰਹਿ-ਤਰਦੇ ਹਨ। ਕੇ-ਕਈ (ਜੀਵ)। ਕਾਰਣੁ-ਸਬਬ, ਹੇਤੁ। ਕਲ-ਸਤਾ, ਸ਼ਕਤੀ। ਰਖੀ ਧਾਰਿ-ਟਿੱਕਾ ਕੇ ਰਖੀ ਹੋਈ ਹੈ।

**ਪਉੜੀ॥**— ਢਾਢੀ-ਜਸ ਗਾਉਣ ਵਾਲਾ। ਕਲਾਣਿ-ਸਿਫਤ ਸਾਲਾਹ ਨਾਲ। ਕਮਲੁ-ਹਿਰਦੇ ਰੂਪੀ ਕੰਵਲ। ਵਿਗਸਿਆ-ਖਿੜਿਆ। ਖਸਮਹੁ-ਮਾਲਕ ਤੋਂ। ਪੂਰਾ ਪਾਇ-ਪੂਰਾ (ਪਦ, ਮਰਤਬਾ) ਪਾ ਕੇ। ਸਰਸਿਆ-ਪ੍ਰਫੁਲਤ ਹੋਇਆ। ਕਾਲ-ਮੌਤ। ਵਿਧਉਸਿਆ-ਨਾਸ਼ ਕੀਤਾ। ਗਹਿ-ਪਕੜ ਕੇ, ਗ੍ਰਹਿਣ ਕਰਕੇ।

**ਅਰਥ : ਸਲੋਕ ਮ: ੧ ॥**— ਰੇਤਲਾ ਥਾਂ, ਮੀਂਹ ਨਾਲ (ਕਦੇ) ਨਹੀਂ ਰੱਜਿਆ (ਅਤੇ) ਅੱਗ ਦੀ ਭੁੱਖ (ਬਾਲਣ ਨਾਲ) ਕਦੇ ਨਹੀਂ ਲਹਿੰਦੀ। ਰਾਜਾ (ਕਦੇ ਵੀ) ਰਾਜ ਨਾਲ ਨਹੀਂ ਰੱਜਿਆ (ਅਤੇ) ਸਮੁੰਦਰ (ਪਾਣੀ ਨਾਲ) ਕਿਸ ਭਰਿਆ ਹੈ? (ਭਾਵ ਸਮੁੰਦਰ ਪਾਣੀ ਨਾਲ ਨਹੀਂ ਰੱਜਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ) ਸੱਚੇ ਨਾਮ ਦੀ ਕਿਤਨੀ ਕੁ ਪੁੱਛ

ਪੁੱਛਾਂ? (ਭਾਵ ਨਾਮ ਨੂੰ ਜਪਦਿਆਂ ਰਜੀਦਾ ਨਹੀਂ, ਜਿਵੇਂ ਕਿ ਭੁਖ ਦੀ ਪੁਛ ਅਪੁੱਛ ਦਾ ਰੂਪ ਧਾਰ ਗਈ ਹੋਵੇ)।੧।

**ਮਹਲਾ ੨ ॥—** ਜਦ ਤੱਕ (ਕਿਸੇ ਨੂੰ ਪੂਰਨ) ਬ੍ਰਹਮ ਦੀ ਜਾਣ-ਪਛਾਣ ਨਹੀਂ ਹੁੰਦੀ। (ਓਦੋਂ ਤੱਕ) ਉਸ ਦਾ (ਮਨੁੱਖਾ) ਜਨਮ ਵਿਅਰਥਜਾਂਦਾ ਹੈ। (ਕਈ ਜਗਿਆਸੂ) ਗੁਰੂ ਦੀ ਕਿਰਪਾ ਨਾਲ (ਇਸ ਸੰਸਾਰ ਸਾਗਰ ਤੋਂ ਤਰ ਜਾਂਦੇ ਹਨ)। ਕਾਰਣਾਂ ਦੇ ਕਰਨ ਵਾਲਾ (ਮਾਲਕ) ਸਮਰਥ (ਤੇ ਸਰਬ ਸ਼ਕਤੀਮਾਨ) ਹੈ। ਨਾਨਕ! ਆਖ ਕਿ ਹੇ ਜੀਵ! ਜਿਸ (ਕਰਤਾਰ) ਨੇ (ਸਾਰੀ) ਸ਼ਕਤੀ ਧਾਰ ਕੇ ਭਾਵ ਟਿਕਾ ਕੇ ਰਖੀ ਹੈ, (ਤੂੰ) ਇਹ ਵਿਚਾਰ(ਕਿ ਹਰੇਕ)ਕਾਰਨ ਉਸ ਕਰਤਾ ਪੁਰਖ ਦੇ ਵੱਸ ਵਿੱਚ ਹੈ।੨।

**ਪਉੜੀ॥—** (ਹੇ ਭਾਈ!) ਮਾਲਕ ਦੇ ਦਰਬਾਰ ਵਿੱਚ ਢਾਢੀ (ਆ) ਵਸਿਆ ਹੈ। (ਸੱਚੀ) ਸਿਫਤ-ਸਾਲਾਹ (ਨਾਲ ਢਾਢੀ ਦਾ ਹਿਰਦਾ ਰੂਪੀ) ਕਮਲ ਖਿੜ ਪਿਆ ਹੈ (ਅਤੇ) ਸੱਚਾ ਖਸਮ (ਉਸ ਨੂੰ) ਮਿਲ ਗਿਆ ਹੈ। (ਸੱਚੇ ਮਾਲਕ ਤੋਂ) ਪੂਰਨ (ਪਦ) ਪ੍ਰਾਪਤ ਕਰਕੇ (ਢਾਢੀ) ਦਿਲੋਂ ਆਨੰਦਤ ਹੋ ਗਿਆ ਹੈ। (ਉਸ ਨੇ ਕਾਮ, ਕ੍ਰੋਧ ਆਦਿ) ਵੈਰੀ ਮਾਰ ਕੇ ਕੱਢ ਦਿੱਤੇ ਹਨ (ਅਤੇ) ਸੱਜਣ (ਭਾਵ ਸਤ, ਸੰਤੋਖ, ਦਇਆ ਆਦਿ ਦੈਵੀ ਗੁਣ) ਪ੍ਰਫੁਲਤ ਹੋ ਗਏ ਹਨ। (ਉਹ) ਸੱਚਾ ਸਤਿਗੁਰੂ ਸੇਂਵਦੇ (ਸਿਮਰਦੇ) ਹਨ, ਜਿਸ ਨੇ ਇਹ ਸੱਚਾ ਮਾਰਗ ਦੱਸਿਆ ਹੈ। (ਉਸ ਨੇ) ਸੱਚਾ ਸ਼ਬਦ ਵੀਚਾਰ ਕੇ, ਕਾਲ ਨੂੰ ਨਾਸ ਕਰ ਦਿੱਤਾ ਹੈ (ਅਤੇ ਉਹ) ਸ਼ਬਦ ਦੁਆਰਾ ਸਵਾਰਿਆ (ਗਿਆ ਹੈ)। ਢਾਢੀ (ਉਸ) ਕਥਨ ਤੋਂ ਰਹਿਤ (ਪ੍ਰਭੂ) ਨੂੰ ਕਥਦਾ (ਭਾਵ ਉਸ ਦੇ ਗੁਣ ਗਾਇਨ ਕਰਦਾ) ਹੈ (ਅਤੇ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਦੈਵੀ) ਗੁਣਾਂ ਦੀ ਰਾਸ ਗ੍ਰਹਿਣ ਕਰਕੇ (ਉਹ) ਪਿਆਰਾ ਪ੍ਰਭੂ ਮਿਲ ਪੈਂਦਾ ਹੈ।੨੩।

## ਅਰਥ ਭੇਦ ਅਤੇ ਨਿਰਣੈ

**ਮਾਰੂ ਮੀਹਿ ਨ ਤ੍ਰਿਪਤਿਆ, ਅਗੀ ਲਹੈ ਨ ਭੁਖ ॥**
**ਰਾਜਾ ਰਾਜਿ ਨ ਤ੍ਰਿਪਤਿਆ, ਸਾਇਰ ਭਰੇ ਕਿਸੁਕ ॥**

ਦੂਜੀ ਪੰਗਤੀ ਦੇ ਦੋ ਤਰ੍ਹਾਂ ਅਰਥ ਕੀਤੇ ਜਾਂਦੇ ਹਨ:-

੧- ਕਿਸੀ ਨੇ ਸਾਇਰ ਭਰੇ ਹਨ ਕਿਆ। [ਪ੍ਰਿਯਾ- ਕ੍ਰਿਤ ਭਾ. ਸ਼ਾਮ ਸਿੰਘ ਜੀ

੨- ਪੁਨਾ ਰਾਜਾ ਰਾਜ ਕਰ ਤ੍ਰਿਪਤ ਨਹੀਂ ਹੋਤਾ ਹੈ।
ਸਾਇਰ, ਸਮੁੰਦਰ (ਕਿਸੁਕ) ਕਿਸ ਨੇ ਭਰੇ ਹੈ ਅਰਥਾਤ ਕਿਸੇ ਨੇ ਨਹੀਂ ਭਰੇ।
[ਫ.ਸ. ਅਤੇ ਭਾਈ ਵੀਰ ਸਿੰਘ

੩- ...ਸਾਇਰ ਭਰੇ ਕਿ ਸੁਕ
ਸੁਕ-ਖੁਸ਼ਕ, ਤਿਹਾਏ। ਸਮੁੰਦਰ ਪਾਣੀ ਨਾਲ ਭਰੇ ਨਹੀਂ ਕਿ ਉਸ ਵਕਤ ਖੁਸ਼ਕ ਹੋ ਜਾਂਦੇ ਹਨ, ਭਾਵ (ਤਿਹਾਏ ਹੋ ਜਾਂਦੇ ਹਨ) ਇਸੇ ਤਰ੍ਹਾਂ, ਸਚੇ ਨਾਮ ਨੂੰ ਜਪਦਿਆਂ ਰੱਜੀਦਾ ਨਹੀਂ। [ਸ਼ਬਦਾਰਥ

੪- (ਕੋਈ) ਰਾਜਾ ਕਦੇ ਰਾਜ (ਕਰਨ ਨਾਲ ਨਹੀਂ ਰੱਜਿਆ, ਭਰੇ ਸਮੁੰਦਰ ਨੂੰ ਸੁੱਕ ਕੀਹ ਆਖ ਸਕਦੀ ਹੈ (ਭਾਵ ਕਿਤਨੀ ਤਪਸ਼ ਪਈ ਪਵੇ, ਭਰੇ ਸਮੁੰਦਰ ਦੇ ਡੂੰਘੇ ਪਾਣੀਆਂ ਨੂੰ ਸੁਕ ਨਹੀਂ ਮੁਕਾ ਸਕਦੀ)। [ਦਰਪਣ

੫- ਕਿਸੁਕ ਸੰ. ਕੋਸ਼ਿਕੀ, ਸੰਗਯਾ-ਕੁਸੁ (ਜਲ ਦੇ ਧਾਰਨ ਵਾਲੀ)। ਜਿਸ ਵਿੱਚ ਜਲ ਵਹਿੰਦਾ ਹੈ ਦਰਿਆ 'ਮਾਰੂ ਮੀਹਿ ਨ ਤ੍ਰਿਪਤਿਆ ਆਗੀ ਲਹੈ ਨ ਭੁਖ' ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ' (ਵਾਰ ਮਾਝ ਮ: ੧) ਮਾਰੂ ਭੂਮਿ ਵਰਖਾ ਨਾਲ ਤ੍ਰਿਪਤ ਨਹੀਂ, ਅਗਨੀ ਈਧਨ ਨਾਲ ਨਹੀਂ, ਰਾਜਾ ਰਾਜ ਨਾਲ ਤ੍ਰਿਪਤ ਨਹੀਂ। ਸਮੁੰਦਰ ਨਦੀ ਨਾਲ ਤ੍ਰਿਪਤ (ਭਰਦਾ) ਨਹੀਂ। [ਮਹਾਨ ਕੋਸ਼

**ਨਿਰਣੈ**: ਜੇ ਸਾਰੇ ਸਲੋਕ ਦੀ ਸ਼ਬਦਾਵਲੀ ਨੂੰ ਮੁਖ ਰਖੀਏ ਤਾਂ ਮਹਾਨ ਕੋਸ਼ ਵਿੱਚ ਦਿੱਤੇ ਹੋਏ ਅਰਥ ਹੀ ਪ੍ਰਕਰਣ ਦੇ ਅਨੁਕੂਲ ਠੀਕ ਜਾਪਦੇ ਹਨ ਪਰ 'ਕਿਸੁਕ' ਪਦ ਗੁਰਬਾਣੀ ਵਿੱਚ 'ਕਿਸ ਨੇ' ਦੇ ਅਰਥਾਂ ਵਿੱਚ ਕਿਤੇ ਵੀ ਨਹੀਂ ਵਰਤਿਆ ਗਿਆ। ਭਾਈ ਕਾਨ੍ਹ ਸਿੰਘ ਨਾਭਾ ਨੇ ਉਪਰ ਨੰਬਰ ੫ ਦੇ ਸਾਹਮਣੇ 'ਸਾਇਰ ਭਰੇ ਕਿਸੁਕ' ਪਾਠ ਦੇ ਕੇ ਬਾਕੀ ਟੀਕਾਕਾਰਾਂ ਨਾਲੋਂ ਵਿਲਖਣ ਅਰਥ ਕੀਤੇ ਹਨ, ਪਰ 'ਸੁਕ' ਪਦ ਦੇ ਸਾਹਮਣੇ ਉਪਰੋਕਤ ਪੰਕਤੀ ਨੂੰ 'ਸਾਇਰ ਭਰੇ ਕਿ ਸੁਕ' ਪਦ ਛੇਦ ਕਰਕੇ ਅਰਥ ਸੰ. ਸੁਸ਼ਕ, ਵਿ. ਖੁਸ਼ਕ ਕੀਤੇ ਹਨ।

ਇਉਂ ਪ੍ਰਤੀਤ ਹੁੰਦਾ ਹੈ ਕਿ 'ਕਿਸੁਕ' ਸ਼ਬਦ ਸ਼ਬਦਾਰਥੀ ਵਿਦਵਾਨਾਂ ਦੀ ਨਜ਼ਰੀਂ ਨਹੀਂ ਪਿਆ। ਨਹੀਂ ਤਾਂ ਉਹ ਜ਼ਰੂਰ ਜ਼ਿਕਰ ਕਰਦੇ ਕਿਉਂਕਿ ਸ਼ਬਦਾਰਥ ਦੀ ਅਰਥਾਵਲੀ ਵਿਸ਼ੇਸ਼ ਕਰਕੇ ਮਹਾਨ ਕੋਸ਼ ਤੇ ਹੀ ਆਧਾਰਤ ਹੈ। 'ਸਮੁੰਦਰ ਪਾਣੀ ਨਾਲ ਭਰੇ ਨਹੀਂ ਕਿ ਉਸ ਵਕਤ ਖੁਸ਼ਕ ਹੋ ਜਾਂਦੇ ਹਨ' ਯਥਾਰਥ ਗੱਲ ਨਹੀਂ। ਅਸਲੀਅਤ ਇਹ ਹੈ ਕਿ ਸਮੁੰਦਰ ਦੀ ਪਿਆਸ ਪਾਣੀ ਨਾਲ ਨਹੀਂ ਬੁਝਦੀ। ਸੋ, 'ਭਰੇ ਕਿ ਸੁਕ' ਨਾਲੋਂ ਪਾਠ ਉਚਾਰਨ 'ਭਰੇ ਕਿਸੁਕ' ਕਰਨਾ ਹੀ ਠੀਕ ਰਹੇਗਾ।

**ਅ) ਨਿਹਫਲੰ ਤਸਿ ਜਨਮਸਿ, ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ, ਗੁਰ ਪਰਸਾਦੀ ਤਰਹਿ ਕੇ ॥**

'ਸ਼ਬਦਾਰਥ' ਵਿੱਚ ਦੂਜੀ ਪੰਕਤੀ ਨੂੰ ਇਉਂ ਪਦ ਛੇਦ ਕੀਤਾ ਗਿਆ ਹੈ- 'ਸਾਗਰੰ ਸੰਸਾਰ ਸਿ ਗੁਰ ਪਰਸਾਦੀ ਤਰਹਿ ਕੇ।' ਅਰਥ-ਜਦ ਤੱਕ (ਮਨੁੱਖ) ਹਰੀ ਨੂੰ ਨਹੀਂ ਪਛਾਣਦਾ ਉਸ ਦਾ ਜਨਮ ਵਿਅਰਥ ਜਾਂਦਾ ਹੈ। ਸੰਸਾਰ ਦਾ ਜੋ ਸਾਗਰ ਹੈ, ਉਹ ਕੋਈ ਹੀ ਗੁਰੂ ਦੀ ਕਿਰਪਾ ਨਾਲ ਤਰਦਾ ਹੈ। [ਸ਼ਬਦਾਰਥ

**ਨਿਰਣੈ**: ਜਦ 'ਜਨਮਸਿ' ਵਿੱਚ 'ਸਿ' ਦੇ ਅਰਥ ਅਸ 'ਹੈ' ਲਏ ਜਾਂਦੇ ਹਨ ਤਾਂ 'ਸੰਸਾਰਸਿ' ਵਿੱਚ ਵੀ 'ਸਿ' ਦੇ ਅਰਥ ਕਰਨੇ ਹੀ ਚੰਗੇ ਲਗਦੇ ਹਨ, 'ਸਿ' ਵੱਖਰੇ ਕਰਕੇ 'ਉਹ' ਅਰਥ ਕਰਨੇ ਠੀਕ ਨਹੀਂ ਕਿਉਂਕਿ ਪਹਿਲੀ ਪੰਕਤੀ ਵਿੱਚ 'ਤਸਿ' ਦਾ ਅਰਥ 'ਤਿਸਦਾ' (ਉਸਦਾ) ਆ ਗਿਆ ਹੈ। ਮਹਾਨ ਕੋਸ ਵਿੱਚ 'ਤਸਯ' ਛੀਵੀਂ ਵਿਭਕਤਿ ਦਸ ਕੇ 'ਉਸ ਕਾ,

ਤਿਸ ਦਾ' ਅਰਥ ਕੀਤੇ ਹਨ ਅਤੇ ਪੰਕਤੀ ਸਹਸਕ੍ਰਿਤੀ ਸਲੋਕਾਂ ਵਾਲੀ 'ਨਿਹਫਲੰ ਤਸ੍ਯ ਜਨਮਸ੍ਯ' ਦਿੱਤੀ ਹੈ।

ਅਰਥ ਦੀ ਜਾਣਕਾਰੀ ਨਾ ਹੋਣ ਦਾ ਕਾਰਨ ਉਹ ਇਉਂ ਬਿਸਰਾਮ ਦਿੰਦੇ ਹਨ:-

**ਨਿਸਫਲੰ ਤਸਿ ਜਨਮਸਿ ਜਾਵਤ੍ਹ, ਬ੍ਰਹਮ ਨ ਬਿੰਦਤੇ ॥**

ਉਹ 'ਜਾਵਤ੍ਹ' ਦਾ ਅਰਥ 'ਜਾਂਦਾ ਹੈ' ਸਮਝਦੇ ਹਨ। ਉਂਝ 'ਜਾਵਤ੍ਹ' ਦਾ ਅਰਥ ਜਾਂਦਾ ਵੀ ਹਨ ਪਰ ਇਥੇ ਇਹ ਕ੍ਰਿਆ ਵਿਸ਼ੇਸ਼ਣ ਦੇ ਰੂਪ ਵਿੱਚ ਵਰਤਿਆ ਗਿਆ ਹੈ ਜਿਸ ਦੇ ਅਰਥ ਹਨ 'ਜਦ ਤੱਕ'।

## ਸਾਰੰਸ਼ ਅਤੇ ਸਿਧਾਂਤ

ਜਿਵੇਂ ਰੇਤਲਾ ਥਲ, ਮੀਂਹ ਦੇ ਪੈਣ ਨਾਲ, ਅੱਗ ਬਾਲਣ ਨਾਲ, ਰਾਜਾ ਰਾਜ-ਐਸ਼ਵਰਜ ਨਾਲ, ਸਮੁੰਦਰ ਪਾਣੀ ਨਾਲ ਤ੍ਰਿਪਤ ਨਹੀਂ ਹੁੰਦਾ ਤਿਵੇਂ ਨਾਮ-ਆਧਾਰੀ ਜੀਵ ਪ੍ਰਭੂ ਦੇ ਸੰਤ ਨਾਮ-ਅੰਮ੍ਰਿਤ ਪੀਂਦਿਆਂ ਤ੍ਰਿਪਤ ਨਹੀਂ ਹੁੰਦੇ ਭਾਵ ਨਾਮ ਦੀ ਮੰਗ ਸਦਾ ਮੰਗਦੇ ਹੀ ਰਹਿੰਦੇ ਹਨ ਜਿਵੇਂ ਕਿ ਸਹਸਕ੍ਰਿਤੀ ਸਲੋਕਾਂ ਵਿੱਚ ਅੰਕਿਤ ਹੈ:-

**ਰਮਣੰ ਕੇਵਲੰ ਕੀਰਤਨੰ, ਸੁਧਰਮੰ ਦੇਹ ਧਾਰਣਹ ॥**

**ਅੰਮ੍ਰਿਤ ਨਾਮੁ ਨਾਇਰਾਇਣ, ਨਾਨਕ, ਪੀਵਤੰ ਸੰਤ ਨ ਤ੍ਰਿਪ੍ਯਤੇ ॥**

[ਪੰਨਾ ੧੩੫੬

ਦੂਜੇ ਸਲੋਕ ਦਾ ਸਿਧਾਂਤ ਇਹ ਹੈ ਕਿ ਜਦ ਤੱਕ ਜੀਵ ਬ੍ਰਹਮ ਦੀ ਪਛਾਣ ਨਹੀਂ ਕਰਦਾ ਉਦੋਂ ਤੱਕ ਇਸ ਦਾ ਜਨਮ ਵਿਅਰਥ ਹੀ ਜਾਂਦਾ ਹੈ। ਸਾਰੇ ਕਾਰਣਾਂ ਦਾ ਕਰਤਾ ਤੇ ਕਲਾ ਦਾ ਮਾਲਕ ਪਰਮੇਸ਼ੁਰ ਆਪ ਹੈ। ਪਉੜੀ ਦਾ ਸਾਰੰਸ਼ ਇਹ ਹੈ ਕਿ ਗੁਰੂ ਦੀ ਕਿਰਪਾ ਦਾ ਪਾਤਰ ਬਣ ਕੇ ਹੀ ਸੰਸਾਰ ਸਾਗਰ ਤੋਂ ਪਾਰ ਹੋ ਸਕੀਦਾ ਹੈ। ਗੁਰੂ ਹੀ ਕਰਤਾ ਪੁਰਖ ਨਾਲ ਮੇਲਣ ਦੇ ਸਮਰਥ ਹੈ। ਇਸ ਲਈ ਗੁਰੂ ਨਾਲ ਮਿਲ ਕੇ ਹਰੀ ਦੇ ਗੁਣ ਗਾਉਣੇ ਹੀ ਲਾਹੇਵੰਦੇ ਹਨ, ਬਾਕੀ ਵਿਖਾਵੇ ਦੇ ਕਰਮਾਂ ਨਾਲ ਜੀਵ-ਆਤਮਾਂ ਦੀ ਤ੍ਰਿਪਤੀ ਨਹੀਂ ਹੋ ਸਕਦੀ।

**ਸਲੋਕੁ ਮ: ੧ ॥ ਖਤਿਅਹੁ ਜੰਮੇ, ਖਤੇ ਕਰਨਿ, ਤ ਖਤਿਆ ਵਿਚਿ ਪਾਹਿ ॥ ਧੋਤੇ ਮੂਲਿ ਨ ਉਤਰਹਿ, ਜੇ ਸਉ ਧੋਵਣ ਪਾਹਿ ॥ ਨਾਨਕ, ਬਖਸੇ, ਬਖਸੀਅਹਿ, ਨਾਹਿ ਤ ਪਾਹੀ ਪਾਹਿ ॥੧॥**

**ਮ: ੧ ॥ ਨਾਨਕ, ਬੋਲਣੁ ਝਖਣਾ, ਦੁਖ ਛਡਿ ਮੰਗੀਅਹਿ ਸੁਖ ॥ ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ ॥ ਜਿਥੈ ਬੋਲਣਿ ਹਾਰੀਐ, ਤਿਥੈ ਚੰਗੀ ਚੁਪ ॥ ੨ ॥**

**ਪਉੜੀ ॥ ਚਾਰੇ ਕੁੰਡਾ ਦੇਖਿ, ਅੰਦਰੁ ਭਾਲਿਆ ॥ ਸਚੈ ਪੁਰਖਿ ਅਲਖਿ, ਸਿਰਜਿ ਨਿਹਾਲਿਆ ॥ ਉਝੜਿ ਭੁਲੇ ਰਾਹ, ਗੁਰਿ ਵੇਖਾਲਿਆ ॥ ਸਤਿਗੁਰ ਸਚੇ ਵਾਹੁ, ਸਚੁ ਸਮਾਲਿਆ ॥ ਪਾਇਆ ਰਤਨੁ ਘਰਾਹੁ, ਦੀਵਾ ਬਾਲਿਆ ॥ ਸਚੈ ਸਬਦਿ ਸਲਾਹਿ, ਸੁਖੀਏ ਸਚ ਵਾਲਿਆ ॥ ਨਿਡਰਿਆ ਡਰੁ ਲਗਿ, ਗਰਬਿ ਸਿ ਗਾਲਿਆ ॥ ਨਾਵਹੁ ਭੁਲਾ ਜਗੁ, ਫਿਰੈ ਬੇਤਾਲਿਆ ॥ ੨੪ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਖਤਿਆਂ, ਪਾਹਿਂ, ਉਤਰਹਿਂ, ਬਖਸੀਅਹਿਂ, ਨਾਹਿਂ, ਪਹਿਰਹਿਂ, ਕੁੰਡਾਂ, ਘਰਾਹੁਂ, ਸਲਾਹਿਂ, ਨਿਡਰਿਆਂ, ਨਾਵਹੁਂ।

**ਪਦ ਅਰਥ:** ਖਤਿਅਹੁ-ਪਾਪਾਂ ਤੋਂ। ਖਤੇ-ਪਾਪ। ਕਰਨਿ-ਕਰਦੇ ਹਨ। ਖਤਿਆ ਵਿਚ-ਪਾਪਾਂ ਵਿੱਚ। ਪਾਹਿ-ਪੈਂਦੇ ਹਨ। ਮੂਲ ਨ-ਉਕਾ ਹੀ ਨਹੀਂ। ਪਾਹੀ-ਜੁਤੀਆਂ। ਝਖਣਾ-ਫਜ਼ੂਲ ਬੋਲਣਾ। ਮੰਗੀਅਹਿ-ਮੰਗੇ ਜਾਂਦੇ ਹਨ। ਦਰਿ-(ਪ੍ਰਭੂ ਦੇ) ਦਰ ਤੋਂ।੨।

ਅੰਦਰੁ-ਹਿਰਦਾ। ਸਿਰਜਿ-ਬਣਾ ਕੇ। ਨਿਹਾਲਿਆ-ਵੇਖਿਆ। ਉਝੜਿ-ਔਝੜ ਵਿੱਚ। ਘਰਾਹੁ-ਘਰ (ਹਿਰਦੇ) ਚੋਂ। ਦੀਵਾ-(ਗਿਆਨ ਰੂਪ) ਦੀਵਾ। ਸਲਾਹਿ-ਸਲਾਹੁੰਦੇ ਹਨ। ਸਚ ਵਾਲਿਆ-ਸੱਚ ਵਾਲੇ। ਗਰਬਿ-ਅਹੰਕਾਰ ਵਿੱਚ। ਗਾਲਿਆ-ਗਾਲੇ, ਗ਼ਰਕ ਕੀਤੇ ਹਨ। ਬੇਤਾਲਿਆ-ਭੂਤਨੇ।

**ਅਰਥ: ਸਲੋਕੁ ਮ: ੧ ॥—** ਪਾਪਾਂ ਕਰਕੇ ਹੀ (ਜੀਵ) ਜਨਮ ਲੈਂਦੇ ਹਨ (ਜਨਮ ਲੈ ਕੇ ਫਿਰ) ਪਾਪ ਕਰਦੇ ਹਨ ਤਾਂ (ਇਸ ਕਰਕੇ ਮੁੜ) ਪਾਪਾਂ ਵਿੱਚ ਪੈਂਦੇ, (ਪਰਵਿਰਤ ਹੋ ਜਾਂਦੇ) ਹਨ। (ਪ੍ਰੰਤੂ) ਜੇ ਸੌ ਵਾਰੀ ਵੀ (ਪਾਪਾਂ ਨੂੰ ਪਏ) ਧੋਈਏ (ਤਾਂ ਵੀ) ਧੋਣ ਨਾਲ ਉਕੇ ਹੀ ਨਹੀਂ ਉਤਰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜੇ ਪ੍ਰਭੂ ਆਪ) ਬਖਸ਼ (ਦੇਵੇ ਤਾਂ ਹੀ ਪਾਪ) ਬਖਸ਼ੇ ਜਾ ਸਕਦੇ ਹਨ, (ਜੇ) ਨਾ (ਬਖਸ਼ੇ) ਤਾਂ ਜੁਤੀਆਂ ਹੀ ਪੈਂਦੀਆਂ ਹਨ।੧।

**ਮ: ੧ ॥—** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦੁੱਖਾਂ ਨੂੰ ਛੋੜ ਕੇ (ਜੋ) ਸੁਖ ਮੰਗੇ ਜਾਂਦੇ ਹਨ (ਅਤੇ ਸੁਖ ਨਾ ਮਿਲਣ ਤੇ ਜੋ ਵਾਧੂ) ਬੋਲਣਾ ਹੈ (ਉਹ) 'ਝਖਣਾ-ਝਾਖ' ਹੈ ਕਿਉਂਕਿ ਸੁੱਖ (ਅਤੇ) ਦੁੱਖ ਦੋਵੇਂ ਹੀ (ਪ੍ਰਭੂ ਦੇ) ਦਰ ਤੋਂ ਕਪੜੇ (ਮਿਲਦੇ ਹਨ ਜਿਨ੍ਹਾਂ ਨੂੰ) ਮਨੁੱਖ ਪਾਉਂਦੇ ਹਨ। ਜਿਸ ਥਾਂ ਤੇ ਬੋਲਣ ਨਾਲ ਹਾਰ ਹੁੰਦੀ ਹੋਵੇ ਉਥੇ (ਬੋਲਣ ਨਾਲੋਂ) ਚੁੱਪ (ਧਾਰਨ ਕਰਨੀ ਹੀ) ਚੰਗੀ (ਗਲ ਹੈ)।੨।

**ਪਉੜੀ॥—** (ਜਿਸ ਮਨੁੱਖ ਨੇ) ਚਾਰੇ ਪਾਸੇ ਵੇਖ ਕੇ (ਆਪਣਾ) ਅੰਦਰਲਾ ਭਾਵ ਹਿਰਦਾ ਖੋਜਿਆ ਹੈ (ਉਸ ਨੂੰ ਪ੍ਰਗਟ ਹੋ ਗਿਆ ਹੈ ਕਿ ਉਸ) ਸੱਚੇ ਪੁਰਖ ਨੇ (ਉਸ) ਲਖਤਾ ਤੋਂ ਰਹਿਤ

(ਪ੍ਰਭੂ) ਨੇ (ਸਾਰਾ ਸੰਸਾਰ) ਬਣਾ ਕੇ (ਆਪ ਹੀ ਉਸ ਨੂੰ ਸੰਭਾਲਣ ਹਿੱਤ) ਵੇਖਿਆ ਹੈ। (ਜੋ) ਔਝੜ ਵਿੱਚ (ਪੈ ਕੇ) ਰਾਹ ਭੁਲੇ ਹੋਏ ਹਨ, ਗੁਰੂ ਨੇ (ਉਨ੍ਹਾਂ ਨੂੰ ਸੱਚ ਧਰਮ ਦਾ ਰਸਤਾ) ਵਿਖਾ ਦਿੱਤਾ ਹੈ। ਸੱਚੇ ਸਤਿਗੁਰ ਨੂੰ ਵਾਹ ਹੈ (ਭਾਵ ਇਹ ਉਸ ਦੀ ਵਡਿਆਈ ਹੈ ਜਿਸ ਦੀ ਕਿਰਪਾ ਨਾਲ ਅਸਾਂ) ਸੱਚ ਨੂੰ ਸਿਮਰਿਆ ਹੈ। (ਗੁਰੂ ਨੇ ਗਿਆਨ ਰੂਪ) ਦੀਵਾ ਬਾਲ ਦਿੱਤਾ ਹੈ (ਜਿਸ ਦੇ ਫਲ ਸਰੂਪ ਨਾਮ ਰੂਪੀ) ਰਤਨ ਹਿਰਦੇ ਚੋਂ ਹੀ ਪ੍ਰਾਪਤ ਕਰ ਲਿਆ ਹੈ। ਜਿਹੜੇ ਸੱਚੇ ਸ਼ਬਦ ਦੁਆਰਾ (ਪ੍ਰਭੂ) ਨੂੰ ਸਲਾਹੁੰਦੇ ਹਨ (ਉਹ) ਸੱਚ ਵਾਲੇ ਸੁੱਖੀ ਹੋ ਗਏ ਹਨ। ਪਰ ਨਾ ਡਰਨ ਵਾਲਿਆਂ ਨੂੰ (ਹੋਰ) ਡਰ ਲਗਦਾ ਹੈ (ਅਤੇ) ਉਹ ਅਹੰਕਾਰ ਵਿੱਚ ਲਗ ਗਏ ਹਨ। ਨਾਮ ਤੋਂ ਭੁੱਲਾ ਹੋਇਆ ਸੰਸਾਰ ਭੂਤਨਿਆਂ (ਵਾਂਗ) ਫਿਰ ਰਿਹਾ ਹੈ।੨੪।

## ਅਰਥ ਭੇਦ ਅਤੇ ਨਿਰਣੈ

**੧) ਖਤਿਅਹੁ ਜੰਮੇ ਖਤੇ ਕਰਨਿ, ਤ ਖਤਿਆ ਵਿਚ ਪਾਹਿ ॥**

**੨) ਖਤਿਅਹੁ ਜੰਮੇ ਖਤੇ ਕਰ, ਨਿਤ ਖਤਿਆ ਵਿਚਿ ਪਾਹਿ ॥**

ਇਸ ਪੰਕਤੀ ਦਾ ਦੋ ਤਰ੍ਹਾਂ ਪਦ ਛੇਦ ਕਰਕੇ ਪਾਠ ਕੀਤਾ ਜਾਂਦਾ ਹੈ। ਇਸ ਲਈ ਪਾਠਕਾਂ ਨੂੰ ਸਹੀ ਅਰਥਾਂ ਦੀ ਸੇਧ ਤੋਂ ਜਾਣੂੰ ਹੋਣਾ ਚਾਹੀਦਾ ਹੈ।

ਵੱਖ ਵੱਖ ਅਰਥ:

੧- ਖਤੇ ਨਾਮ ਮੰਦੇ ਕਰਮਾਂ ਕਾ ਪਾਪਾਂ ਕਾ। ਸੋ ਜੀਵ ਸਭੇ ਪਾਪਾਂ ਕਰਕੇ ਜੰਮੇ ਹੈਨ ਪਰ ਨਿਤ ਖਤਿਆਂ ਵਿਚ ਪਾਇ ਖਤੇ ਹੀ ਕਰਤੇ ਹੈਨ ਅਗੇ ਭੀ ਨਿਤ ਖਤਿਆ ਵਿਚ ਪੜਤੇ ਹੈਂ ਆਪ ਹੀ ਕਰਤੇ ਹੈਨ ਹਟਤੇ ਨਹੀਂ ਵਾ ਪਿਛੇ ਖਤੇ ਕੀਤੇ ਤਿਨ ਕਰਕੇ ਜੰਮੇ ਖਤੇ ਕਰ ਨਿਤ ਅਬ ਭੀ ਖਤੇ ਕਰਤੇ ਹੈਨ ਨਿਤ ਅਗੇ ਖਤਿਆਂ ਵਿਚ ਪੜਨਗੇ ਗੁਰਾਂ ਨਾਲ ਮਿਲੇ ਬਿਨਾ।
[ਪ੍ਰਿਯਾਇ ਭਾ. ਸ਼ਾਮ ਸਿੰਘ

੨- ਪਾਪੀ ਜੀਵ (ਖਤਿਅਹੁ ਗੁਨਾਹ) ਕਰ ਉਪਜੇ ਹੈਂ ਔਰ ਅਬ ਗੁਨਾਹ ਕਰਤੇ ਹੈਂ ਆਗੇ ਭੀ ਨਿਤ ਗੁਨਾਹੋਂ ਮੇਂ ਪੜੇਂਗੇ ਸੋ ਗੁਨਾਹ ਮਲ ਰੂਪ ਹੈਂ। [ਫ. ਸ. ਤੇ ਸੰ. ਸ.

੩- (ਅਰਬੀ 'ਖਤਾ' ਭੁੱਲ) ਖਤਾ ਤੋਂ ਪਾਪਾਂ ਕਰਕੇ ਜਨਮ ਵਿੱਚ ਆਏ, ਇਥੇ ਭੀ ਪਾਪ ਕਰਦੇ ਹਨ, ਤੇ ਅਗੋਂ ਭੀ (ਪਈ ਕਿਰਤ ਅਨੁਸਾਰ) ਪਾਪਾਂ ਵਿੱਚ ਹੀ ਸਿੱਟੇ ਜਾਣਗੇ।[ਸ਼ਬਦਾਰਥ

**ਨਿਰਣੈ:** 'ਖਤੇ ਕਰ ਨਿਤ' ਪਾਠ ਅਸ਼ੁੱਧ ਹੈ। 'ਕਰਨਿ' ਪਦ ਵਰਤਮਾਨ ਕਾਲ ਦੀ ਬਹੁ-ਬਚਨੀ ਕਿਰਿਆ ਹੈ ਜਿਸ ਦੀ ਪੁਸ਼ਟੀ ਲਈ ਗੁਰਬਾਣੀ ਵਿਚੋਂ ਹੇਠ ਲਿਖੇ ਪ੍ਰਮਾਣ ਪਾਠਕਾਂ ਦੀ ਭੇਟ ਹਨ:-

੧. **ਮੰਨੇ ਕਾ ਬਹਿ ਕਰਨਿ ਵੀਚਾਰੁ ॥** [ਪੰਨਾ ੩

੨. **ਬਧੇ ਕਰਨਿ ਸਲਾਮ, ਖਸਮੈ ਭਾਣਿਆ ॥** [ਪੰਨਾ ੧੪੩

੩. **ਆਪੁ ਛੋਡਿ ਸੇਵਾ ਕਰਨਿ, ਜੀਵਤ ਮੁਏ ਰਹੰਨਿ ॥** [ਪੰਨਾ ੨੩੩

# ਸਾਰੰਸ਼ ਅਤੇ ਸਿਧਾਂਤ

ਜੀਵ ਭੁੱਲਾਂ ਕਰਦੇ ਹਨ ਜਿਸ ਕਾਰਨ ਭੁੱਲਾਂ ਦੀ ਘੁੰਮਣ ਘੇਰੀ ਵਿੱਚ ਫਸੇ ਰਹਿੰਦੇ ਹਨ। ਇਨ੍ਹਾਂ ਭੁੱਲਾਂ ਕਾਰਨ ਹੀ ਮਨੁੱਖੀ ਮਤਿ ਨੂੰ ਪਾਪਾਂ ਦੀ ਮੈਲ ਲਗਦੀ ਹੈ ਜਿਸ ਦਾ ਬਾਹਰਲਾ ਇਸ਼ਨਾਨ ਜਾਂ ਕਿਸੇ ਹੋਰ ਕਰਮ ਦੇ ਬਲ ਨਾਲ ਉਤਰਨਾ ਸੰਭਵ ਨਹੀਂ। ਹਾਂ, ਜੇ ਵਾਹਿਗੁਰੂ ਆਪ ਭੁੱਲਾਂ ਮੁਆਫ਼ ਕਰ ਦੇਣ ਤਾਂ ਉਹ ਬਖਸ਼ੀਆਂ ਜਾ ਸਕਦੀਆਂ ਹਨ, ਵਰਨਾ ਭੁੱਲਾਂ ਦੀ ਸਜ਼ਾ ਭੁਗਤਣੀ ਹੀ ਪੈਂਦੀ ਹੈ।

# ਵਿਸ਼ੇਸ਼ ਵੀਚਾਰ

## ਦੁੱਖ ਸੁੱਖ ਦਾ ਸੰਕਲਪ

ਦੂਜੇ ਸਲੋਕ ਵਿੱਚ ਜੀਵ ਨੂੰ ਇਕ ਨਰੋਈ ਸੇਧ ਦਿਤੀ ਹੈ ਕਿ ਦੁੱਖ ਤੇ ਸੁੱਖ ਦੋਵੇਂ ਹੀ ਮਨੁੱਖਾਂ ਨੂੰ ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਇਕ ਪ੍ਰਕਾਰ ਦੇ ਕਪੜੇ ਹੀ ਪਾਉਣ ਲਈ ਮਿਲੇ ਹੋਏ ਹਨ। ਇਸ ਲਈ ਦੁੱਖਾਂ ਤੋਂ ਤੰਗ ਆ ਕੇ ਸੁੱਖ ਮੰਗਣ ਨਾਲੋਂ- 'ਸਹੁ ਵੇ ਜੀਆ, ਆਪਣਾ ਕੀਆ' ਆਖ ਕੇ ਮਨ ਨੂੰ ਤਸਲੀ ਕਰਾਉਣੀ ਹੀ ਯੋਗ ਹੈ।

ਸੰਸਾਰ ਵਿੱਚ ਅਜਿਹਾ ਕਿਹੜਾ ਵਿਅਕਤੀ ਹੈ ਜੋ ਜੀਵਨ-ਭਰ ਸੁਖਦਾਈ ਜੀਵਨ ਬਿਤਾਉਣ ਲਈ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਸੰਕਲਪ ਨਹੀਂ ਰਖਦਾ ਪਰ ਦੁਖ ਸੁਖ ਆਪਣੇ ਵੱਸ ਦੀ ਗੱਲ ਨਹੀਂ, ਪੂਰਬਲੇ ਜਨਮਾਂ ਵਿੱਚ ਕੀਤੇ ਕਰਮਾਂ ਦੀ ਖੇਡ ਹੈ। ਗੁਰਵਾਕ ਹਨ:-

**ਸੁਖੁ ਦੂਖੁ ਪੁਰਬ ਜਨਮ ਕੇ ਕੀਏ ॥ ਸੋ ਜਾਣੈ ਜਿਨਿ ਦਾਤੈ ਦੀਏ ॥**
**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ,**
**ਸਹੁ ਆਪਣਾ ਕੀਆ ਕਰਾਰਾ ਹੇ ॥** [ਪੰਨਾ ੧੦੩੦

ਮਨੁੱਖ ਸਰੀਰਧਾਰੀ ਹੋਣ ਕਰਕੇ ਨਿਤ ਸਰੀਰਕ ਸੁੱਖਾਂ ਨਾਲ ਆਪਣੀ ਸਾਂਝ ਬਣਾਈ ਰਖਦਾ ਹੈ ਅਤੇ ਇਸ ਦੀ ਬੁੱਧੀ ਵੀ ਸਰੀਰਕ ਸੁੱਖਾਂ ਤੱਕ ਹੀ ਸੀਮਤ ਰਹਿੰਦੀ ਹੈ। ਇਸ ਲਈ ਇਹ ਮਾਨਸਿਕ ਤੇ ਆਤਮਿਕ ਸੁੱਖਾਂ ਦੀਆਂ ਕੀਮਤਾਂ ਕਦਰਾਂ ਤੋਂ ਅਨਜਾਣ ਹੀ ਰਹਿੰਦਾ ਹੈ। ਸੁੱਖਾਂ ਦੀ ਉਤਪਤੀ ਅਤੇ ਵਿਨਾਸ਼ ਦਾ ਗਿਆਨ ਗੁਰਬਾਣੀ ਦਾ ਅਧਿਐਨ ਕੀਤੇ ਬਿਨਾ ਹਾਸਲ ਨਹੀਂ ਹੁੰਦਾ। ਸੱਚ ਜਾਣੋ, ਮਨੁੱਖ ਸੁਖ ਤੇ ਦੁੱਖ ਦੋਹਾਂ ਵਿੱਚ ਹੀ ਆਪਣਾ ਆਪਾ ਫਸਾਈ ਬੈਠਾ ਹੈ ਜਿਸ ਕਰਕੇ ਆਪਣੇ ਅਸਲੇ ਤੋਂ ਕੋਹਾਂ ਦੂਰ ਹੈ। ਇਸ ਕਾਰਨ ਹੀ ਨੂਰੀ ਚਾਨਣ ਨਾਲ ਇਸਦਾ ਜੀਵਨ ਜਗ-ਮਗਾ ਨਹੀਂ ਰਿਹਾ।

ਦੁੱਖ ਤੇ ਸੁੱਖ ਕੀ ਹੈ? ਦੁਖੀਏ ਤੇ ਸੁਖੀਏ ਦੀਆਂ ਨਿਸ਼ਾਨੀਆਂ ਕੀ ਹਨ? ਇਸ ਬਾਰੇ ਗੁਰਬਾਣੀ ਦਾ ਪਠਨ ਪਾਠਨ ਕੀਤਿਆਂ ਸਾਨੂੰ ਗੂਹਜ ਰਮਜ਼ਾਂ ਦਾ ਗਿਆਨ ਅਤੇ ਉਪਦੇਸ਼ ਕਰਨ ਦੀ ਸੇਧ ਪ੍ਰਾਪਤ ਹੁੰਦੀ ਹੈ:-

੧. **ਸਰਬ ਸੁਖਾ ਸੁਖੁ ਸਾਚਾ ਏਹੁ ॥ ਗੁਰ ਉਪਦੇਸੁ ਮਨੈ ਮਹਿ ਲੇਹੁ॥** [ਪੰਨਾ ੧੬੮

੨. **ਅਨਦ ਸੂਖ ਬਿਸ੍ਰਾਮ, ਨਿਤ ਹਰਿ ਕਾ ਕੀਰਤਨੁ ਗਾਇ ॥**
**ਅਵਰ ਸਿਆਣਪ ਛਾਡਿ ਦੇਹਿ, ਨਾਨਕ ਉਧਰਸਿ ਨਾਇ ॥** [ਪੰਨਾ ੯੬੨

੩. **ਸੂਖ ਸਹਜ ਆਨਦੁ ਘਣਾ, ਪ੍ਰਭ ਜਪਤਿਆ ਦੁਖੁ ਜਾਇ॥**
**ਨਾਨਕ, ਨਾਮੁ ਜਪਤ ਸੁਖੁ ਊਪਜੈ, ਦਰਗਹ ਪਾਈਐ ਥਾਉ॥** [ਪੰਨਾ ੯੬੩

੪. **ਮੇਰੇ ਮਨ! ਗੁਰਸਬਦੀ ਸੁਖੁ ਹੋਇ ॥** [ਪੰਨਾ ੪੬

੫. **ਸਰਬ ਰੰਗ ਇਕ ਰੰਗ ਮਾਹਿ ॥**
**ਸਰਬ ਸੁਖਾ ਸੁਖ ਹਰਿ ਕੈ ਨਾਇ ॥** [ਪੰਨਾ ੧੧੮੦

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ:-

**ਸੁਖ ਸਮੂਹਾ ਭੋਗ, ਭੂਮਿ ਸਬਾਈ ਕੋ ਧਣੀ ॥**
**ਨਾਨਕ, ਹਭੇ ਰੋਗੁ, ਮਿਰਤਕ ਨਾਮ ਵਿਹੂਣਿਆ ॥** [ਪੰਨਾ ੧੧੦੧

ਭਾਵੇਂ ਕੋਈ ਮਨੁੱਖ ਸਾਰੇ ਸੁਖ ਐਸ਼ਵਰਜ ਭੋਗਣ ਵਾਲਾ ਹੋਵੇ, ਇਥੋਂ ਤੱਕ ਕਿ ਉਹ ਸਾਰੀ ਪ੍ਰਿਥਵੀ ਦਾ ਮਾਲਕ ਵੀ ਪਿਆ ਹੋਵੇ, ਪ੍ਰੰਤੂ ਨਾਮ ਤੋਂ ਬਿਨਾ ਜੋ ਕੁਝ ਵੀ ਉਸ ਪਾਸ ਹੈ ਸਭ ਰੋਗ ਰੂਪ ਹੈ। ਉਹ ਆਪ ਵੀ ਮੁਰਦੇ ਸਮਾਨ ਹੈ। ਆਓ, ਸਤਿਗੁਰਾਂ ਪਾਸੋਂ ਪੁਛੀਏ ਕਿ ਸੁਖੀ ਕੌਣ ਹੈ? ਆਪ ਜੀ ਪਾਸੋਂ ਇਉਂ ਉਤਰ ਮਿਲਦਾ ਹੈ:-

੧. **ਨਾਮੁ ਧਿਆਏ ਸੋ ਸੁਖੀ, ਤਿਸੁ ਮੁਖੁ ਊਜਲੁ ਹੋਇ ॥** [ਪੰਨਾ ੪੪

੨. **ਸੇਈ ਸੁਖੀਏ ਚਹੁ ਜੁਗੀ, ਜਿਨਾ ਨਾਮੁ ਅਖੁਟੁ ਅਪਾਰੁ ॥** [ਪੰਨਾ ੨੬

੩. **ਨਾਮ ਪ੍ਰਭੂ ਕੇ ਜੋ ਰੰਗਿ ਰਾਤੇ, ਕਲਿ ਮਹਿ ਸੁਖੀਏ ਸੇ ਗਨੀ ॥** [ਪੰਨਾ ੧੧੮੬

ਨਾਮ ਰੰਗ ਵਿੱਚ ਰਤੜੇ ਗੁਰਦੇਵ ਪਿਤਾ ਜੀ ਇਹ ਦਸਦੇ ਹਨ ਕਿ ਰਾਜ ਦੇ ਸੁੱਖ ਮਿਠੇ ਨਹੀਂ, ਪਦਾਰਥਾਂ ਦੇ ਭੋਗ ਮਿੱਠੇ ਨਹੀਂ ਅਤੇ ਨਾ ਹੀ ਮਾਇਆ ਦੇ ਸੁੱਖ ਮਿੱਠੇ ਹਨ। ਆਪ ਜੀ ਦੀ ਦ੍ਰਿਸ਼ਟੀ ਵਿੱਚ ਜੇ ਕੋਈ ਲੋਕ ਪਰਲੋਕ ਵਿੱਚ ਮਿੱਠੀ ਵਸਤੂ ਹੈ ਤਾਂ ਉਹ ਸਾਧ-ਗੁਰੂ ਦਾ ਸੰਗ ਅਤੇ ਮਿੱਠ ਬੋਲੜੇ ਪ੍ਰਭੂ ਦਾ ਦਰਸ਼ਨ। ਸਦਾ ਥਿਰ ਰਹਿਣ ਵਾਲੇ ਸੁੱਖਾਂ ਦੇ ਮੁਤਲਾਸ਼ੀ ਮਨੁੱਖ ਨੂੰ ਗੁਰੂ ਜੀ ਸਦੀਵੀ ਸੁੱਖਾਂ ਦੀ ਪ੍ਰਾਪਤੀ ਦਾ ਸ਼ਾਹ-ਮਾਰਗ ਇਉਂ ਦਰਸਾਉਂਦੇ ਹਨ:-

੧. **ਜੇ ਲੋੜਹਿ ਸਦਾ ਸੁਖੁ ਭਾਈ ॥**
**ਸਾਧੂ ਸੰਗਤਿ ਗੁਰਹਿ ਬਤਾਈ ॥** [ਪੰਨਾ ੧੧੮੨

੨. **ਸਰਬ ਸੁਖਾਂ ਕਾ ਦਾਤਾ ਸਤਿਗੁਰੁ, ਤਾਕੀ ਸਰਣੀ ਪਾਈਐ॥** [ਪੰਨਾ ੬੩੦

ਇਸੇ ਤਰ੍ਹਾਂ ਦੁੱਖ ਦੀ ਪਰਿਭਾਸ਼ਾ ਬਾਰੇ ਸਾਨੂੰ ਗੁਰਬਾਣੀ ਵਿੱਚੋਂ ਨਰੋਈ ਸੇਧ ਮਿਲਦੀ ਹੈ:-

੧. **ਵਿਣੁ ਤੁਧੁ ਹੋਰੁ ਜਿ ਮੰਗਣਾ, ਸਿਰਿ ਦੁਖਾ ਕੈ ਦੁਖ ॥**
**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥** [ਪੰਨਾ ੯੫੮

੨. **ਦੂਖ ਤਦੇ ਜਦਿ ਵੀਸਰੈ, ਸੁਖੁ ਪ੍ਰਭ ਚਿਤਿ ਆਏ ॥** [ਪੰਨਾ ੮੧੩

੩. **ਸਭੇ ਦੁਖ ਸੰਤਾਪ ਜਾ ਤੁਧਹੁ ਭੁਲੀਐ ॥** [ਪੰਨਾ ੯੬੪

ਹਰ ਦੁੱਖ ਤੋਂ ਬਾਅਦ ਸੁੱਖ ਅਤੇ ਸੁੱਖ ਤੋਂ ਬਾਅਦ ਦੁੱਖ ਵਾਲੀ ਕਹਾਵਤ ਦਾ ਵਿਸ਼ਲੇਸ਼ਣ ਕਰਨ ਤੇ ਪਤਾ ਲਗਦਾ ਹੈ ਕਿ ਪ੍ਰਭੂ ਪਿਆਰੇ ਪ੍ਰਭੂ ਦੀ ਪ੍ਰਾਪਤੀ ਲਈ ਜੋ ਸਿਮਰਨ ਰੂਪੀ ਸਾਧਨਾ ਕਰਦੇ ਹਨ, ਉਹ ਪਹਿਲਾਂ ਦੁੱਖ ਰੂਪ ਹੀ ਪ੍ਰਤੀਤ ਹੁੰਦੀ ਹੈ ਪਰ ਅੰਤ ਸੁਖਦਾਈ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਬਾਰੇ ਭਾ.ਸ. ਗੁਰਦਾਸ ਜੀ ਦੇ ਬਚਨ ਹਨ:-

**ਰੇਤ ਅੱਕ ਆਹਾਰ ਕਰ, ਰੋੜਾਂ ਦੀ ਗੁਰ ਕਰੀ ਵਿਛਾਈ ॥**
**ਭਾਰੀ ਕਰੀ ਤਪਸਯਾ, ਵਡੇ ਭਾਗ ਹਰਿ ਸਿਉ ਬਣਿ ਆਈ ॥**
[ਵਾਰ ੧-੨੪(੨)

ਪਰ ਗੁਰਬਾਣੀ ਵਿੱਚ ਇਸ ਭਾਵਨਾ ਨੂੰ ਇਕ ਸੁੰਦਰ ਰੂਪ ਵਿੱਚ ਇਉਂ ਉਜਾਗਰ ਕੀਤਾ ਹੈ:-

**ਉਦਮੁ ਕਰੇਦਿਆ ਜੀਉ ਤੂ, ਕਮਾਵਦਿਆ ਸੁਖ ਭੁੰਚੁ ॥**
**ਧਿਆਇਦਿਆ ਤੂ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥** [ਪੰਨਾ ੫੨੨

ਜੇ ਮਨੁੱਖ ਦੁਨਿਆਵੀ ਸੁੱਖਾਂ ਸੁਆਦਾਂ ਵਿੱਚ ਖਚਿਤ ਹੋ ਜਾਵੇ ਤਾਂ ਇਸ ਨਮਿਤ ਘਣੇ ਦੁੱਖਾਂ ਦਾ ਮੂੰਹ ਵੇਖਣਾ ਪੈਂਦਾ ਹੈ। ਗੁਰ ਫੁਰਮਾਨ ਇਸ ਵੀਚਾਰ ਤੇ ਇਉਂ ਮੋਹਰ ਲਾਉਂਦੇ ਹਨ:-

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ ॥**
**ਭੋਗਹੁ ਰੋਗੁ ਸੁ ਅੰਤਿ ਵਿਗੋਵੈ ॥**
**ਹਰਖਹੁ ਸੋਗੁ ਨ ਮਿਟਹੀ ਕਬਹੂ,**
**ਵਿਣੁ ਭਾਣੇ ਭਰਮਾਇਦਾ ॥** [ਪੰਨਾ ੧੦੩੦

ਦੁੱਖ ਤੇ ਸੁੱਖ ਦੋਵੇਂ ਹੀ ਬੰਧਨ ਰੂਪ ਹਨ। ਸੁੱਖ ਸੋਨੇ ਦੇ ਸੰਗਲ ਅਤੇ ਦੁੱਖ ਲੋਹੇ ਦੀਆਂ ਬੇੜੀਆਂ ਵਾਂਗੂੰ ਦੁਖਦਾਈ ਹਨ। ਇਸ ਲਈ ਗੁਰਮਤਿ ਮਾਰਗ ਦੀ ਵਿਲਖਣਤਾ ਨੂੰ ਸਮਝਣ ਦੀ ਲੋੜ ਹੈ, ਜਿਸਨੂੰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਉਂ ਨਿਰਣਾਇਆ ਹੈ:-

ੳ- **ਦੁਖ ਸੁਖ ਏ ਬਾਧੇ ਜਿਹ ਨਾਹਿਨ, ਤਿਹ ਤੁਮ ਜਾਨਹੁ ਗਿਆਨੀ ॥**
**ਨਾਨਕ, ਮੁਕਤਿ ਤਾਹਿ ਤੁਮ ਮਾਨਹੁ,**
**ਇਹ ਬਿਧਿ ਕੋ ਜੋ ਪ੍ਰਾਨੀ ॥** [ਪੰਨਾ ੨੨੦

ਅ- **ਸੁਖੁ ਦੁਖੁ ਜਿਹ ਪਰਸੈ ਨਹੀ, ਲੋਭ ਮੋਹ ਅਭਿਮਾਨੁ ॥**
**ਕਹੁ ਨਾਨਕ ਸੁਨੁ ਰੇ ਮਨਾ, ਸੋ ਮੂਰਤਿ ਭਗਵਾਨ ॥** [ਪੰਨਾ ੧੪੨੬

ਸੁੱਖ ਵਿੱਚ ਹੱਸਣਾ ਤੇ ਦੁੱਖ ਵਿੱਚ ਰੋਣਾ ਦੋਵੇਂ ਗਲਾਂ ਕਰਤਾਰੀ ਭਾਣੇ ਦੇ ਵਿਰੁੱਧ ਹਨ। ਭਾ ਸ. ਗੁਰਦਾਸ ਜੀ ਨੇ ਇਸ ਬਾਰੇ ਬਹੁਤ ਸੁੰਦਰ ਪਰਮਾਣ ਦਿੱਤੇ ਹਨ:-

**ਪਾਣੀ ਅੰਦਰਿ ਧਰਤਿ ਹੈ ਧਰਤੀ ਅੰਦਰ ਪਾਣੀ ਵਸੈ ॥**
**ਧਰਤੀ ਰੰਗ ਨ ਰੰਗ ਸਭ, ਧਰਤੀ ਸਾਉ ਨ ਸਭ ਰਸ ਰੱਸੈ ॥**
**ਧਰਤੀ ਗੰਧ ਨ ਗੰਧ ਬਹੁ, ਧਰਤਿ ਨ ਰੂਪ ਅਨੂਪ ਤਰਸੈ ॥**

ਜੇਹਾ ਬੀਜੈ ਸੋ ਲੁਣੈ, ਕ੍ਰਰਮ ਭੂਮਿ ਸਭ ਕੋਈ ਦੱਸੈ ॥
ਚੰਦਨ ਲੇਪ ਨ ਲੇਪ ਹੈ, ਕਰ ਮਲ ਮੂਲ ਕਸੂਤ ਨ ਧੱਸੈ ॥
ਵੁਠੈ ਮੀਂਹ ਜਮਾਇਦੇ, ਡਵ ਲੱਗੈ ਅੰਗੂਰ ਵਿਗੱਸੈ ॥
ਦੁਖ ਨ ਰੋਵੈ ਸੁਖ ਨ ਹੱਸੈ ॥ [ਵਾਰ ੨੮-੧੪

ਸਤਿਗੁਰਾਂ ਦੀ ਪਾਠਸ਼ਾਲਾ ਵਿੱਚ ਜੋ ਸਬਕ ਸਿਖਾਇਆ ਜਾਂਦਾ ਹੈ। ਉਹ ਇਹ ਹੈ ਕਿ ਸਿੱਖ ਧਰਤੀ ਵਾਂਗੂ ਨਿਮਰਤਾ, ਸਹਿਨਸ਼ੀਲਤਾ, ਨਿਆਉਂ, ਖਿਮਾ, ਪਰਉਪਕਾਰ ਤੇ ਦੁੱਖ ਸੁੱਖ ਨੂੰ ਸਮਸਰ ਜਾਣੇ। ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਸਾਡੀ ਅਗਵਾਈ ਲਈ ਚਾਨਣ ਮੁਨਾਰਾ ਹਨ:-

ਜੇ ਸੁਖੁ ਦੇਹਿ ਤੇ ਤੁਝਹਿ ਅਰਾਧੀ, ਦੁਖਿ ਭੀ ਤੁਝੈ ਧਿਆਈ ॥
ਜੇ ਭੁਖ ਦੇਹਿ ਤ ਇਤਹੀ ਰਾਜਾ, ਦੁਖ ਵਿਚਿ ਸੂਖ ਮਨਾਈ ॥ [ਪੰਨਾ ੭੫੭

ਇਸ ਵਿਸ਼ੇ ਤੇ ਵਿਸਥਾਰ ਸਹਿਤ ਵੀਚਾਰ ਅੱਗੇ ਪਿੱਛੇ ਅੰਕਿਤ ਕਈ ਸ਼ਬਦਾਂ ਵਿੱਚ ਕੀਤੇ ਗਏ ਹਨ, ਪਾਠਕ ਜਨ ਉਨ੍ਹਾਂ ਦਾ ਅਧਿਐਨ ਕਰਕੇ ਲੋੜੀਂਦਾ ਲਾਭ ਲੈ ਸਕਦੇ ਹਨ।

ਪਉੜੀ ਵਿੱਚ ਬਾਹਰ ਭਰਮਣ ਤੇ ਭਟਕਣ ਦੀ ਥਾਂ ਹਿਰਦੇ ਅੰਦਰ ਪ੍ਰਭੂ ਨੂੰ ਯਾਦ ਕਰਨ ਦੀ ਨਿਰਮਲ ਸੇਧ ਦਿੱਤੀ ਹੈ। 'ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥' ਇਹ ਗੁਰੂ ਦਾ ਬਿਰਦ ਹੈ। ਬਖਸ਼ਿੰਦ ਗੁਰੂ ਦੀ ਸਮਰਥਾ ਉਤੇ ਸਿੱਖ ਨੂੰ ਕਦੇ ਸ਼ੱਕ ਨਹੀਂ ਕਰਨਾ ਚਾਹੀਦਾ। ਸਦਾ ਮਾਣ ਕਰਨਾ ਚਾਹੀਦਾ ਹੈ। ਕਈ ਮਨਮੁਖ ਗੁਰੂ ਦਾ ਦਰ ਛੱਡ ਕੇ ਗਰਬ ਵਿੱਚ ਗਲ ਰਹੇ ਹਨ, ਅਤੇ ਆਪਣਾ ਅਮੋਲਕ ਜਨਮ ਬਰਬਾਦ ਕਰ ਰਹੇ ਹਨ।

**ਸਲੋਕੁ ਮ: ੩ ॥ ਭੈ ਵਿਚਿ ਜੰਮੈ, ਭੈ ਮਰੈ, ਭੀ ਭਉ ਮਨ ਮਹਿ ਹੋਇ ॥ ਨਾਨਕ, ਭੈ ਵਿਚਿ ਜੇ ਮਰੈ, ਸਹਿਲਾ ਆਇਆ ਸੋਇ ॥ ੧ ॥**

**ਮ: ੩ ॥ ਭੈ ਵਿਣੁ ਜੀਵੈ ਬਹੁਤੁ ਬਹੁਤੁ, ਖੁਸੀਆ ਖੁਸੀ ਕਮਾਇ ॥ ਨਾਨਕ, ਭੈ ਵਿਣੁ ਜੇ ਮਰੈ, ਮੁਹਿ ਕਾਲੇ ਉਠਿ ਜਾਇ ॥ ੨ ॥**

**ਪਉੜੀ ॥ ਸਤਿਗੁਰੁ ਹੋਇ ਦਇਆਲੁ, ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ, ਨ ਕਬਹੂੰ ਝੂਰੀਐ ॥ ਸਤਿਗੁਰੁ ਹੋਇ ਦਇਆਲੁ, ਤਾ ਦੁਖੁ ਨ ਜਾਣੀਐ ॥ ਸਤਿਗੁਰੁ ਹੋਇ ਦਇਆਲੁ, ਤਾ ਹਰਿ ਰੰਗੁ ਮਾਣੀਐ ॥ ਸਤਿਗੁਰੁ ਹੋਇ ਦਇਆਲੁ, ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ, ਤਾ ਸਦ ਹੀ ਸੁਖੁ ਦੇਹਾ ॥ ਸਤਿਗੁਰੁ ਹੋਇ ਦਇਆਲੁ, ਤਾ ਨਵਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ, ਤ**

**ਸਚਿ ਸਮਾਈਐ ॥ ੨੫ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਮਹਿਂ, ਖੁੱਸ਼ੀਆਂ, ਖੁਸ਼ੀ, ਮੁਹਿਂ, ਤਾਂ।

**ਪਦ ਅਰਥ:** ਭੀ-ਫਿਰ ਵੀ। ਸਹਿਲਾ-ਸੌਖਾ, ਭਾਵ ਸਫਲ। ਖੁਸੀਆ ਖੁਸੀ-ਖੁੱਸ਼ੀਆਂ ਖੁੱਸ਼ੀ ਭਾਵ ਵੱਡੀ ਖੁੱਸ਼ੀ। ਦੇਹਾ-ਦੇਹੀ ਨੂੰ।

**ਅਰਥ : ਸਲੋਕੁ ਮ: ੩ ॥—** ਮਨੁੱਖ ਡਰ ਵਿੱਚ ਜੰਮਦਾ ਹੈ ਡਰ ਵਿੱਚ (ਹੀ) ਮਰਦਾ ਹੈ, ਫਿਰ ਵੀ ਡਰ (ਇਸ ਦੇ) ਮਨ ਵਿੱਚ (ਬਣਿਆ ਰਹਿੰਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਿਹੜਾ ਮਨੁੱਖ ਰੱਬੀ) ਡਰ ਵਿੱਚ ਮਰਦਾ ਹੈ, ਉਸ ਦਾ (ਇਸ ਸੰਸਾਰ ਤੇ) ਆਇਆ ਸਫਲ ਹੈ।੧।

**ਮ: ੩॥—** (ਰੱਬੀ) ਡਰ ਤੋਂ ਬਿਨਾ (ਮਨੁੱਖ ਭਾਵੇਂ) ਬਹੁਤ (ਲੰਮੀ ਉਮਰ) ਜੀਉਂਦਾ ਰਹੇ (ਤੇ) ਵੱਡੀ ਖੁੱਸ਼ੀ ਕਮਾ ਲਵੇ (ਭਾਵ ਪ੍ਰਸੰਨਤਾ ਪ੍ਰਾਪਤ ਕਰ ਲਵੇ, ਪਰ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ), ਜੇਕਰ (ਮਨੁੱਖ ਰੱਬੀ) ਡਰ ਤੋਂ ਬਿਨਾ ਮਰਦਾ ਹੈ (ਉਹ) ਕਾਲੇ ਮੂੰਹ ਨਾਲ (ਭਾਵ ਬਦਨਾਮੀ ਖਟ ਕੇ ਇਸ ਸੰਸਾਰ ਤੋਂ) ਉਠ ਕੇ (ਚਲਾ) ਜਾਂਦਾ ਹੈ (ਭਾਵ ਅਜਾਈਂ ਮਰ ਜਾਂਦਾ ਹੈ)।੨।

**ਪਉੜੀ ॥—** (ਜੇ) ਸਤਿਗੁਰੂ ਦਇਆਲ ਹੋਵੇ, ਤਾਂ (ਸਾਰੀ) ਸ਼ਰਧਾ ਪੂਰੀ ਹੋ ਜਾਂਦੀ ਹੈ। (ਜੇ) ਸਤਿਗੁਰੂ ਦਇਆਲ ਹੋਵੇ ਤਾਂ (ਮਨੁੱਖ) ਕਦੇ ਵੀ ਨਹੀਂ ਝੂਰਦਾ। (ਜੇ) ਸਤਿਗੁਰੂ ਦਇਆਲ ਹੋਵੇ ਤਾਂ (ਮਨੁੱਖ) ਦੁੱਖ ਮਹਿਸੂਸ ਨਹੀਂ ਕਰਦਾ। (ਜੇ) ਸਤਿਗੁਰੂ ਦਇਆਲ ਹੋਵੇ ਤਾਂ (ਮਨੁੱਖ ਸਦਾ) ਹਰੀ ਦਾ ਪ੍ਰੇਮ ਮਾਣਦਾ ਹੈ। (ਜੇ) ਸਤਿਗੁਰੂ ਦਇਆਲ ਹੋਵੇ ਤਾਂ (ਮਨੁੱਖ) ਨਉਨਿਧਿ (ਨਾਮ ਰੂਪੀ ਖਜ਼ਾਨਾ) ਪਾ ਲੈਂਦਾ ਹੈ। (ਜੇ) ਸਤਿਗੁਰੂ ਦਇਆਲ ਹੋਵੇ ਤਾਂ (ਮਨੁੱਖ) ਸੱਚ ਵਿੱਚ ਲੀਨ ਹੋ ਜਾਂਦਾ ਹੈ।੨੫।

## ਵਿਸ਼ੇਸ਼ ਵੀਚਾਰ

### "ਭੈ ਬਿਨੁ ਤੇ ਭੈ ਵਿਚਿ"

'ਭਯ' ਸੰਸਕ੍ਰਿਤ ਦਾ ਤੇ 'ਭੈ' ਇਸ ਦਾ ਵਟਿਆ ਹੋਇਆ ਪ੍ਰਾਕਿਰਤਕ ਰੂਪ ਹੈ ਜਿਸ ਦੇ ਸਰਲ ਅਰਥ ਹਨ- ਡਰ। ਡਰ ਬੇਅੰਤ ਪ੍ਰਕਾਰ ਦਾ ਹੁੰਦਾ ਹੈ ਪਰ ਸੰਖੇਪ ਰੂਪ ਵਿੱਚ ਇਸ ਦੀਆਂ ਦੋ ਕਿਸਮਾਂ ਹਨ, ਇਕ ਆਪਣੇ ਨਾਲੋਂ ਵੱਡਿਆਂ, ਜ਼ੋਰਾਵਰਾਂ ਦਾ ਡਰ ਜਿਵੇਂ ਚੋਰਾਂ, ਬਦਮਾਸ਼ਾਂ, ਡਾਕੂਆਂ, ਪੁਲਸੀਆਂ, ਫੌਜੀਆਂ ਆਦਿ ਦਾ। ਦੂਜਾ ਸ਼ੇਰਾਂ, ਬਘਿਆੜਾਂ, ਸੱਪਾਂ, ਝੱਖੜਾਂ, ਹਨੇਰੀਆਂ, ਬਾਰਸ਼ਾਂ, ਬਿਜਲੀਆਂ, ਹੜਾਂ ਤੇ ਹੋਰ ਆਫ਼ਤਾਂ ਦਾ ਡਰ। ਇਹਨਾਂ ਡਰਾਂ ਦਾ ਸੰਬੰਧ ਸਰੀਰ ਤੇ ਸਮਾਜ ਨਾਲ ਹੈ।

ਭੈ ਮਨੁੱਖ ਦੀ ਜੀਵਨ ਉਸਾਰੀ ਲਈ ਹਾਨੀਕਾਰਕ ਵੀ ਹੈ, ਤੇ ਤਾਰਕ ਭੀ ਹੈ। ਸ੍ਰੀ ਗੁਰੂ

ਰਾਮਦਾਸ ਜੀ ਦੇ ਪਾਵਨ ਬਚਨ ਹਨ:-

**ਭੈ ਵਿਚ ਜੰਮੈ ਭੈ ਮਰੈ, ਭੀ ਭਉ ਮਨ ਮਹਿ ਹੋਇ ॥**
**ਨਾਨਕ, ਭੈ ਵਿਚਿ ਜੇ ਮਰੈ, ਸਹਿਲਾ ਆਇਆ ਸੋਇ ॥**

ਮਨੁੱਖ ਜਦੋਂ ਜੰਮਦਾ ਹੈ ਤਾਂ ਵੀ ਉਸਦੇ ਅੰਦਰ ਡਰ ਹੈ, ਜਦੋਂ ਮਰਦਾ ਹੈ ਤਾਂ ਵੀ ਉਸ ਦੇ ਮਨ ਵਿੱਚ ਡਰ ਹੈ। ਇਹ ਡਰ ਕਿਹੜਾ ਜਿਹੜਾ ਜੰਮਦਿਆਂ ਹੀ ਚਮੁੱਟ ਜਾਂਦਾ ਹੈ? ਗੁਰਬਾਣੀ ਇਸ ਬਾਰੇ ਸਾਨੂੰ ਇਉਂ ਸੇਧ ਬਖਸ਼ਦੀ ਹੈ:-

**ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ ॥**
**ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ ॥** [ਪੰਨਾ ੭੪੨

ਜਿਥੇ ਜੰਮਦਿਆਂ ਹੀ ਜੀਵ ਉਤੇ ਮਾਇਆ ਆਪਣਾ ਗ਼ਲਬਾ ਪਾ ਲੈਂਦੀ ਹੈ, ਉਥੇ ਮੌਤ ਦਾ ਭੈ ਵੀ ਨਮੂਦਾਰ ਹੁੰਦਾ ਹੈ। ਇਹਨਾਂ ਦੋ ਡਰਾਂ ਤੋਂ ਮੁਕਤ ਹੋ ਕੇ ਮਨੁੱਖ ਆਪਣਾ ਸਰੀਰ ਰੂਪੀ ਚੋਲਾ ਤਿਆਗੇ ਤਾਂ ਜਾਣੋ ਕਿ ਇਸ ਦਾ ਸੰਸਾਰ ਤੇ ਆਇਆ ਸਫਲ ਹੈ।

ਮਨੁੱਖ ਜਿਉਂ ਜਿਉਂ ਸੰਸਾਰੀ ਕਰਮਾਂ ਵਿੱਚ ਪਰਵਿਰਤ ਹੁੰਦਾ ਹੈ, ਤਿਉਂ ਤਿਉਂ ਇਸ ਦੇ ਅੰਦਰ ਡਰ ਦਾ ਵਾਧਾ ਹੁੰਦਾ ਹੈ। ਇਸ ਦਾ ਮੂਲ ਕਾਰਨ 'ਪਾਪ' ਹੈ। ਗੁਰਵਾਕ ਹਨ:-

**ਸੋ ਡਰੈ ਜਿ ਪਾਪ ਕਮਾਵਦਾ, ਧਰਮੀ ਵਿਗਸੇਤੁ ॥** [ਪੰਨਾ ੮੪

ਪਾਪ ਕਰਮਾਂ ਨੂੰ ਜਨਮ ਦੇਣ ਵਾਲੀ ਮਨੁੱਖ ਦੀ ਆਪਣੀ ਮਤਿ ਤੇ ਖੋਟੀ ਸੰਗਤ ਹੈ। ਇਹੋ ਮਤਿ ਜਦੋਂ ਸਤਿਸੰਗਤ ਵਿੱਚ ਚਲੀ ਜਾਂਦੀ ਹੈ ਤਾਂ ਇਹ ਬਗਲੇ ਤੋਂ ਹੰਸ ਦਾ ਰੂਪ ਧਾਰ ਲੈਂਦੀ ਹੈ। ਫਿਰ ਪਰਤੀਤ ਹੁੰਦਾ ਹੈ:-

**ਕਹਿ ਕਬੀਰ ਬੁਧਿ ਹਰਿ ਲਈ ਮੇਰੀ,**
**ਬੁਧਿ ਬਦਲੀ ਸਿਧਿ ਪਾਈ ॥** [ਪੰਨਾ ੩੩੯

ਚੋਰੀ, ਯਾਰੀ, ਈਰਖ਼ਾ, ਧੋਖਾ, ਕਪਟ ਆਦਿ ਕਰਮਾਂ ਰਾਹੀਂ ਮਨੁੱਖ ਅੰਦਰ 'ਭੈ' ਉਪਜਦਾ ਹੈ। ਮਨੁੱਖ ਜਿਸ ਤੋਂ ਡਰਦਾ ਹੈ, ਉਸ ਨੂੰ ਮਾਰਨਾ ਚਾਹੁੰਦਾ ਹੈ ਪਰ ਇਹ ਆਪ ਉਸ ਭੈ ਨੂੰ ਮਾਰਨ ਦੇ ਸਮਰਥ ਨਹੀਂ ਹੁੰਦਾ ਕਿਉਂਕਿ ਇਸ ਕੋਲ ਦੁਰਮਤਿ ਹੁੰਦੀ ਹੈ ਅਤੇ ਗੁਰਮਤਿ ਦਾ ਅਭਾਵ ਹੁੰਦਾ ਹੈ।

ਡਰ ਮਨੁੱਖ ਦੇ ਅੰਦਰੋਂ ਪੈਦਾ ਹੁੰਦਾ ਹੈ। ਬਾਹਰ ਦਾ ਡਰ ਥੋੜੇ ਚਿਰ ਲਈ ਹੁੰਦਾ ਹੈ ਪਰ ਅੰਦਰ ਦਾ ਡਰ ਛੇਤੀ ਛੇਤੀ ਦੂਰ ਨਹੀਂ ਹੁੰਦਾ। ਇਸ ਨੂੰ ਦੂਰ ਕਰਨ ਲਈ ਸਰੀਰ ਰੂਪੀ ਭਾਂਡਾ ਸਵੱਛ ਕਰਨ ਦੀ ਲੋੜ ਹੈ ਜਿਸ ਵਿੱਚ ਨਿਰਮਲ ਭਉ ਦਾ ਵਾਸਾ ਹੋ ਸਕੇ।

ਗੁਰਬਾਣੀ ਦਾ ਅਭਿਆਸ ਕੀਤਿਆਂ ਪਤਾ ਲਗਦਾ ਹੈ ਕਿ ਪਰਮੇਸ਼ਰ ਦੀ ਭਗਤੀ ਦਾ ਆਰੰਭ ਹੀ 'ਭੈ' ਤੋਂ ਹੁੰਦਾ ਹੈ ਅਤੇ ਭਗਤੀ ਦੁਆਰਾ ਨਾਮ ਵਿੱਚ ਪਿਆਰ ਪੈਂਦਾ ਹੈ। ਭੈ ਤੇ ਭਾਉ ਭਾਵ ਨਿਰਮਲ ਭਉ ਤੇ ਪ੍ਰੇਮਾ ਭਗਤੀ ਦਾ ਸੰਗਮ ਹੀ ਮਨੁੱਖ ਦੇ ਜੀਵਨ ਨੂੰ ਸੰਵਾਰਦਾ ਸੁਧਾਰਦਾ ਤੇ ਸ਼ਿੰਗਾਰਦਾ ਹੈ।

ਰੱਬੀ ਭੈ ਤੋਂ ਬਿਨਾਂ ਮਨ ਰੂਪੀ ਕੋਰੇ ਕਪੜੇ ਨੂੰ ਲਾਗ (ਪਾਹ) ਹੀ ਨਹੀਂ ਲਗਦੀ ਅਤੇ ਜਦ ਤੱਕ ਪਾਹ ਨਾ ਲਗੇ ਕਪੜਾ ਸਾਫ਼ ਨਹੀਂ ਹੋ ਸਕਦਾ। ਗੁਰੂ ਬਾਬਾ ਜੀ ਦੇ ਬਚਨ ਹਨ:-

**ਭੈ ਵਿਚਿ ਖੁੰਭ ਚੜਾਈਐ, ਸਰਮ ਪਾਹੁ ਤਨਿ ਹੋਇ ॥**
**ਨਾਨਕ, ਭਗਤੀ ਜੇ ਰਪੈ, ਕੂੜੈ ਸੋਇ ਨ ਕੋਇ ॥** [ਆਸਾ ਦੀ ਵਾਰ

ਸ੍ਰੀ ਗੁਰੂਅਮਰਦਾਸ ਜੀ ਦੇ ਪਾਵਨ ਬਚਨ ਹਨ:-

**ਭੈ ਬਿਨੁ ਲਾਗਿ ਨ ਲਗਈ, ਨਾ ਮਨੁ ਨਿਰਮਲੁ ਹੋਇ ॥**
**ਬਿਨੁ ਭੈ ਕਰਮ ਕਮਾਵਣੇ, ਝੂਠੇ ਠਾਉ ਨ ਕੋਇ ॥** [ਪੰਨਾ ੪੨੭

ਜਿਹੜੇ ਮਨੁੱਖ ਰੱਬੀ ਭੈ ਤੋਂ ਰਹਿਤ ਹੋ ਕੇ ਆਪਣੀ ਜੀਵਨ ਕਿਰਿਆ ਕਰਦੇ ਹਨ, ਉਹ ਸਾਰੇ ਝੂਠੇ ਹਨ, ਉਨ੍ਹਾਂ ਨੂੰ ਪਰਮੇਸ਼ਰ ਦੇ ਦਰਬਾਰ ਵਿੱਚ ਕਦੇ ਵੀ ਢੋਈ ਨਹੀਂ ਮਿਲਦੀ। ਭਗਤੀ ਦਾ ਮੁੱਢ ਹੀ ਭੈ ਤੋਂ ਬਣਦਾ ਹੈ ਇਸ ਦੀ ਸੋਝੀ ਸਤਿਗੁਰੂ ਦੇ ਮਿਲਾਪ ਮਗਰੋਂ ਹੀ ਹੁੰਦੀ ਹੈ। ਜਿਵੇਂ ਕਿ ਆਪ ਫੁਰਮਾਉਂਦੇ ਹਨ:-

ੳ- **ਭੈ ਬਿਨੁ ਭਗਤਿ ਨ ਹੋਵਈ, ਨਾਮਿ ਨ ਲਗੈ ਪਿਆਰੁ ॥**
**ਸਤਿਗੁਰਿ ਮਿਲਿਐ ਭਉ ਊਪਜੈ, ਭੈ ਭਾਇ ਰੰਗੁ ਸਵਾਰਿ ॥** [ਪੰਨਾ ੭੮੮

ਅ- **ਨਿਕਟਿ ਵਸੈ ਦੇਖੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥**
**ਵਿਣੁ ਭੈ ਪਇਐ ਭਗਤਿ ਨ ਹੋਈ ॥**
**ਸਬਦਿ ਰਤੇ ਸਦਾ ਸੁਖੁ ਹੋਈ ॥** [ਪੰਨਾ ੮੩੧

ਗੁਰੂ ਦੇ ਭੈ ਵਿੱਚ ਚਲਣ ਤੋਂ ਭਾਵ ਗੁਰੂ ਦੇ ਦੱਸੇ ਉਪਦੇਸ਼ ਦਾ ਧਾਰਨੀ ਹੋਣਾ, ਅਦਬ, ਸ਼ਰਧਾ ਤੇ ਪ੍ਰੇਮ ਨਾਲ ਉਸ ਨੇਮ ਨੂੰ ਨਿਬਾਹੁਣਾ ਹੈ। ਜਦੋਂ ਮਨੁੱਖ ਮਹਾਨ ਆਤਮਾਵਾਂ ਦੀ ਸੰਗਤ ਕਰਕੇ ਨਿਰਮਲ ਭਉ ਵਿੱਚ ਆ ਜਾਂਦਾ ਹੈ ਤਾਂ ਇਹ ਵਿਸ਼ੇ ਵਿਕਾਰਾਂ ਦਾ ਤਿਆਗ ਕਰਕੇ ਗੁਰੂ ਦੀ ਸੁਮਤਿ ਦੁਆਰਾ ਆਪਣੇ ਜੀਵਨ ਵਿੱਚ ਪਰਿਵਰਤਨ ਲਿਆਉਣਾ ਆਰੰਭ ਦੇਂਦਾ ਹੈ। ਨਿਰੰਤਰ ਕਮਾਈ ਦਾ ਸਦਕਾ ਇਕ ਦਿਨ ਨਿਰਬਾਣ ਪਦ ਜਾ ਪ੍ਰਾਪਤ ਕਰਦਾ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਦੁਰਮਤਿ ਤੋਂ ਗੁਰਮਤਿ ਵਿੱਚ ਪਰਿਵਰਤ ਹੋਣ ਵਾਲੀ ਦਸ਼ਾ ਦਾ 'ਗਨਿਕਾ' ਦੇ ਪ੍ਰਸੰਗ ਰਾਹੀਂ ਇਉਂ ਉਲੇਖ ਕੀਤਾ ਹੈ:-

**ਗਨਕਾ ਪਾਪਣ ਹੋਇ ਕੈ, ਪਾਪਾਂ ਦਾ ਗਲ ਹਾਰੁ ਪਰੋਤਾ ॥**
**ਮਹਾ ਪੁਰਖੁ ਅਚਾਣਚਕ, ਗਨਿਕਾ ਵਾੜੇ ਆਇ ਖਲੋਤਾ ॥**
**ਦੁਰਮਤਿ ਦੇਖਿ ਦਇਆਲ ਹੋਇ, ਹਥਹੁ ਉਸਨੋ ਦਿਤੋਨੁ ਤੋਤਾ॥**
**ਰਾਮਨਾਮੁ ਉਪਦੇਸ ਕਰਿ, ਖੇਲਿ ਗਇਆ ਦੇ ਵਣਜੁ ਸਓਤਾ ॥**
**ਲਿਵ ਲਾਗੀ ਤਿਸੁ ਤੋਤਿਅਹੁੰ. ਨਿਤ ਪੜ੍ਹਾਏ ਕਰੈ ਅਸੋਤਾ ॥**
**ਪਤਿਤ ਉਧਾਰਣੁ ਰਾਮਨਾਮੁ, ਦੁਰਮਤਿ ਪਾਪ ਕਲੇਵਰੁ ਧੋਤਾ ॥**
**ਅੰਤ ਕਾਲੁ ਜਮ ਜਾਲੁ ਤੋੜਿ, ਨਰਕੈ ਵਿਚ ਨ ਖਾਧੋਸੁ ਗੋਤਾ ॥**

**ਗਈ ਬੈਕੁੰਠ ਬਿਬਾਣਿ ਚੜ੍ਹਿ, ਨਾਉ ਨਾਰਾਇਣ ਛੋਤਿ ਅਛੋਤਾ ॥**

**ਥਾਉ ਨਿਥਾਵੇ ਮਾਣੁ ਮਣੋਤਾ ॥ ੨੧ ॥** [ਭਾ. ਗੁ. ਵਾਰ ੧੦-੨੧

**ਭਾਵ-** ਨਾਮ ਪਾਰਸ ਵਾਂਗੂੰ ਪਵਿਤਰ ਤੇ ਅਸੰਗ ਹੈ, ਅਰਥਾਤ ਲੋਹੇ ਦੇ ਪਾਪ (ਲੋਹਤਵ) ਨੂੰ ਪਾਰਸ ਦੂਰ ਕਰਕੇ ਸੋਨਾ ਕਰ ਦਿੰਦਾ ਹੈ ਤੇ ਆਪ ਉਸ ਪਾਪ ਤੋਂ ਦੂਰ ਹੈ, ਇਸੇ ਤਰ੍ਹਾਂ ਨਾਮ ਪਾਪੀ ਦੇ ਪਾਪ ਨੂੰ ਦੂਰ ਕਰਕੇ ਪਵਿੱਤਰ ਕਰ ਦਿੰਦਾ ਹੈ ਸਗੋਂ ਪਾਰਸ ਨਾਲੋਂ ਭੀ ਨਾਮ ਉਤਮ ਹੈ ਕਿਉਂਕਿ ਪਾਰਸ ਲੋਹੇ ਨੂੰ ਸੋਨਾ ਕਰਦਾ ਹੈ, ਮਨੂਰ ਨੂੰ ਨਹੀਂ, ਪਰ ਨਾਮ ਮਨੂਰ ਵਰਗੇ ਘੋਰ ਪਾਪੀਆਂ ਨੂੰ ਪਵਿੱਤਰ ਕਰ ਦਿੰਦਾ ਹੈ, ਇਸੇ ਲਈ ਤਾਂ ਲਿਖਿਆ ਹੈ ਕਿ 'ਸਤਿਗੁਰੂ ਮਨੂਰਹੁੰ ਕੰਚਨ ਕਰੇ' ਤੇ ਭਾਈ ਗੁਰਦਾਸ ਜੀ ਨੇ ਕਬਿਤਾਂ ਵਿੱਚ ਅਨੇਕਾਂ ਥਾਵਾਂ ਤੇ ਇਸੇ ਪ੍ਰਸੰਗ ਦੀ ਪੁਸ਼ਟੀ ਕੀਤੀ ਹੈ।

ਸਿੱਖ ਕਦੇ ਵੀ ਬੱਧਾ ਚੱਟੀ ਵਾਲਾ ਭੈ ਆਪਣੇ ਹਿਰਦੇ ਅੰਦਰ ਧਾਰਨ ਨਹੀਂ ਕਰਦਾ ਕਿਉਂਕਿ ਉਹ 'ਮਸਤ ਅਲਮਸਤ ਸਦਾ ਹੁਸ਼ਿਆਰੀ' ਵਿੱਚ ਮਖਮੂਰ ਹੁੰਦਾ ਹੈ। ਨਾਮ ਰਸੀਆ ਸਿੱਖ 'ਸਤਿਗੁਰ ਦੇਉ ਪਰਤਖ ਹਰਿ ਮੂਰਤਿ' ਜਾਣ ਕੇ ਉਸ ਨੂੰ ਨਿਮਖ ਨਿਮਖ ਨਮਸਕਾਰ ਤੇ ਪਿਆਰ ਕਰਦਾ ਹੈ।

ਸਾਖੀਕਾਰ ਲਿਖਦੇ ਹਨ ਕਿ ਇਕ ਵਾਰੀ ਗੁਰੂ ਅਮਰਦਾਸ ਜੀ ਦੀ ਬਾਂਹ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਅਗੇ ਹੋ ਗਈ, ਜਿਸ ਨੂੰ ਆਪ ਨੇ ਗੁਰੂ ਦੀ ਬੇ-ਸਤਿਕਾਰੀ ਮੰਨਿਆ ਅਤੇ ਉਸ ਬਾਂਹ ਤੋਂ ਜੀਵਨ ਭਰ ਕੋਈ ਕੰਮ ਨਹੀਂ ਲਿਆ, ਇਹ ਸਜ਼ਾ ਦਿੱਤੀ। ਕੀ ਇਹ ਬਾਂਹ ਨੂੰ ਸਜ਼ਾ ਮਿਲੀ ਜਾਂ ਆਰਾਮ ਮਿਲਿਆ?

ਏਦਾਂ ਦੀਆਂ ਸਾਖੀਆਂ ਕੇਵਲ ਸਰੀਰਕ ਸਤਿਕਾਰ ਦੀਆਂ ਸੂਚਕ ਤਾਂ ਹੋ ਸਕਦੀਆਂ ਹਨ ਪਰ ਗੁਰੂ ਅਮਰਦਾਸ ਜੀ ਦੀ ਅਵਸਥਾ ਨਾਲ ਮੇਲ ਨਹੀਂ ਖਾਂਦੀਆਂ। ਆਪ ਜੀ ਦੀ ਅਵਸਥਾ ਬਹੁਤ ਉਚੀ ਸੀ ਜਿਸਨੂੰ ਜਾਲਪ ਭੱਟ ਨੇ ਇਉਂ ਵਰਣਨ ਕੀਤਾ ਹੈ:-

**ਤੈ ਪਢਿਅਉ ਇਕੁ ਮਨਿ ਧਰਿਅਉ ਇਕੁ, ਕਰਿ ਇਕੁ ਪਛਾਣਿਓ ॥**

**ਨਯਣਿ ਬਯਣਿ ਮੁਹਿ ਇਕੁ ਇਕੁ, ਦੁਹੁ ਠਾਂਇ ਨ ਜਾਣਿਓ ॥**

**ਸੁਪਨਿ ਇਕੁ ਪਰਤਖਿ ਇਕੁ, ਇਕਸ ਮਹਿ ਲੀਣਉ ॥**

**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥**

**ਇਕਹੁ ਜਿ ਲਾਖ ਲਖਹੁ ਅਲਖੁ ਹੈ,**

**ਇਕੁ ਇਕੁ ਕਰਿ ਵਰਨਿਅਉ ॥**

**ਗੁਰ ਅਮਰਦਾਸ ਜਾਲਪੁ ਭਣੈ,**

**ਤੂ ਇਕੁ ਲੋੜਹਿ ਇਕੁ ਮੰਨਿਅਉ ॥** [ਪੰਨਾ ੧੩੯੬

ਸਾਰਾ ਆਕਾਰ ਰੱਬੀ ਭੈ ਵਿੱਚ ਹੈ, ਸਾਰਿਆਂ ਦੇ ਸਿਰਾਂ ਉਤੇ ਭਉ ਦਾ ਲੇਖ ਲਿਖਿਆ ਹੋਇਆ ਹੈ। ਇਸ 'ਭਉ' ਦਾ ਅਸਥਾਨ ਵਿਲਖਣ ਹੈ। ਰੱਬੀ ਭਓ ਦਾ ਹਿਰਦੇ ਵਿੱਚ ਪਰਵੇਸ਼

ਹੋਣਾ ਬਹੁਤ ਚੰਗੀ ਗੱਲ ਹੈ। ਭਗਤ ਕਬੀਰ ਜੀ ਫੁਰਮਾਉਂਦੇ ਹਨ:-

**ਕਬੀਰ ਭਲੀ ਭਈ ਜੋ ਭਉ ਪਰਿਆ, ਦਿਸਾ ਗਈ ਸਭ ਭੂਲਿ॥**
**ਓਰਾ ਗਰਿ ਪਾਨੀ ਭਇਆ, ਜਾਇ ਮਿਲਿਓ ਢਲਿ ਕੂਲਿ ॥ [ਪੰਨਾ ੧੩੭੩**

ਇਸੇ ਤਰ੍ਹਾਂ ਇਕ ਸ਼ੇਖ ਨੂੰ ਸੰਬੋਧਤ ਕਰਕੇ ਗੁਰੂ ਅਮਰਦਾਸ ਜੀ ਆਖ ਰਹੇ ਹਨ:-

**ਸੇਖਾ ਅੰਦਰਹੁ ਜੋਰੁ ਛਡਿ, ਤੂ ਭਉ ਕਰਿ ਝਲੁ ਗਵਾਇ॥**
**ਗੁਰ ਕੈ ਭੈ ਕੇਤੇ ਨਿਸਤਰੇ, ਭੈ ਵਿਚਿ ਨਿਰਭਉ ਪਾਇ॥ [ਪੰਨਾ ੫੫੧**

ਅੰਤ ਵਿੱਚ ਇਸ ਵਿਸ਼ੇ ਤੇ ਗੁਰੂ ਬਾਬਾ ਜੀ ਦਾ ਦ੍ਰਿੜ ਕਰਵਾਇਆ ਉਪਦੇਸ਼ ਧਾਰਨ ਕਰਕੇ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ' ਕਰੀਏ:-

**ਜਿਨ੍ਹੀ ਸਤਿਗੁਰ ਸੇਵਿਆ ਪਿਆਰੇ, ਤਿਨ੍ ਕੇ ਸਾਥ ਤਰੇ ॥**
**ਤਿਨਾ ਠਾਕ ਨ ਪਾਈਐ ਪਿਆਰੇ, ਅੰਮ੍ਰਿਤ ਰਸਨ ਹਰੇ ॥**
**ਬੂਡੇ ਭਾਰੇ ਭੈ ਬਿਨਾ ਪਿਆਰੇ, ਤਾਰੇ ਨਦਰਿ ਕਰੇ ॥ [ਪੰਨਾ ੬੩੯**

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਦੋਹਾਂ ਸਲੋਕਾਂ ਵਿੱਚ 'ਰੱਬੀ ਭੈ ਵਿੱਚ' ਅਤੇ 'ਰੱਬੀ ਭੈ ਵਿਣੁ' ਦੋ ਪ੍ਰਕਾਰ ਦੇ ਜੀਵਨ ਦਾ ਟਾਕਰਾ ਕੀਤਾ ਗਿਆ ਹੈ। ਰੱਬੀ ਭੈ ਵਿੱਚ ਜੀਉਣ ਵਾਲੇ ਦਾ ਜੀਵਨ ਸੁਖੀ ਤੇ ਸਫਲ ਹੈ ਜਦੋਂ ਕਿ ਭੈ ਵਿਹੂਣਾ ਬੰਦਾ ਇਸ ਲੋਕ ਵਿੱਚ ਵੀ ਨਮੋਸ਼ੀ ਖੱਟਦਾ ਹੈ ਤੇ ਪਰਲੋਕ ਵਿੱਚ ਵੀ ਕਾਲੇ ਮੂੰਹ ਨਾਲ ਭਾਵ ਦਾਗ਼ੀ ਹੋ ਕੇ ਜਾਂਦਾ ਹੈ। 'ਮੁਹਿ ਕਾਲੈ' ਤੋਂ ਭਾਵ ਕਾਲਖ ਦਾ ਟਿੱਕਾ ਹੈ। ਸੰਸਾਰ ਤੋਂ ਹੀਰੇ ਵਰਗਾ ਮਨੁੱਖਾ ਜਨਮ ਗਵਾ ਕੇ ਜਾਣ ਦੀ ਨਿਸ਼ਾਨੀ ਹੈ। ਗੁਰਵਾਕ ਹਨ:-

੧. ਮੁਹ ਕਾਲੇ ਤਿਨ ਲੋਭੀਆ ਜਾਸਨਿ ਜਨਮੁ ਗਵਾਇ ॥ [ਪੰਨਾ ੧੪੧੭
੨. ਮੁਹ ਕਾਲੇ ਤਿਨ ਨਿੰਦਕਾ, ਨਰਕੇ ਘੋਰਿ ਪਵੰਨਿ ॥ [ਪੰਨਾ ੭੫੫

ਗੁਰਬਾਣੀ ਵਿੱਚ 'ਭੈ ਬਿਨਾ' ਜੀਉਣ ਵਾਲਿਆਂ ਦਾ ਹਸ਼ਰ ਅਤੇ 'ਭੈ ਵਿੱਚ' ਰਹਿਣ ਵਾਲਿਆਂ ਦੇ ਅਨੇਕਾਂ ਪ੍ਰਮਾਣ ਉਪਲਬਧ ਹਨ ਪਾਠਕ ਆਪ ਦਰਸ਼ਨ ਕਰ ਸਕਦੇ ਹਨ।

ਪਉੜੀ ਵਿੱਚ ਸਤਿਗੁਰੂ ਦੀ ਦਇਆਲਤਾ ਅਤੇ ਮਹਿਮਾਂ ਦਾ ਵਰਣਨ ਹੈ। ਗਲ ਕੀ ਜੇ ਸਤਿਗੁਰੂ ਦਿਆਲ ਹੋਵੇ ਤਾਂ ਹਰ ਪ੍ਰਕਾਰ ਦੇ ਦੁੱਖ, ਸੁੱਖ ਰੂਪ ਵਿੱਚ ਵੱਟ ਜਾਂਦੇ ਹਨ। ਹਰੀ ਦੇ ਪ੍ਰੇਮ ਨੂੰ ਮਾਣਨ ਵਾਲਾ ਆਤਮ ਰੱਸੀਆ 'ਨਉ ਨਿਧਿ ਨਾਮੁ' ਪ੍ਰਾਪਤ ਕਰਕੇ ਸੱਚ ਵਿੱਚ ਸਮਾਉਣ ਵਾਲਾ ਬਣ ਜਾਂਦਾ ਹੈ।

**ਸਲੋਕੁ ਮ: ੧ ॥ ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ ॥ ਫੋਲਿ ਫਦੀਹਤਿ, ਮੁਹਿ ਲੈਨਿ ਭੜਾਸਾ, ਪਾਣੀ ਦੇਖਿ ਸਗਾਹੀ ॥ ਭੇਡਾ ਵਾਗੀ ਸਿਰੁ ਖੋਹਾਇਨਿ, ਭਰੀਅਨਿ ਹਥ ਸੁਆਹੀ ॥**

ਮਾਊ ਪੀਊ ਕਿਰਤੁ ਗਵਾਇਨਿ, ਟਬਰ ਰੋਵਨਿ ਧਾਹੀ ॥ ਓਨਾ ਪਿੰਡੁ ਨ ਪਤਲਿ, ਕਿਰਿਆ ਨ ਦੀਵਾ, ਮੁਏ ਕਿਥਾਊ ਪਾਹੀ ॥ ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ ॥ ਸਦਾ ਕੁਚੀਲ ਰਹਹਿ ਦਿਨੁ ਰਾਤੀ, ਮਥੈ ਟਿਕੇ ਨਾਹੀ ॥ ਝੁੰਡੀ ਪਾਇ ਬਹਨਿ ਨਿਤਿ ਮਰਣੈ, ਦੜਿ ਦੀਬਾਣਿ ਨ ਜਾਹੀ ॥ ਲਕੀ ਕਾਸੇ ਹਥੀ ਫੁੰਮਣ, ਅਗੋ ਪਿਛੀ ਜਾਹੀ ॥ ਨਾ ਓਇ ਜੋਗੀ, ਨਾ ਓਇ ਜੰਗਮ, ਨਾ ਓਇ ਕਾਜੀ ਮੁੰਲਾ ॥ ਦਯਿ ਵਿਗੋਏ, ਫਿਰਹਿ ਵਿਗੁਤੇ, ਫਿਟਾ ਵਤੈ ਗਲਾ ॥ ਜੀਆ ਮਾਰਿ ਜੀਵਾਲੇ ਸੋਈ, ਅਵਰੁ ਨ ਕੋਈ ਰਖੈ ॥ ਦਾਨਹੁ ਤੈ ਇਸਨਾਨਹੁ ਵੰਜੇ, ਭਸੁ ਪਈ ਸਿਰਿ ਖੁਥੈ ॥ ਪਾਣੀ ਵਿਚਹੁ ਰਤਨ ਉਪੰਨੇ, ਮੇਰੁ ਕੀਆ ਮਾਧਾਣੀ ॥ ਅਠਸਠਿ ਤੀਰਥ ਦੇਵੀ ਥਾਪੇ, ਪੁਰਬੀ ਲਗੈ ਬਾਣੀ ॥ ਨਾਇ ਨਿਵਾਜਾ ਨਾਤੈ ਪੂਜਾ, ਨਾਵਨਿ ਸਦਾ ਸੁਜਾਣੀ ॥ ਮੁਇਆ ਜੀਵਦਿਆ ਗਤਿ ਹੋਵੈ, ਜਾਂ ਸਿਰਿ ਪਾਈਐ ਪਾਣੀ ॥ ਨਾਨਕ, ਸਿਰਖੁਥੇ ਸੈਤਾਨੀ, ਏਨਾ ਗਲ ਨ ਭਾਣੀ ॥ ਵੁਠੈ ਹੋਇਐ, ਹੋਇ ਬਿਲਾਵਲੁ, ਜੀਆ ਜੁਗਤਿ ਸਮਾਣੀ ॥ ਵੁਠੈ ਅੰਨੁ ਕਮਾਦੁ ਕਪਾਹਾ, ਸਭਸੈ ਪੜਦਾ ਹੋਵੈ ॥ ਵੁਠੈ ਘਾਹੁ ਚਰਹਿ ਨਿਤਿ ਸੁਰਹੀ, ਸਾਧਨ ਦਹੀ ਵਿਲੋਵੈ ॥ ਤਿਤੁ ਘਿਇ ਹੋਮ ਜਗ ਸਦ ਪੂਜਾ, ਪਇਐ ਕਾਰਜੁ ਸੋਹੈ ॥ ਗੁਰੂ ਸਮੁੰਦੁ, ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ ॥ ਨਾਨਕ, ਜੇ ਸਿਰਖੁਥੇ ਨਾਵਨਿ ਨਾਹੀ, ਤਾ ਸਤ ਚਟੇ ਸਿਰਿ ਛਾਈ ॥ ੧ ॥

ਮ: ੨ ॥ ਅਗੀ, ਪਾਲਾ ਕਿ ਕਰੇ, ਸੂਰਜ ਕੇਹੀ ਰਾਤਿ ॥ ਚੰਦੁ ਅਨੇਰਾ ਕਿ ਕਰੇ, ਪਉਣ ਪਾਣੀ ਕਿਆ ਜਾਤਿ ॥ ਧਰਤੀ, ਚੀਜੀ ਕਿ ਕਰੇ, ਜਿਸੁ ਵਿਚਿ ਸਭੁ ਕਿਛੁ ਹੋਇ ॥ ਨਾਨਕ, ਤਾ ਪਤਿ ਜਾਣੀਐ, ਜਾ ਪਤਿ ਰਖੈ ਸੋਇ ॥ ੨ ॥

ਪਉੜੀ ॥ ਤੁਧੁ ਸਚੇ ਸੁਬਹਾਨੁ, ਸਦਾ ਕਲਾਣਿਆ ॥ ਤੂੰ ਸਚਾ ਦੀਬਾਣੁ, ਹੋਰਿ ਆਵਣ ਜਾਣਿਆ ॥ ਸਚੁ ਜਿ ਮੰਗਹਿ ਦਾਨੁ, ਸਿ ਤੁਧੈ ਜੇਹਿਆ ॥ ਸਚੁ ਤੇਰਾ ਫੁਰਮਾਨੁ, ਸਬਦੇ ਸੋਹਿਆ ॥ ਮੰਨਿਐ ਗਿਆਨੁ

**ਧਿਆਨੁ, ਤੁਧੈ ਤੇ ਪਾਇਆ ॥ ਕਰਮਿ ਪਵੈ ਨੀਸਾਨੁ, ਨ ਚਲੈ ਚਲਾਇਆ ॥ ਤੂੰ ਸਚਾ ਦਾਤਾਰੁ, ਨਿਤ ਦੇਵਹਿ, ਚੜਹਿ ਸਵਾਇਆ ॥ ਨਾਨਕੁ ਮੰਗੈ ਦਾਨੁ, ਜੋ ਤੁਧੁ ਭਾਇਆ ॥ ੨੬ ॥**

## ਉਚਾਰਨ ਸੇਧ

**ਬਿੰਦੀ ਸਹਿਤ:** ਪੀਅਹਿਂ, ਖਾਹੀਂ, ਮੁਹਿਂ, ਸੰਗਾਹੀਂ, ਭੇਡਾਂ, ਵਾਂਗੀਂ, ਧਾਹੀਂ, ਕਿਥਾਊਂ, ਪਾਹੀਂ, ਰਹਹਿਂ, ਨਾਹੀਂ, ਜਾਹੀਂ, ਲਕੀਂ, ਹਥੀਂ, ਫਿਰਹਿਂ, ਦਾਨਹੁਂ, ਇਸਨਾਨਹੁਂ, ਵਿਚਹੁਂ, ਦੇਵੀਂ, ਮੁਇਆਂ, ਜੀਵਦਿਆਂ, ਜੀਆਂ, ਚਰਹਿਂ।

**ਨੋਟ ੧-** 'ਅਗੀ, ਗਲਾ' ਅਤੇ 'ਸਿਖੀ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

**ਪਉੜੀ —** ਕਲਾਨਿਆ-ਜਾਨਿਆਂ, ਮੰਗਹਿਂ, ਦੇਵਹਿਂ, ਚੜਹਿਂ।

**ਨੋਟ ੨-** ਕਈ ਸੱਜਣ 'ਦਯਿ' ਦਾ ਉਚਾਰਨ 'ਦਈਇ' ਕਰਦੇ ਹਨ ਪਰ ਇਥੇ ਸਿਹਾਰੀ ਕਾਰਕ ਰੂਪ ਵਿੱਚ ਲਗੀ ਹੋਈ ਹੈ ਜੋ 'ਨੇ' ਦਾ ਅਰਥ ਨਿਰੂਪਣ ਕਰਦੀ ਹੈ।

**ਪਦ ਅਰਥ:** ਪੀਅਹਿ-ਪੀਂਦੇ ਹਨ। ਮਲਵਾਣੀ-ਮੈਲਾ ਪਾਣੀ। ਫੋਲਿ-ਫਰੋਲ ਕੇ। ਫਦੀਹਤਿ-ਵਿਸ਼ਟਾ। ਮੁਹਿ-ਮੂੰਹ ਵਿੱਚ। ਭੜਾਸਾ-ਹਵਾੜ। ਸਗਾਹੀ-ਸੰਗਦੇ ਹਨ। ਵਾਗੀ-ਵਾਂਗ। ਖੋਹਾਇਨਿ-ਖੁਹਾਉਂਦੇ, ਪੁਟਵਾਉਂਦੇ ਹਨ। ਭਰੀਅਨਿ-ਭਰੇ ਜਾਂਦੇ ਹਨ। ਧਾਹੀ-ਢਾਹਾਂ ਮਾਰ ਕੇ। ਪਿੰਡੁ-ਪਿੰਨਾ, ਪਿਤਰਾਂ ਨਮਿਤ ਜੌਆਂ ਦੇ ਆਟੇ ਆਦਿ ਦਾ ਗੋਲਾ। ਪਤਲਿ-ਪਤਿਆਂ ਦੀ ਥਾਲੀ। ਦੀਵਾ-ਗਰੁੜ ਪੁਰਾਣ ਅਨੁਸਾਰ ਮਰੇ ਹੋਏ ਪ੍ਰਾਣੀ ਮਗਰੋਂ ਕਈ ਦਿਨ ਦੀਵਾ ਬਾਲਦੇ ਹਨ ਤਾਂ ਜੋ ਉਸ ਨੂੰ ਰਸਤੇ ਵਿੱਚ ਚਾਨਣਾ ਮਿਲਦਾ ਰਹੇ। ਕਿਥਾਊ-ਕਿਥੋਂ? ਪਾਹੀ-ਪਾਂਦੇ ਹਨ। ਢੋਈ-ਆਸਰਾ, ਟਿਕਾਣਾ। ਨ ਖਾਹੀ-ਨਹੀਂ ਖਾਂਦੇ। ਕੁਚੀਲ-ਗੰਦੇ। ਟਿਕੇ-ਤਿਲਕ। ਝੁੰਡੀ ਪਾਇ-ਸਿਰ ਨੀਵਾਂ ਕਰਕੇ। ਦੜਿ ਦੀਬਾਣਿ-ਦੜੇ ਦੀਵਾਨ ਵਿੱਚ, ਸਭਾਵਾਂ ਵਿੱਚ। ਲਕੀ-ਲੱਕਾਂ ਨਾਲ। ਕਾਸੇ-ਪਿਆਲੇ। ਹਥੀ-ਹੱਥਾਂ ਵਿੱਚ। ਅਗੋ ਪਿਛੀ-ਅਗੇ ਪਿਛੇ ਹੋ ਕੇ (ਇਕ ਆਦਮੀ ਅਗੇ ਟੁਰਦਾ ਹੈ ਤੇ ਦੂਜਾ ਉਸ ਦੇ ਪਿਛੋਂ ਝਾਤ ਮਾਰ ਕੇ ਟੁਰਦਾ ਹੈ)। ਜੰਗਮ-ਸ਼ਿਵ ਉਪਾਸ਼ਕ। ਦਯਿ-ਰੱਬ ਨੇ। ਵਿਗੋਏ-ਖ਼ਰਾਬ ਕੀਤੇ ਹੋਏ ਹਨ। ਵਿਗੁਤੇ-ਖੁਆਰ। ਫਿਟਾ ਵਤੈ-ਧਿਕਾਰਿਆ ਹੋਇਆ, ਫਿਟਕਾਰਿਆ ਹੋਇਆ। ਗਲਾ-ਟੋਲਾ। ਵੰਜੇ-ਗਏ ਗੁਜ਼ਰੇ, ਵਾਂਜੇ ਹੋਏ। ਭਸੁ-ਛਾਈ। ਸਿਰ ਖੁਥੈ-ਸਿਰ ਖੁਥੇ ਸਰੇਵੇੜਿਆਂ ਦੇ ਸਿਰ ਉਤੇ। ਉਪੰਨੇ-ਪੈਦਾ ਹੋਏ। ਮੇਰ-ਸੁਮੇਰ ਪਰਬਤ। ਦੇਵੀ-ਦੇਵਤਿਆਂ ਨੇ। ਪੁਰਬੀ-ਧਾਰਮਿਕ ਮੇਲੇ। ਬਾਣੀ-ਕਥਾ ਵਾਰਤਾ। ਨਾਇ-ਨਹਾ ਕੇ। ਨਿਵਾਜਾ-ਨਮਾਜ਼। ਸੁਜਾਣੀ-ਸਿਆਣੇ, ਸੁਚੱਜੇ। ਸੈਤਾਨੀ-ਸ਼ੈਤਾਨਾਂ ਦੇ। ਵੁਠੈ ਹੋਇ-ਮੀਂਹ ਵਸਣ ਨਾਲ। ਬਿਲਾਵਲੁ-ਖੁਸ਼ੀ। ਚਰਹਿ-ਚਰਦੀਆਂ ਹਨ। ਸੁਰਹੀ-ਗਊਆਂ। ਸਾਧਨ-ਇਸਤਰੀ। ਵਿਲੋਵੈ-ਰਿੜਕਦੀ ਹੈ। ਤਿਤੁ ਘਿਇ-ਉਸ ਘਿਉ ਨਾਲ। ਪਇਐ-ਪੈਣ ਨਾਲ। ਨਦੀ ਸਭਿ-ਸਾਰੀਆਂ ਨਦੀਆਂ। ਸਿਖੀ-ਗੁਰੂ ਦੀ ਸਿਖਿਆ। ਸੋਹੈ-ਸੋਭਦਾ ਹੈ। ਸਤ-ਗਿਣਤੀ ਦੇ ੭।

ਚਟੇ-ਬੁੱਕ। ਛਾਈ-ਸੁਆਹ।

**ਮ:੨॥—** ਅਗੀ-ਅੱਗ ਨੂੰ। ਪਾਲਾ-ਸਰਦੀ। ਕਿ ਕਰੇ-ਕੀ ਵਿਗਾੜ ਸਕਦਾ ਹੈ? ਅਨੇਰਾ-ਹਨੇਰਾ। ਚੀਜੀ-ਚੀਜ਼ਾਂ।

**ਪਉੜੀ ॥—** ਸੁਬਹਾਨੁ-ਅਸਚਰਜ ਰੂਪ। ਕਲਾਣਿਆ-ਵਡਿਆਈ। ਨੀਸਾਨੁ-ਨਿਸ਼ਾਨ।

**ਅਰਥ : ਸਲੋਕੁ ਮ: ੧ ॥—** (ਜੈਨੀ) ਸਿਰ ਖੁਹਾ ਕੇ (ਭਾਵ ਸਿਰ ਦੇ ਵਾਲ ਪੁਟਵਾ ਕੇ) ਮੈਲਾ ਪਾਣੀ ਪੀਂਦੇ ਹਨ (ਅਤੇ ਭੋਜਨ ਵੀ) ਜੂਠਾ (ਹੀ) ਮੰਗ ਮੰਗ ਕੇ ਖਾਂਦੇ ਹਨ। (ਆਪਣਾ) ਵਿਸ਼ਟਾ ਫਰੋਲ ਕੇ (ਉਸ ਦੀ) ਭੜਾਸ (ਆਪਣੇ) ਮੂੰਹ ਵਿੱਚ ਲੈਂਦੇ ਹਨ (ਅਤੇ) ਪਾਣੀ ਵੇਖ ਕੇ ਸੰਗਦੇ ਹਨ (ਜਿਵੇਂ ਭੇਡਾਂ ਤੋਂ ਉਨ ਲਾਹੀਦੀ, ਅਥਵਾ ਮੁੰਨੀ ਜਾਂਦੀ ਹੈ, ਤਿਵੇਂ ਉਹ) ਭੇਡਾਂ ਵਾਂਗ (ਆਪਣਾ) ਸਿਰ (ਦੂਜਿਆਂ) ਪਾਸੋਂ ਪੁਟਵਾਉਂਦੇ ਹਨ (ਤੇ ਉਨ੍ਹਾਂ ਦੇ) ਹੱਥ ਸੁਆਹ ਨਾਲ ਭਰੇ ਜਾਂਦੇ ਹਨ (ਕਿਉਂਕਿ ਉਹ ਹੱਥਾਂ ਨੂੰ ਸੁਆਹ ਲਾ ਕੇ ਵਾਲ ਪੁੱਟਦੇ ਹਨ)। ਮਾਤਾ ਪਿਤਾ ਵਾਲੀ ਕਿਰਤ (ਭਾਵ ਪਰਵਾਰ ਦੀ ਪਾਲਣਾ ਪੋਸਣਾ) ਛੱਡ ਦੇਂਦੇ ਹਨ, (ਅਤੇ ਉਨ੍ਹਾਂ ਦੇ) ਪਰਵਾਰ ਢਾਹਾਂ (ਮਾਰ) ਕੇ ਰੋਂਦੇ ਹਨ। (ਜਦੋਂ ਉਹ ਮਰ ਜਾਂਦੇ ਹਨ ਤਾਂ ਹਿੰਦੂ ਧਰਮ ਦੀ ਰੀਤੀ ਅਨੁਸਾਰ) ਉਨ੍ਹਾਂ ਦੇ ਨਮਿਤ (ਨਾਂਹ) ਪਿੰਡ (ਭਰੇ ਜਾਂਦੇ ਹਨ) ਨਾ ਪਤਲ (ਦਿੱਤੀ ਜਾਂਦੀ ਹੈ) ਨਾ ਕਿਰਿਆ (ਕੀਤੀ ਜਾਂਦੀ ਹੈ, ਨਾ) ਦੀਵਾ (ਜਗਾਇਆ ਜਾਂਦਾ ਹੈ) ਪਤਾ ਨਹੀਂ ਉਹ ਮੋਏ (ਹੋਏ) ਕਿਥੇ ਪਾਏ ਜਾਂਦੇ ਹਨ? (ਹਿੰਦੂਆਂ ਦੇ) ਅਠਾਹਠ ਤੀਰਥ ਵੀ (ਉਨ੍ਹਾਂ ਨੂੰ) ਢੋਈ ਨਹੀਂ ਦੇਂਦੇ, ਬ੍ਰਾਹਮਣ (ਉਨ੍ਹਾਂ ਦਾ) ਅੰਨ (ਭੋਜਨ) ਨਹੀਂ ਖਾਂਦੇ। (ਉਹ) ਹਮੇਸ਼ਾਂ ਦਿਨ ਰਾਤ ਗੰਦੇ ਮੈਲੇ (ਹੀ ਬਣੇ) ਰਹਿੰਦੇ ਹਨ, ਮੱਥੇ ਉਤੇ ਤਿਲਕ ਵੀ ਨਹੀਂ (ਲਾਉਂਦੇ)। ਹਰ ਰੋਜ਼ ਸਿਰ ਨੀਵਾਂ ਪਾ ਕੇ ਬੈਠਦੇ ਹਨ, ਸਭਾਵਾਂ ਤੇ ਦੀਵਾਨਾਂ ਵਿੱਚ ਵੀ ਨਹੀਂ ਜਾਂਦੇ (ਭਾਵ ਸਦਾ ਸੋਗ ਵਿੱਚ ਡੁਬੇ ਰਹਿੰਦੇ ਹਨ)। (ਉਨ੍ਹਾਂ ਆਪਣੇ) ਲੱਕਾਂ ਨਾਲ ਪਿਆਲੇ ਬੰਨ੍ਹੇ ਹੋਏ ਹਨ, ਹੱਥਾਂ ਵਿੱਚ ਫੰਮਣ (ਭਾਵ ਸੂਤਰ ਦੇ ਬਣੇ ਹੋਏ ਫੰਮਣਾਂ ਵਾਲੇ ਚੋਰ ਫੜੇ ਹੋਏ ਹੁੰਦੇ) ਹਨ (ਅਤੇ) ਅਗੋਂ ਪਿਛੀ (ਹੋ ਕੇ ਟੁਰੀ) ਜਾਂਦੇ ਹਨ। ਨਾ ਉਹ ਜੋਗੀ, ਨਾ ਉਹ ਜੰਗਮ, ਨਾ ਉਹ ਕਾਜੀ (ਤੇ ਨਾ ਉਹ) ਮੌਲਵੀ ਹਨ (ਭਾਵ ਕਿਸੇ ਫ਼ਿਰਕੇ ਨਾਲ ਮੇਲ ਨਹੀਂ ਖਾਂਦੇ)। ਰੱਬ ਨੇ (ਜੋ) ਖ਼ਰਾਬ ਕੀਤੇ (ਵੰਞਾਏ ਹਨ, ਉਹ) ਖ਼ਰਾਬ ਹੋਈ ਫਿਰਦੇ ਹਨ (ਉਹ ਆਪ ਹੀ ਨਹੀਂ ਸਗੋਂ ਉਨ੍ਹਾਂ ਦਾ ਸਾਰਾ ਟੋਲਾ ਹੀ (ਇਸ ਤਰ੍ਹਾਂ) ਧਿਕਾਰਿਆ ਫਿਰਦਾ ਹੈ।

(ਇਸ ਟੋਲੇ ਨੂੰ ਇਹ ਗਿਆਨ ਨਹੀਂ ਕਿ) ਜੀਆਂ ਨੂੰ ਮਾਰ ਕੇ ਜੀਵਾਲਣ ਵਾਲਾ ਉਹ ਪਰਮੇਸ਼ਰ (ਆਪ) ਹੈ, ਉਸ ਤੋਂ ਬਿਨਾ ਹੋਰ ਦੂਜਾ ਕੋਈ (ਮੌਤ ਤੋਂ ਬਚਾਅ ਕੇ) ਜੀਉਂਦਾ ਨਹੀਂ ਰਖ ਸਕਦਾ। (ਇਹ ਟੋਲਾ) ਦਾਨ ਤੇ ਇਸ਼ਨਾਨ ਤੋਂ ਵਾਂਝਿਆ ਹੋਇਆ ਹੈ (ਜਿਨ੍ਹਾਂ ਦੇ) ਖੁੱਥੇ ਹੋਏ ਸਿਰ ਉਤੇ ਸੁਆਹ ਪਈ (ਰਹਿੰਦੀ ਹੈ)। (ਜਿਸ ਪਾਣੀ ਵਿੱਚ ਇਸ਼ਨਾਨ ਕਰਨ ਤੋਂ ਇਹ ਸਰੇਵੜੇ ਸੰਗਦੇ ਹਨ, ਉਸ ਬਾਰੇ ਇਨ੍ਹਾਂ ਨੂੰ ਇਹ ਪਤਾ ਨਹੀਂ ਕਿ ਦੇਵਤਿਆਂ ਨੇ ਜਦ) ਸੁਮੇਰ (ਪਰਬਤ) ਨੂੰ ਮਧਾਣੀ ਬਣਾ ਕੇ (ਸਮੁੰਦਰ ਰਿੜਕਿਆ ਸੀ) ਉਦੋਂ (ਪਾਣੀ ਵਿਚੋਂ ਹੀ) ਰਤਨ (ਕੀਮਤੀ ਪਦਾਰਥ) ਨਿਕਲੇ ਸਨ। (ਪਾਣੀ ਦੇ ਫਲਸਰੂਪ ਹੀ) ਦੇਵਤਿਆਂ ਲਈ ਅਠਾਹਠ ਤੀਰਥ (ਇਸ਼ਨਾਨ ਕਰਨ

ਲਈ) ਬਣਾਏ ਗਏ (ਜਿਥੇ ਕਿ) ਪੁਰਬੀ (ਮੇਲੇ) ਲਗਦੇ ਹਨ ਅਤੇ ਕਥਾ ਵਾਰਤਾ ਹੁੰਦੀ ਹੈ।

(ਫਿਰ ਵੇਖੋ) ਨਹਾ ਕੇ ਨਿਮਾਜ਼ (ਪੜ੍ਹੀ ਜਾਂਦੀ ਹੈ), ਨਹਾ ਕੇ ਹੀ ਪੂਜਾ ਹੁੰਦੀ ਹੈ, ਸਿਆਣੇ ਪੁਰਸ਼ ਨਿਤਾ ਪ੍ਰਤਿ ਇਸ਼ਨਾਨ ਕਰਦੇ ਹਨ। ਜਦ ਸਿਰ ਉਤੇ ਪਾਣੀ ਪਾਈਏ (ਭਾਵ ਇਸ਼ਨਾਨ ਕਰਾਈਦਾ ਹੈ, ਇਸ ਨਾਲ ਮੁਇਆ ਜੀਉਂਦਿਆਂ ਮਨੁੱਖ ਦੀ ਗਤੀ (ਸ਼ੁੱਧੀ, ਸਵੱਛਤਾ) ਰਹਿੰਦੀ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਸਿਰ-ਖੁੱਥੇ ਸ਼ੈਤਾਨ-ਬ੍ਰਿਤੀ ਵਾਲੇ ਹਨ (ਇਨ੍ਹਾਂ ਨੂੰ ਇਸ਼ਨਾਨ ਕਰਨ ਵਾਲੀ ਗਲ ਚੰਗੀ ਨਹੀਂ) ਲਗਦੀ (ਭਾਵ ਭਾਉਂਦੀ ਸੁਖਾਉਂਦੀ ਹੀ ਨਹੀਂ)।

(ਮੀਂਹ ਦੇ) ਵਸਣ ਨਾਲ (ਜਗਤ ਵਿੱਚ) ਖੁਸ਼ੀ ਹੁੰਦੀ ਹੈ (ਕਿਉਂਕਿ ਸਾਰੇ) ਜੀਆਂ ਦੀ ਜੀਵਨ ਜੁਗਤੀ (ਇਸ ਪਾਣੀ ਵਿੱਚ ਹੀ) ਸਮਾਈ ਹੁੰਦੀ ਹੈ (ਭਾਵ ਹਰ ਕੋਈ ਪਾਣੀ ਕਰਕੇ ਹੀ ਹਰਾ-ਭਰਾ ਰਹਿੰਦਾ ਹੈ)। (ਮੀਂਹ) ਵਸਣ ਨਾਲ ਅੰਨ (ਕਣਕ) ਕਮਾਦ (ਅਤੇ) ਕਪਾਹ (ਪੈਦਾ ਹੁੰਦੀ ਹੈ, ਜੋ ਕਪੜੇ ਦਾ ਰੂਪ ਧਾਰ ਕੇ) ਹਰੇਕ ਦਾ ਪੜਦਾ (ਢਕਦੀ ਹੈ)। (ਮੀਂਹ) ਵਸਣ ਨਾਲ ਘਾਹ (ਬਹੁਤ ਉਗਦਾ ਹੈ, ਜਿਸ ਨੂੰ) ਹਰ ਰੋਜ਼ ਗਊਆਂ ਚਰਦੀਆਂ (ਚੁਗਦੀਆਂ) ਹਨ ਤੇ ਦੁੱਧ ਦੇਂਦੀਆਂ ਹਨ ਜਿਸ ਨੂੰ ਜਮਾ ਕੇ) ਦਹੀਂ (ਬਣਦੀ ਹੈ ਜਿਸ ਨੂੰ ਘਰ ਦੀ) ਇਸਤਰੀ ਰਿੜਕਦੀ ਹੈ (ਤੇ ਮੱਖਣ ਨਿਕਲਦਾ ਹੈ, ਫਿਰ ਘਿਉ ਬਣਦਾ ਹੈ) ਉਸ ਘਿਉ ਨਾਲ ਸਦਾ ਹੋਮ ਯੱਗ ਤੇ ਪੂਜਾ (ਹੁੰਦੀ ਹੈ, ਅਤੇ ਘਿਉ ਦੇ) ਪਾਇਆਂ ਹੀ (ਸਾਰਾ) ਕਾਰਜ ਸੋਭਦਾ ਹੈ।

(ਅੰਤ ਵਿੱਚ ਸਾਰੀ ਵੀਚਾਰ ਦਾ ਤੱਤ ਕਢਦੇ ਹੋਏ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਗੁਰੂ ਸਮੁੰਦਰ (ਦੀ ਨਿਆਈਂ ਹੈ ਅਤੇ) ਉਸਦੀ ਸਿਖੀ (ਸਿਖਿਆ) ਸਭ ਨਦੀਆਂ (ਸਮਾਨ ਹੈ ਜਿਸ ਵਿੱਚ) ਨਹਾਉਣ ਨਾਲ (ਭਾਵ ਸੁਰਤਿ ਜੋੜਨ ਨਾਲ ਲੋੜੀਂਦੀ) ਵਡਿਆਈ (ਮਿਲਦੀ ਹੈ, ਪਰ) ਜੇ (ਇਹ) ਸਿਰਖੁਥੇ (ਸਰੇਵੜੇ ਇਸ ਨਾਮ ਰੂਪੀ ਜਾਲ ਵਿੱਚ) ਇਸ਼ਨਾਨ ਨਹੀਂ ਕਰਦੇ ਤਾਂ (ਇਹ ਗੱਲ) ਯਥਾਰਥ (ਜਾਣੋ ਕਿ ਇਨ੍ਹਾਂ ਦੇ) ਸਿਰ ਉਤੇ ਸੁਆਹ ਦੇ ਹੀ ਸਤ ਬੁੱਕ (ਪੈਂਦੇ ਹਨ) ਭਾਵ ਆਪਣੀ ਨਿਰਾਦਰੀ ਕਰਾਉਂਦੇ ਹਨ।

ਮ: ੨॥— ਪਾਲਾ ਅਗ ਦਾ ਕੀ (ਵਿਗਾੜ) ਕਰੇਗਾ? ਸੂਰਜ ਲਈ ਕਾਹਦੀ ਰਾਤ? (ਭਾਵ ਰਾਤ ਕੀ ਵਿਗਾੜ ਕਰੇਗੀ?) ਹਨੇਰਾ ਚੰਨ ਦਾ ਕੀ (ਵਿਗਾੜ) ਕਰੇਗਾ? ਜਿਸ (ਧਰਤੀ ਵਿੱਚ ਹਰੇਕ ਚੀਜ਼ ਪੈਦਾ ਹੁੰਦੀ ਹੈ, ਭਾਵ ਪਾਲਾ, ਰਾਤ, ਹਨੇਰਾ, ਜਾਤਿ ਆਦਿ ਕੁਝ ਵੀ ਨਹੀਂ ਵਿਗਾੜ ਸਕਦੀਆਂ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜਦ (ਵਾਹਿਗੁਰੂ) ਇਜ਼ਤ ਰਖੇ ਤਾਂ (ਹੀ) ਇਜ਼ਤ (ਰਹੀ) ਜਾਣੋ, (ਭਾਵ ਆਪਣੀ ਬਣਾਈ ਇਜ਼ਤ ਦਾ ਕੀ ਮਾਣ ਹੈ?))।

**ਪਉੜੀ॥**— ਹੇ ਸੱਚੇ (ਵਾਹਿਗੁਰੂ! ਤੂੰ) ਅਸਚਰਜ ਰੂਪ ਹੈਂ, (ਮੈਂ) ਤੈਨੂੰ ਸਦਾ ਹੀ ਸਲਾਹਿਆ ਹੈ। ਤੂੰ ਸਚਾ ਦੀਬਾਣ (ਆਸਰਾ) ਹੈਂ, ਹੋਰ (ਦੁਨੀਆ ਦੇ ਸਾਰੇ ਆਸਰੇ) ਆਉਣ ਜਾਣ ਵਾਲੇ ਹਨ। ਜਿਹੜੇ (ਮਨੁੱਖ ਤੈਥੋਂ) ਸੱਚ ਰੂਪ ਦਾਨ ਮੰਗਦੇ ਹਨ ਉਹ ਵੀ ਤੇਰੇ ਵਰਗੇ ਹੀ ਹਨ। ਤੇਰਾ ਫੁਰਮਾਨ ਸੱਚ ਰੂਪ ਹੈ (ਜੋ) ਸ਼ਬਦ ਦੁਆਰਾ ਸੋਭ ਰਿਹਾ ਹੈ (ਅਤੇ ਉਹਨਾਂ ਨੂੰ ਚੰਗਾ ਲਗਦਾ ਹੈ)। (ਤੇਰਾ) ਹੁਕਮ ਮੰਨਣ ਨਾਲ (ਉਨ੍ਹਾਂ ਨੇ) ਗਿਆਨ ਧਿਆਨ (ਤੇਰੇ ਪਾਸੋਂ ਹੀ) ਪ੍ਰਾਪਤ

ਲਿਆ ਹੈ। (ਤੇਰੀ) ਕਿਰਪਾ ਨਾਲ (ਨਾਮ ਰੂਪ) ਨਿਸ਼ਾਨ ਪੈਂਦਾ ਹੈ (ਜਿਹੜਾ ਫਿਰ ਕਿਸੇ ਦਾ) ਮਿਟਾਇਆ ਵੀ ਨਹੀਂ ਮਿਟ ਸਕਦਾ। ਤੂੰ ਸੱਚਾ ਦਾਤਾ ਹੈਂ, ਹਰ ਰੋਜ਼ (ਜੀਅ) ਦਾਨ ਦੇਂਦਾ ਹੈ (ਜੋ) ਸਵਾਇਆ ਹੁੰਦਾ ਰਹਿੰਦਾ ਹੈ (ਅਤੇ) ਨਾਨਕ (ਤੇਰੇ ਪਾਸੋਂ ਓਹੀ) ਦਾਨ ਮੰਗਦਾ ਹੈ ਜੋ ਤੈਨੂੰ ਚੰਗਾ ਲਗਦਾ ਹੈ।੨੬।

## ਅਰਥ ਭੇਦ ਅਤੇ ਨਿਰਣੈ

**ੳ) ਸਿਰੁ ਖੋਹਾਇ ਪੀਅਹਿ ਮਲਵਾਣੀ, ਜੂਠਾ ਮੰਗਿ ਮੰਗਿ ਖਾਹੀ ॥**

**ਨਿਰਣੈ** : ਇਸ ਪੰਗਤੀ ਵਿੱਚ 'ਮਲਵਾਣੀ' ਨੂੰ ਮਲ ਵਾਣੀ ਜਿਵੇਂ ਕਿ 'ਗੁਰਬਾਣੀ ਪਾਠ ਦਰਸ਼ਨ' ਵਿੱਚ ਪਦ ਛੇਦ ਕੀਤਾ ਗਿਆ ਹੈ, ਵਿਆਕਰਣਕ ਨੇਮਾਂ ਦੇ ਵਿਰੁੱਧ ਹੈ। ਅਜਿਹੇ ਸੰਧੀਵਾਚਕ ਸ਼ਬਦ ਇਕਠੇ ਹੀ ਰਹਿੰਦੇ ਹਨ ਅਤੇ ਅਰਥ ਕਰਨ ਸਮੇਂ ਇਨ੍ਹਾਂ ਨੂੰ ਵੱਖ ਵੱਖ ਕੀਤਾ ਜਾਂਦਾ ਹੈ। ਸੋ ਇਥੇ ਵੀ 'ਮਲਵਾਣੀ' ਜੁੜਤ ਪਦ ਰਖਣਾ ਹੀ ਠੀਕ ਹੈ। ਜੇ 'ਮਲੁ' ਪਦ ਔਕੁੜ ਸਹਿਤ ਹੁੰਦਾ ਤਾਂ ਵਖਰੇ ਹੋ ਸਕਦਾ ਸੀ:-

**ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥**

ਇਸ ਪੰਗਤੀ ਦੇ ਬਿਸਰਾਮ ਆਮ ਪਾਠੀ ਅਤੇ ਪ੍ਰੇਮੀ ਇਉਂ ਲਾਉਂਦੇ ਹਨ:-

**ਓਨਾ ਪਿੰਡੁ ਨ ਪਤਲਿ ਕਿਰਿਆ, ਨ ਦੀਵਾ ਮੁਏ ਕਿਥਾਊ ਪਾਹੀ॥**

ਦੋ ਵਾਰੀ 'ਨ' ਦਾ ਪ੍ਰਯੋਗ ਇਸ ਪੰਕਤੀ ਦਾ ਇਉਂ ਪਦ ਛੇਦ ਦਾ ਸੂਚਕ ਹੈ ਕਿ 'ਪਿੰਡ ਨ ਪਤਲਿ, ਕਿਰਿਆ ਨ ਦੀਵਾ- ਪਾਠ ਕੀਤਾ ਜਾਵੇ। ਸੋ ਇਸ ਭੇਦ ਨੂੰ ਚੇਤੇ ਰਖਣ ਦੀ ਲੋੜ ਹੈ।

**ਅ) ਗੁਰੂ ਸਮੰਦੁ, ਨਦੀ ਸਭਿ ਸਿਖੀ, ਨਾਤੈ ਜਿਤੁ ਵਡਿਆਈ ॥**

ਵੱਖ ਵੱਖ ਅਰਥ:

੧- ਗੁਰੂ ਦੀ ਨਯਾਈ ਸਮੁੰਦ੍ਰ ਹੈ ਸਿਖੀ ਕੀ ਨਯਾਈ ਨਦੀਆਂ ਹਨ। ਨਦੀਆਂ ਭੀ ਪਾਠ ਹੋਵੇਗਾ ਤਾਂ ਹੋਵੇਗਾ ਪਰੰਤੂ ਭਾਈ ਬੰਨੋ ਕੀ ਬੀੜ ਪਰ ਹੋਗਾ ਜਿਸ ਕੇ ਵਿਖੇ ਨਾਤੇ ਹੋਤੀ ਹੈ ਵਡਿਆਈ। [ਪ੍ਰਿਯਾ ਭਾ. ਸ਼ਾਮ ਸਿੰਘ ਜੀ

੨- ਗੁਰੂ ਸਮੁੰਦ ਹੈ ਤਿਸ ਕੀ ਸਿਖੀ ਸੇਵਕੀ ਸਭ ਨਦੀਆਂ ਹੈ ਜਿਨ ਕੇ ਨਾਵਣੇ ਸੇ ਵਡਿਆਈ ਪ੍ਰਾਪਤਿ ਹੋਤੀ ਹੈ। ਭਾਵ ਯਹਿ ਕੇ ਜੈਸੇ ਸਿਖੋਂ ਕੀ ਸੇਵਾ ਦਰਸ਼ਨ ਸੇ ਪੁੰਨ ਹੋਤਾ ਹੈ ਤੈਸੇ ਨਦੀਓਂ ਕੇ ਇਸ਼ਨਾਨ ਸੇ ਪੁੰਨ ਹੋਤਾ ਹੈ। ਔਰ ਜੈਸੇ ਸਿਖੋਂ ਕੀ ਸੇਵਾ ਦਰਸ਼ਨ ਸੇ ਗਤੀ ਪੁੰਨ ਹੋਤਾ ਹੈ ਤੈਸੇ ਸਮੁੰਦ ਕੇ ਇਸ਼ਨਾਨ ਸੇ ਗਤੀ ਪੁੰਨ ਹੋਤਾ ਹੈ। [ਫ.ਸ.

੩- ਗੁਰੂ ਸਮੁੰਦਰ ਹੈ ਤੇ ਉਸ ਦੀ ਸਿਖੀ (ਭਾਵ ਸਿਖ ਸੰਗਤਾਂ) ਨਦੀਆਂ ਹਨ, ਜਿਨ੍ਹਾਂ ਵਿੱਚ ਨ੍ਹਾਤਿਆ ਵਡਿਆਈ ਮਿਲਦੀ ਹੈ। ਭਾਵ ਇਹ ਕਿ ਗੁਰੂ ਜੀ ਇਨ੍ਹਾਂ ਸਰੇਵੜਿਆਂ ਨੂੰ ਦੇਖ ਕੇ ਜੀ ਵਿੱਚ ਖਿਆਲ ਕਰਦੇ ਹਨ ਕਿ ਇਹ ਲੋਕ ਭਰਮ ਵਿੱਚ ਪਏ ਹੋਏ ਗੰਦੇ ਹੋ ਰਹੇ ਹਨ, ਪਰ ਜੇ ਇਹ ਗੁਰੂ ਦੀ ਜਾਂ ਸਿੱਖਾਂ ਦੀ ਸੰਗਤ ਤੋਂ ਲਾਭ ਪ੍ਰਾਪਤ ਕਰਦੇ, ਤਾਂ ਸ਼ੁੱਧ ਹੋ ਕੇ ਇਹ ਵਹਿਮ ਛੱਡ ਦਿੰਦੇ। [ਸ਼ਬਦਾਰਥ

੪- (ਇਕ ਹੋਰ ਇਸ਼ਨਾਨ ਭੀ ਹੈ) ਸਤਿਗੁਰੂ (ਮਾਨੋ) ਸਮੁੰਦਰ ਹੈ ਉਸ ਦੀ ਸਿਖਿਆ (ਮਾਨੋ) ਸਾਰੀਆਂ ਨਦੀਆਂ ਹਨ (ਇਸ ਗੁਰ ਸਿਖਿਆ) ਵਿੱਚ ਨਹਾਉਣ ਨਾਲ (ਭਾਵ ਸੁਰਤਿ ਜੋੜਨ ਨਾਲ) ਵਡਿਆਈ ਮਿਲਦੀ ਹੈ। [ਦਰਪਣ

**ਨਿਰਣੈ** : 'ਗੁਰੂ' ਨਾਲ 'ਸਿਖੀ ਤੇ ਸਿਖਿਆ' ਦੋਹਾਂ ਦਾ ਮੇਲ ਹੈ ਪਰ ਇਥੇ 'ਸਿਖੀ' ਦੇ ਅਰਥ 'ਸਿਖਿਆ' ਕਰਨੇ ਢੁਕਵੇਂ ਹਨ ਕਿਉਂਕਿ ਗੁਰੂ ਆਪ ਸਮੁੰਦਰ ਸਮਾਨ ਅਥਾਹ ਹੈ ਅਤੇ ਉਸ ਦੀ ਸਿਖਿਆ ਦੇ ਸੋਮੇ ਨਦੀਆਂ ਸਮਾਨ ਹਨ। ਇਸ ਲਈ ਤੁਲਨਾਤਮਿਕ ਪ੍ਰਮਾਣ ਉਹੀ ਠੀਕ ਹੁੰਦੇ ਹਨ ਜੋ ਸਿਖਿਆ ਨਾਲ ਮੇਲ ਖਾਂਦੇ ਹੋਣ।

# ਵਿਸ਼ੇਸ਼ ਵੀਚਾਰ

## ਜੈਨੀ ਸਰੇਵੜਿਆਂ ਦਾ ਮਾਰਗ

ਮਹਾਨ ਕੋਸ਼ ਦੇ ਕਰਤਾ ਅਨੁਸਾਰ ਜੈਨ ਮਤ ਦੇ ਦੋ ਫਿਰਕੇ ਮੁੱਖ ਹਨ- ਇਕ ਸ੍ਵੇਤੰਬਰ ਅਤੇ ਦੂਜਾ ਦਿਗੰਬਰ। ਸ੍ਵੇਤੰਬਰ ਚਿੱਟੇ ਬਸਤਰ ਪਹਿਨਦੇ ਹਨ ਅਤੇ ਦਿਗੰਬਰ ਨੰਗਾ ਰਹਿਣਾ ਹੀ ਪਸੰਦ ਕਰਦੇ ਹਨ। ਜੈਨੀ ਫ਼ਿਰਕੇ ਦੇ ਪੈਰੋਕਾਰਾਂ ਨੂੰ ਬੋਲਣ ਵੇਲੇ ਮੂੰਹ ਅੱਗੇ ਕਪੜਾ ਰਖਣਾ ਜ਼ਰੂਰੀ ਹੈ। ਹਰੇਕ ਜੈਨੀ ਪਾਸ ਰਜੋਹਰਾ (ਸੂਤ ਦਾ ਝਾੜੂ) ਹੋਣਾ ਚਾਹੀਦਾ ਹੈ ਜਿਸ ਨਾਲ ਬੈਠਣ ਵੇਲੇ ਉਹ ਜ਼ਮੀਨ ਸਾਫ਼ ਕਰ ਲਵੇ ਤਾਂ ਜੇ ਕੋਈ ਜੀਵ ਹੇਠ ਆ ਕੇ ਨਾ ਮਰੇ। ਜੈਨੀ ਸਾਧੂ ਨੂੰ ਠੰਢਾ ਭੋਜਨ ਅਤੇ ਉਬਲਿਆ ਹੋਇਆ ਪਾਣੀ ਪੀਣ ਦੀ ਹਦਾਇਤ ਹੈ। ਨਿਰਮਲ ਜਲ ਨਾਲ ਨਹਾਉਣਾ ਵਰਜਿਤ ਹੈ ਕਿਉਂਕਿ ਅਜਿਹਾ ਕਰਨ ਤੋਂ ਜੀਵ ਮਰਦੇ ਹਨ। ਜੈਨੀ ਲਈ ਧਨ ਜਮ੍ਹਾਂ ਕਰਨਾ ਨਿਖੇਧ ਹੈ। ਹੋਰ ਵਰਤਾਂ ਤੋਂ ਛੁੱਟ ਅੱਠ ਵਰਤ ਸ਼ਿਰੋਮਣਿ ਹਨ, ਅਰਥਾਤ ਭਾਦੋਂ ਬਦੀ ੧੨ ਤੋਂ ਭਾਦੋਂ ਸੁਦੀ ੪ ਤੀਕ ਅਖੀਰੀ ਦਿਨ ਦਾ ਨਾਮ "ਛਮਛਰੀ" ਹੈ ਜੋ ਸਭ ਪਾਪਾਂ ਨੂੰ ਮੁਆਫ਼ ਕਰਵਾਉਣ ਵਾਲਾ ਪਵਿੱਤਰ ਦਿਨ ਮੰਨਿਆ ਜਾਂਦਾ ਹੈ।

'ਗੁਰੂ ਗ੍ਰੰਥ ਸੰਕੇਤ ਕੋਸ਼' ਵਿੱਚ ਅੰਕਿਤ ਹੈ ਕਿ ਜਨ ਸਰੇਵੜਿਆਂ ਦਾ ਮਤ ਇਕ ਨਿਰੀਸ੍ਵਰਵਾਦੀ ਤੇ ਅਹਿੰਸਾਵਾਦੀ ਮਤ ਹੈ ਜਿਸ ਦੇ ਮੋਢੀ ਜਿਨ ਭਗਵਾਨ ਜਾਂ ਰਿਸਭ ਦੇਵ ਸਨ। ਜੈਨੀ ੨੪ ਤੀਰਥੰਕਰਾਂ ਦੀ ਪੂਜਾ ਕਰਦੇ ਹਨ, ਰਿਸਭ ਦੇਵ ਪਹਿਲੇ ਤੀਰਥੰਕਰ ਸਨ ਤੇ ਮਹਾਂਬੀਰ ਅੰਤਮ। ਦਰਅਸਲ ਮਹਾਂਵੀਰ ਵਰਧਮਾਨ ਨੇ ਜੋ ਕਿ ਮਹਾਤਮਾ ਬੁਧ ਦੇ ਸਮਕਾਲੀਨ ਸਨ, ਈਸਵਰੀ ਪੂਰਬ ਪੰਜਵੀਂ - ਛੇਵੀਂ ਸਦੀ ਵਿੱਚ ਇਸ ਮਤ ਦੀ ਰੂਪ-ਰੇਖਾ ਤਿਆਰ ਕੀਤੀ। ਸਿਧਾਂਤਕ ਤੌਰ ਤੇ ਜੈਨ ਮਤ ਅਨੇਕਾਂਤਵਾਦੀ ਹੈ ਜਿਸ ਦਾ ਭਾਵ ਹੈ ਕਿ ਕੋਈ ਵੀ ਪਦਾਰਥ ਸਤਿ ਜਾਂ ਅਸਤਿ ਨਹੀਂ ਸਗੋਂ ਸਾਪੇਖਕ ਦ੍ਰਿਸ਼ਟੀ ਤੋਂ ਹੀ ਐਸਾ ਕਿਹਾ ਜਾਂਦਾ ਹੈ। ਇਸ ਕਰਕੇ ਇਹ ਲੋਕ ਹਰ ਗੱਲ ਨਾਲ 'ਸ਼ਾਇਦ' ਵਰਤਦੇ ਤੇ ਇਸ ਨੂੰ 'ਸੱਜਾਦਵਾਦ' ਕਹਿੰਦੇ ਹਨ। ਪਰਮੇਸ਼ਰ ਨੂੰ ਇਹ ਉੱਕ ਨਹੀਂ ਮੰਨਦੇ ਤੇ ਨਾ ਹੀ ਕਿਸੇ ਦੇਵਤਾ ਨੂੰ। ਇਨ੍ਹਾਂ ਦੀ ਪੂਜਾ ਵਿਧੀ ਵਿੱਚ ਕੁਝ-ਕੁਝ ਪੁਰਾਣਾ ਸ਼ਾਕਤ ਪ੍ਰਭਾਵ ਵੀ ਮਿਲਦਾ ਹੈ।

ਸੱਚਾ ਜੈਨੀ ਬਣਨ ਲਈ ਪੰਜ ਮਹਾਂ ਬ੍ਰਤਾਂ ਦਾ ਪਾਲਣ ਜ਼ਰੂਰੀ ਹੈ, ਇਹ ਬ੍ਰਤ ਹਨ-

ਅਹਿੰਸਾ, ਸਤਯ, ਚੋਰੀ ਨਾ ਕਰਨਾ, ਕੁਝ ਗ੍ਰਹਿਣ ਨਾ ਕਰਨਾ ਤੇ ਬ੍ਰਹਮਚਰਜ। ਪਹਿਲੇ ਚਾਰ ਹੀ ਬ੍ਰਤ ਸਨ, ਮਹਾਂਬੀਰ ਜੀ ਨੇ ਇਸ ਵਿੱਚ ਪੰਜਵਾਂ ਹੋਰ ਜੋੜ ਦਿੱਤਾ। ਅਹਿੰਸਾ ਇਨ੍ਹਾਂ ਦਾ ਮੁੱਖ ਸਿਧਾਂਤ ਹੈ, ਜਿਸ ਦਾ ਭਾਵ ਹੈ ਕਿ ਕਿਸੇ ਵੀ ਤਰ੍ਹਾਂ ਕਿਸੇ ਜੀਵ ਨੂੰ ਦੁਖਾਇਆ ਨਾ ਜਾਵੇ, ਮਾਰਿਆ ਨਾ ਜਾਵੇ। ਇਸੇ ਕਰਕੇ ਇਹ ਲੋਕ ਸ਼ੁੱਧ ਪਾਣੀ ਨਹੀਂ ਪੀਂਦੇ, ਸ਼ੁੱਧ ਪਾਣੀ ਵਿੱਚ ਇਸ਼ਨਾਨ ਨਹੀਂ ਕਰਦੇ। ਇਨ੍ਹਾਂ ਦਾ ਖ਼ਿਆਲ ਹੈ ਕਿ ਐਸਾ ਕਰਨ ਨਾਲ ਜੀਵ ਮਰਦੇ ਤੇ ਪਾਪ ਲਗਦਾ ਹੈ। ਹਮੇਸ਼ਾਂ ਮੂੰਹ ਅਤੇ ਨੱਕ ਉੱਤੇ ਪੱਟੀ ਬੰਨ੍ਹ ਕੇ ਰਖਦੇ ਤੇ ਹੱਥ ਵਿੱਚ ਫੂੰਮਣ ਲੈ ਕੇ ਚਲਦੇ ਹਨ ਤੇ ਉਸ ਨਾਲ ਜੀਵਾਂ ਤੋਂ ਰਸਤਾ ਸਾਫ਼ ਕਰਦੇ ਜਾਂਦੇ ਹਨ। ਇਸੇ ਤਰ੍ਹਾਂ ਮੈਲਾ ਪਾਣੀ ਪੀਣਾ, ਜੂਠਾ ਖਾਣਾ, ਗੰਦ ਫੋਲਣਾ, ਤਪ-ਤਾਪਣਾ, ਹੋਰ ਕਈ ਤਰ੍ਹਾਂ ਦੇ ਪ੍ਰਹੇਜ਼ ਨਿਭਾਉਣਾ ਜੈਨੀਆਂ ਦੇ ਕਰਤੱਬ ਹੋ ਗਏ। ਗੁਰਵਾਕ ਹਨ:-

**ਜੈਨ ਮਾਰਗ ਸੰਜਮ ਅਤਿ ਸਾਧਨ ॥** [ਗਉੜੀ ੫, ਪੰਨਾ ੨੬੫

ਜਦ ਅਹਿੰਸਾ ਦਾ ਵਿਚਾਰ ਇਸ ਤਰ੍ਹਾਂ ਵਹਿਮ-ਭਰਮ ਦਾ ਰੂਪ ਧਾਰਨ ਕਰ ਗਿਆ ਤਾਂ ਜੈਨੀ ਲੋਕ ਕਰਮ-ਯੋਗੀ ਨਾ ਰਹੇ, ਫੋਕੇ ਕਰਮ-ਕਾਂਡ ਵਿੱਚ ਫਸ ਕੇ ਧਰਮ ਦੀ ਅਸਲ ਸਪਿਰਟ ਗੁਆ ਬੈਠੇ।

ਜੈਨ ਮਤ ਦੀਆਂ ਦੋ ਸ਼ਾਖਾਂ ਹਨ- ਦਿਗੰਬਰ ਤੇ ਸ੍ਵੇਤੰਬਰ। ਦਿਗੰਬਰ ਨਗਨ ਰਹਿਣਾ ਪਸੰਦ ਕਰਦੇ ਹਨ, ਸ੍ਵੇਤੰਬਰ ਚਿੱਟੇ ਬਸਤ੍ਰ ਪਹਿਨਦੇ ਹਨ। ਇਨ੍ਹਾਂ ਦੇ ਧਰਮ-ਗ੍ਰੰਥ ਆਗਮ ਹਨ। ਗੁਰੂ ਨਾਨਕ ਸਾਹਿਬ ਨੇ ਆਪਣੀ ਭਾਰਤ ਯਾਤਰਾ ਸਮੇਂ ਕਈ ਥਾਂ ਜੈਨ ਮੰਡਲੀਆਂ ਤੱਕੀਆਂ ਸਨ। ਜਿਨ੍ਹਾਂ ਦਾ ਆਹਾਰ-ਵਿਹਾਰ ਸੁੱਛ ਨਹੀਂ ਸੀ, ਇਸੇ ਕਰਕੇ ਉਹਨਾਂ ਇਸ ਦੀ ਆਲੋਚਨਾ ਕਰਦਿਆਂ ਕਿਹਾ ਹੈ:-

**ਇਕਿ ਜੈਨੀ ਉਝੜ ਪਾਇ, ਧੁਰਹੁ ਖੁਆਇਆ ॥**
**ਤਿਨ ਮੁਖਿ ਨਾਹੀ ਨਾਮੁ, ਨ ਤੀਰਥਿ ਨਾਇਆ ॥**
**ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥**
**ਕੁਚਿਲ ਰਹਹਿ ਦਿਨ ਰਾਤਿ, ਸਬਦੁ ਨ ਭਾਇਆ ॥**
**ਤਿਨ ਜਾਤਿ ਨ ਪਤਿ ਨ ਕਰਮੁ, ਜਨਮੁ ਗਵਾਇਆ ॥**
**ਮਨਿ ਜੂਠੇ ਵੇਜਾਤਿ ਜੂਠਾ ਖਾਇਆ ॥**
**ਬਿਨੁ ਸਬਦੈ ਆਚਾਰੁ ਨ ਕਿਨ ਹੀ ਪਾਇਆ ॥**
**ਗੁਰਮੁਖਿ ਓਅੰਕਾਰਿ ਸਚਿ ਸਮਾਇਆ ॥ ੧੬ ॥**

[ਵਾਰ ਮਲਾਰ ੧, ਪੰਨਾ ੧੨੮੫

ਭਾਈ ਗੁਰਦਾਸ ਜੀ ਨੇ ਜਿਥੇ ਹੋਰ ਫਿਰਕਿਆਂ ਦੀ ਗਲ ਕੀਤੀ ਹੈ ਉਥੇ ਜੈਨੀਆਂ ਬਾਰੇ ਇਉਂ ਰੋਸ਼ਨੀ ਪਾਈ ਹੈ:-

**ਕੇਤੜਿਆਂ ਹੀ ਦੰਡਧਾਰ, ਕਿਤੜੇ ਜੈਨੀ ਜੀਅ ਦੈਆਸੀ ॥** [੪-੧੩-(੫)

ਭਾਵ ਕਿਤਨੇ ਹੀ ਤਿਡੰਡੀ ਹੋਏ ਹਨ ਤੇ ਕਿਤਨੇ ਹੀ ਜੈਨੀ ਹੋ ਕੇ ਜੀਵਾਂ ਤੇ ਦਇਆ ਕਰਦੇ ਹਨ।

ਭਾਈ ਸਾਹਿਬ ਨੇ ਸਾਰੇ ਮਤ ਮਤਾਂਤਰਾਂ ਕਰਮਾਂ ਨੂੰ ਸਾਹਮਣੇ ਰਖ ਕੇ, ਉਨ੍ਹਾਂ ਦਾ ਤੁਲਨਾਤਮਿਕ ਅਧਿਐਨ ਕਰਨ ਮਗਰੋਂ ਸਭ ਤੋਂ ਉਤਮ ਗੁਰਸਿਖਾਂ ਨੂੰ ਦੱਸਿਆ ਹੈ ਜੋ ਕੇਵਲ ਪਰਮੇਸ਼ਵਰ ਦੀ ਓਟ ਰਖਦੇ ਹਨ ਅਤੇ ਕਿਸੇ ਕਰਮ ਕਾਂਡ ਦੇ ਵਾਦ ਵਿਵਾਦ ਵਿੱਚ ਨਹੀਂ ਫਸਦੇ:-

**ਛਿਅ ਦਰਸ਼ਨ ਵਰਤਾਇਆ ਚਉਦਹ ਖਨਵਾਦੇ ॥**
**ਘਰੈ ਘੁੰਮਿ ਘਰਬਾਰੀਆ ਅਸਵਾਰ ਪਿਆਦੇ ॥**
**ਸੰਨਿਆਸੀ ਦਸ ਨਾਮ ਧਰਿ ਕਰ ਵਾਦ ਕਵਾਦੇ ॥**
**ਰਾਵਲ ਬਾਰਹ ਪੰਥ ਕਰਿ ਫਿਰਦੇ ਉਦਮਾਦੇ ॥**
**ਜੈਨੀ ਜੂਠ ਨ ਉਤਰੈ ਜੂਠੇ ਪਰਸਾਦੇ ॥**
**ਗੁਰਸਿਖ ਰੋਮ ਨ ਪੁਜਨੀ ਧੁਰ ਆਦਿ ਜੁਗਾਦੇ ॥੧੦॥** [੩੮-੧੦

ਗੁਰਮਤਿ ਵਿੱਚ ਉਸ ਅਹਿੰਸਾ ਨੂੰ ਠੀਕ ਮੰਨਿਆ ਗਿਆ ਹੈ ਜੋ ਦਇਆ ਤੋਂ ਉਪਜਦੀ ਹੈ। ਦਇਆ ਦੀ ਰਮਜ਼ ਸਮਝੇ ਬਿਨਾ ਜੋ ਜੈਨ ਮਤ ਦੇ ਅਨੁਆਈਆਂ ਦੀ ਕਰਣੀ ਕਰਤੂਤ ਉਤੇ ਝਾਤ ਮਾਰਿਆਂ ਪਤਾ ਲਗਦਾ ਹੈ ਕਿ ਇਹਨਾਂ ਦੀ ਪਵਿਤਰਤਾ ਵਾਲੀ ਸਰੋਤ ਫੋਕੀ ਅਤੇ ਕੇਵਲ ਵਿਖਾਵੇ ਦੀ ਹੈ। ਕੀ ਸਿਰ ਦੇ ਵਾਲ ਪੁੱਟਣ ਵੇਲੇ ਪੀੜ ਨਹੀਂ ਹੁੰਦੀ? ਇਹ ਹਿੰਸਾ ਹੈ ਜਾਂ ਅਹਿੰਸਾ ਹੈ? ਗੁਰੂ ਜੀ ਨੇ ਜੋ ਵੀਚਾਰ ਪ੍ਰਗਟ ਕੀਤੇ ਹਨ, ਉਹ ਬੜੇ ਸਪਸ਼ਟ ਹਨ:-

**ਦਇਆ ਜਾਣੈ ਜੀਅ ਕੀ, ਕਿਛੁ ਪੁੰਨ ਦਾਨ ਕਰੇਇ॥** [ਵਾਰ ਆਸਾ

ਸਿਧਾਂਤ ਇਹ ਹੈ ਕਿ ਰੱਬੀ ਵਿਧਾਨ ਵਿੱਚ ਰਹਿ ਕੇ ਹੀ ਮਨੁੱਖ ਆਪਣੀ ਮਤਿ ਕਾਇਮ ਰਖ ਸਕਦਾ ਹੈ ਅਤੇ ਉਸ ਵਿੱਚ ਹੋਰ ਵਾਧਾ ਕਰ ਸਕਦਾ ਹੈ।

## ਸਾਰੰਸ਼ ਅਤੇ ਸਿਧਾਂਤ

ਇਨ੍ਹਾਂ ਸਲੋਕਾਂ ਵਿੱਚ ਜੈਨ ਮਤਿ ਦੇ ਅਨੁਆਈਆਂ ਦੀ ਕਿਰਿਆ ਤੇ ਕਰਮਾਂ ਨੂੰ ਨਿਰੂਪਣ ਕੀਤਾ ਗਿਆ ਹੈ। ਸ਼ਬਦਾਵਲੀ ਕੁਝ ਵਿਅੰਗਮਈ ਵਰਤੀ ਗਈ ਹੈ। ਜੈਨੀਆਂ ਤੇ ਸਰੇਵੜਿਆਂ ਦੇ ਕਰਮ ਕਾਂਡਾਂ ਨੂੰ ਹਾਸ-ਰੱਸ ਵਾਲੀ ਕਾਵਿ ਕਲਾ ਨਾਲ ਖੰਡਨ ਕੀਤਾ ਹੈ। ਜਿਵੇਂ:-

... **ਪਾਣੀ ਦੇਖਿ ਸਗਾਹੀ ॥**
... **ਟਬਰ ਰੋਵਨਿ ਧਾਹੀ ॥**
... **ਫਿਟਾ ਵਤੇ ਗਲਾ ॥**
... **ਭਸੁ ਪਈ ਸਿਰਿ ਖੁਥੈ ॥**
... **ਸਤ ਚਟੇ ਸਿਰਿ ਛਾਈ ॥**

ਜੈਨ ਮਤ ਵਾਲੇ ਅਹਿੰਸਾ ਪਰਮੋ ਧਰਮ ਦੇ ਧਾਰਨੀ ਹਨ। ਜੀਆਂ ਤੇ ਦਇਆ ਕਰਨੀ ਚੰਗੀ ਹੈ ਮਾੜੀ ਗਲ ਨਹੀਂ ਪਰ ਕੀ 'ਅਗੇ ਪਿਛੀ ਜਾਹੀ' ਨਾਲ ਜੀਵ ਬਿਲਕੁਲ ਨਹੀਂ ਮਰਦੇ? 'ਪਹਿਲਾ ਪਾਣੀ ਜੀਉ ਹੈ, ਜਿਤੁ ਹਰਿਆ ਸਭ ਕੋਇ' ਬਾਰੇ ਉਹ ਕਿਵੇਂ ਆਪਣੀ ਮਤ ਨੂੰ

ਦਿਲਾਸਾ ਦੇਣਗੇ? ਪਾਣੀ ਵੇਖ ਕੇ ਸੰਗਦੇ ਰਹਿਣਾ, ਇਸ਼ਨਾਨ ਨਾ ਕਰਨਾ, ਅਜਿਹੀ ਅਹਿੰਸਾ ਗੁਰਮਤਿ ਵਿੱਚ ਪਰਵਾਨ ਨਹੀਂ ਜਦ ਕਿ ਇਸ ਤੱਥ ਨੂੰ ਸਾਰਾ ਜਗਤ ਅਪਨਾਉਂਦਾ ਹੈ:-

**ਮੁਇਆ ਜੀਵਦਿਆ ਗਤਿ ਹੋਵੈ, ਜੇ ਸਿਰਿ ਪਾਈਐ ਪਾਣੀ ॥**

ਫਿਰ ਅਜਿਹੀ ਉੱਤਮ ਕਿਰਿਆ ਕਰਨ ਵਲੋਂ ਪਿਠ ਫੇਰਨੀ, ਆਪਣੇ ਵਾਲ ਸੁਆਹ ਦੇ ਭਰੇ ਹੋਏ ਹੱਥਾਂ ਨਾਲ ਆਪ ਪੁਟਣੇ, ਕੀ ਮਨੁੱਖੀ ਸਭਿਅਤਾ ਵਿੱਚ ਗਿਲਾਨੀ ਵਾਲਾ ਅਸ਼ੁੱਭ ਕਰਮ ਨਹੀਂ?

ਗੁਰਦੇਵ ਪਿਤਾ ਜੀ ਨੇ ਆਤਮ ਸ਼ੁੱਧੀ ਦਾ ਮਾਰਗ ਇਕੋ ਪੰਗਤੀ ਵਿੱਚ ਉਜਾਗਰ ਕਰ ਦਿੱਤਾ ਹੈ:-

**ਗੁਰੂ ਸਮੁੰਦੁ, ਨਦੀ ਸਭ ਸਿਖੀ, ਨਾਤੈ ਜਿਤੁ ਵਡਿਆਈ ॥**

ਦੂਜੇ ਸਲੋਕ ਵਿੱਚ ਕੁਝ ਪਰਮਾਣਾਂ ਰਾਹੀਂ ਇਹ ਸਿਧ ਕੀਤਾ ਹੈ ਕਿ ਕੋਈ ਮਨੁੱਖ ਕਿਤਨੇ ਬਲ ਵਾਲਾ ਕਿਉਂ ਨਾ ਹੋਵੇ, ਪ੍ਰਭੂ ਦੀ ਰਜ਼ਾ ਤੋਂ ਬਿਨਾ ਨਾ ਉਹ ਕਿਸੇ ਦੀ ਇਜ਼ਤ ਆਬਰੂ ਘਟਾ ਸਕਦਾ ਹੈ ਅਤੇ ਨਾ ਹੀ ਵਧਾ ਸਕਦਾ ਹੈ।

ਪਉੜੀ ਵਿੱਚ ਅਸਚਰਜ ਰੂਪ ਪਰਮੇਸ਼ਰ ਦੀ ਸਿਫ਼ਤਿ ਕੀਤੀ ਹੈ। ਆਪਣਾ ਆਪ ਸਮਰਪਿਤ ਕਰਕੇ ਵੀ ਜਿਸ ਦਾਨ ਦੀ ਜਾਚਨਾ ਕੀਤੀ ਹੈ, ਉਹ ਆਪਣੀ ਇੱਛਾ ਅਨੁਸਾਰ ਨਹੀਂ ਕੀਤੀ, ਸਗੋਂ ਇਉਂ ਜੋਦੜੀ ਕੀਤੀ ਹੈ:-

**ਨਾਨਕ ਮੰਗੈ ਦਾਨੁ, ਜੋ ਤੁਧੁ ਭਾਇਆ ॥**

**ਸਲੋਕੁ ਮ: ੨ ॥ ਦੀਖਿਆ, ਆਖਿ ਬੁਝਾਇਆ, ਸਿਫਤੀ ਸਚਿ ਸਮੇਉ ॥ ਤਿਨ ਕਉ, ਕਿਆ ਉਪਦੇਸੀਐ, ਜਿਨ ਗੁਰੁ ਨਾਨਕ ਦੇਉ ॥ ੧ ॥**

**ਮ: ੧ ॥ ਆਪਿ ਬੁਝਾਏ, ਸੋਈ ਬੂਝੈ ॥ ਜਿਸੁ ਆਪਿ ਸੁਝਾਏ, ਤਿਸੁ ਸਭੁ ਕਿਛੁ ਸੂਝੈ ॥ ਕਹਿ ਕਹਿ ਕਥਨਾ, ਮਾਇਆ ਲੂਝੈ ॥ ਹੁਕਮੀ, ਸਗਲ ਕਰੇ ਆਕਾਰ ॥ ਆਪੇ ਜਾਣੈ, ਸਰਬ ਵੀਚਾਰ ॥ ਅਖਰੁ ਨਾਨਕ, ਅਖਿਓ ਆਪਿ ॥ ਲਹੈ ਭਰਾਤਿ, ਹੋਵੈ ਜਿਸੁ ਦਾਤਿ ॥ ੨ ॥**

**ਪਉੜੀ ॥ ਹਉ ਢਾਢੀ ਵੇਕਾਰੁ, ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ, ਧੁਰਹੁ ਫੁਰਮਾਇਆ ॥ ਢਾਢੀ ਸਚੈ ਮਹਲਿ, ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ, ਕਪੜਾ ਪਾਇਆ ॥ ਸਚਾ ਅੰਮ੍ਰਿਤਨਾਮੁ, ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ, ਤਿਨਿ ਸੁਖੁ ਪਾਇਆ ॥ ਢਾਢੀ ਕਰੇ ਪਸਾਉ, ਸਬਦੁ ਵਜਾਇਆ ॥ ਨਾਨਕ, ਸਚੁ ਸਾਲਾਹਿ, ਪੂਰਾ ਪਾਇਆ ॥**

੨੭ ॥ ਸੁਧੁ ॥

## ਉਚਾਰਨ ਸੇਧ

**ਬਿੰਦੀ ਸਹਿਤ:** ਭਰਾਂਤਿ, ਹਉ।

**ਪਦ ਅਰਥ:** ਦੀਖਿਆ-ਸਿਖਿਆ। ਸਿਫਤੀ-ਸਿਫਤ ਦੁਆਰਾ। ਨਾਨਕ ਦੇਉ-ਨਾਨਕ ਦੇਵ। ਲੂਝੈ-ਝਗੜਦਾ ਹੈ। ਅਖਿਓ-ਆਖਿਆ। ਭਰਾਤਿ-ਭਰਮ। ਕਪੜਾ-ਸਿਰੋਪਾ, ਸਨਮਾਨ ਦਾ ਚਿੰਨ। ਪਸਾਉ-ਪ੍ਰਚਾਰ। ਸੁਧੁ-ਸੋਧਿਆ ਹੋਇਆ, ਵੇਖੋ ਵੇਰਵੇ ਸਹਿਤ ਨਿਰਣੈ ਪਹਿਲੀ ਪੋਥੀ ਦੇ ਪੰਨਾ ੭੨੫-੨੮ ਉਤੇ।

**ਅਰਥ : ਸਲੋਕੁ ਮ: ੧ ॥—** (ਜਿਨ੍ਹਾਂ ਸਿੱਖਾਂ ਨੂੰ ਗੁਰੂ ਨੇ) ਦੀਖਿਆ ਰਾਹੀਂ (ਇਹ) ਆਖ ਕੇ ਸਮਝਾ ਦਿੱਤਾ ਹੈ ਕਿ ਸਿਫਤਿ ਸਲਾਹ ਦੁਆਰਾ ਸੱਚ ਵਿੱਚ ਲੀਨ ਹੋਵੋ, ਉਨ੍ਹਾਂ ਨੂੰ (ਫਿਰ ਹੋਰ) ਕੀ ਉਪਦੇਸ਼ ਕਰੀਏ ਜਿਨ੍ਹਾਂ ਦਾ ਕਿ ਗੁਰੂ (ਹੀ) ਸ੍ਰੀ ਗੁਰੂ ਨਾਨਕ ਦੇਵ (ਜੀ) ਹੈ?।੧।

**ਮ: ੧ ॥—** (ਜਿਸ ਜਗਿਆਸੂ ਨੂੰ ਵਾਹਿਗੁਰੂ) ਆਪ (ਸਿਫਤ ਸਲਾਹ ਦਾ ਮਾਰਗ) ਬੁਝਾ ਦੇਵੇ (ਉਹ ਇਸ ਨੂੰ) ਬੁਝਦਾ ਹੈ। ਜਿਸ ਨੂੰ ਆਪ ਸੋਝੀ ਕਰਾਏ ਉਸ ਨੂੰ ਸਭ ਕਿਛ ਸੁੱਝਦਾ ਹੈ। (ਬਾਕੀ ਜੋ ਹੋਰ) ਆਖ ਆਖ ਕੇ ਕਥਨੀ ਕਰਦਾ ਹੈ ਉਹ ਮਾਇਆ (ਖ਼ਾਤਰ) ਖਪਦਾ ਹੈ। ਹੁਕਮੀ (ਭਾਵ ਵਾਹਿਗੁਰੂ ਆਪ) ਸਾਰੇ ਆਕਾਰ (ਸਰੀਰ ਪੈਦਾ) ਕਰ ਰਿਹਾ ਹੈ (ਅਤੇ ਉਹ) ਆਪ (ਹੀ) ਸਭਨਾਂ ਦੇ ਵੀਚਾਰ ਜਾਣਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਉਪਦੇਸ਼ ਰੂਪੀ) ਅੱਖਰ (ਵਾਹਿਗੁਰੂ ਨੇ) ਆਪ ਆਖਿਆ ਹੈ। ਜਿਸ ਨੂੰ (ਗੁਰ-ਉਪਦੇਸ਼ ਰੂਪੀ) ਦਾਤ (ਪ੍ਰਾਪਤ) ਹੋ ਜਾਂਦੀ ਹੈ (ਉਸ ਦੀ) ਭਰਮ ਭਰਾਂਤੀ (ਭਾਵ ਅਗਿਆਨਤਾ) ਦੂਰ ਹੋ ਜਾਂਦੀ ਹੈ।

**ਪਉੜੀ॥—** ਬੇਕਾਰ ਢਾਢੀ ਨੂੰ (ਵਾਹਿਗੁਰੂ ਜੀ ਨੇ ਆਪਣੀ) ਕਾਰ ਵਿੱਚ ਲਾਇਆ ਹੈ। (ਇਹ) ਧੁਰ (ਆਰੰਭ) ਤੋਂ ਫੁਰਮਾਨ ਕੀਤਾ ਸੀ ਕਿ (ਭਾਵੇਂ) ਰਾਤ ਦਿਨ ਜਾਂ ਵਾਰ ਹੋਵੇ (ਸਦਾ ਜੱਸ ਕਰਦਾ ਰਹੀਂ)। (ਜਦੋਂ ਮੈਂ ਇਹ ਕਾਰ ਕੀਤੀ ਤਾਂ) ਸੱਚੇ ਮਾਲਕ ਨੇ ਢਾਢੀ ਨੂੰ ਆਪਣੇ ਮਹਲ ਵਿੱਚ ਬੁਲਾਇਆ। (ਉਥੇ ਪਹੁੰਚਣ ਤੇ ਸਾਈਂ ਨੇ ਮੈਨੂੰ) ਸੱਚੀ ਸਿਫਤਿ ਦਾ ਸਿਰੋਪਾ ਪਾ ਦਿੱਤਾ। (ਫਿਰ ਸੱਚਾ ਅੰਮ੍ਰਿਤ-ਨਾਮ ਰੂਪੀ ਭੋਜਨ (ਖਾਣ ਲਈ) ਆਇਆ। (ਜਿਨ੍ਹਾਂ ਨੇ) ਗੁਰਮਤਿ ਦੁਆਰਾ (ਇਸ ਭੋਜਨ ਨੂੰ) ਰੱਜ ਕੇ ਖਾਧਾ ਉਨ੍ਹਾਂ ਨੇ (ਸੱਚਾ) ਸੁੱਖ ਪ੍ਰਾਪਤ ਕੀਤਾ। ਢਾਢੀ (ਨਾਮ ਦਾ) ਪ੍ਰਚਾਰ-ਪਰਸਾਰ ਕਰ ਰਿਹਾ ਹੈ (ਅਤੇ) ਸ਼ਬਦ ਨੂੰ ਪ੍ਰਗਟ ਕਰ ਰਿਹਾ ਹੈ ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਮੈਂ) ਸੱਚ ਰੂਪ (ਨਾਮ) ਨੂੰ ਸਲਾਹ ਕੇ ਪੂਰਾ (ਪ੍ਰਭੂ) ਪਾ ਲਿਆ ਹੈ।੨੭।੧।ਸੁਧੁ।

## ਅਰਥ ਭੇਦ ਅਤੇ ਨਿਰਣੈ

**ਅਖਰੁ ਨਾਨਕ ਅਖਿਓ ਆਪਿ ॥**

**ਲਹੈ ਭਰਾਤਿ, ਹੋਵੈ ਜਿਸੁ ਦਾਤਿ ॥**

ਵੱਖ ਵੱਖ ਅਰਥ:

੧- ਅਖਿਓ ਪਾਠ ਦਮਦਮੇ ਬੀੜ ਦਾ। ਬਨਵਾਣੀ ਬੀੜ ਪਰ ਅਖਿਓ ਪਾਠ ਹੋਵੇ ਤਾਂ ਹੋਵੇ ਅਖਰੁ ਹੈ ਅਖਯੋ ਕਹਯਾ ਹੈ ਵਾ ਕ਼ਹਯਾ ਊਪਰੋ ਕਹਣਾ, ਅਖਿਓ ਅਬਿਨਾਸੀ ਹਰਿ ਨੇ ਅੰਤ ਮੈਂ ਆਪ ਕਹਿਆ ਹੈ ਏਹੁ ਅਖਰ ਏਹੁ ਵਾਕ। [ਪ੍ਰਿਯਾ ਭਾ. ਸ਼ਾਮ ਸਿੰਘ ਜੀ

੨- ਸ੍ਰੀ ਗੁਰੂ ਨਾਨਕ ਜੀ ਕਹਤੇ ਹੈਂ ਬੇਦ ਸਾਸਤ੍ਰ ਰੂਪ ਅਖਰ ਵਾ ਨਾਮ ਉਪਦੇਸ ਅਖਰ ਆਪ ਪ੍ਰਮੇਸ਼ਰ ਨੇ ਆਖਿਆ ਹੈ। ਜਿਸ ਕੋ ਮੇਰੇ ਸੇ ਗਿਆਨ ਦੀ ਦਾਤ ਹੋਤੀ ਹੈ ਤਿਸ ਕੀ ਭ੍ਰਾਂਤੀ ਉਤਰਤੀ ਹੈ। [ਫ.ਸ.

੩- ਹੇ ਨਾਨਕ! ਜਿਸ ਮਨੁੱਖ ਨੂੰ ਉਸ ਅਵਿਨਾਸ਼ੀ ਤੇ ਅਖੈ ਪ੍ਰਭੂ ਪਾਸੋਂ (ਸੂਝ ਬੂਝ ਦੀ) ਦਾਤਿ ਮਿਲਦੀ ਹੈ, ਉਸ ਦੀ ਮਨ ਦੀ ਭਟਕਣਾ ਦੂਰ ਹੋ ਜਾਂਦੀ ਹੈ। [ਦਰਪਣ

੪- (ਮੈਂ ਜੋ ਨਾਮ ਦਾ ਉਪਦੇਸ਼ ਕਰਦਾ ਹਾਂ, ਇਹ ਨਾਮ ਦਾ) ਅੱਖਰ (ਪਰਮੇਸ਼ਰ ਮੈਨੂੰ ਆਪ ਪ੍ਰਚਾਰਨ ਲਈ) ਆਖਿਆ ਹੈ। [ਸੰ.ਪੋ.

**ਨਿਰਣੈ** : ਇਥੇ 'ਅਖਰ' ਪਦ ਵਿਸ਼ੇਸ਼ਣ ਰੂਪ ਵਿੱਚ ਨਹੀਂ ਅਤੇ ਨਾ ਹੀ ਇਸ ਦੇ ਅਰਥ 'ਅਖਰ' ਖਰਨ ਤੋਂ ਰਹਿਤ ਅਬਿਨਾਸੀ ਪਰਮੇਸ਼ਰ ਹਨ ਜਿਵੇਂ ਕਿ ਨੰਬਰ ੩ ਵਾਲੇ ਟੀਕਾਕਾਰ ਨੇ ਕੀਤੇ ਹਨ। ਇਸ ਸਲੋਕ ਵਿੱਚ ਜੋ ਪ੍ਰਕਰਣ ਹੈ ਉਹ ਉਪਦੇਸ਼ ਦਾ ਚਲ ਰਿਹਾ ਹੈ ਅਤੇ ਉਪਦੇਸ਼ ਅਖਰਾਂ ਦੁਆਰਾ ਹੀ ਹੁੰਦਾ ਹੈ। ਇਥੇ 'ਅਖਰੁ' ਪਦ ਉਪਦੇਸ਼ ਦਾ ਪ੍ਰਤੀਕ ਹੈ।

ਸੋ 'ਅਖਿਓ' ਦੇ ਅਰਥ ਕਿਰਿਆ ਰੂਪ ਵਿਚ ਕਰਨੇ ਹੀ ਯੋਗ ਹਨ, ਭਾਵ ਆਖਣ ਤੋਂ ਹੈ, ਖਰਨ ਤੋਂ ਰਹਿਤ ਨਹੀਂ ਹੈ।

# ਵਿਸ਼ੇਸ਼ ਵੀਚਾਰ

## ਗੁਰ-ਦੀਖਿਆ

ਕਿਸੇ ਧਰਮ ਵਿੱਚ ਪਰਵੇਸ਼ ਕਰਨ ਸਮੇਂ ਜਗਿਆਸੂ ਨੂੰ ਜੋ ਸਿਖਿਆ, ਨਾਮ, ਮੰਤਰ ਜਾਂ ਉਪਦੇਸ਼ ਦਿੱਤਾ ਜਾਂਦਾ ਹੈ, ਉਹ ਗੁਰ-ਦੀਖਿਆ ਦਾ ਪ੍ਰਤੀਕ ਹੈ। ਭੈਰਉ ਰਾਗ ਵਿੱਚ ਪੰਚਮ ਗੁਰਦੇਵ ਜੀ ਦੇ ਪਵਿੱਤਰ ਵਾਕ ਹਨ:-

**ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥**
**ਬਿਨ ਪੇਖੇ ਕਹੁ ਕੈਸੋ ਧਿਆਨੁ ॥**
**ਬਿਨੁ ਭੈ ਕਥਨੀ ਸਰਬ ਬਿਕਾਰ ॥**
**ਕਹੁ ਨਾਨਕ ਦਰ ਕਾ ਬੀਚਾਰ ॥** [ਪੰਨਾ ੧੧੪੦

ਇਹ ਵਾਕ ਇਸ ਤੱਤ-ਵੀਚਾਰ ਦੀ ਪੁਸ਼ਟੀ ਕਰਦੇ ਹਨ ਕਿ ਗੁਰੂ ਤੋਂ ਨਾਮ ਪ੍ਰਾਪਤ ਕੀਤੇ ਬਿਨਾ ਰੱਬੀ-ਗਿਆਨ ਕਿਵੇਂ ਹਾਸਲ ਕੀਤਾ ਜਾ ਸਕਦਾ ਹੈ? ਭਾਵ ਅਸੰਭਵ ਹੈ। ਇਸੇ ਭਾਵ ਨੂੰ ਭਾਈ ਸਾਹਿਬ ਗੁਰਦਾਸ ਜੀ ਕਵਿਤਾ ਨੰਬਰ ੨੧੫ ਵਿੱਚ ਇਉਂ ਨਿਰੂਪਣ ਕਰਦੇ ਹਨ:-

**ਸਤਿ ਬਿਨੁ ਸੰਜਮੁ ਨ ਪਤਿ ਬਿਨੁ ਪੂਜਾ ਹੋਇ,**

ਸਚ ਬਿਨੁ ਸੋਚ ਨ ਜਨੇਊ ਜਤੁ ਹੀਨ ਹੈ ॥
ਬਿਨੁ ਗੁਰ ਦੀਖਿਆ ਗਿਆਨ, ਬਿਨੁ ਦਰਸਨ ਧਿਆਨ,
ਭਾਉ ਬਿਨੁ ਭਗਤਿ ਨ ਕਥਨੀ ਭੈ ਭੀਨ ਹੈ ॥
ਸ਼ਾਂਤਿ ਨ ਸੰਤੋਖ ਬਿਨੁ, ਸੁਖੁ ਨ ਸਹਜ ਬਿਨੁ,
ਸ਼ਬਦ ਸੁਰਤਿ ਬਿਨੁ ਪ੍ਰੇਮ ਨ ਪ੍ਰਬੀਨ ਹੈ ॥
ਬ੍ਰਹਮ ਬਿਬੇਕ ਬਿਨੁ ਹਿਰਦੈ ਨ ਏਕ ਟੇਕ,
ਬਿਨੁ ਸਾਧ ਸੰਗਤਿ ਨ ਰੰਗ ਲਿਵ ਲੀਨ ਹੈ ॥੨੧੫॥

**ਅਰਥ** : ਇੰਦ੍ਰੇ ਕਾਬੂ ਕੀਤੇ ਤੋਂ ਬਿਨਾ ਸੱਤ-ਧਰਮ ਨਹੀਂ (ਰਹਿੰਦਾ, ਅਤੇ) ਪੂਜਾ-ਸਤਿਕਾਰ ਤੋਂ ਬਿਨਾ ਪਤਿ ਇਜ਼ਤ ਨਹੀਂ ਹੁੰਦੀ ਹੈ, ਸੋਚ ਵਿਚਾਰ ਤੋਂ ਬਿਨਾ 'ਸੱਚ' ਨਹੀਂ (ਬੋਲਿਆ ਜਾ ਸਕਦਾ ਅਤੇ) ਜਤ ਤੋਂ ਹੀਣੇ (ਪੁਰਸ਼ ਦਾ) ਜਨੇਊ (ਕਿਸ ਕੰਮ ਹੈ?)।

(ਗੁਰ ਦੀਖਿਆ) ਗੁਰ ਮੰਤ੍ਰ ਤੋਂ ਹੀਣੇ ਨੂੰ ਗਿਆਨ ਨਹੀਂ ਹੁੰਦਾ ਤੇ ਦਰਸ਼ਨ ਤੋਂ ਬਿਨਾਂ ਧਿਆਨ ਨਹੀਂ (ਲਗਦਾ ਹੈ, ਅਤੇ) [ਭਾਉ] ਸ਼ਰਧਾ ਤੇ ਪ੍ਰੇਮ ਅਤੇ ਭਗਤੀ ਤੋਂ ਬਿਨਾਂ ਕਥਨੀ ਡਰ ਵਿੱਚ ਭਿੱਜੀ ਨਹੀਂ ਹੁੰਦੀ ਹੈ, (ਅਰਥਾਤ 'ਗੁਰ ਬਿਨੁ ਗਿਆਨੁ ਨ ਹੋਇ')।

ਸੰਤੋਖ (ਧਾਰੇ ਤੋਂ) ਬਿਨਾਂ (ਮਨ ਨੂੰ) ਸ਼ਾਂਤੀ ਨਹੀਂ ਹੈ ਅਤੇ ਸ਼ਾਂਤੀ ਬਿਨਾਂ ਸੁਖ ਨਹੀਂ ਹੈ, ਅਤੇ (ਗੁਰ) ਸ਼ਬਦ ਦੀ ਸੁਰਤਿ [ਗਯਾਤ-ਸੂਝ] ਬਿਨਾਂ, ਪ੍ਰੇਮ ਵਿੱਚ ਪ੍ਰਬੀਨ (ਚਤਰ) ਨਹੀਂ ਹੁੰਦਾ ਹੈ।

ਬ੍ਰਹਮ ਰੂਪੀ ਬਿਬੇਕ ਬਿਨਾਂ ਹਿਰਦੇ ਵਿੱਚ ਇਕ ਦੀ ਓਟ ਨਹੀਂ (ਧਾਰੀ ਜਾ ਸਕਦੀ ਅਤੇ) ਸਾਧ ਸੰਗਤਿ ਵਿੱਚ (ਪ੍ਰਵੇਸ਼ ਕੀਤੇ ਤੋਂ) ਬਿਨਾ (ਆਤਮਾ) ਰੰਗ ਵਿੱਚ ਲੀਨ ਨਹੀਂ ਹੁੰਦਾ ਹੈ।੨੧੫।

ਜਿਹੜਾ ਸਿੱਖ ਗੁਰੂ ਦੀ ਸਿਖਿਆ ਤੇ ਦੀਖਿਆ ਲੈ ਕੇ ਸੱਚੇ ਸਾਹਿਬ ਦੀ ਸਿਫਤ ਵਿੱਚ ਲੀਨ ਹੁੰਦਾ ਹੈ, ਓਹ ਕੇਵਲ ਆਪ ਹੀ ਪਰਮ ਪਦ ਨੂੰ ਪ੍ਰਾਪਤ ਨਹੀਂ ਹੁੰਦਾ ਸਗੋਂ ਹੋਰ ਸਿੱਖ ਉਸ ਦੀ ਸਿਖਿਆ ਸੁਣ ਕੇ ਪਰਮ ਪਦਵੀ ਨੂੰ ਪ੍ਰਾਪਤ ਕਰ ਲੈਂਦੇ ਹਨ। ਭਾਈ ਸਾਹਿਬ ਕਥਨ ਕਰਦੇ ਹਨ:-

ਸਤਿਗੁਰ ਚਰਨ ਸ਼ਰਨਿ ਚਲਿ ਜਾਇ ਸਿਖ,
ਚਰਨ ਸ਼ਰਨ ਤਾਕੀ ਜਗ ਚਲਿ ਆਵਈ ॥
ਸਤਿਗੁਰ ਆਗਿਆ ਸਤਿ ਸਤਿ ਕਰਿ ਮਾਨੈ ਸਿਖ,
ਆਗਿਆ ਤਾਹਿ ਸਕਲ ਸੰਸਾਰਹਿ ਹਿਤਾਵਈ ॥
ਸਤਿਗੁਰ ਸੇਵਾ ਭਾਇ ਪ੍ਰਾਨ ਪੂਜਾ ਕਰੈ ਸਿਖ,
ਸਰਬ ਨਿਧਾਨ ਅਗ੍ਰਭਾਗ ਲਿਵ ਲਾਵਈ ॥
ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ਼ ਜਾਹਿ,
ਤਾ ਕੀ ਸੀਖ ਸੁਨਤ ਪਰਮਪਦ ਪਾਵਈ ॥੫੩॥੮੭॥

(ਜੇਹੜਾ) ਸਿੱਖ ਸਤਿਗੁਰੂ ਜੀ ਦੀ ਚਰਨ ਸ਼ਰਨ ਵਿੱਚ ਤੁਰ ਕੇ ਜਾਂਦਾ ਹੈ, ਸਾਰਾ ਜਗਤ ਉਸ ਦੀ ਚਰਨ ਸ਼ਰਨ ਵਿੱਚ ਤੁਰ ਕੇ ਚਲਾ ਆਉਂਦਾ ਹੈ।

(ਜੇਹੜਾ) ਸਿੱਖ ਸਤਿਗੁਰੂ ਜੀ ਦੀ ਆਗਯਾ ਨੂੰ ਸੱਤ ਸੱਤ ਕਰਕੇ ਮੰਨਦਾ ਹੈ, ਸਾਰਾ ਜਗਤ ਉਸਦੀ ਆਗਿਆ ਮੰਨਣ ਵਿੱਚ ਹਿਤ ਕਰਦਾ ਹੈ (ਅਰਥਾਤ ਸੰਸਾਰੀ ਲੋਕ ਪ੍ਰੇਮ ਨਾਲ ਉਸ ਦਾ ਹੁਕਮ ਮੰਨਦੇ ਹਨ)।

(ਜੇਹੜਾ) ਸਿੱਖ ਗੁਰੂ ਜੀ ਦੀ ਸੇਵਾ (ਪ੍ਰਾਣ) ਮਨ ਦੇ ਪ੍ਰੇਮ ਨਾਲ ਕਰਦਾ ਹੈ, ਸਾਰੇ ਪਦਾਰਥਾਂ ਦੇ ਭੰਡਾਰੇ ਉਸਦੇ ਸਾਹਮਣੇ ਆਣ ਕੇ ਪ੍ਰੀਤ ਲਾਂਦੇ ਹਨ।

ਸਤਿਗੁਰੂ ਜੀ ਦੀ ਸਿਖਿਆ ਤੇ ਦੀਖਿਆ (ਅਰਥਾਤ ਉਪਦੇਸ਼ ਤੋਂ ਰਹਿਤ ਮਰਯਾਦਾ) ਦਾ ਜਿਸ ਸਿੱਖ ਦੇ ਹਿਰਦੇ ਵਿੱਚ ਨਿਵਾਸ ਹੈ, ਉਸਦੀ ਸਿਖਿਆ ਸੁਣਨ ਵਾਲੇ ਪਰਮ ਪਦ (ਮੁਕਤਿ ਸਥਾਨ) ਪਾ ਲੈਂਦੇ ਹਨ।੫੩।੯੭।

ਸਿੱਖ ਭਾਵੇਂ ਕਿਤਨੇ ਹੀ ਸ੍ਰੇਸ਼ਟ ਗੁਣਾਂ ਤੇ ਵਿਦਿਆ ਦਾ ਮਾਲਕ ਕਿਉਂ ਨਾ ਹੋਵੇ ਗੁਰ-ਦੀਖਿਆ ਤੋਂ ਬਿਨਾ ਉਹ ਨੀਵਾਂ ਹੀਣਿਆਂ ਨਾਲੋਂ ਵੀ ਗਿਆ ਗੁਜ਼ਰਿਆ ਹੈ। ਪੰਚਮ ਗੁਰਦੇਵ ਜੀ ਨੇ ਸਹਸਕ੍ਰਿਤੀ ਸਲੋਕਾਂ ਵਿੱਚ ਨਿਰਭਉ ਹੋ ਕੇ ਇਸ ਗੱਲ ਦਾ ਹੋਕਾ ਦਿੱਤਾ ਹੈ:-

**ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ, ਸਰਪਨਹ ਤੁਲਿ ਖਲਹ॥ [ਪੰ. ੧੩੫੭**

ਭਾਵ ਉਹ ਮਨੁੱਖ ਜੋ ਗੁਰੂ ਉਪਦੇਸ਼ ਤੋਂ ਸਖਣਾ ਹੈ ਉਹ ਮੂਰਖ, ਕੁੱਤੇ, ਸੂਰ, ਖੋਤੇ, ਗਾਂ ਤੇ ਸੱਪ ਵਰਗਾ, ਅਰਥਾਤ ਸਗੋਂ ਇਹਨਾਂ ਨਾਲੋਂ ਵੀ ਭੈੜਾ ਹੈ।

ਗੁਰ ਇਤਿਹਾਸ ਵਿਚੋਂ ਸ੍ਰੀ ਗੁਰੂ ਅਮਰਦਾਸ ਜੀ ਦੀ ਜੀਵਨ ਗਾਥਾ ਦੇ ਦਰਸ਼ਨ ਕਰੋ। ਜਦੋਂ ਆਪ ੨੦ਵੀਂ ਵਾਰ ਹਰਦੁਆਰ ਗਏ ਤਾਂ ਰਸਤੇ ਵਿੱਚ ਆਉਂਦਿਆਂ ਮੇਹੜੇ ਪਿੰਡ ਦੇ ਬਾਗ ਵਿੱਚ ਬਿਰਾਜੇ ਹੋਏ ਸਨ ਤਾਂ ਆਪ ਜੀ ਦੇ ਚਰਨਾਂ ਵਿੱਚ ਪਦਮ ਚਮਕ ਰਿਹਾ ਸੀ ਜੋ ਅਕਸਰ ਅਵਤਾਰਾਂ, ਮਹਾਂਪੁਰਸ਼ਾਂ ਦੇ ਪੈਰਾਂ ਵਿੱਚ ਹੁੰਦਾ ਹੈ।

ਦੁਰਗਾ ਦੱਤ ਪੰਡਤ ਨੇ ਗੁਰੂ ਅਮਰਦਾਸ ਜੀ ਦੇ ਚਰਨਾਂ ਵਿੱਚ ਇਹ ਪਦਮ ਵੇਖ ਕੇ ਕਿਹਾ "ਮਹਾਰਾਜ ਜੀ! ਆਪ ਬੜੇ ਪੂਜਨੀਕ ਹੋ ਕੇ ਪਾਤਿਸ਼ਾਹ ਸਦਵਾਉਗੇ। ਆਪ ਜੀ ਦੇ ਸੀਸ ਉਤੇ ਚਵਰ ਝੁਲੇਗਾ, ਬੜੇ ਬੜੇ ਰਾਜੇ ਮਹਾਰਾਜੇ ਆਪ ਦੇ ਸੇਵਕ ਹੋਣਗੇ।" ਗੁਰੂ ਜੀ ਨੇ ਕਿਹਾ ਸੀ ਕਿ "ਜੋ ਕਰਤਾ ਪੁਰਖ ਦੀ ਮਰਜ਼ੀ"। ਜਦੋਂ ਉਸ ਪੰਡਤ ਨੂੰ ਆਪ ਮਿਠਿਆਈ ਦੇਣ ਲਗੇ ਤਾਂ ਉਸ ਨੇ ਪੁਛਿਆ ਆਪ ਜੀ ਦਾ ਗੁਰੂ ਕੌਣ ਹੈ? ਤਾਂ ਆਪ ਜੀ ਨੇ ਕਿਹਾ ਕਿ ਗੁਰੂ ਤਾਂ ਅਜੇ ਨਹੀਂ ਲੱਭਾ, ਟੋਲ ਭਾਲ ਕਰ ਰਹੇ ਹਾਂ। ਪੰਡਤ ਨੇ ਕਿਹਾ ਕਿ ਨਿਗੁਰੇ ਦੇ ਹੱਥੋਂ ਲੈ ਕੇ ਖਾਣਾ ਸ਼ਾਸਤਰਾਂ ਵਿੱਚ ਮਨ੍ਹਾ ਹੈ। ਜਦੋਂ ਆਪ ਗੁਰੂ ਧਾਰਨ ਕਰ ਲਓਗੇ ਮੈਂ ਓਦੋਂ ਲੈ ਲਵਾਂਗਾ। ਇਤਨੀ ਗੱਲ ਹੋ ਰਹੀ ਸੀ ਕਿ ਆਪ ਜੀ ਦੇ ਨਾਲ ਜੋ ਬ੍ਰਹਮਚਾਰੀ ਸੀ ਉਹ ਚੀਕ ਉਠਿਆ "ਮੈਂ ਇਤਨੇ ਰੋਜ਼ ਤੁਹਾਡੇ ਹਥੋਂ ਖਾਂਦਾ ਪੀਂਦਾ ਰਿਹਾ, ਮੇਰੇ ਤੀਰਥ, ਵਰਤ, ਨੇਮ ਤੇ ਦੇਵ ਮਨਾਏ ਸਭ ਵਿਅਰਥ ਗਏ ਕਿਉਂਕਿ

ਨਿਗੁਰੇ ਦਾ ਤਾਂ ਦਰਸ਼ਨ ਭੀ ਨਹੀਂ ਕਰਨਾ ਚਾਹੀਦਾ।" ਇਥੋਂ ਆਪ ਜੀ ਦੇ ਮਨ ਨੂੰ ਐਸੀ ਪ੍ਰੇਰਨਾ ਮਿਲੀ ਕਿ ਆਪ ਗੁਰੂ ਦੀ ਭਾਲ ਵਿਚ ਥਾਂ ਥਾਂ ਫਿਰਦੇ ਰਹੇ। ਕੋਈ ਚੀਜ਼ ਖਾਣ ਨੂੰ ਦਿਲ ਨਾ ਕਰੇ, ਤੀਬਰ ਬੈਰਾਗ ਵਿੱਚ ਰੁਦਨ ਕਰਦੇ ਰਹਿਣ, ਇਕ ਦਿਨ ਸ੍ਰੀ ਗੁਰੂ ਅੰਗਦ ਸਾਹਿਬ ਦੀ ਪੁਤਰੀ ਬੀਬੀ ਅਮਰੋ ਜੀ ਜੋ ਅੰਮ੍ਰਿਤ ਵੇਲੇ 'ਜਪੁਜੀ ਸਾਹਿਬ' ਤੇ 'ਆਸਾ ਕੀ ਵਾਰ' ਦਾ ਪਾਠ ਅਤੇ ਹੋਰ ਸ਼ਬਦ ਪੜ੍ਹਦੇ ਸਨ, ਨੇ ਮਾਰੂ ਮਹਲਾ ੧

**ਕਰਣੀ ਕਾਗਦੁ ਮਨੁ ਮਸਵਾਣੀ, ਬੁਰਾ ਭਲਾ ਦੁਇ ਲੇਖ ਪਏ॥**

ਅਤੇ ਇਸੇ ਸ਼ਬਦ ਦੀ ਆਖ਼ਰੀ ਪੰਗਤੀਆਂ:-

**ਭਇਆ ਮਨੂਰੁ ਕੰਚਨ ਫਿਰਿ ਹੋਵੈ, ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ, ਤਉ ਨਾਨਕ ਤ੍ਰਿਸਟਸਿ ਦੇਹਾ ॥** [ਪੰ. ੯੯੦

ਕੰਨੀ ਪਈਆਂ ਤਾਂ ਆਪ ਜੀ ਦੇ ਮਨ ਵਿੱਚ ਅਤਿਅੰਤ ਪ੍ਰੇਮ ਵਸ ਗਿਆ ਤੇ ਬੀਬੀ ਨੂੰ ਨਾਲ ਲੈ ਕੇ ਗੁਰੂ ਅੰਗਦ ਦੇਵ ਜੀ ਦੇ ਚਰਨ ਜਾ ਪਰਸੇ। ਜਦੋਂ ਗੁਰ-ਦੀਖਿਆ ਪ੍ਰਾਪਤ ਹੋ ਗਈ ਤਾਂ ਆਪ ਜੀ ਨੇ ਕੁੜਮਾਚਾਰੀ ਵਾਲਾ ਰਿਸ਼ਤਾ ਨਹੀਂ ਵੇਖਿਆ, ਗੁਰੂ ਮੰਨ ਕੇ ਨਿਮਰਤਾ ਸਹਿਤ ਸੇਵਾ ਵਿੱਚ ਜੁੱਟ ਗਏ ਅਤੇ ਆਪ ਜੀ ਨੇ 'ਗੁਰਮੁਖਿ ਜੋਤਿ ਇਲਾਹੀ ਪਾਈ'।

ਭਿਖਾ ਭੱਟ ਨੇ ਇਸ ਘਟਨਾ ਨੂੰ ਬੜੇ ਪਿਆਰ ਨਾਲ ਆਪਣੇ ਸ਼ਬਦਾਂ ਵਿੱਚ ਇਉਂ ਵਰਣਨ ਕੀਤਾ ਹੈ:-

**ਰਹਿਓ ਸੰਤ ਹਉ ਟੋਲਿ,ਸਾਧ ਬਹੁਤੇਰੇ ਡਿਠੇ ॥**
**ਸੰਨਿਆਸੀ ਤਪਸੀਅਹ, ਮੁਖਹੁ ਏ ਪੰਡਿਤ ਮਿਠੇ ॥**
**ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥**
**ਹਰਿ ਨਾਮੁ ਛੋਡਿ ਦੂਜੈ ਲਗੇ, ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ,**
**ਜਿਵ ਤੂੰ ਰਖਹਿ ਤਿਵ ਰਹਉ ॥੨॥੨੦॥** [ਪੰਨਾ ੧੩੯੬

ਆਪ ਜੀ ਨੂੰ ਗੁਰ-ਦੀਖਿਆ ਪ੍ਰਾਪਤ ਹੋਣ ਤੇ ਘਟਾਂ ਘਟਾਂ ਵਿੱਚ ਸਰਬ ਵਿਆਪੀ ਪਰਮੇਸ਼ਰ ਦੇ ਦਰਸ਼ਨ ਪ੍ਰਾਪਤ ਹੋ ਗਏ। ਗੁਰਵਾਕ ਹਨ:-

**ਨਾਨਕ ਕਉ,ਗੁਰਿ ਦੀਖਿਆ ਦੀਨ ॥**
**ਪ੍ਰਭ ਅਬਿਨਾਸੀ ਘਟਿ ਘਟਿ ਚੀਨ ॥** [ਪੰਨਾ ੩੭੬

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੩੫੬ ਉਤੇ ਹੇਠ ਲਿਖੀ ਪੰਗਤੀ:-

**ਗੁਰ ਦੀਖਿਆ ਲੇ ਜਪੁ ਤਪੁ ਕਮਾਹਿ ॥**
**ਨਾ ਮੋਹ ਤੂਟੈ ਨਾ ਥਾਇ ਪਾਹਿ ॥**

ਪੜ੍ਹ ਕੇ ਸਾਧਾਰਨ ਪਾਠਕ ਹੀ ਨਹੀਂ ਕਈ ਸਿਆਣੇ ਕਥਾ ਵਾਚਕ ਤੇ ਪ੍ਰੇਮੀ ਪਾਠਕ ਵੀ ਭੰਬਲ-ਭੂਸੇ

ਵਿੱਚ ਪੈ ਜਾਂਦੇ ਹਨ। ਜੇ ਗੁਰ-ਦੀਖਿਆ ਲੈ ਕੇ ਜਪ-ਤਪ ਕਮਾਉਣ ਨਾਲ ਵੀ ਮਨ ਦਾ ਮੋਹ ਨਹੀਂ ਟੁੱਟਦਾ ਤਾਂ ਗੁਰ-ਦੀਖਿਆ ਲੈਣ ਦਾ ਕੀ ਲਾਭ ਤੇ ਮਹੱਤਵ ਹੋਇਆ? ਇਸ ਬਾਰੇ ਅਸਲੀਅਤ ਸਮਝਣ ਦੀ ਲੋੜ ਹੈ।

ਆਮ ਤੌਰ ਤੇ ਮਨੁੱਖ ਇਕ ਦੂਜੇ ਦੀ ਰੀਸ ਨਾਲ ਭਾਵ ਦੇਖਾ ਦੇਖੀ ਗੁਰੂ ਧਾਰਨ ਕਰਦੇ ਹਨ ਜਿਸ ਨਾਲ ਮਨੁੱਖ ਦੇ ਮਨ ਉੱਤੇ ਕੋਈ ਵਧੀਆ ਪ੍ਰਭਾਵ ਨਹੀਂ ਪੈਂਦਾ। ਇਹ ਅਜਿਹੀ ਹਾਲਤ ਹੈ ਜਿਵੇਂ ਕੋਈ ਇਸਤਰੀ ਪਤੀ ਪਿਆਰ ਤੋਂ ਬਿਨਾ ਹਾਰ-ਸ਼ਿੰਗਾਰ ਕਰਦੀ ਹੋਵੇ ਪਰ ਉਹ ਸ਼ਾਂਤੀ ਪ੍ਰਾਪਤ ਨਹੀਂ ਕਰ ਸਕਦੀ। ਗੁਰਵਾਕ ਹਨ:-

**ਦੇਖਾ ਦੇਖੀ ਮਨ ਮਨ ਹਠਿ ਜਲਿ ਜਾਈਐ ॥**
**ਪ੍ਰਿਅ ਸੰਗੁ ਨ ਪਾਵੈ, ਬਹੁ ਜੋਨਿ ਭਵਾਈਐ ॥** [ਪੰਨਾ ੧੮੫

ਇਸੇ ਸੰਦਰਭ ਵਿੱਚ ਭਗਤ ਕਬੀਰ ਜੀ ਦੇ ਬਚਨ ਵੀ ਧਿਆਨ ਦੇਣ ਯੋਗ ਹਨ:-

**ਕਬੀਰ ਠਾਕੁਰੁ ਪੂਜਹਿ ਮੋਲਿ ਲੇ, ਮਨ ਹਠਿ ਤੀਰਥ ਜਾਹਿ ॥**
**ਦੇਖਾ ਦੇਖੀ ਸ੍ਵਾਂਗ ਧਰਿ, ਭੂਲੇ ਭਟਕਾ ਖਾਹਿ ॥** [ਪੰਨਾ ੧੩੭੧

ਦੇਖਾ ਦੇਖੀ ਸਾਰੀ ਲੁਕਾਈ ਕਰਮ ਕਰ ਰਹੀ ਹੈ ਪਰ ਭੁਲੀ ਭਟਕੀ ਠੋਕਰਾਂ ਖਾ ਰਹੀ ਹੈ। ਗੁਰੂ ਸਾਹਿਬ ਨੇ ਜੋ ਪਰਖ ਕਸਵੱਟੀ ਕਾਇਮ ਕੀਤੀ ਹੈ ਉਹ ਹੈ:-

ੳ) **ਜੇਹਾ ਸਤਿਗੁਰੁ ਕਰਿ ਜਾਣਿਆ, ਤੇਹੋ ਜੇਹਾ ਸੁਖੁ ਹੋਇ॥** [ਪੰਨਾ ੩੦

ਅ) **ਜੇਹਾ ਸਤਿਗੁਰੁ ਨੋ ਜਾਣੈ ਤੇਹੋ ਹੋਵੈ,**
**ਤਾ ਸਚਿ ਨਾਮਿ ਲਿਵ ਲਾਗੈ ॥** [ਪੰਨਾ ੫੯੦

ਸੋ, ਗੁਰੂ ਦੀਖਿਆ ਦੇ ਨਾਲ ਨਾਲ ਗੁਰੂ ਦੀ ਨਦਰ ਦਾ ਪਾਤਰ ਬਣਨਾ ਬਹੁਤ ਜ਼ਰੂਰੀ ਹੈ ਕਿਉਂਕਿ ਨਦਰ ਤੋਂ ਬਿਨਾਂ ਨਾ ਪਰਮੇਸ਼ਰ ਦੇ ਨਾਮ ਦਾ ਸਿਮਰਨ ਹੋ ਸਕਦਾ ਹੈ ਅਤੇ ਨਾ ਹੀ ਸੰਸਾਰ ਸਾਗਰ ਤੋਂ ਨਿਸਤਾਰਾ ਹੋ ਸਕਦਾ ਹੈ।

ਗੁਰ-ਦੀਖਿਆ ਸਮੇਂ ਇਕ ਗੱਲ ਪਲੇ ਬੰਨ੍ਹ ਲਓ ਕਿ 'ਗੁਰੂ' ਦਾ ਸਰੀਰ ਨਹੀਂ ਹੈ, ਗੁਰੂ ਸ਼ਬਦ ਹੈ, ਜੋਤਿ ਹੈ, ਤਿੰਨਾਂ ਲੋਕਾਂ ਦਾ ਚਾਨਣ ਹੈ ਜੋ ਹਰ ਸਮੇਂ ਹਰ ਥਾਂ ਪ੍ਰਕਾਸ਼ਮਾਨ ਹੈ। ਇਸ ਲਈ ਭਾਈ ਸੰਤੋਖ ਸਿੰਘ ਜੀ ਨੂੰ ਲਿਖਣਾ ਪਿਆ:-

**ਸਤਿਗੁਰ ਕੇਰ ਸਰੀਰ ਹੈ ਜੋਊ, ਸਭ ਥਾਨ ਸਮੇਂ ਸਭ ਨਾ ਦਰਸੈ ਹੈਂ॥**
**ਗ੍ਰੰਥ ਰਿਦਾ ਗੁਰ ਕੋ ਇਹ ਜਾਨੋ, ਉਤਮ ਹੈ, ਸਭ ਕਾਲ ਰਹੇ ਹੈਂ॥**
**ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨ ਅਦਾਇਬ ਕਹੇ ਹੈਂ॥**

ਗੁਰੂ ਦਾ ਗਿਆਨ ਬਾਹਰੋਂ ਇਕਠਾ ਨਹੀਂ ਕੀਤਾ ਜਾਂਦਾ, ਉਹ ਝਰਨਿਆਂ ਵਾਂਗ ਅੰਦਰੋਂ ਫੁੱਟਦਾ ਹੈ। ਗੁਰੂ ਦੇ ਅੰਤਿਸ਼ ਕਰਨ ਚੋਂ ਅੰਮ੍ਰਿਤ ਦੇ ਝਰਨੇ ਚਲਦੇ ਹਨ:-

**ਬਾਣੀ ਉਚਰਹਿ ਸਾਧ ਜਨ, ਅਮਿਉ ਚਲਹਿ ਝਰਣੇ ॥** [ਪੰਨਾ ੩੨੦

ਗੁਰੂ ਦੀ ਦੀਖਿਆ, ਗੁਰੂ ਦਾ ਮੰਤ੍ਰ, ਜਾਦੂ ਤੇ ਜੰਤਰਾਂ ਵਾਂਗ ਨਹੀਂ ਅਤੇ ਨਾ ਹੀ ਗੁਰੂ

ਵਿਅਕਤੀ ਹੈ, ਗੁਰੂ ਗਿਆਨ ਦਾ ਅਮੁੱਕ ਸੋਮਾ ਹੈ 'ਪਸੂ ਪਰੇਤਹੁ ਦੇਵ ਕਰੇ' ਵਾਲੀ ਸ਼ਕਤੀ ਹੈ।

ਗੁਰੂ ਦੀਖਿਆ ਤੋਂ ਪਹਿਲਾਂ ਸਿੱਖ ਦੀ ਪ੍ਰੀਖਿਆ ਵੀ ਲੈਂਦਾ ਹੈ। ਜਦੋਂ ਤੱਕ ਸਿਖ ਤਨ, ਮਨ, ਧਨ ਸਭ ਕੁਝ ਗੁਰੂ ਦੇ ਹਵਾਲੇ ਨਹੀਂ ਕਰਦਾ, ਗੁਰੂ ਦੀਖਿਆ ਦਾ ਭਾਗੀ ਨਹੀਂ ਬਣ ਸਕਦਾ। ਪੰਜਾਂ ਪਿਆਰਿਆਂ ਨੇ ਜਿਵੇਂ ਗੁਰੂ ਪਾਸੋਂ ਦੀਖਿਆ ਪ੍ਰਾਪਤ ਕੀਤੀ ਉਹ ਪ੍ਰਮਾਣੀਕ ਬਿਧੀ ਹੈ। ਗੁਰਮਤੀਆਂ ਦਾ ਇਹ ਦ੍ਰਿੜ ਨਿਸ਼ਚੇ ਹੈ ਕਿ ਕੇਵਲ ਗੁਰਦੀਖਿਆ ਨਾਲ ਵਰੋਸਾਏ ਹੋਏ ਸਿੱਖ ਹੀ ਭੈ-ਸਾਗਰ ਤੋਂ ਪਾਰ ਹੁੰਦੇ ਹਨ।

ਗੁਰ ਦੀਖਿਆ ਦਾ ਅੰਤਰੀਵ ਭਾਵ ਗੁਰੂ ਦੇ ਘਰ ਵਿੱਚ ਜਨਮ ਲੈਣਾ ਅਤੇ ਜਨਮ ਮਰਨ ਤੋਂ ਰਹਿਤ ਹੋਣ ਲਈ ਸਤਿਗੁਰੂ ਦਾ ਫੁਰਮਾਇਆ ਹੁਕਮ ਕਮਾਉਣਾ ਹੈ:-

**ਸਤਿਗੁਰੂ ਫੁਰਮਾਇਆ, ਕਾਰੀ ਇਹ ਕਰੇਹੁ ॥**
**ਗੁਰੂ ਦੁਆਰੈ ਹੋਇ ਕੈ ਸਾਹਿਬੁ ਸੰਮਾਲੇਹੁ ॥**
**ਸਾਹਿਬ ਸਦਾ ਹਜੂਰਿ ਹੈ, ਭਰਮੈ ਕੇ ਛਉੜ ਕਟਿ ਕੈ, ਅੰਤਰਿ ਜੋਤਿ ਧਰੇਹੁ ॥**
**ਹਰਿ ਕਾ ਨਾਮੁ ਅੰਮ੍ਰਿਤੁ ਹੈ, ਦਾਰੂ ਏਹੁ ਲਾਇਹੁ ॥**
**ਸਤਿਗੁਰ ਕਾ ਭਾਣਾ ਚਿਤਿ ਰਖਹੁ, ਸੰਜਮ ਸਚਾ ਨੇਹੁ ॥**
**ਨਾਨਕ, ਐਥੈ ਸੁਖੈ ਅੰਦਰਿ ਰਖਸੀ, ਅਗੈ ਹਰਿ ਸਿਉ ਕੇਲ ਕਰੇਹੁ॥[ਪੰ. ੫੫੪**

'ਸਿਧ ਗੋਸਟਿ' ਵਿੱਚ ਗੁਰੂ ਬਾਬਾ ਜੀ ਤੋਂ ਜਦੋਂ ਸਿਧਾਂ ਨੇ ਪ੍ਰਸ਼ਨ ਪੁਛਿਆ:-

**ਕਿਤੁ ਬਿਧਿ ਪੁਰਖਾ ਜਨਮੁ ਵਟਾਇਆ॥**
**ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥**

ਤਾਂ ਆਪ ਜੀ ਨੇ ਉਤਰ ਦਿੱਤਾ ਸੀ:-

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥**
**ਅਨਹਤਿ ਰਾਤੇ ਇਹੁ ਮਨੁ ਲਾਇਆ ॥** **[ਪੰਨਾ ੯੩੯**

ਭਾਵ ਸਤਿਗੁਰੂ ਦੇ ਘਰ ਜਨਮ ਲੈ ਕੇ ਭਾਵ ਉਪਦੇਸ਼ ਲੈ ਕੇ ਕਮਾ ਕੇ ਜੰਮਣ, ਭਾਵ ਆਵਾਗਉਣ ਵਾਲਾ ਚੱਕਰ ਦੂਰ ਕਰ ਦਿੱਤਾ ਹੈ ਤੇ ਪਰਮੇਸ਼ਰ ਦੇ ਇਕ-ਰੱਸ ਸ਼ਬਦ ਵਿੱਚ ਲੀਨ ਹੋ ਕੇ ਇਸ ਮਨ ਨੂੰ ਪਰਮੇਸ਼ਰ ਦੇ ਚਰਨਾਂ ਨਾਲ ਜੋੜਿਆ ਹੈ।

ਮਨੁੱਖ ਵਿੱਚ ਸਭ ਤੋਂ ਵੱਡੀ ਘਾਟ ਇਹ ਹੈ ਕਿ ਜਦੋਂ ਉਹ 'ਗੁਰੂ' ਜਾਂ 'ਸਤਿਗੁਰੂ' ਅਖਰ ਸੁਣਦਾ ਹੈ ਤਾਂ ਉਸ ਦਾ ਧਿਆਨ ਫੌਰਨ ਦੇਹ ਸਰੂਪ ਗੁਰੂਆਂ ਵਲ ਚਲਾ ਜਾਂਦਾ ਹੈ ਜਿਹੜਾ ਕਿ ਤਸਵੀਰਾਂ, ਕੈਲੰਡਰਾਂ, ਪੁਸਤਕਾਂ, ਜੰਤਰੀਆਂ ਵਿੱਚ ਮਨੋਕਲਪਿਤ ਭਾਵਨਾ ਨਾਲ ਛਪਿਆ ਹੁੰਦਾ ਹੈ। ਇਸ 'ਦੇਹ ਸਰੂਪ' ਕਲਪਨਾ ਉਤੇ ਆਪਣਾ ਨਿਸਚਾ ਧਾਰਨਾ ਗੁਰਬਾਣੀ ਦੇ ਆਸ਼ੇ ਅਨੁਕੂਲ ਨਹੀਂ। 'ਗੁਰੂ' ਪਦ ਦੇ ਅਗੇਤਰ ਤੇ ਪਿਛੇਤਰ ਲਗੇ ਹੋਏ ਵਿਸ਼ੇਸ਼ਣ ਜਿਵੇਂ ਪੂਰਾ ਗੁਰੂ, ਸਤਿਗੁਰੂ, ਸੱਚਾ ਗੁਰੂ, ਗੁਰੁ ਬੋਹਿਥ, ਗੁਰੁ ਖੇਵਟ, ਗਿਆਨ ਗੁਰੂ, ਗੁਰੁ ਪਰਮੇਸ਼ਰ, ਗੁਰੁ ਪਾਰਬ੍ਰਹਮ, ਗੁਰੁ ਕਰਤਾਰ, ਗੁਰੁ ਕਰਣੈਹਾਰ, ਗੁਰੁ ਤੀਰਥ, ਗੁਰੁ ਸਾਗਰ, ਗੁਰੁ ਪਾਰਸ, ਗੁਰੁ ਦੀਪਕ, ਗੁਰੁ

ਮਾਤਾ, ਗੁਰਦੇਵ ਪਿਤਾ, ਗੁਰੂ ਦਾਤਾ, ਗੁਰੂ ਦਇਆਲੂ ਹੈ, ਗੁਰੂ ਹਿਵੈ ਘਰ, ਗੁਰੂ ਮਿਤਰ ਆਦਿ। ਗੱਲ ਕੀ ਸਾਡੇ ਲਈ ਸਭ ਕੁਝ ਗੁਰੂ ਜੀ ਹੀ ਹਨ ਜੋ ਸਾਡੀ ਨਿਰਮਲ ਅਗਵਾਈ ਕਰਕੇ ਸਾਨੂੰ ਪਰਮ ਪੁਰਖ ਨਾਲ ਜੋੜਦੇ ਹਨ ਅਤੇ ਹੋਰ ਦੇਵੀ ਦੇਵਤਿਆਂ ਦੇ ਜਾਲ ਵਿੱਚ ਫਸਣ ਤੋਂ ਬਚਾਉਂਦੇ ਹਨ।

ਆਪੇ ਬਣ ਬੈਠੇ ਕੱਚੇ ਗੁਰੂਆਂ ਦੇ ਘਰ ਘਰ ਜਾ ਕੇ ਦੀਖਿਆ ਦੇਣ ਵਾਲੀ ਕੁਰੀਤੀ ਨੇ ਧਾਰਮਿਕ ਭਾਵਨਾਵਾਂ ਨੂੰ ਭਾਰੀ ਢਾਹ ਲਾਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇਂ ਜਿਥੇ ਕਲਿਜੁਗ ਦੇ ਲਛਣਾ ਦੀ ਵਿਆਖਿਆ ਕੀਤੀ, ਉਥੇ ਆਰੰਭ ਵਿੱਚ ਹੀ ਗੁਰ-ਦੀਖਿਆ ਦਾ ਜ਼ਿਕਰ ਕੀਤਾ ਹੈ:

**ਸਤੀ ਪਾਪੁ ਕਰਿ ਸਤੁ ਕਮਾਹਿ॥ ਗੁਰ ਦੀਖਿਆ ਘਰਿ ਦੇਵਣ ਜਾਹਿ॥[ਪੰਨਾ ੯੫੧**

ਭਾਈ ਸਾਹਿਬ ਗੁਰਦਾਸ ਜੀ ਨੇ ਪਹਿਲੀ ਵਾਰ ਦੀ ੩੦ਵੀਂ ਪਉੜੀ ਵਿੱਚ ਇਸ ਬੇਕਦਰੀ ਦਾ ਇਉਂ ਵਰਣਨ ਕੀਤਾ ਹੈ:-

**ਚੇਲੇ ਸਾਜ ਵਜਾਇਦੇ, ਨਚਨਿ ਗੁਰੂ ਬਹੁਤ ਬਿਧ ਭਾਈ॥**
**ਸੇਵਕ ਬੈਠਨਿ ਘਰਾਂ ਵਿਚਿ, ਗੁਰ ਉਠਿ ਘਰੀ ਤਿਨਾੜੇ ਜਾਈ ॥**

ਪੁਰਾਤਨ ਸਮੇਂ ਵਿੱਚ ਸ਼ੂਦਰਾਂ, ਨੀਵ ਜਾਤ ਵਾਲਿਆਂ ਨੂੰ ਗੁਰ-ਦੀਖਿਆ ਲੈਣ ਦਾ ਅਧਿਕਾਰ ਹੀ ਨਹੀਂ ਸੀ। ਬ੍ਰਾਹਮਣ ਹੀ ਸਮਾਜ ਦੇ ਸਰਦਾਰ ਤੇ ਠੇਕੇਦਾਰ ਬਣੇ ਹੋਏ ਸਨ ਪਰ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਜੀ ਨੇ ਜਾਤ ਪਾਤਿ ਦਾ ਭਰਮ ਭੇਦ ਮਿਟਾ ਕੇ ਸਭ ਨੂੰ ਗੁਰ-ਦੀਖਿਆ ਨਾਲ ਨੂਰੋ-ਨੂਰ ਕੀਤਾ:-

੧. **ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਂਝਾ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ,**
**ਘਟਿ ਘਟਿ ਨਾਨਕ ਮਾਝਾ ॥** [ਪੰਨਾ ੭੪੮

੨. **ਖਤ੍ਰੀ ਬ੍ਰਾਹਮਣੁ ਸੂਦੁ ਵੈਸੁ, ਕੋ ਜਾਪੈ ਹਰਿ ਮੰਤ੍ਰੁ ਜਪੈਨੀ ॥**
**ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ,**
**ਨਿਤ ਸੇਵਹੁ ਦਿਨਸੁ ਸਭ ਰੈਨੀ ॥** [ਪੰਨਾ ੮੦੦

ਜਿਨ੍ਹਾਂ ਜਗਿਆਸੂਆਂ ਨੂੰ ਸਤਿਗੁਰਾਂ ਪਾਸੋਂ ਗਿਆਨ ਚਖਸ਼ੂ ਮਿਲ ਗਏ ਹਨ ਉਹ 'ਸਤਿਗੁਰ ਮਹਿ ਸਬਦੁ, ਸਬਦ ਮਹਿ ਸਤਿਗੁਰੁ ਹੈ' ਦੇ ਦਰਸ਼ਨ ਕਰਦੇ ਹਨ।

ਹਰ ਪ੍ਰਕਾਰ ਦੇ ਭਰਮਾਂ ਭੁਲੇਖਿਆਂ ਤੋਂ ਮੁਕਤ ਹੋਣ ਦਾ ਇਕੋ ਇਕ ਮਾਰਗ ਹੈ — 'ਗੁਰ ਦੀਖਿਆ':-

੧. **ਸਾਧੂ ਕੀ ਮਨਿ ਓਟ ਗਹੁ, ਉਕਤਿ ਸਿਆਨਪ ਤਿਆਗੁ ॥**
**ਗੁਰਦੀਖਿਆ ਜਿਹ ਮਨਿ ਬਸੈ, ਨਾਨਕ ਮਸਤਕਿ ਭਾਗੁ ॥** [ਪੰਨਾ ੨੬੦

੨. **ਪੂਰੇ ਗੁਰ ਕੀ ਪੂਰੀ ਦੀਖਿਆ ॥**
**ਜਿਸੁ ਮਨਿ ਬਸੈ, ਤਿਸੁ ਸਾਚੁ ਪਰੀਖਿਆ ॥** [ਪੰਨਾ ੨੯੩

# ਸਾਰੰਸ਼ ਅਤੇ ਸਿਧਾਂਤ

ਜਿਹੜੇ ਜਗਿਆਸੂ ਪੂਰੇ ਗੁਰਦੇਵ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ ਦੀਖੀਅਤ ਹੋਏ ਹੋਏ ਹਨ, ਜਿਨ੍ਹਾਂ ਨੂੰ 'ਸਿਫਤੀ ਸਚਿ ਸਮੇਉ' ਦਾ ਉਪਦੇਸ਼ ਪ੍ਰਾਪਤ ਹੋ ਚੁੱਕਾ ਹੈ, ਉਨ੍ਹਾਂ ਨੂੰ ਕਿਸੇ ਹੋਰ ਦੇਹਧਾਰੀ ਗੁਰੂ ਦਾ ਉਪਦੇਸ਼ ਲੈਣ ਦੀ ਲੋੜ ਨਹੀਂ ਰਹਿ ਜਾਂਦੀ। ਉਨ੍ਹਾਂ ਨੂੰ ਪ੍ਰਾਪਤ ਹੋਇਆ ਉਪਦੇਸ਼ ਕਮਾਉਣ ਦੀ ਲੋੜ ਹੁੰਦੀ ਹੈ ਕਿਉਂਕਿ ਗੁਰੂ ਮਹਾਰਾਜ ਦੇ ਪਵਿਤਰ ਵਾਕ ਹਨ:-

ੳ) **ਕਰਣੀ ਬਾਝਹੁ ਤਰੈ ਨ ਕੋਇ ॥** [ਪੰਨਾ ੯੫੨

ਅ) **ਕਰਣੀ ਬਾਝਹੁ ਘਟੇ ਘਟਿ ॥** [ਪੰਨਾ ੨੫

ਦੂਜੇ ਸਲੋਕ ਦਾ ਭਾਵ ਸਾਨੂੰ ਇਹ ਨਿਸਚੇ ਕਰਾਉਂਦਾ ਹੈ ਕਿ ਮਨੁੱਖ ਆਪਣੀ ਵਿਦਿਆ ਦੇ ਬਲ ਨਾਲ ਜੋ ਹੋਰ ਕਿਸੇ ਪ੍ਰਕਾਰ ਦੀ ਚਤੁਰਾਈ ਨਾਲ ਵਾਹਿਗੁਰੂ ਜੀ ਦਾ ਹੁਕਮ ਨਹੀਂ ਸਮਝ ਸਕਦਾ। ਨਿਰੀ ਕਥਨੀ ਤਾਂ ਮਾਇਆ ਦੀ ਪ੍ਰਾਪਤੀ ਲਈ ਖਪਣ ਵਾਲੀ ਬੇਕਾਰ ਕਾਰ ਹੈ। ਬੇਸ਼ਕ ਕੋਈ ਬਕਤਾ ਗੁਰਬਾਣੀ ਦੀ ਕਥਾ ਕਰਕੇ ਲੋਕਾਂ ਨੂੰ ਸੁਣਾ ਕੇ ਰੀਝਾਉਂਦਾ ਰਹੇ ਪਰ ਉਸਦੀ ਭਰਮ ਭਰਾਂਤੀ ਦੂਰ ਨਹੀਂ ਹੁੰਦੀ। ਅਸਲ ਵਿੱਚ ਵਾਹਿਗੁਰੂ ਜਿਸ ਉਤੇ ਆਪਣੀ ਕਿਰਪਾ ਕਰਕੇ ਸਤਿ ਦੀ ਸੋਝੀ ਕਰਾ ਦੇਵੇ, ਨਾਮ ਦੀ ਕਣੀ ਨਾਲ ਤ੍ਰਿਪਤ ਕਰ ਦੇਵੇ, ਅੱਖਰਾਂ ਵਿੱਚ ਵਰਨੇ ਹੋਏ ਸਰੂਪ ਨੂੰ ਸਾਖਿਆਤ ਪ੍ਰਕਾਸ਼ ਰੂਪ ਵਿੱਚ ਪਲਟਾ ਦੇਵੇ, ਉਸ ਨੂੰ ਹੁਕਮ ਦੀ ਸੋਝੀ ਆ ਸਕਦੀ ਹੈ। ਪਰ ਇਹ ਦਾਤ ਹੈ ਜੋ ਸਾਹਿਬ ਦੇ ਤੁਠਿਆਂ ਮਿਲਦੀ ਹੈ, ਮਾਇਆ ਮੁੱਠਿਆਂ ਨੂੰ ਨਹੀਂ ਮਿਲਦੀ।

ਵਾਰ ਦੀ ਸਮਾਪਤੀ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਕਰਤਾ ਪੁਰਖ ਦਾ ਢਾਢੀ ਦਸ ਕੇ ਆਪਣੀ ਹੱਡ ਬੀਤੀ ਦਾ ਅਤਿ ਸੁੰਦਰ ਵਰਨਨ ਕੀਤਾ ਹੈ। ਭਾਵੇਂ ਪਿਛੇ ੨੩ਵੀਂ ਪਉੜੀ ਵਿੱਚ 'ਖਸਮੈ ਕੈ ਦਰਬਾਰਿ ਢਾਢੀ ਵਸਿਆ' ਵੀ ਦਸਿਆ ਸੀ, ਪਰ ਇਥੇ 'ਢਾਢੀ ਸਚੈ ਮਹਲਿ, ਖਸਮਿ ਬੁਲਾਇਆ' ਦਾ ਸੰਕੇਤ ਇਹ ਪ੍ਰਗਟ ਕਰਦਾ ਹੈ ਕਿ ਕਰਤਾ ਪੁਰਖ ਨੇ ਆਪ ਗੁਰੂ ਬਾਬਾ ਜੀ ਨੂੰ ਆਪਣੇ ਸੱਚ ਖੰਡ ਦਰਬਾਰ ਵਿੱਚ ਬੁਲਾਇਆ ਅਤੇ ਸਿਫਤ ਰੂਪੀ ਸਿਰੋਪਾ ਬਖਸ਼ਿਸ਼ ਕੀਤਾ। ਫਿਰ ਉਥੇ ਜੀਅ-ਦਾਨ ਵਾਲਾ ਭੋਜਨ ਛੱਕਣ ਤੇ ਵੰਡਣ ਲਈ ਦਿੱਤਾ ਜੋ ਗੁਰੂ ਬਾਬਾ ਜੀ ਨੇ ਸਾਰੇ ਸੰਸਾਰ ਵਿੱਚ ਵਰਤਾਇਆ ਤੇ ਲੋਕਾਈ ਨੂੰ ਤਾਰਿਆ।

## ਢਾਢੀ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਲਿਜੁਗੀ ਜੀਆਂ ਦਾ ਉਧਾਰ ਕਰਨ ਹਿਤ ਚਾਰ ਉਦਾਸੀਆਂ ਕੀਤੀਆਂ ਜੋ ਜਗਤ ਪ੍ਰਸਿਧ ਹਨ। ਇਨ੍ਹਾਂ ਉਦਾਸੀਆਂ ਵਿੱਚ ਭਾਈ ਮਰਦਾਨਾ ਜੀ ਰਬਾਬੀ ਆਪ ਜੀ ਦੇ ਹਮ-ਸਫ਼ਰ ਰਹੇ ਅਤੇ ਰਬੀ ਰਬਾਬ ਨਾਲ ਕਰਤਾ ਪੁਰਖ ਜੀ ਦੇ ਸੋਹਿਲੇ ਗਾਉਂਦੇ ਤੇ ਸੁਣਾਉਂਦੇ ਰਹੇ:-

**ਇਕ ਬਾਬਾ ਅਕਾਲ ਰੂਪ, ਦੂਜਾ ਰਬਾਬੀ ਮਰਦਾਨਾ ॥** [ਭਾ. ਗੁਰਦਾਸ ਜੀ

ਸ੍ਰੀ ਰਾਗ ਦੀ ਵਾਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਪ੍ਰਭੂ ਦਾ ਢਾਢੀ ਦਰਸਾਇਆ ਅਤੇ ਇਉਂ ਵਰਣਨ ਕੀਤਾ:-

**ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥**
**ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥** [ਪੰਨਾ ੯੧

ਇਸੇ ਤਰ੍ਹਾਂ ਮਾਝ ਕੀ ਵਾਰ ਵਿੱਚ 'ਢਾਢੀ' ਪਦ ਦੀ ਵਰਤੋਂ ਪਾਠਕਾਂ ਨੂੰ ਬੜੀ ਖਿੱਚ ਪਾਉਂਦੀ ਹੋਈ ਆਪਣੇ ਖਸਮ ਨਾਲ ਜੋੜਦੀ ਹੈ। ਦਸਵੀਂ ਪਉੜੀ ਵਿੱਚ:-

**ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥**
**ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥**

ਅਤੇ ੨੭ਵੀਂ ਪਉੜੀ ਵਿੱਚ:-

**ਹਉ ਢਾਢੀ ਵੇਕਾਰੁ ਕਾਰੈ ਲਾਇਆ ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**

ਆਖ ਕੇ ਢਾਢੀ ਦੀ ਉਦੇਸ਼-ਪੂਰਤੀ ਨੂੰ ਮੂਰਤੀਮਾਨ ਕੀਤਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਢਾਢੀ ਦੀ ਪਰਿਭਾਸ਼ਾ ਨੂੰ ਆਪਣੇ ਸ਼ਬਦਾਂ ਵਿੱਚ ਇਉਂ ਰੂਪਮਾਨ ਕੀਤਾ ਹੈ:-

੧) **ਢਾਢੀ ਤਿਸਨੋ ਆਖੀਐ ਜਿ ਖਸਮੈ ਧਰੇ ਪਿਆਰੁ ॥**
**ਦਰਿ ਖੜਾ ਸੇਵਾ ਕਰੇ ਗੁਰਸਬਦੀ ਵੀਚਾਰੁ ॥**
**ਢਾਢੀ ਦਰੁ ਘਰੁ ਪਾਇਸੀ, ਸਚ ਰਖੈ ਉਰਧਾਰਿ ॥**
**ਢਾਢੀ ਕਾ ਮਹਲੁ ਅਗਲਾ, ਹਰਿ ਕੈ ਨਾਇ ਪਿਆਰਿ ॥**
**ਢਾਢੀ ਕੀ ਸੇਵਾ ਚਾਕਰੀ, ਹਰਿ ਜਪਿ ਹਰਿ ਨਿਸਤਾਰਿ ॥** [ਪੰਨਾ ੫੧੬

੨) **ਹਉ ਤਿਸੁ ਢਾਢੀ ਕੁਰਬਾਣੁ, ਜਿ ਤੇਰਾ ਸੇਵਦਾਰੁ ॥**
**ਹਉ ਤਿਸੁ ਢਾਢੀ ਬਲਿਹਾਰ, ਜਿ ਗਾਵੈ ਗੁਣ ਅਪਾਰ ॥**
**ਸੋ ਢਾਢੀ ਧਨੁ ਧੰਨੁ, ਜਿਸੁ ਲੋੜੇ ਨਿਰੰਕਾਰੁ ॥**
**ਸੋ ਢਾਢੀ ਭਾਗਠੁ, ਜਿਸੁ ਸਚਾ ਦੁਆਰ ਬਾਰੁ ॥**
**ਓਹੁ ਢਾਢੀ ਤੁਧੁ ਧਿਆਇ, ਕਲਾਣੇ ਦਿਨੁ ਰੈਣਾਰ ॥**
**ਮੰਗੈ ਅੰਮ੍ਰਿਤ ਨਾਮੁ, ਨ ਆਵੈ ਕਦੇ ਹਾਰਿ ॥**
**ਕਪੜੁ ਭੋਜਨੁ ਸਚੁ, ਰਹਦਾ ਲਿਵੈ ਧਾਰ ॥**
**ਸੋ ਢਾਢੀ ਗੁਣਵੰਤੁ, ਜਿਸ ਨੋ ਪ੍ਰਭ ਪਿਆਰੁ ॥** [ਪੰਨਾ ੯੬੨

ਗੁਰੂ ਬਾਬਾ ਜੀ ਨੇ ਢਾਢੀਆਂ ਦੇ ਜੀਵਨ ਤੇ ਹੁਨਰ ਵਿੱਚ ਨਵਾਂ ਮੋੜ ਲਿਆਂਦਾ। ਗੁਰੂ ਪਾਤਿਸ਼ਾਹ ਨੇ ਅਕਾਲ ਪੁਰਖ, ਸਤਿਗੁਰੂ, ਗੁਰਮੁਖਿ, ਸੰਤਾਂ, ਭਲੇ ਪੁਰਸ਼ਾਂ ਤੇ ਸਤਿਸੰਗਤ ਦਾ ਜੱਸ ਗਾਇਨ ਕਰਕੇ ਆਪਣੇ ਆਪ ਨੂੰ ਸਦਾ ਸਲਾਮਤ ਨਿਰੰਕਾਰ ਵਾਹਿਗੁਰੂ ਜੀ ਦਾ ਢਾਢੀ ਆਖਿਆ।

ਵਾਰ ਪਉੜੀ ਦਾ ਰੂਪ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਜਿਹੀਆਂ ੨੧ ਵਾਰਾਂ ਹਨ। ਇਨ੍ਹਾਂ ਵਾਰਾਂ ਦਾ ਨਾਇਕ ਵਾਹਿਗੁਰੂ ਆਪ ਹੈ, ਤੇ ਉਸਨੂੰ ਮਿਲਾਉਣ ਵਾਲਾ ਸਤਿਗੁਰੂ ਪ੍ਰਗਟ ਕੀਤਾ ਹੈ। ਕਿਤੇ ਕਿਤੇ ਭਗਤਾਂ ਜਾਂ ਗੁਰਮੁਖੀ ਆਤਮਾਵਾਂ ਨੂੰ ਵੀ ਨਾਇਕ ਦਰਸਾਇਆ ਹੈ। ਇਨ੍ਹਾਂ ਵਾਰਾਂ ਦਾ ਵਿਸ਼ਾ-ਵਸਤੂ ਗੁਰਮੁਖਾਂ ਤੇ ਮਨਮੁਖਾਂ ਦਾ, ਨੇਕੀ ਤੇ ਬਦੀ ਦਾ, ਸੱਚ ਤੇ ਝੂਠ ਦਾ, ਕਾਮ ਕ੍ਰੋਧ, ਲੋਭ ਮੋਹ ਅਤੇ ਅਹੰਕਾਰ ਨਾਲ ਟਾਕਰਾ, ਮਾਨਸਿਕ ਰੁਚੀਆਂ ਦੀ ਪਰਸਪਰ ਖਿਚੋ-ਤਾਣ ਆਦਿ ਨੂੰ ਇਕ ਅਨੋਖੇ ਢੰਗ ਨਾਲ ਬਿਆਨ ਕੀਤਾ ਹੈ। ਇਹ ਵਾਰਾਂ ਵਿਸ਼ੇਸ਼ ਕਰਕੇ ਵਾਹਿਗੁਰੂ ਜੀ ਦੀ ਸਿਫਤਿ ਸਾਲਾਹ ਨਾਲ ਭਰਪੂਰ ਹਨ ਅਤੇ ਇਹਨਾਂ ਤੋਂ ਆਤਮਿਕ ਜਗਿਆਸੂਆਂ ਨੂੰ ਜੀਵਨ-ਜੁਗਤੀ ਦੀ ਸੁੰਦਰ ਅਗਵਾਈ ਮਿਲਦੀ ਹੈ।

ਜਿਹੜੇ ਵਿਦਵਾਨ ਇਹ ਕਿੰਤੂ ਕਰਦੇ ਹਨ ਕਿ 'ਸਚ ਖੰਡ' ਕੋਈ ਵੱਖਰਾ ਖੰਡ ਨਹੀਂ, ਸਰੀਰ ਵਿੱਚ ਹੀ 'ਸਚ ਖੰਡ' ਅਤੇ 'ਸਤਿ ਸੰਗ ਹੀ ਸਚ ਖੰਡ ਹੈ' ਉਹ ਭੁਲੇਖੇ ਵਿੱਚ ਪਏ ਜਾਪਦੇ ਹਨ। ਗੁਰਬਾਣੀ ਵਿੱਚ ਅਜਿਹੀਆਂ ਕਈ ਪੰਗਤੀਆਂ ਉਪਲਬਧ ਹਨ ਅਤੇ ਭਾਈ ਗੁਰਦਾਸ ਜੀ ਨੇ ਜਗਿਆਸੂਆਂ ਦਾ ਇਹ ਦ੍ਰਿੜ੍ਹ ਨਿਸਚਾ ਬੰਨ੍ਹਾਇਆ ਹੈ ਕਿ ਗੁਰੂ ਸਾਹਿਬ ਸਚਮੁਚ ਨਿਰੰਕਾਰ ਦੇ ਦਰਬਾਰ ਵਿੱਚ ਗਏ ਅਤੇ ਬਖ਼ਸ਼ਿਸ਼ ਪ੍ਰਾਪਤ ਕਰਕੇ 'ਸਤਿਨਾਮ' ਦਾ ਚੱਕਰ ਫਿਰਾਇਆ ਸੋ ਅਕਾਲ ਪੁਰਖ ਜੀ ਹਰ ਹਿਰਦੇ ਵਿੱਚ, ਸਤ ਸੰਗਤਿ ਵਿੱਚ ਹਰ ਥਾਂ, ਜ਼ਰੇ ਜ਼ਰੇ ਵਿੱਚ ਵਿਆਪਕ ਹੋਣ ਦੇ ਬਾਵਜੂਦ ਵੀ ਆਪਣੇ ਨਿਜ ਅਸਥਾਨ 'ਸਚ ਖੰਡ' ਵਿੱਚ 'ਸੈਭੰ' ਅਤੇ 'ਹੁਕਮੀ' ਰੂਪ ਵਿੱਚ ਪ੍ਰਕਾਸ਼ਮਾਨ ਹਨ। ਪੰਜਾਂ ਖੰਡਾਂ ਬਾਰੇ ਵਿਸਥਾਰ ਲਈ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਜਪੁ ਨਿਰਣੈ' ਪੜ੍ਹੋ।



# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ
## (ਉਚਾਰਨ ਸੇਧਾਂ ਅਤੇ ਬਿਸਰਾਮਾਂ ਸਹਿਤ ਤੁਲਨਾਤਮਿਕ ਅਧਿਐਨ)
## 14 ਭਾਗਾਂ ਵਿੱਚ ਸੰਪੂਰਨ

*ਪੁਸਤਕ ਸੂਚੀ*

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਸਿਧ ਗੋਸਟਿ ਨਿਰਣੈ
7) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
8) ਬਾਰਹਮਾਹਾ ਦਰਪਣ
9) ਗੁਰਮਤਿ ਅਰਦਾਸਿ ਫ਼ਿਲਾਸਫ਼ੀ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਨਿਰਬਾਣ ਕੀਰਤਨੁ
13) ਜੈਤਸਰੀ ਕੀ ਵਾਰ ਨਿਰਣੈ (ਸਟੀਕ)
14) ਸਮਰਥ ਗੁਰੂ
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
17) ਆਸਾ ਕੀ ਵਾਰ ਨਿਰਣੈ (ਸਟੀਕ) 18) ਨਾਮ ਦਰਸ਼ਨ
19) ਵੈਰਾਗ ਲਹਿਰਾਂ ਤੇ ਸਫਲ ਜੀਵਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੌਂਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫ਼ਿਲਾਸਫ਼ੀ
29) ਸ੍ਰੀ ਦਸਮ ਗ੍ਰੰਥ ਦਰਪਣ
30) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
31) ਸਵਈਏ ਸ੍ਰੀ ਮੁਖਬਾਕ੍ਯ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
32) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
33) ਸੁਖਮਨੀ ਸਾਹਿਬ ਸਟੀਕ (ਗੁਟਕਾ)



## ਗੁਰਬਾਣੀ ਸੇਵਾ ਪ੍ਰਕਾਸ਼ਨ

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ-147001